# ਜਵਾਹਰ ਲਾਲ ਨਹਿਰੂ

## ਸੰਘਰਸ਼ ਦੇ ਸਾਲ

### ਚੋਣਵੀਆਂ ਲਿਖਤਾਂ


ਸੰਗ੍ਰਹਿ ਕਰਤਾ

ਅਰਜਨ ਦੇਵ

ਅਨੁਵਾਦਕ

ਡਾ. ਗੁਰਬਖਸ਼ ਸਿੰਘ ਫਰੈਂਕ





ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਰਤੀਬ


ਭੂਮਿਕਾ vii

ਆਰੰਭਕ ਸ਼ਬਦ ix

**ਕਾਂਡ I : ਆਪਣੇ ਬਾਰੇ** 1

ਭਾਰਤ ਦੇ ਬੀਤੇ ਦਾ ਵਿਰਾਟ ਦ੍ਰਿਸ਼ 3

ਭਾਰਤ ਦੀ ਖੋਜ 9

ਭਾਰਤ ਦੀ ਨਵੀਂ ਤਸਵੀਰ 14

ਆਪਣੇ ਬਾਰੇ ਸਵਾਲਾਂ ਦੇ ਜਵਾਬ 17

ਅਮਰੀਕਾ ਵਿਚ ਕੌਣ ਕੀ ਹੈ ਵਾਸਤੇ 23

ਜੀਵਨ ਦੀ ਫ਼ਿਲਾਸਫ਼ੀ 26

ਮੁਕੱਦਮਾ 37

ਭਾਰਤ ਆਪਣੇ ਆਪ ਨੂੰ ਫਿਰ ਪਾ ਲਵੇਗਾ 47

ਪ੍ਰਕਿਰਤੀ ਨਾਲ ਇਕਸੁਰ 52

ਇੰਦਰਾ ਨੂੰ ਚਿੱਠੀ 56

ਗਾਂਧੀ ਜੀ ਨੂੰ ਚਿੱਠੀ 62

**ਕਾਂਡ II : ਆਜ਼ਾਦੀ ਲਈ ਸੰਘਰਸ਼** 65

ਕਾਂਗਰਸ-ਕੱਲ੍ਹ, ਅੱਜ ਅਤੇ ਭਲਕ 67

ਗਾਂਧੀ ਜੀ ਦਾ ਆਉਣਾ 73

ਨੌਜਵਾਨਾਂ ਦਾ ਕੰਮ 84

ਝੁਲਾਇਆ ਗਿਆ ਕੌਮੀ ਝੰਡਾ 93

ਤਿੰਨ ਮੁਖ ਮਸਲੇ 95
ਸਵੈਧੀਨਤਾ ਦੀ ਸਹੁੰ 99
ਇਨਕਲਾਬ ਜ਼ਿੰਦਾਬਾਦ 102
ਘੋਲ ਦੇ ਢੰਗ-ਤਰੀਕੇ 105
ਭਗਤ ਸਿੰਘ ਨੂੰ ਫਾਂਸੀ ਦਿਤੇ ਜਾਣ ਬਾਰੇ 107
ਰਸਤੇ ਵਿਚ ਸੰਖੇਪ ਪੜਾਅ 108
ਰਜਵਾੜਿਆਂ ਦੀਆਂ ਰਿਆਸਤਾਂ ਅਤੇ ਆਜ਼ਾਦੀ ਦੀ ਲੜਾਈ 111
ਸਾਡੇ ਸਾਹਮਣੇ ਚੋਣ 118
ਤੋੜ-ਵਿਛੋੜਾ 125
ਭਾਰਤ ਛੱਡੋ ਅੰਦੋਲਨ 132
ਸੰਸਾਰ ਸਥਿਤੀ, ਭਾਰਤ ਦੀ ਆਜ਼ਾਦੀ ਅਤੇ ਭਾਰਤੀ ਰਿਆਸਤਾਂ 139
ਹਥਿਆਰਬੰਦ ਫ਼ੌਜਾਂ ਅਤੇ ਕੌਮੀ ਆਜ਼ਾਦੀ 148
ਹੋਣੀ ਨਾਲ ਬਰ ਮੇਚਣ ਦਾ ਇਕਰਾਰ 153

**ਖੰਡ III : ਸੋਸ਼ਲਿਜ਼ਮ ਅਤੇ ਪਲਾਨਿੰਗ** 157

ਸਰਮਾਇਦਾਰੀ ਅਤੇ ਸਾਮਰਾਜ, ਦੋਹਾਂ ਨੂੰ ਜੜ੍ਹੋਂ ਉਖਾੜ ਮਾਰੋ 159
ਕਾਂਗਰਸ ਲਈ ਜ਼ਰਈ ਪ੍ਰੋਗਰਾਮ 163
ਕਾਂਗਰਸ ਸੋਸ਼ਲਿਸਟ ਪਾਰਟੀ ਦੇ ਨਾਂ ਸੰਦੇਸ਼ 170
ਸੋਸ਼ਲਿਜ਼ਮ—ਇਕੋ ਇਕ ਕੁੰਜੀ 173
ਸਰਮਾਇਦਾਰੀ, ਸਾਮਰਾਜ ਅਤੇ ਸੋਸ਼ਲਿਜ਼ਮ 177
ਕਾਂਗਰਸ ਵਜ਼ਾਰਤਾਂ ਅਤੇ ਕਿਸਾਨਾਂ ਤੇ ਮਜ਼ਦੂਰਾਂ ਦੀਆਂ ਸਮੱਸਿਆਵਾਂ 183
ਕੌਮੀ ਪਲਾਨਿੰਗ ਕਮੇਟੀ 188
ਆਜ਼ਾਦ ਭਾਰਤ ਲਈ ਯੋਜਨਾਬੰਦੀ ਦੀ ਲੋੜ 196
ਕੌਮੀ ਯੋਜਨਾਬੰਦੀ ਦੇ ਨਿਸ਼ਾਨੇ 201
ਅਸੀਂ ਕਿੱਥੇ ਹਾਂ ? 203
ਵਿਗਿਆਨ ਵਾਲੀ ਪਹੁੰਚ 219

ਕਾਂਡ IV : ਧਰਮ, ਸਭਿਆਚਾਰ ਅਤੇ ਫਿਰਕੂ ਸਿਆਸਤ 225

ਧਰਮ ਕੀ ਹੈ ? 227
ਧਰਮ, ਫ਼ਿਲਾਸਫ਼ੀ ਅਤੇ ਵਿਗਿਆਨ 234
ਭੂਤਕਾਲ ਅਤੇ ਵਰਤਮਾਨ 242
ਫ਼ਿਰਕਾਪ੍ਰਸਤੀ ਅਤੇ ਪਿਛਾਖੜ 249
ਹਿੰਦੂ ਅਤੇ ਮੁਸਲਿਮ ਫ਼ਿਰਕਾਪ੍ਰਸਤੀ 265
ਭਾਈ ਪਰਮਾਨੰਦ ਅਤੇ ਸਵਰਾਜ 277
ਕਾਂਗਰਸ ਅਤੇ ਮੁਸਲਮਾਨ 286
ਬੰਬਈ ਵਿਚ ਹੋਏ ਫ਼ਿਰਕੂ ਫ਼ਸਾਦਾਂ ਬਾਰੇ 291
ਸਾਰੇ ਮਜ਼੍ਹਬਾਂ ਦੇ ਕੱਟੜਮੱਤੀਓ, ਇਕ ਹੋ ਜਾਓ ! 293
ਭਾਸ਼ਾ ਦਾ ਸਵਾਲ 300
ਭਾਰਤ ਲਈ ਸਾਂਝੀ ਭਾਸ਼ਾ 313
ਮੁਸਲਿਮ ਲੀਗ, ਹਿੰਦੂ ਮਹਾਸਭਾ ਅਤੇ ਆਜ਼ਾਦੀ ਲਈ ਘੋਲ 319

ਕਾਂਡ V : ਕੌਮਾਂਤਰੀ ਪ੍ਰਸੰਗ 323

ਕਾਂਗਰਸ ਬਦੇਸ਼ ਨੀਤੀ ਤਿਆਰ ਕਰਦੀ ਹੈ 325
ਭਾਰਤ ਦੀ ਆਜ਼ਾਦੀ ਸੰਸਾਰ ਆਵੱਸ਼ਕਤਾ ਹੈ 330
ਭਾਰਤ ਅਤੇ ਬਾਕੀ ਦੁਨੀਆ 337
ਭਾਰਤ ਦਾ ਘੋਲ-ਸੰਸਾਰ ਪ੍ਰਸੰਗ ਵਿਚ 343
ਫ਼ਲਸਤੀਨ ਵਿਚਲੇ ਅਰਬ ਅਤੇ ਯਹੂਦੀ 349
ਸਪੇਨ ਵਿਚਲਾ ਸੰਘਰਸ਼ 354
ਦੰਦੀ ਉਤੇ 357
ਮੈਂ ਚੀਨ ਜਾ ਰਿਹਾ ਹਾਂ 362
ਜੰਗ ਦੇ ਨਿਸ਼ਾਨੇ ਅਤੇ ਅਮਨ ਦੇ ਨਿਸ਼ਾਨੇ 366
ਜੰਗ ਦਾ ਅੰਤ 372
ਮੌਤ ਦਾ ਵਪਾਰੀ 375
ਏਸ਼ੀਆ ਮੁੜ ਆਪਣੇ ਆਪ ਨੂੰ ਪਾ ਰਿਹਾ ਹੈ 378

**ਕਾਂਡ VI : ਸ਼ਹਿਰੀ ਆਜ਼ਾਦੀਆਂ** 387

ਸ਼ਹਿਰੀ ਆਜ਼ਾਦੀਆਂ ਬਾਰੇ ਗਸ਼ਤੀ ਚਿੱਠੀ 389

ਬੰਬਈ ਵਿਚ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਦਾ ਉਦਘਾਟਨ 392

ਪ੍ਰੈਸ ਦੀ ਆਜ਼ਾਦੀ 395

ਕਾਂਗਰਸੀ ਵਜ਼ਾਰਤਾਂ ਅਤੇ ਸ਼ਹਿਰੀ ਆਜ਼ਾਦੀਆਂ 400

ਭਾਰਤ ਦੀ ਰਾਖੀ ਕਿਵੇਂ ਕੀਤੀ ਜਾ ਰਹੀ ਹੈ 403

ਅੰਤਮ ਖ਼ਤ 407

# ਭੂਮਿਕਾ

ਇਸ ਪੁਸਤਕ ਵਿਚ ਜਵਾਹਰ ਲਾਲ ਨਹਿਰੂ ਜੀ ਦੇ ਮੁਖ ਬਿਆਨ ਇਕੱਠੇ ਕੀਤੇ ਗਏ ਹਨ, ਜਿਹੜੇ 1927 ਤੋਂ 1947 ਤੱਕ ਦੇ ਸਮੇਂ ਨਾਲ ਸੰਬੰਧਿਤ ਕੁਝ ਚੋਣਵੇਂ ਵਿਸ਼ਿਆਂ ਬਾਰੇ ਉਹਨਾਂ ਦੀਆਂ ਲਿਖਤਾਂ ਅਤੇ ਤਕਰੀਰਾਂ ਵਿਚ ਮਿਲਦੇ ਹਨ। ਇਹਨਾਂ ਵਿਸ਼ਿਆਂ ਵਿਚ ਸ਼ਾਮਲ ਹਨ : ਜਵਾਹਰ ਲਾਲ ਨਹਿਰੂ ਜੀ ਦੀ 'ਖੋਜ' ਦੇ, ਉਹਨਾਂ ਦੇ ਸੰਸਾਰ ਦ੍ਰਿਸ਼ਟੀਕੋਣ ਅਤੇ ਸ਼ਖ਼ਸੀਅਤ ਦੇ ਕੁਝ ਪੱਖ, ਅਤੇ ਭਾਰਤ ਦੇ ਸਾਮਰਾਜ-ਵਿਰੋਧੀ ਘੋਲ ਦੇ ਕੁਝ ਅਜਿਹੇ ਪੱਖ ਜਿਨ੍ਹਾਂ ਨੂੰ ਘੜਣ ਵਿਚ ਉਹਨਾਂ ਨੇ ਬੁਨਿਆਦੀ ਰੋਲ ਅਦਾ ਕੀਤਾ।

ਇਹ ਚੋਣ ਵੱਖ ਵੱਖ ਲਿਖਤਾਂ ਅਤੇ ਤਕਰੀਰਾਂ ਵਿਚੋਂ ਕੀਤੀ ਗਈ ਹੈ, ਜਿਵੇਂ ਕਿ ਕਿਤਾਬਾਂ, ਲੇਖਾਂ, ਚਿੱਠੀਆਂ, ਅਖ਼ਬਾਰੀ ਬਿਆਨਾਂ ਅਤੇ ਮੁਲਾਕਾਤਾਂ, ਸੰਪਾਦਕੀਆਂ, ਜੇਲ੍ਹ-ਡਾਇਰੀਆਂ ਅਤੇ ਤਕਰੀਰਾਂ ਵਿਚੋਂ। ਵਿਸ਼ੇ-ਵੰਡ ਅਨੁਸਾਰ ਇਹਨਾਂ ਨੂੰ ਮੋਟੇ ਤੌਰ ਉੱਤੇ ਛੇ ਭਾਗਾਂ ਵਿਚ ਵੰਡਿਆ ਗਿਆ ਹੈ ਅਤੇ ਹਰ ਭਾਗ ਵਿਚ ਇਹਨਾਂ ਨੂੰ ਆਮ ਕਰਕੇ ਮਿਤੀਵਾਰ ਤਰਤੀਬ ਵਿਚ ਰਖਿਆ ਗਿਆ ਹੈ। ਬਹੁਤੀਆਂ ਸੂਰਤਾਂ ਵਿਚ ਮੂਲ ਸਿਰਲੇਖ ਕਾਇਮ ਰੱਖੇ ਜਾਂਦੇ ਹਨ, ਸਿਵਾਇ ਉਹਨਾਂ ਥਾਵਾਂ ਦੇ ਜਿੱਥੇ ਚੁਣਿਆ ਗਿਆ ਭਾਗ ਤਬਦੀਲੀ ਦੀ ਮੰਗ ਕਰਦਾ ਸੀ ਜਾਂ ਮੂਲ ਸਿਰਲੇਖ ਚੁਣੇ ਗਏ ਟੋਟੇ ਦੇ ਮੁੱਖ ਵਸਤੂ ਵੱਲ ਸਪਸ਼ਟ ਭਾਂਤ ਸੰਕੇਤ ਨਹੀਂ ਸੀ ਕਰਦਾ। ਇਹ ਚੋਣ ਆਮ ਕਰਕੇ ਮੂਲ ਪਾਠਾਂ ਦੇ ਟੋਟਿਆਂ ਦੇ ਰੂਪ ਵਿਚ ਹੈ ; ਸਿਰਫ਼ ਕੁਝ ਸੂਰਤਾਂ ਵਿਚ ਮੂਲ ਪਾਠ ਪੂਰੇ ਦਾ ਪੂਰਾ ਦਿੱਤਾ ਗਿਆ ਹੈ। ਆਸ ਕੀਤੀ ਜਾਂਦੀ ਹੈ ਕਿ ਇਹਨਾਂ ਟੋਟਿਆਂ ਨੂੰ ਪੜ੍ਹ ਕੇ ਪਾਠਕ ਨੂੰ ਪੂਰੇ ਪਾਠ ਪੜ੍ਹਨ ਲਈ ਪ੍ਰੇਰਨਾ ਮਿਲੇਗੀ। ਸੋਮਿਆਂ ਵੱਲ ਸੰਕੇਤ ਕਰਨ ਦੇ ਨਾਲ ਨਾਲ ਜਿੱਥੇ ਕਿਤੇ ਵੀ ਲੋੜ ਸੀ, ਉਥੇ ਜਾਣਕਾਰੀ ਲਈ ਸੰਖੇਪ ਨੋਟ ਦਿੱਤੇ ਗਏ ਹਨ।

**ਜਵਾਹਰ ਲਾਲ ਦੀਆਂ ਚੋਣਵੀਆਂ ਕਿਰਤਾਂ** ਦੇ ਪ੍ਰਕਾਸ਼ਿਤ ਹੋਣ ਨਾਲ ਹੀ ਹਥਲੀ ਸੈਂਚੀ ਤਿਆਰ ਕਰਨਾ ਸੰਭਵ ਹੋ ਸਕਿਆ ਹੈ। ਇਹਨਾਂ ਚੋਣਵੀਆਂ ਕਿਰਤਾਂ ਦੀਆਂ ਸੈਂਚੀਆਂ ਵਿਚ ਪਹਿਲੀ ਵਾਰੀ ਉਹ ਸਾਰਾ ਕੁਝ ਪੇਸ਼ ਕੀਤਾ ਹੈ, 'ਜੋ ਕੁਝ

ਵੀ ਜਵਾਹਰ ਲਾਲ ਨਹਿਰੂ ਦੇ ਕਥਨਾਂ ਅਤੇ ਲਿਖਤਾਂ ਵਿਚ ਮਹੱਤਵਪੂਰਨ' ਸੀ। ਹਰ ਟੋਟੇ ਮਗਰ ਦਿੱਤੇ ਗਏ ਪਹਿਲੇ ਪ੍ਰਕਾਸ਼ਨ ਦਾ ਸੋਮਾ ਪੂਰੀ ਤਰ੍ਹਾਂ ਇਹਨਾਂ ਚੋਣਵੀਆਂ ਕਿਰਤਾਂ ਉੱਤੇ ਹੀ ਆਧਾਰਿਤ ਹੈ।

ਹਥਲੀ ਸੈਂਚੀ ਵਿਚ ਸ਼ਾਮਲ ਕੀਤੇ ਗਏ ਚੋਣਵੇਂ ਅੰਸ਼ ਹੇਠ ਲਿਖੀਆਂ ਪ੍ਰਕਾਸ਼ਨਾਵਾਂ ਵਿਚੋਂ ਹਨ :

**ਸੰਸਾਰ ਇਤਿਹਾਸ ਦੀਆਂ ਝਲਕੀਆਂ**, ਏਸ਼ੀਆ ਪ੍ਰਕਾਸ਼ਨ ਘਰ, ਦੂਜੀ ਭਾਰਤੀ ਐਡੀਸ਼ਨ, 1962

**ਆਤਮ ਕਥਾ**, ਦੇ ਬਾਡਲੇ ਹੈਡ, ਲੰਡਨ, 1958 (ਨਵੀਂ ਛਾਪ)
**ਜਵਾਹਰ ਲਾਲ ਨਹਿਰੂ ਦੀਆਂ ਚੋਣਵੀਆਂ ਕਿਰਤਾਂ**, ਸੈਂਚੀ 2 ਤੋਂ 15, ਓਰੀਐਂਟ ਲਾਂਗਮੈਨ, 1972-82

**ਜਵਾਹਰ ਲਾਲ ਨਹਿਰੂ ਦੀਆਂ ਤਕਰੀਰਾਂ**-1946-1949, ਸੈਂਚੀ 1, ਪ੍ਰਕਾਸ਼ਨ ਵਿਭਾਗ, ਸੂਚਨਾ ਅਤੇ ਪ੍ਰਸਾਰਨ ਮੰਤਰਾਲਾ, ਭਾਰਤ ਸਰਕਾਰ, ਦੂਜੀ ਐਡੀਸ਼ਨ, 1958 (1963 ਦੀ ਛਾਪ)।

ਹਵਾਲਾ ਦੇਣ ਵੇਲੇ **ਜਵਾਹਰ ਲਾਲ ਨਹਿਰੂ ਦੀਆਂ ਚੋਣਵੀਆਂ ਕਿਰਤਾਂ** ਨੂੰ **ਚੋਣਵੀਆਂ ਕਿਰਤਾਂ** ਲਿਖਿਆ ਗਿਆ ਹੈ।

**ਅਰਜਨ ਦੇਵ**

# ਆਰੰਭਕ ਸ਼ਬਦ

ਇਸ ਸੰਕਲਨ ਬਾਰੇ ਕੁਝ ਸ਼ਬਦ ਕਹਿੰਦਿਆਂ ਮੈਨੂੰ ਭਾਰੀ ਖ਼ੁਸ਼ੀ ਹੋ ਰਹੀ ਹੈ। ਇਹ ਉਸ ਵਰ੍ਹੇ ਦੇ ਦੌਰਾਨ ਨਹਿਰੂ ਜੀ ਨੂੰ ਵਿਦਵਤਾ ਪੂਰਨ ਸ਼ਰਧਾਂਜਲੀ ਵਜੋਂ ਪ੍ਰੋਫ਼ੈਸਰ ਅਰਜਨ ਦੇਵ ਨੇ ਤਿਆਰ ਕੀਤਾ ਹੈ, ਜਿਸ ਵਰ੍ਹੇ ਨੂੰ ਭਾਰਤ ਦੇ ਲੋਕ ਜਵਾਹਰ ਲਾਲ ਨਹਿਰੂ ਦੀ ਜਨਮ ਸ਼ਤਾਬਦੀ ਵਜੋਂ ਮਨਾ ਰਹੇ ਹਨ।

ਸ਼ੁਰੂ ਵਿਚ ਹੀ ਉਸ ਸੰਦਰਭ ਬਾਰੇ ਕੁਝ ਟਿੱਪਣੀਆਂ ਸ਼ਾਇਦ ਉਚਿਤ ਰਹਿੰਦੀਆਂ, ਜਿਸ ਵਿਚੋਂ ਇਹ ਚੋਣ ਕੀਤੀ ਗਈ ਹੈ। ਜਵਾਹਰ ਲਾਲ ਨਹਿਰੂ ਨੂੰ ਮਹਾਤਮਾ ਗਾਂਧੀ ਨੇ ਕੌਮੀ ਆਜ਼ਾਦੀ ਦੇ ਘੋਲ ਵਿਚ ਖਿੱਚਿਆ ਸੀ ਅਤੇ ਗਾਂਧੀ ਜੀ ਢਾਈ ਦਹਾਕੇ ਉਹਨਾਂ ਦੇ ਰਾਹਨੁਮਾ ਅਤੇ ਉਸਤਾਦ ਬਣੇ ਰਹੇ। ਆਪਣੇ ਕਰੋੜਾਂ ਦੇਸ਼-ਵਾਸੀਆਂ ਨੂੰ ਕੌਮੀ ਆਜ਼ਾਦੀ ਦੇ ਘੋਲ ਵਿਚ ਖਿੱਚ ਸੱਕਣ ਦੀ ਗਾਂਧੀ ਜੀ ਦੀ ਸਮਰਥਾ ਨੇ 1920-ਵਿਆਂ ਵਿਚ ਬੁਧੀਜੀਵੀਆਂ ਉੱਪਰ ਉੱਘੜਵਾਂ ਪ੍ਰਭਾਵ ਪਾਇਆ ਸੀ; ਅਤੇ ਜਵਾਹਰ ਲਾਲ ਨਹਿਰੂ ਉਹਨਾਂ ਨੌਜਵਾਨ ਦੇਸ਼ ਭਗਤਾਂ ਵਿਚੋਂ ਸਭ ਤੋਂ ਵੱਧ ਸੂਖਮਭਾਵੀ ਸਨ, ਜਿਹੜੇ ਉਸ ਲਹਿਰ ਵਿਚ ਕੁੱਦ ਪਏ ਜਿਸ ਨੂੰ ਨਿਰੋਲ ਜਨਸੰਖਿਆ ਦੇ ਦ੍ਰਿਸ਼ਟੀਕੋਣ ਤੋਂ ਵੀ ਵੀਹਵੀਂ ਸਦੀ ਵਿਚਲੀਆਂ ਸੁਤੰਤਰਤਾ ਲਹਿਰਾਂ ਵਿਚੋਂ ਕੋਈ ਵੀ ਮਾਤ ਨਹੀਂ ਪਾ ਸੱਕੀ।

ਪਰ ਗਾਂਧੀ ਜੀ ਦੇ ਪ੍ਰਭਾਵ ਦੇ ਬਾਵਜੂਦ, ਜਵਾਹਰ ਲਾਲ ਨਹਿਰੂ ਆਪਣੇ ਲਈ ਭਾਰਤ ਦੇ ਅੰਦਰ ਸੁਤੰਤਰਤਾ ਘੋਲ ਬਾਰੇ ਨਵੀਂ ਸੂਝ ਪ੍ਰਾਪਤ ਕਰਨ ਵਾਸਤੇ ਉਦਾਰਵਾਦ ਅਤੇ ਸੋਸ਼ਲਿਜ਼ਮ ਦੀਆਂ ਕਲਾਸਕੀ ਲਿਖਤਾਂ ਵੱਲ ਵੀ ਉਸੇ ਤਰ੍ਹਾਂ ਪਰਤੇ ਜਿਵੇਂ ਉਹ ਭਾਰਤੀ ਸਮਾਜ ਦੇ ਇਤਿਹਾਸਕ ਬੀਤੇ ਵੱਲ ਪਰਤੇ ਸਨ। ਨਹਿਰੂ ਜੀ ਦਾ ਵਿਸ਼ਵਾਸ ਸੀ ਕਿ ਇਸ ਘੋਲ ਦਾ ਸਮਾਜਿਕ ਅਤੇ ਆਰਥਕ ਟੀਚਿਆਂ ਨਾਲ ਵੀ ਓਨਾ ਹੀ ਸੰਬੰਧ ਹੈ, ਜਿੰਨਾ ਰਾਜਸੀ ਟੀਚਿਆਂ ਨਾਲ; ਅਤੇ ਉਹਨਾਂ ਨੇ ਭਾਰਤ ਦੇ ਲੋਕਾਂ ਨੂੰ ਲਲਕਾਰਿਆ ਕਿ ਉਹ ਭਾਰਤ ਵਿਚ ਬਸਤੀਵਾਦੀ ਹਕੂਮਤ ਦੇ ਖ਼ਾਤਮੇ ਲਈ ਯਤਨ ਕਰਨ ਦੇ ਨਾਲ ਨਾਲ ਆਪਣੇ ਸਮਾਜ ਦੇ ਅੰਦਰ ਕੰਗਾਲੀ ਅਤੇ ਲੁੱਟ-ਖਸੁੱਟ ਦੇ ਮਸਲਿਆਂ ਨੂੰ ਵੀ ਹਲ ਕਰਨ। ਜਿਵੇਂ ਕਿ 1929 ਵਿਚ ਜਵਾਹਰ ਲਾਲ

ਨਹਿਰੂ ਨੇ ਕਿਹਾ ਸੀ : "ਭਾਰਤ ਦਾ ਅਰਥ ਹੈ ਕਿਸਾਨੀ ਅਤੇ ਕਿਰਤੀ ਲੋਕ, ਅਤੇ ਜਿਸ ਹੱਦ ਤੱਕ ਅਸੀਂ ਉਹਨਾਂ ਨੂੰ ਉੱਚਾ ਚੁੱਕ ਸਕਾਂਗੇ, ਅਤੇ ਉਹਨਾਂ ਦੀਆਂ ਥੁੜਾਂ ਨੂੰ ਪੂਰਾ ਕਰ ਸਕਾਂਗੇ, ਉਸੇ ਹੱਦ ਤੱਕ ਹੀ ਅਸੀਂ ਆਪਣੇ ਕਾਰਜਾਂ ਵਿਚ ਸਫ਼ਲ ਰਹਾਂਗੇ, ਅਤੇ ਸਾਡੀ ਕੌਮੀ ਆਜ਼ਾਦੀ ਦੀ ਲੜਾਈ ਦੀ ਤਾਕਤ ਦਾ ਮਾਪ ਇਸ ਪ੍ਰਤਿ ਉਹਨਾਂ ਦੀ ਲਗਨ ਦਾ ਮਾਪ ਹੋਵੇਗਾ।"

ਕਿਸਾਨੀ, ਕਿਰਤੀ ਸ਼ਰੇਣੀਆਂ ਅਤੇ ਬੁਧੀਜੀਵੀਆਂ ਵਿਚ ਨਵੀਂ ਸਮਾਜਿਕ ਜਾਗ੍ਰਤੀ ਪੈਦਾ ਕਰਨ ਦਾ ਜਵਾਹਰ ਲਾਲ ਨਹਿਰੂ ਦਾ ਯਤਨ ਹਥਲੇ ਸੰਕਲਨ ਵਿਚ ਦੀਆਂ ਕੁਝ ਲਿਖਤਾਂ ਵਿਚ ਸੰਵੇਦਨਸ਼ੀਲਤਾ ਨਾਲ ਝਲਕ ਮਾਰਦਾ ਹੈ। ਸਮਾਜਿਕ ਬਰਾਬਰੀ ਲਈ ਆਪਣੀ ਫ਼ਿਕਰਮੰਦੀ ਤੋਂ ਇਲਾਵਾ, ਨਹਿਰੂ ਜੀ ਨੇ ਲੋਕਾਂ ਸਾਹਮਣੇ ਏਕਤਾ ਦੇ ਉਹਨਾਂ ਬੰਧਨਾਂ ਨੂੰ ਪੇਸ਼ ਕਰਨ ਦੀ ਵੀ ਕੋਸ਼ਿਸ਼ ਕੀਤੀ, ਜਿਨ੍ਹਾਂ ਨੇ ਯੁਗਾਂ ਤੱਕ ਭਾਰਤ ਦੀ ਸਭਿਅਤਾ ਨੂੰ ਕਾਇਮ ਰਖਿਆ ਸੀ; ਅਤੇ ਲੋਕਾਂ ਵਲੋਂ ਬਦੇਸ਼ੀ ਗ਼ਲਬੇ ਅਤੇ ਘਰੇਲੂ ਲੁੱਟ-ਖਸੁੱਟ ਦੇ ਖ਼ਿਲਾਫ਼ ਇਕੋ ਵੇਲੇ ਲੜੇ ਜਾ ਰਹੇ ਘੋਲ ਨੇ ਇਸ ਏਕਤਾ ਨੂੰ ਹੋਰ ਪੁਖਤਗੀ ਦਿੱਤੀ ਸੀ।

ਇਹ ਆਮ ਮੰਨਿਆਂ ਜਾਂਦਾ ਹੈ ਕਿ ਜਵਾਹਰ ਲਾਲ ਨਹਿਰੂ ਦੀ ਅਗਵਾਈ ਹੇਠਲੀ ਕੌਮੀ ਆਜ਼ਾਦੀ ਦੀ ਲਹਿਰ ਕਿਸੇ ਤਰ੍ਹਾਂ ਵੀ ਸੰਕੀਰਣਾਵਾਦੀ ਘੋਲ ਨਹੀਂ ਸੀ, ਜਿਹੜਾ ਲੋਕਾਂ ਦੀਆਂ ਸ਼ਾਵਨ-ਬਿਰਤੀਆਂ ਤੋਂ ਤਾਕਤ ਲੈਂਦਾ ਹੋਵੇ। ਭਾਰਤ ਦੇ ਅੰਦਰ ਕੌਮਾਂਤਰੀ ਜਾਗ੍ਰਤੀ ਪੈਦਾ ਕਰਨ ਵਿਚ ਹੋਰ ਕਿਸੇ ਨੇ ਏਨਾ ਹਿੱਸਾ ਨਹੀਂ ਪਾਇਆ, ਜਿੰਨਾ ਨਹਿਰੂ ਜੀ ਨੇ ਪਾਇਆ ਸੀ। ਆਪਣੇ ਲੋਕਾਂ ਨਾਲ ਸੰਬਾਦ ਦੇ ਦੌਰਾਨ, ਨਹਿਰੂ ਜੀ ਨੇ ਉਹਨਾਂ ਦੇ ਘੋਲ ਨੂੰ ਕਿਤੇ ਜ਼ਿਆਦਾ ਵਿਸ਼ਾਲ ਘੋਲ ਦੇ ਪ੍ਰਸੰਗ ਵਿਚ ਰੱਖ ਕੇ ਪੇਸ਼ ਕੀਤਾ, ਜਿਹੜਾ ਏਸ਼ੀਆ ਅਤੇ ਅਫ਼ਰੀਕਾ ਵਿਚ ਦੂਜੀਆਂ ਥਾਵਾਂ ਉਤੇ ਯੂਰਪੀ ਗ਼ਲਬੇ ਦੇ ਖਿਲਾਫ਼ ਬਸਤੀਆਂ ਅਤੇ ਅਰਧ-ਬਸਤੀਆਂ ਬਣੇ ਸਮਾਜ ਲੜ ਰਹੇ ਸਨ। ਇਸ ਦੇ ਨਾਲ ਹੀ ਜਵਾਹਰ ਲਾਲ ਨਹਿਰੂ ਨੇ ਇਹੋ ਜਿਹੀਆਂ ਸੁਤੰਤਰਤਾ ਲਹਿਰਾਂ ਅਤੇ ਸੋਸ਼ਲਿਸਟ ਲਹਿਰ ਵਿਚਕਾਰ ਪ੍ਰਸਪਰ ਤੌਰ ਉਤੇ ਲਾਹੇਵੰਦੇ ਸੰਬੰਧ ਵੱਲ ਵੀ ਧਿਆਨ ਦੁਆਇਆ, ਜਿਹੜੀ ਸੋਸ਼ਲਿਸਟ ਲਹਿਰ ਕਿ 1917 ਵਿਚ ਸੋਵੀਅਤ ਯੂਨੀਅਨ ਵਿਚ ਵਿਜੇਈ ਹੋਈ ਸੀ, ਅਤੇ ਮਨੁੱਖਾ ਸਮਾਜਾਂ ਨੂੰ ਸਮਾਜਿਕ ਅਤੇ ਆਰਥਕ ਸੰਗਠਨ ਦੇ ਨਵੀਂ ਕਿਸਮ ਦੇ ਅਸੂਲਾਂ ਦੇ ਆਧਾਰ ਉਤੇ ਮੁੜ-ਢੌਲਣ ਦੇ ਯਤਨ ਕਰ ਰਹੀ ਸੀ।

ਸੋਸ਼ਲਿਸਟ ਲੀਹਾਂ ਉਤੇ ਭਾਰਤੀ ਸਮਾਜ ਦੀ ਮੁੜ-ਉਸਾਰੀ ਜੋ ਕਿ ਭਾਰਤ ਦੇ ਅੰਦਰ ਆਜ਼ਾਦੀ ਅਤੇ ਮੁੜ-ਉਸਾਰੀ ਦੇ ਕਾਰਜ ਵੱਲ ਉਹਨਾਂ ਦੀ ਪਹੁੰਚ ਦਾ ਆਧਾਰ ਸੀ — ਬਾਰੇ ਜਵਾਹਰ ਲਾਲ ਨਹਿਰੂ ਦੇ ਵਿਚਾਰ ਰਾਜਸੀ ਚਿੰਤਨ ਦੇ ਖੇਤਰ ਵਿਚ ਕਈ ਤਰੀਕਿਆਂ ਨਾਲ ਸ਼ਾਇਦ ਉਹਨਾਂ ਦੀ ਸਭ ਤੋਂ ਵੱਧ ਚਿਰਜੀਵੀ ਦੇਣ

ਸੀ। ਨਹਿਰੂ ਜੀ ਦੀ ਸੰਸਾਰ-ਦ੍ਰਿਸ਼ਟੀ ਦੀ ਭਾਰੀ ਤਾਕਤ ਇਸ ਗੱਲ ਵਿਚ ਸੀ ਕਿ ਉਹ ਸੋਸ਼ਲਿਜ਼ਮ ਦੇ ਅੰਦਰ "ਚੰਗੇ ਸਮਾਜ" ਨੂੰ ਉਲੀਕਣ ਵਿਚ ਉਦਾਰਵਾਦ ਦੇ ਕਲਾਸਕੀ ਲੱਛਣਾਂ ਨੂੰ ਸ਼ਾਮਲ ਕਰਨ ਅਤੇ ਉਹਨਾਂ ਤੋਂ ਉੱਪਰ ਉੱਠਣ ਦੀ ਅਸਧਾਰਨ ਸਮਰਥਾ ਰਖਦੇ ਸਨ। ਜਵਾਹਰ ਲਾਲ ਨਹਿਰੂ ਦਾ ਇਹ ਲੱਛਣ — ਜਿਸ ਦੀ ਇਸ ਸੰਕਲਨ ਵਿਚਲੀਆਂ ਕਈ ਲਿਖਤਾਂ ਵਿਚ ਝਲਕ ਮਿਲਦੀ ਹੈ — ਸਾਡੇ ਸਮਿਆਂ ਲਈ ਖ਼ਾਸ ਕਰਕੇ ਪ੍ਰਸੰਗਕ ਹੈ। ਜਿਉਂ ਜਿਉਂ ਮਨੁੱਖਤਾ ਆਪਣੇ ਇਤਿਹਾਸ ਵਿਚਲੇ ਨਵੇਂ ਸਹੰਸਰ ਵਰ੍ਹੇ ਵੱਲ ਵਧ ਰਹੀ ਹੈ, ਇਹ ਅਹਿਸਾਸ ਆਮ ਪਾਇਆ ਜਾਂਦਾ ਹੈ ਕਿ ਮਨੁੱਖੀ ਹਾਲਤ ਨਾਲ ਸੰਬੰਧਿਤ ਸਵਾਲਾਂ ਦੇ ਉਦਾਰ ਅਤੇ ਬੁਨਿਆਦੀ ਜਵਾਬ ਡੂੰਘੇ ਨਾਕਾਫ਼ੀਪੁਣੇ ਦਾ ਸ਼ਿਕਾਰ ਹਨ। ਨਹਿਰੂ ਜੀ ਦੇ ਵਿਚਾਰ ਸੋਸ਼ਲਿਸਟ ਸੰਸਾਰ-ਦ੍ਰਿਸ਼ਟੀ ਵਿਚ ਉਦਾਰਵਾਦ ਦੀ ਸ਼ਕਤੀ ਨੂੰ ਮਿਲਾਉਣ ਦਾ ਯਤਨ ਕਰਦੇ ਹਨ, ਅਤੇ ਇਹਨਾਂ ਵਿਚਾਰਾਂ ਨੂੰ ਮਕਾਨਕੀ ਢੰਗ ਨਾਲ ਨਹੀਂ, ਸਗੋਂ ਰਚਣੇਈ ਢੰਗ ਨਾਲ ਲਾਗੂ ਕਰਨਾ ਉਹਨਾਂ ਸਵਾਲਾਂ ਦੇ ਸੰਭਵ ਜਵਾਬ ਮੁਹੱਈਆ ਕਰਦਾ ਹੈ, ਜਿਹੜੇ ਸਵਾਲ ਅੱਜ ਮਨੁੱਖਤਾ ਨੂੰ ਪ੍ਰੇਸ਼ਾਨ ਕਰ ਰਹੇ ਹਨ। ਇਸ ਕਰਕੇ ਜਵਾਹਰ ਲਾਲ ਨਹਿਰੂ ਦੀਆਂ ਲਿਖਤਾਂ ਵਿਚੋਂ ਇਸ ਸੰਕਲਨ ਵਿਚ ਸ਼ਾਮਲ ਕੀਤੀ ਗਈ ਚੋਣ ਭਾਰਤ ਦੇ ਅੰਦਰ ਵੀ ਅਤੇ ਬਦੇਸ਼ਾਂ ਵਿਚ ਵੀ ਪਾਠਕਾਂ ਲਈ ਉਚੇਚੀ ਦਿਲਚਸਪੀ ਦਾ ਕਾਰਣ ਸਿੱਧ ਹੋਵੇਗੀ।

**ਰਾਵਿੰਦਰ ਕੁਮਾਰ**

# ਭਾਰਤ ਦੇ ਬੀਤੇ ਦਾ ਵਿਰਾਟ ਦ੍ਰਿਸ਼

ਚਿੰਤਨ ਅਤੇ ਸਰਗਰਮੀ ਦੇ ਇਹਨਾਂ ਸਾਲਾਂ ਦੇ ਦੌਰਾਨ ਮੇਰਾ ਮਨ ਭਾਰਤ ਨੇ ਮੱਲੀ ਰਖਿਆ ਹੈ; ਮੈਂ ਇਸ ਨੂੰ ਸਮਝਣ ਦੀ ਅਤੇ ਇਸ ਵੱਲ ਆਪਣੇ ਪ੍ਰਤਿਕਰਮਾਂ ਦਾ ਵਿਸ਼ਲੇਸ਼ਣ ਕਰਨ ਦੀ ਕੋਸ਼ਿਸ਼ ਕਰਦਾ ਰਿਹਾ ਹਾਂ। ਮੈਂ ਆਪਣੇ ਬਚਪਨ ਦੇ ਦਿਨਾਂ ਵੱਲ ਪਿੱਛੇ ਝਾਤ ਮਾਰੀ ਅਤੇ ਇਹ ਯਾਦ ਕਰਨ ਦੀ ਕੋਸ਼ਿਸ਼ ਕੀਤੀ ਕਿ ਮੈਂ ਉਦੋਂ ਕਿਵੇਂ ਮਹਿਸੂਸ ਕਰਦਾ ਸਾਂ, ਮੇਰੇ ਵਿਗਸਦੇ ਮਨ ਵਿਚ ਇਸ ਸੰਕਲਪ ਨੇ ਕਿਸ ਤਰ੍ਹਾਂ ਦਾ ਅਸਪਸ਼ਟ ਜਿਹਾ ਰੂਪ ਧਾਰਿਆ ਅਤੇ ਸੱਜਰੇ ਤਜਰਬੇ ਨੇ ਇਸ ਨੂੰ ਕਿਵੇਂ ਡੌਲਿਆ। ਕਦੀ ਕਦੀ ਇਹ ਪਿਛੋਕੜ ਵਿਚ ਜਾ ਪੈਂਦਾ ਸੀ, ਪਰ ਇਹ ਹਮੇਸ਼ਾ ਹੀ ਮੌਜੂਦ ਹੁੰਦਾ ਸੀ — ਹੌਲੀ ਹੌਲੀ ਬਦਲਦਾ, ਪੁਰਾਣੀ ਕਥਾ ਅਤੇ ਗਾਥਾ ਅਤੇ ਆਧੁਨਿਕ ਤੱਥ ਤੋਂ ਬਣਿਆ ਅਜੀਬ ਜਿਹਾ ਮਿਲਗੋਭਾ। ਇਹ ਮੇਰੇ ਮਨ ਵਿਚ ਮਾਨ ਦੀ ਅਤੇ ਨਾਲ ਹੀ ਸ਼ਰਮ ਦੀ ਭਾਵਨਾ ਵੀ ਪੈਦਾ ਕਰਦਾ ਸੀ, ਕਿਉਂਕਿ ਮੈਂ ਜੋ ਕੁਝ ਆਪਣੇ ਦੁਆਲੇ ਦੇਖਦਾ ਸਾਂ, ਉਸ ਵਿਚੋਂ ਬਹੁਤ ਕੁਝ ਉਤੇ ਸ਼ਰਮਸਾਰ ਸਾਂ — ਵਹਿਮਾਂ-ਭਰਮਾਂ ਭਰੇ ਅਮਲਾਂ ਉਤੇ, ਸਮਾਂ ਵਿਹਾਅ ਚੁੱਕੇ ਵਿਚਾਰਾਂ ਉਤੇ ਅਤੇ, ਸਭ ਤੋਂ ਵੱਧ, ਆਪਣੀ ਗ਼ੁਲਾਮੀ ਵਾਲੀ ਅਤੇ ਕੰਗਾਲੀ ਮਾਰੀ ਹਾਲਤ ਉਤੇ।

ਜਿਉਂ ਜਿਉਂ ਮੈਂ ਵੱਡਾ ਹੁੰਦਾ ਗਿਆ ਅਤੇ ਅਜੇਹੀਆਂ ਸਰਗਰਮੀਆਂ ਵਿਚ ਜੁੱਟਦਾ ਗਿਆ ਜਿਹੜੀਆਂ ਭਾਰਤ ਦੀ ਆਜ਼ਾਦੀ ਵੱਲ ਲੈ ਜਾਣ ਦਾ ਯਕੀਨ ਦੁਆਉਂਦੀਆਂ ਸਨ, ਤਿਉਂ ਤਿਉਂ ਭਾਰਤ ਬਾਰੇ ਸੋਚ ਮੈਨੂੰ ਮੱਲਦੀ ਗਈ। ਇਹ ਭਾਰਤ ਕੀ ਚੀਜ਼ ਸੀ, ਜਿਹੜਾ ਮੇਰੇ ਮਨ ਉਤੇ ਛਾਇਆ ਹੋਇਆ ਸੀ ਅਤੇ ਲਗਾਤਾਰ ਮੈਨੂੰ ਬੁਲਾ ਰਿਹਾ ਸੀ, ਕਾਰਜ ਕਰਨ ਲਈ ਪ੍ਰੇਰ ਰਿਹਾ ਸੀ ਤਾਂ ਕਿ ਅਸੀਂ ਆਪਣੇ ਦਿਲਾਂ ਦੀ ਅਸਪਸ਼ਟ ਜਿਹੀ ਪਰ ਡੂੰਘੀ ਤਰ੍ਹਾਂ ਮਹਿਸੂਸ ਕੀਤੀ ਜਾ ਰਹੀ ਇੱਛਾ ਨੂੰ

---

**ਭਾਰਤ ਦੀ ਖੋਜ** ਵਿਚੋਂ, ਸਫ਼ੇ 50-53। ਇਹ ਪੁਸਤਕ ਅਪਰੈਲ-ਸਤੰਬਰ, 1944 ਦੇ ਦੌਰਾਨ ਅਹਿਮਦ ਨਗਰ ਕਿਲ੍ਹੇ ਵਿਚਲੀ ਜੇਲ੍ਹ ਵਿਚ ਲਿਖੀ ਗਈ ਸੀ ਅਤੇ 1946 ਵਿਚ ਪ੍ਰਕਾਸ਼ਤ ਹੋਈ ਸੀ।

ਸਾਕਾਰ ਕਰ ਸੱਕੀਏ ? ਮੇਰੇ ਮਨ ਵਿਚ ਮੁੱਢਲੀ ਪ੍ਰੇਰਨਾ, ਮੈਨੂੰ ਲਗਦਾ ਹੈ, ਵਿਅਕਤੀਗਤ ਅਤੇ ਕੌਮੀ, ਦੋਹਾਂ ਤਰ੍ਹਾਂ ਦੇ ਮਾਨ ਵਿਚੋਂ ਅਤੇ ਸਾਰੇ ਮਨੁੱਖਾਂ ਵਿਚ ਸਾਂਝੀ ਇਸ ਇੱਛਾ ਵਿਚੋਂ ਪੈਦਾ ਹੋਈ ਕਿ ਦੂਜੇ ਦੇ ਗ਼ਲਬੇ ਦਾ ਵਿਰੋਧ ਕੀਤਾ ਜਾਏ, ਅਤੇ ਆਪਣੀ ਮਰਜ਼ੀ ਦਾ ਜੀਵਨ ਜਿਊਣ ਦੀ ਆਜ਼ਾਦੀ ਹੋਵੇ । ਮੈਨੂੰ ਇਹ ਗੱਲ ਬੜੀ ਵਹਿਸ਼ੀਆਨਾ ਲੱਗਦੀ ਸੀ ਕਿ ਭਾਰਤ ਵਰਗਾ ਮਹਾਨ ਦੇਸ਼, ਜਿਸ ਦਾ ਭਰਪੂਰ ਅਤੇ ਕਦੀਮੀ ਇਤਿਹਾਸ ਹੈ, ਦੂਰ-ਦੁਰਾਡੇ ਦੇ ਕਿਸੇ ਟਾਪੂ ਨਾਲ ਹੱਥੋਂ-ਪੈਰੋਂ ਜਕੜਿਆ ਹੋਵੇ, ਅਤੇ ਇਹ ਟਾਪੂ ਇਸ ਉੱਪਰ ਆਪਣੀ ਮਰਜ਼ੀ ਠੋਸ ਰਿਹਾ ਹੋਵੇ । ਇਹ ਗੱਲ ਹੋਰ ਵੀ ਵਹਿਸ਼ੀਆਨਾ ਸੀ ਕਿ ਇਸ ਜ਼ਬਰਦਸਤੀ ਦੇ ਗਠਬੰਧਨ ਦਾ ਸਿੱਟਾ ਬੇਹਿਸਾਬੀ ਕੰਗਾਲੀ ਅਤੇ ਨਿਘਾਰ ਵਿਚ ਨਿਕਲਿਆ ਸੀ । ਮੇਰੇ ਲਈ ਅਤੇ ਹੋਰਨਾਂ ਲਈ ਕਾਰਜ ਕਰਨ ਵਾਸਤੇ ਇਹੀ ਕਾਰਨ ਕਾਫ਼ੀ ਸੀ ।

ਪਰ ਇਹ ਉਹਨਾਂ ਸਵਾਲਾਂ ਦਾ ਜਵਾਬ ਦੇਣ ਲਈ ਕਾਫ਼ੀ ਨਹੀਂ ਸੀ, ਜਿਹੜੇ ਮੇਰੇ ਮਨ ਵਿਚ ਪੈਦਾ ਹੋ ਰਹੇ ਸਨ । ਆਪਣੇ ਭੌਤਕ ਅਤੇ ਭੂਗੋਲਿਕ ਪੱਖਾਂ ਤੋਂ ਇਲਾਵਾ, ਇਹ ਭਾਰਤ ਹੈ ਕੀ ? ਬੀਤੇ ਸਮੇਂ ਵਿਚ ਇਹ ਕੀ ਸਾਕਾਰ ਕਰਦਾ ਸੀ ? ਉਦੋਂ ਕਿਹੜੀ ਚੀਜ਼ ਇਸ ਨੂੰ ਤਾਕਤ ਦੇਂਦੀ ਸੀ ? ਇਸ ਪੁਰਾਣੀ ਤਾਕਤ ਨੂੰ ਇਹ ਕਿਵੇਂ ਗੁਆ ਬੈਠਾ ? ਅਤੇ ਕੀ ਇਹ ਇਸ ਨੂੰ ਪੂਰੀ ਤਰ੍ਹਾਂ ਗੁਆ ਬੈਠਾ ਹੈ ? ਮਨੁੱਖਾਂ ਦੀ ਵਿਸ਼ਾਲ ਗਿਣਤੀ ਦਾ ਘਰ ਹੋਣ ਤੋਂ ਇਲਾਵਾ, ਕੀ ਇਸ ਵੇਲੇ ਇਹ ਕਿਸੇ ਸਜੀਵ ਚੀਜ਼ ਨੂੰ ਪੇਸ਼ ਕਰਦਾ ਹੈ ? ਆਧੁਨਿਕ ਜਗਤ ਵਿਚ ਇਹ ਕਿਵੇਂ ਫਿੱਟ ਬੈਠਦਾ ਹੈ ?

ਜਿਉਂ ਜਿਉਂ ਮੈਨੂੰ ਵਧਦੀ ਮਾਤਰਾ ਵਿਚ ਇਹ ਅਹਿਸਾਸ ਹੁੰਦਾ ਗਿਆ ਕਿ ਅਲਹਿਦਗੀ ਕਿਵੇਂ ਅਨੁਚਿਤ ਵੀ ਹੈ ਅਤੇ ਅਸੰਭਵ ਵੀ, ਤਿਉਂ ਤਿਉਂ ਸਮੱਸਿਆ ਦਾ ਇਹ ਵਧੇਰੇ ਵਿਸ਼ਾਲ ਕੌਮਾਂਤਰੀ ਪੱਖ ਮੇਰੇ ਉਤੇ ਭਾਰੀ ਹੁੰਦਾ ਗਿਆ । ਮੇਰੇ ਮਨ ਵਿਚ ਜਿਸ ਭਵਿੱਖ ਨੇ ਰੂਪ ਧਾਰਿਆ, ਉਹ ਭਾਰਤ ਅਤੇ ਦੁਨੀਆਂ ਦੇ ਬਾਕੀ ਦੇਸ਼ਾਂ ਵਿਚਕਾਰ ਰਾਜਨੀਤਕ, ਆਰਥਿਕ ਅਤੇ ਸਭਿਆਚਾਰਕ ਤੌਰ ਉਤੇ ਨਿਕਟਵਰਤੀ ਮਿਲਵਰਤਣ ਵਾਲਾ ਭਵਿੱਖ ਸੀ । ਪਰ ਭਵਿੱਖ ਤੋਂ ਪਹਿਲਾਂ ਵਰਤਮਾਨ ਆਉਂਦਾ ਸੀ, ਅਤੇ ਵਰਤਮਾਨ ਦੇ ਪਿੱਛੇ ਲੰਮਾ ਅਤੇ ਉਲਝਿਆ ਹੋਇਆ ਬੀਤਿਆ ਸਮਾਂ ਸੀ, ਜਿਸ ਵਿਚੋਂ ਵਰਤਮਾਨ ਨਿਕਲਿਆ ਸੀ । ਇਸ ਲਈ ਸਮਝਣ ਵਾਸਤੇ ਮੈਂ ਬੀਤੇ ਵੱਲ ਦੇਖਦਾ ਸਾਂ ।

ਭਾਰਤ ਮੇਰੇ ਖ਼ੂਨ ਵਿਚ ਸੀ ਅਤੇ ਇਸ ਵਿਚ ਬੜਾ ਕੁਝ ਸੀ ਜਿਹੜਾ ਸੁੱਤੇ-ਸਿੱਧ ਮੈਨੂੰ ਝੂਣ ਜਾਂਦਾ ਸੀ । ਪਰ ਫਿਰ ਵੀ ਮੈਂ ਇਸ ਨੂੰ ਇਕ ਬਦੇਸ਼ੀ ਆਲੋਚਕ ਵਾਂਗ ਲੈਂਦਾ ਸਾਂ, ਵਰਤਮਾਨ ਲਈ ਅਤੇ ਬੀਤੇ ਦੀਆਂ ਬਹੁਤ ਸਾਰੀਆਂ ਨਿਸ਼ਾਨੀਆਂ ਲਈ ਵੀ, ਜਿਹੜੀਆਂ ਮੈਂ ਦੇਖਦਾ ਸਾਂ, ਨਾਪਸੰਦੀ ਨਾਲ ਭਰਪੂਰ । ਕਿਸੇ ਹੱਦ ਤੱਕ ਮੈਂ

ਪੱਛਮ ਰਾਹੀਂ ਇਸ ਤੱਕ ਪੁੱਜਾ ਸਾਂ ਅਤੇ ਇਸ ਵੱਲ ਇੰਝ ਦੇਖਦਾ ਸਾਂ ਜਿਵੇਂ ਕੋਈ ਦੋਸਤ ਪੱਛਮ ਵਾਲਾ ਇਸ ਵੱਲ ਦੇਖਦਾ ਹੋਵੇ। ਮੈਂ ਇਸ ਦਾ ਦ੍ਰਿਸ਼ਟੀਕੋਨ ਅਤੇ ਦਿੱਖ ਬਦਲਣ ਲਈ ਅਤੇ ਇਸ ਨੂੰ ਆਧੁਨਿਕਤਾ ਦਾ ਚੋਗਾ ਪੁਆਉਣ ਲਈ ਉਤਸੁਕ ਅਤੇ ਕਾਹਲਾ ਸਾਂ। ਫਿਰ ਵੀ ਮੇਰੇ ਅੰਦਰ ਸ਼ੰਕੇ ਪੈਦਾ ਹੋ ਰਹੇ ਸਨ। ਕੀ ਮੈਂ ਭਾਰਤ ਨੂੰ ਜਾਣਦਾ ਹਾਂ? — ਮੈਂ, ਜਿਹੜਾ ਕਿ ਇਸ ਦੇ ਬੀਤੇ ਦੇ ਵਿਰਸੇ ਦਾ ਬਹੁਤਾ ਹਿੱਸਾ ਮੇਸ ਦੇਣ ਦਾ ਹੀਆ ਕਰ ਰਿਹਾ ਸਾਂ? ਬਹੁਤ ਕੁਝ ਸੀ ਜਿਸ ਨੂੰ ਮੇਸਿਆ ਜਾਣਾ ਜ਼ਰੂਰੀ ਸੀ, ਜਿਸ ਨੂੰ ਮੇਸਿਆ ਜਾਣਾ ਚਾਹੀਦਾ ਹੈ। ਪਰ ਯਕੀਨਨ ਭਾਰਤ ਉਹ ਕੁਝ ਨਹੀਂ ਸੀ ਹੋ ਸਕਦਾ ਜੋ ਕੁਝ ਉਹ ਨਿਰਸੰਦੇਹ ਸੀ, ਅਤੇ ਹਜ਼ਾਰਾਂ ਸਾਲਾਂ ਲਈ ਇਕ ਸਭਿਆਚਾਰ ਪੂਰਨ ਹੋਂਦ ਜਾਰੀ ਨਹੀਂ ਸੀ ਰੱਖ ਸੱਕਦਾ, ਜੇ ਇਸ ਕੋਲ ਕੁਝ ਸੱਚਮੁਚ ਹੀ ਬੜਾ ਸਜੀਵ ਅਤੇ ਸਥਾਈ ਨਾ ਹੁੰਦਾ, ਐਸਾ ਕੁਝ ਜਿਹੜਾ ਸਾਰਥਕ ਨਾ ਹੁੰਦਾ। ਇਹ 'ਕੁਝ' ਕੀ ਸੀ?

ਮੈਂ ਭਾਰਤ ਦੇ ਉੱਤਰ-ਪੱਛਮ ਵਿਚ ਸਿੰਧ ਵਾਦੀ ਦੇ ਮੋਹਿੰਜੋਦੜੋ ਥੇਹ ਉਤੇ ਖੜ੍ਹਾ ਸਾਂ, ਅਤੇ ਮੇਰੇ ਚਾਰ-ਚੁਫ਼ੇਰੇ ਇਸ ਪੁਰਾਤਨ ਸ਼ਹਿਰ ਦੇ, ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਪੰਜ ਹਜ਼ਾਰ ਸਾਲ ਪਹਿਲਾਂ ਮੌਜੂਦ ਸੀ, ਘਰ ਅਤੇ ਗਲੀਆਂ-ਬਾਜ਼ਾਰ ਫੈਲੇ ਹੋਏ ਸਨ; ਅਤੇ ਉਦੋਂ ਵੀ ਇਹ ਪੁਰਾਣੀ ਅਤੇ ਚੰਗੀ ਵਿਕਸਤ ਸਭਿਅਤਾ ਸੀ। ਪ੍ਰੋਫ਼ੈਸਰ ਚਾਇਲਡ ਨੇ ਲਿਖਿਆ ਹੈ, 'ਸਿੰਧ ਸਭਿਅਤਾ ਵਿਸ਼ੇਸ਼ ਮਾਹੌਲ ਨਾਲ ਮਨੁੱਖੀ ਜੀਵਨ ਦੇ ਬਿਲਕੁਲ ਪੂਰਨ ਅਨੁਕੂਲਣ ਨੂੰ ਪੇਸ਼ ਕਰਦੀ ਹੈ, ਜੋ ਕਿ ਸਿਰਫ਼ ਕਈ ਸਾਲਾਂ ਦੇ ਧੀਰਜ-ਭਰੇ ਯਤਨਾਂ ਦਾ ਹੀ ਸਿੱਟਾ ਹੋ ਸਕਦਾ ਸੀ। ਅਤੇ ਇਹ ਤਗੀ ਹੈ; ਇਹ ਉਦੋਂ ਹੀ ਵਿਸ਼ੇਸ਼ ਕਰਕੇ ਭਾਰਤੀ ਸੀ ਅਤੇ ਆਧੁਨਿਕ ਭਾਰਤੀ ਸਭਿਆਚਾਰ ਦਾ ਆਧਾਰ ਬਣੀ ਹੋਈ ਹੈ।' ਚਕ੍ਰਿਤ ਕਰ ਦੇਣ ਵਾਲਾ ਵਿਚਾਰ ਹੈ ਕਿ ਕਿਸੇ ਵੀ ਸਭਿਆਚਾਰ ਜਾਂ ਸਭਿਅਤਾ ਵਿਚ ਪੰਜ ਜਾਂ ਛੇ ਹਜ਼ਾਰ ਜਾਂ ਇਸ ਤੋਂ ਵੀ ਵੱਧ ਸਾਲਾਂ ਦੀ ਇਹੋ ਜਿਹੀ ਨਿਰੰਤਰਤਾ ਹੋ ਸਕਦੀ ਹੈ; ਅਤੇ ਉਹ ਵੀ ਸਥਿਰ, ਅਬਦਲ ਅਰਥਾਂ ਵਿਚ ਨਹੀਂ, ਕਿਉਂਕਿ ਇਹ ਸਾਰਾ ਸਮਾਂ ਭਾਰਤ ਬਦਲ ਰਿਹਾ ਅਤੇ ਤਰੱਕੀ ਕਰ ਰਿਹਾ ਸੀ। ਇਹ ਈਰਾਨੀਆਂ, ਮਿਸਰੀਆਂ, ਯੂਨਾਨੀਆਂ, ਚੀਨੀਆਂ, ਅਰਬਾਂ, ਕੇਂਦਰੀ ਏਸ਼ੀਆ ਅਤੇ ਭੂ-ਮਧ ਸਾਗਰੀ ਖਿੱਤੇ ਦੇ ਲੋਕਾਂ ਨਾਲ ਨਿਕਟਵਰਤੀ ਸੰਪਰਕ ਵਿਚ ਆ ਰਿਹਾ ਸੀ। ਪਰ ਭਾਵੇਂ ਇਸ ਨੇ ਉਹਨਾਂ ਨੂੰ ਪ੍ਰਭਾਵਿਤ ਕੀਤਾ ਅਤੇ ਉਹਨਾਂ ਤੋਂ ਪ੍ਰਭਾਵਿਤ ਹੋਇਆ, ਤਾਂ ਵੀ ਇਸ ਦਾ ਸਭਿਆਚਾਰਕ ਆਧਾਰ ਏਨਾ ਕੁ ਮਜ਼ਬੂਤ ਸੀ ਕਿ ਇਹ ਤਗ ਸਕੇ। ਇਸ ਸ਼ਕਤੀ ਦਾ ਕੀ ਭੇਤ ਸੀ? ਇਹ ਕਿੱਥੋਂ ਆਈ ਸੀ?

ਮੈਂ ਇਸ ਦਾ ਇਤਿਹਾਸ ਪੜ੍ਹਿਆ ਅਤੇ ਇਸ ਦੇ ਭਰਪੂਰ ਪੁਰਾਤਨ ਸਾਹਿਤ ਦਾ ਕੁਝ ਹਿੱਸਾ ਵੀ ਪੜ੍ਹਿਆ, ਅਤੇ ਮੈਂ ਇਸ ਦੇ ਚਿੰਤਨ ਦੀ ਸਬਲਤਾ, ਭਾਸ਼ਾ ਦੀ ਸਪਸ਼ਟਤਾ, ਅਤੇ ਇਸ ਦੇ ਪਿੱਛੇ ਕੰਮ ਕਰ ਰਹੇ ਮਨ ਦੀ ਭਰਪੂਰਤਾ ਤੋਂ ਸ਼ਕਤੀਸ਼ਾਲੀ

ਢੰਗ ਨਾਲ ਪ੍ਰਭਾਵਿਤ ਹੋਇਆ। ਮੈਂ ਚੀਨ ਤੋਂ, ਪੱਛਮ ਤੋਂ ਅਤੇ ਕੇਂਦਰੀ ਏਸ਼ੀਆ ਤੋਂ ਆਏ ਸ਼ਕਤੀਸ਼ਾਲੀ ਸੈਲਾਨੀਆਂ ਦੀ ਸੰਗਤ ਵਿਚ ਭਾਰਤ ਭਰ ਦਾ ਰਟਣ ਕੀਤਾ, ਜਿਹੜੇ ਦੂਰ ਅਤੀਤ ਕਾਲ ਵਿਚ ਇਥੇ ਆਏ ਸਨ ਅਤੇ ਆਪਣੇ ਸਫ਼ਰਾਂ ਦੇ ਰੀਕਾਰਡ ਛੱਡ ਗਏ ਹਨ। ਪੂਰਬੀ ਏਸ਼ੀਆ ਵਿਚ, ਅੰਗਕੋਰ ਵਿਚ, ਬੋਰੋਬੋਦੂਰ ਵਿਚ ਅਤੇ ਹੋਰ ਕਈ ਥਾਵਾਂ ਉਤੇ ਭਾਰਤ ਨੇ ਜੋ ਕੁਝ ਸਿਰੇ ਚਾੜ੍ਹਿਆ ਸੀ, ਮੈਂ ਉਸ ਬਾਰੇ ਸੋਚਿਆ। ਮੈਂ ਹਿਮਾਲੀਆ ਪਰਬਤਾਂ ਦਾ ਰਟਣ ਕੀਤਾ, ਜਿਹੜੇ ਪੁਰਾਣੀ ਮਿੱਥ ਅਤੇ ਗਾਥਾ ਨਾਲ ਏਨੀਂ ਡੂੰਘੀ ਤਰ੍ਹਾਂ ਜੁੜੇ ਹੋਏ ਹਨ ਅਤੇ ਜਿਨ੍ਹਾਂ ਨੇ ਸਾਡੇ ਚਿੰਤਨ ਅਤੇ ਸਾਹਿਤ ਨੂੰ ਏਨਾਂ ਜ਼ਿਆਦਾ ਪ੍ਰਭਾਵਿਤ ਕੀਤਾ ਹੈ। ਪਹਾੜਾਂ ਲਈ ਮੇਰੇ ਪਿਆਰ ਅਤੇ ਕਸ਼ਮੀਰ ਨਾਲ ਮੇਰੇ ਰਿਸ਼ਤੇ ਨੇ ਮੈਨੂੰ ਉਹਨਾਂ ਵੱਲ ਖਾਸ ਤੌਰ ਉਤੇ ਖਿੱਚਿਆ, ਅਤੇ ਉਥੇ ਮੈਂ ਨਾ ਸਿਰਫ਼ ਵਰਤਮਾਨ ਦੇ ਜੀਵਨ, ਸ਼ਕਤੀ ਅਤੇ ਸੁੰਦਰਤਾ ਨੂੰ ਹੀ ਦੇਖਿਆ, ਸਗੋਂ ਬੀਤੇ ਯੁਗਾਂ ਦੀ ਯਾਦ ਬਣੀ ਮਨਮੋਹਕਤਾ ਨੂੰ ਵੀ ਦੇਖਿਆ। ਇਸ ਮਹਾਨ ਪਹਾੜੀ ਰੋਕ ਤੋਂ ਨਿਕਲ ਕੇ ਭਾਰਤ ਦੇ ਮੈਦਾਨਾਂ ਵਿਚ ਵਹਿੰਦੇ ਭਾਰਤ ਦੇ ਸ਼ਕਤੀਸ਼ਾਲੀ ਦਰਿਆ ਮੈਨੂੰ ਖਿੱਚ ਪਾਉਂਦੇ ਸਨ ਅਤੇ ਸਾਡੇ ਇਤਿਹਾਸ ਦੇ ਅਣਗਿਣਤ ਪੜਾਵਾਂ ਦੀ ਮੈਨੂੰ ਯਾਦ ਦੁਆਉਂਦੇ ਸਨ। ਇੰਡਸ ਜਾਂ ਸਿੰਧੂ, ਜਿਸ ਤੋਂ ਸਾਡੇ ਦੇਸ਼ ਨੂੰ ਇੰਡੀਆ ਅਤੇ ਹਿੰਦੁਸਤਾਨ ਕਿਹਾ ਜਾਣਾ ਸ਼ੁਰੂ ਹੋਇਆ, ਅਤੇ ਹਜ਼ਾਰਾਂ ਸਾਲਾਂ ਤੋਂ ਜਿਸ ਨੂੰ ਪਾਰ ਕਰਕੇ ਨਸਲਾਂ ਅਤੇ ਕਬੀਲੇ ਅਤੇ ਕਾਰਵਾਂ ਅਤੇ ਫ਼ੌਜਾਂ ਆਉਂਦੀਆਂ ਰਹੀਆਂ; ਬ੍ਰਹਮ ਪੁੱਤਰ, ਜਿਹੜਾ ਇਤਿਹਾਸ ਦੀ ਮੁੱਖ ਧਾਰਾ ਤੋਂ ਕਾਫ਼ੀ ਕੱਟਿਆ ਰਿਹਾ ਹੈ, ਪਰ ਜਿਹੜਾ ਪੁਰਾਣੀ ਕਥਾ ਵਿਚ ਜਿਊਂ ਰਿਹਾ ਹੈ, ਉੱਤਰ-ਪੂਰਬੀ ਪਹਾੜਾਂ ਦੇ ਐਨ ਵਿਚੋਂ ਦੀ ਕੱਟ ਕੇ ਬਣਾਈਆਂ ਡੂੰਘੀਆਂ ਦਰਾੜਾਂ ਦੇ ਵਿਚੋਂ ਦੀ ਜ਼ੋਰਦਾਰ ਢੰਗ ਨਾਲ ਆਪਣਾ ਰਾਹ ਬਣਾਉਂਦਾ ਹੋਇਆ ਭਾਰਤ ਵਿਚ ਉਤਰਦਾ ਹੈ, ਅਤੇ ਫਿਰ ਪਹਾੜ ਅਤੇ ਜੰਗਲਦਾਰ ਮੈਦਾਨ ਦੇ ਵਿਚਕਾਰ ਛਬਦਾਰ ਵਹਿਣ ਵਿਚ ਸਹਿਜ-ਸੁਭਾਅ ਵਹਿੰਦਾ ਜਾਂਦਾ ਹੈ; ਜਮਨਾ, ਜਿਸਦੇ ਦੁਆਲੇ ਨਾਟ ਅਤੇ ਸ਼ੁਗਲ ਅਤੇ ਖੇਡ ਦੀਆਂ ਏਨੀਆਂ ਸਾਰੀਆਂ ਗਾਥਾਵਾਂ ਜੁੜੀਆਂ ਹੋਈਆਂ ਹਨ; ਅਤੇ ਗੰਗਾ, ਭਾਰਤ ਦੇ ਸਾਰੇ ਦਰਿਆਵਾਂ ਵਿਚੋਂ ਸਰਵੁੱਚ, ਜਿਸਨੇ ਭਾਰਤ ਦੇ ਦਿਲ ਨੂੰ ਕੀਲ ਰੱਖਿਆ ਹੋਇਆ ਹੈ ਅਤੇ ਇਤਿਹਾਸ ਦੇ ਉਦਯ-ਕਾਲ ਤੋਂ ਹੀ ਅਣਗਿਣਤ ਕਰੋੜਾਂ ਲੋਕਾਂ ਨੂੰ ਖਿੱਚ ਪਾ ਕੇ ਆਪਣੇ ਕੰਢਿਆਂ ਉਤੇ ਲਿਆਉਂਦਾ ਰਿਹਾ ਹੈ। ਆਪਣੇ ਸੋਮੇ ਤੋਂ ਲੈ ਕੇ ਸਮੁੰਦਰ ਤੱਕ, ਪੁਰਾਤਨ ਸਮਿਆਂ ਤੋਂ ਲੈ ਕੇ ਅੱਜ ਤੱਕ ਗੰਗਾ ਦੀ ਕਹਾਣੀ ਭਾਰਤ ਦੀ ਸਭਿਅਤਾ ਅਤੇ ਸਭਿਆਚਾਰ ਦੀ ਕਹਾਣੀ ਹੈ, ਸਲਤਨਤਾਂ ਦੇ, ਮਹਾਨ ਅਤੇ ਮਾਨਮੱਤੇ ਸ਼ਹਿਰਾਂ ਦੇ, ਉੱਸਰਣ ਅਤੇ ਢਹਿਣ ਦੀ, ਮਨੁੱਖ ਦੇ ਸਾਹਸ ਅਤੇ ਬੁੱਧੀ ਦੀ ਖੋਜ ਦੀ ਕਹਾਣੀ ਹੈ, ਜਿਸਨੇ ਭਾਰਤ ਦੇ ਚਿੰਤਕਾਂ ਨੂੰ ਏਨਾਂ ਮੱਲੀ ਰੱਖਿਆ ਹੈ, ਜੀਵਨ ਦੀ ਅਮੀਰੀ ਅਤੇ ਪੂਰਨਤਾ ਦੀ ਵੀ ਅਤੇ ਨਿਸ਼ੇਧ ਅਤੇ ਤਿਆਗ ਦੀ ਵੀ, ਚੜ੍ਹਾਵਾਂ ਅਤੇ ਉਤਰਾਵਾਂ ਦੀ,

ਵਾਧੇ ਅਤੇ ਪਤਨ ਦੀ, ਜ਼ਿੰਦਗੀ ਅਤੇ ਮੌਤ ਦੀ ਵੀ ਕਹਾਣੀ ਹੈ।

ਮੈਂ ਪੁਰਾਣੇ ਸਮਾਰਕਾਂ ਅਤੇ ਥੇਹਾਂ ਅਤੇ ਪੁਰਾਤਨ ਬੁੱਤਕਲਾ ਅਤੇ ਕੰਧ-ਚਿੱਤਰਾਂ ਵਾਲੇ ਥਾਵਾਂ—ਅਜੰਤਾ, ਇਲੋਰਾ, ਐਲੀਫੈਂਟਾ ਗੁਫ਼ਾਵਾਂ ਅਤੇ ਹੋਰ ਥਾਵਾਂ ਨੂੰ ਦੇਖਣ ਵੀ ਗਿਆ, ਅਤੇ ਮੈਂ ਆਗਰੇ ਅਤੇ ਦਿੱਲੀ ਵਿਚਲੀਆਂ ਮਗਰਲੇ ਸਮੇਂ ਦੀਆਂ ਖ਼ੂਬਸੂਰਤ ਇਮਾਰਤਾਂ ਵੀ ਦੇਖੀਆਂ, ਜਿੱਥੇ ਲੱਗਾ ਹਰ ਪੱਥਰ ਭਾਰਤ ਦੇ ਬੀਤੇ ਬਾਰੇ ਆਪਣੀ ਕਹਾਣੀ ਕਹਿ ਰਿਹਾ ਹੁੰਦਾ ਸੀ।

ਆਪਣੇ ਸ਼ਹਿਰ ਅਲਾਹਾਬਾਦ ਵਿਚ, ਜਾਂ ਹਰਦਵਾਰ ਵਿਚ ਮੈਂ ਮਹਾਨ ਇਸ਼ਨਾਨ ਮੇਲਿਆਂ ਕੁੰਭ ਮੇਲਿਆਂ, ਵਿਚ ਜਾਂਦਾ ਸਾਂ ਅਤੇ ਹਜ਼ਾਰਾਂ ਲੱਖਾਂ ਲੋਕਾਂ ਨੂੰ ਗੰਗਾ ਵਿਚ ਇਸ਼ਨਾਨ ਕਰਨ ਲਈ ਉਥੇ ਆਉਂਦੇ ਦੇਖਦਾ ਸਾਂ, ਜਿਵੇਂ ਭਾਰਤ ਭਰ ਵਿਚੋਂ ਹਜ਼ਾਰਾਂ ਸਾਲਾਂ ਤੋਂ ਉਹਨਾਂ ਦੇ ਪੂਰਵਜ ਆਉਂਦੇ ਰਹੇ ਸਨ। ਚੀਨੀ ਅਤੇ ਦੂਜੇ ਸੈਲਾਨੀਆਂ ਵੱਲੋਂ ਤੇਰ੍ਹਾਂ ਸੌ ਸਾਲ ਪਹਿਲਾਂ ਇਹਨਾਂ ਮੇਲਿਆਂ ਦੇ ਕੀਤੇ ਗਏ ਵਰਣਨ ਨੂੰ ਮੈਂ ਯਾਦ ਕਰਦਾ, ਪਰ ਤਾਂ ਵੀ ਇਹ ਮੇਲੇ ਪਰਾਚੀਨ ਸਨ ਅਤੇ ਅਗਿਆਤ ਪਰਾਚੀਨਤਾ ਵਿਚ ਲੋਪ ਹੋ ਜਾਂਦੇ ਸਨ। ਮੈਂ ਹੈਰਾਨ ਹੁੰਦਾ ਸਾਂ ਕਿ ਉਹ ਕਿਹੜੀ ਅਥਾਹ ਸ਼ਰਧਾ ਸੀ ਜਿਹੜੀ ਅਣਗਿਣਤ ਪੁਸ਼ਤਾਂ ਤੋਂ ਸਾਡੇ ਲੋਕਾਂ ਨੂੰ ਭਾਰਤ ਦੇ ਇਸ ਪ੍ਰਸਿੱਧ ਦਰਿਆ ਵੱਲ ਖਿੱਚ ਕੇ ਲਿਆਉਂਦੀ ਰਹੀ ਹੈ?

ਜੋ ਕੁਝ ਮੈਂ ਪੜ੍ਹਿਆ ਹੁੰਦਾ ਸੀ, ਉਸਦੇ ਪਿਛੋਕੜ ਵਿਚ ਮੇਰੇ ਇਹ ਸਫ਼ਰ ਅਤੇ ਦੌਰੇ ਮੈਨੂੰ ਬੀਤੇ ਬਾਰੇ ਅੰਤਰ ਦ੍ਰਿਸ਼ਟੀ ਦੇਂਦੇ ਸਨ। ਇਕ ਤਰ੍ਹਾਂ ਦੀ ਨਿਰੋਲ ਬੌਧਕ ਸੂਝ ਵਿਚ ਭਾਵਕ ਪ੍ਰਸੰਸਾ ਵੀ ਸ਼ਾਮਲ ਹੋ ਗਈ, ਅਤੇ ਭਾਰਤ ਬਾਰੇ ਮੇਰੀ ਦਿਮਾਗ਼ੀ ਤਸਵੀਰ ਵਿਚ ਹੌਲੀ ਹੌਲੀ ਹਕੀਕਤ ਦੀ ਸੋਝੀ ਰਲਣ ਲੱਗ ਪਈ, ਅਤੇ ਮੇਰੇ ਪੂਰਵਜਾਂ ਦੀ ਭੂਮੀ ਜਿਉਂਦੇ-ਜਾਗਦੇ ਵਜੂਦਾਂ ਨਾਲ ਵੱਸ ਗਈ ਜਿਹੜੇ ਹੱਸਦੇ ਸਨ ਅਤੇ ਰੋਂਦੇ ਸਨ, ਪਿਆਰ ਕਰਦੇ ਸਨ ਅਤੇ ਕਸ਼ਟ ਸਹਿੰਦੇ ਸਨ; ਅਤੇ ਉਹਨਾਂ ਵਿਚ ਇਹੋ ਜਿਹੇ ਬੰਦੇ ਸਨ ਜਿਹੜੇ, ਲਗਦਾ ਸੀ, ਜ਼ਿੰਦਗੀ ਨੂੰ ਜਾਣਦੇ ਅਤੇ ਸਮਝਦੇ ਹਨ, ਆਪਣੀ ਸਿਆਣਪ ਤੋਂ ਉਹਨਾਂ ਨੇ ਇਕ ਅਜੇਹੀ ਇਮਾਰਤ ਉਸਾਰੀ ਹੋਈ ਸੀ ਜਿਸਨੇ ਭਾਰਤ ਨੂੰ ਸਭਿਆਚਾਰਕ ਸਥਿਰਤਾ ਦਿੱਤੀ ਹੋਈ ਸੀ, ਜਿਹੜੀ ਹਜ਼ਾਰਾਂ ਸਾਲ ਤਗੀ ਸੀ। ਇਸ ਬੀਤੇ ਦੀਆਂ ਸੈਂਕੜੇ ਹੀ ਉੱਘੜਵੀਆਂ ਤਸਵੀਰਾਂ ਮੇਰੇ ਦਿਮਾਗ਼ ਵਿਚ ਭਰੀਆਂ ਪਈਆਂ ਸਨ, ਅਤੇ ਜਿਉਂ ਹੀ ਮੈਂ ਉਹਨਾਂ ਨਾਲ ਸੰਬੰਧਿਤ ਕੋਈ ਖਾਸ ਥਾਂ ਦੇਖਣ ਜਾਂਦਾ, ਉਹ ਉੱਭਰ ਕੇ ਸਾਹਮਣੇ ਆ ਜਾਂਦੀਆਂ। ਬਨਾਰਸ ਦੇ ਨੇੜੇ ਸਾਰਨਾਥ ਵਿਖੇ ਮੈਨੂੰ ਆਪਣਾ ਪਹਿਲਾ ਉਪਦੇਸ਼ ਦੇਂਦਾ ਹੋਇਆ ਬੁੱਧ ਲੱਗਭਗ ਦਿਖਾਈ ਦੇਣ ਲੱਗ ਪੈਂਦਾ, ਅਤੇ ਉਸਦੇ ਅੰਕਤ ਕੀਤੇ ਜਾ ਚੁੱਕੇ ਕੁਝ ਸ਼ਬਦ ਢਾਈ ਹਜ਼ਾਰ ਸਾਲਾਂ ਨੂੰ ਚੀਰਦੇ ਹੋਏ ਕਿਸੇ ਦੂਰ ਦੀ ਪ੍ਰਤਿਧੁਨੀ ਵਾਂਗ ਸੁਣਾਈ ਦੇਣ ਲੱਗ ਪੈਂਦੇ। ਉਕਰਾਈਆਂ ਵਾਲੀਆਂ ਪੱਥਰ ਦੀਆਂ ਅਸ਼ੋਕ ਲਾਟਾਂ ਆਪਣੀ ਅਦਭੁਤ ਭਾਸ਼ਾ ਵਿਚ ਮੇਰੇ ਨਾਲ

ਗੱਲਾਂ ਕਰਦੀਆਂ ਅਤੇ ਮੈਨੂੰ ਅਜੇਹੇ ਮਨੁੱਖ ਬਾਰੇ ਦੱਸਦੀਆਂ ਜਿਹੜਾ ਭਾਵੇਂ ਸ਼ਹਿਨਸ਼ਾਹ ਹੀ ਸੀ, ਤਾਂ ਵੀ ਕਿਸੇ ਵੀ ਬਾਦਸ਼ਾਹ ਜਾਂ ਸ਼ਹਿਨਸ਼ਾਹ ਨਾਲੋਂ ਮਹਾਨ ਸੀ। ਫਤਹਿਪੁਰ ਸੀਕਰੀ ਵਿਖੇ ਅਕਬਰ, ਆਪਣੀ ਸਲਤਨਤ ਨੂੰ ਭੁੱਲ-ਭੁੱਲਾ ਕੇ ਬੈਠਾ ਸਾਰੇ ਧਰਮਾਂ ਦੇ ਵਿਦਵਾਨਾਂ ਨਾਲ ਸੰਬਾਦ ਰਚਾਉਂਦਾ ਅਤੇ ਬਹਿਸ ਕਰ ਰਿਹਾ ਹੁੰਦਾ, ਕੁਝ ਨਵਾਂ ਜਾਣਨ ਲਈ ਉਤਸੁਕ ਅਤੇ ਮਨੁੱਖ ਦੇ ਸਦੀਵੀ ਮਸਲੇ ਦਾ ਹਲ ਢੂੰਡ ਰਿਹਾ।

ਇਸ ਤਰ੍ਹਾਂ ਭਾਰਤ ਦੇ ਇਤਿਹਾਸ ਦਾ ਲੰਮਾਂ ਵਿਰਾਟ-ਦ੍ਰਿਸ਼, ਆਪਣੇ ਉਤਾਰ-ਚੜ੍ਹਾਵਾਂ, ਆਪਣੀਆਂ ਜਿੱਤਾਂ ਹਾਰਾਂ ਸਮੇਤ ਮੇਰੀਆਂ ਅੱਖਾਂ ਅੱਖਾਂ ਅੱਗੇ ਖੁੱਲ੍ਹਦਾ ਗਿਆ। ਇਤਿਹਾਸ ਦੇ ਹਮਲੇ ਅਤੇ ਉਥਲ-ਪੁਥਲ ਦੇ ਪੰਜ ਹਜ਼ਾਰ ਸਾਲਾਂ ਦੇ ਦੌਰਾਨ ਸਭਿਆਚਾਰ ਪ੍ਰੰਪਰਾ ਦੀ ਨਿਰੰਤਰਤਾ ਬਾਰੇ ਮੈਨੂੰ ਕੁਝ ਲਾਸਾਨੀ ਲੱਗਣ ਲੱਗ ਪਿਆ, ਜਿਹੜੀ ਪ੍ਰੰਪਰਾ ਜਨਸਮੂਹਾਂ ਵਿਚਕਾਰ ਵਿਸ਼ਾਲ ਤੌਰ ਉਤੇ ਫੈਲੀ ਹੋਈ ਸੀ ਅਤੇ ਉਹਨਾਂ ਨੂੰ ਸ਼ਕਤੀਸ਼ਾਲੀ ਤਰ੍ਹਾਂ ਨਾਲ, ਪ੍ਰਭਾਵਿਤ ਕਰਦੀ ਸੀ। ਸਿਰਫ਼ ਚੀਨ ਹੀ ਪ੍ਰੰਪਰਾ ਅਤੇ ਸਭਿਆਚਾਰਕ ਜੀਵਨ ਦੀ ਇਹੋ ਜਿਹੀ ਨਿਰੰਤਰਤਾ ਰਖਦਾ ਸੀ। ਅਤੇ ਬੀਤੇ ਦਾ ਇਹ ਵਿਰਾਟ-ਦ੍ਰਿਸ਼ ਨਾਖੁਸ਼ਗਵਾਰ ਵਰਤਮਾਨ ਨਾਲ ਹੌਲੀ ਹੌਲੀ ਇਕਮਿਕ ਹੋ ਗਿਆ, ਜਦੋਂ ਆਪਣੀ ਸਾਰੀ ਬੀਤੀ ਮਹਾਨਤਾ ਅਤੇ ਸਥਿਰਤਾ ਦੇ ਬਾਵਜੂਦ, ਭਾਰਤ ਇਕ ਗ਼ੁਲਾਮ ਦੇਸ਼ ਸੀ, ਬਰਤਾਨੀਆ ਦੇ ਲੜ ਨਾਲ ਬੱਝੀ ਹੋਈ ਚੀਜ਼ ਸੀ, ਅਤੇ ਸੰਸਾਰ ਭਰ ਵਿਚ ਭਿਆਨਕ ਅਤੇ ਤਬਾਹਕੁਨ ਜੰਗ ਚੱਲ ਰਹੀ ਸੀ ਅਤੇ ਮਨੁੱਖਤਾ ਨੂੰ ਵਹਿਸ਼ੀ ਬਣਾ ਰਹੀ ਸੀ। ਪਰ ਪੰਜ ਹਜ਼ਾਰ ਸਾਲਾਂ ਦੀ ਇਸ ਦ੍ਰਿਸ਼ਟੀ ਨੇ ਮੈਨੂੰ ਨਵਾਂ ਪਰਿਪੇਖ ਦਿਤਾ, ਅਤੇ ਵਰਤਮਾਨ ਦਾ ਬੋਝ ਵਧੇਰੇ ਹੌਲਾ ਹੁੰਦਾ ਲੱਗਾ।

ਭਾਰਤ ਵਿਚ ਬਰਤਾਨਵੀ ਰਾਜ ਦੇ ਇਕ ਸੌ ਅੱਸੀ ਸਾਲ ਇਸਦੇ ਲੰਮੇ ਇਤਿਹਾਸ ਵਿਚ ਸਿਰਫ਼ ਇਕ ਨਾ-ਖੁਸ਼ਗਵਾਰ ਵਕਫ਼ਾ ਸੀ; ਭਾਰਤ ਆਪਣੇ ਆਪ ਨੂੰ ਮੁੜ ਲਭ ਲਵੇਗਾ; ਪਹਿਲਾਂ ਹੀ ਇਸ ਕਾਂਡ ਦਾ ਆਖਰੀ ਸਫ਼ਾ ਲਿਖਿਆ ਜਾ ਰਿਹਾ ਸੀ। ਦੁਨੀਆਂ ਵੀ ਅੱਜ ਦੀ ਭਿਅੰਕਰਤਾ ਵਿਚੋਂ ਬਚ ਨਿਕਲੇਗੀ ਅਤੇ ਨਵੀਆਂ ਨੀਹਾਂ ਉਤੇ ਨਵੇਂ ਸਿਰਿਉਂ ਉਸਾਰੀ ਕਰੇਗੀ।

# ਭਾਰਤ ਦੀ ਖੋਜ

ਭਾਵੇਂ ਕਿਤਾਬਾਂ ਅਤੇ ਪੁਰਾਣੇ ਸਮਾਰਕਾਂ ਅਤੇ ਬੀਤੇ ਦੀਆਂ ਸਭਿਆਚਾਰਕ ਪ੍ਰਾਪਤੀਆਂ ਨੇ ਭਾਰਤ ਬਾਰੇ ਕੁਝ ਸੂਝ ਪੈਦਾ ਕਰਨ ਵਿਚ ਸਹਾਇਤਾ ਕੀਤੀ, ਤਾਂ ਵੀ ਉਹ ਮੈਨੂੰ ਉਹ ਉੱਤਰ ਮੁਹੱਈਆ ਕਰਦੇ ਸਨ ਜਿਹੜਾ ਮੈਂ ਲੱਭ ਰਿਹਾ ਸਾਂ। ਨਾ ਹੀ ਉਹ ਕਰ ਸਕਦੇ ਸਨ, ਕਿਉਂਕਿ ਉਹ ਬੀਤੇ ਯੁੱਗ ਨਾਲ ਸੰਬੰਧਿਤ ਸਨ, ਜਦ ਕਿ ਮੈਂ ਇਹ ਜਾਣਨਾ ਚਾਹੁੰਦਾ ਸਾਂ ਕਿ ਉਸ ਬੀਤੇ ਅਤੇ ਵਰਤਮਾਨ ਵਿਚਕਾਰ ਕੋਈ ਅਸਲੀ ਸੰਬੰਧ ਹੈ ਜਾਂ ਨਹੀਂ। ਮੇਰੇ ਵਾਸਤੇ, ਅਤੇ ਮੇਰੇ ਵਰਗੇ ਹੋਰ ਕਈਆਂ ਵਾਸਤੇ, ਵਰਤਮਾਨ ਮਧਕਾਲੀਨਤਾ, ਭਿਅੰਕਰ ਕੰਗਾਲੀ ਅਤੇ ਕਸ਼ਟ, ਅਤੇ ਮਧ ਸ਼੍ਰੇਣੀਆਂ ਦੇ ਇਕ ਤਰ੍ਹਾਂ ਦੇ ਸਤਹੀ ਆਧੁਨਿਕਤਾਵਾਦ ਦਾ ਅਜੀਬ ਜਿਹਾ ਮਿਲਗੋਭਾ ਸੀ। ਮੈਂ ਆਪਣੀ ਸ਼੍ਰੇਣੀ ਜਾਂ ਕਿਸਮ ਦਾ ਕੋਈ ਪ੍ਰਸੰਸਕ ਨਹੀਂ ਸਾਂ, ਪਰ ਫਿਰ ਵੀ ਭਾਰਤ ਦੀ ਮੁਕਤੀ ਦੇ ਘੋਲ ਵਿਚ ਅਗਵਾਈ ਲਈ ਮੈਂ ਇਸ ਵੱਲ ਦੇਖਦਾ ਸਾਂ; ਇਹ ਮਧ ਸ਼੍ਰੇਣੀ ਪਿੰਜਰੇ ਵਿਚ ਪਈ ਅਤੇ ਬੱਝੀ ਹੋਈ ਮਹਿਸੂਸ ਕਰਦੀ ਸੀ ਅਤੇ ਖੁਦ ਵਧਣਾ ਅਤੇ ਵਿਕਾਸ ਕਰਨਾ ਚਾਹੁੰਦੀ ਸੀ। ਬਰਤਾਨਵੀ ਰਾਜ ਦੇ ਢਾਂਚੇ ਦੇ ਅੰਦਰ ਅੰਦਰ ਅਜੇਹਾ ਕਰਨ ਤੋਂ ਅਸਮਰੱਥ ਹੋਣ ਕਰਕੇ, ਇਸ ਰਾਜ ਦੇ ਖਿਲਾਫ਼ ਇਸਦੀ ਬਗ਼ਾਵਤ ਦੀ ਭਾਵਨਾ ਵਧਦੀ ਜਾ ਰਹੀ ਸੀ, ਪਰ ਫਿਰ ਵੀ ਇਹ ਭਾਵਨਾ ਉਸ ਬਣਤਰ ਦੇ ਖਿਲਾਫ਼ ਸੇਧ ਨਹੀਂ ਸੀ ਰਖਦੀ, ਜਿਹੜੀ ਇਸਨੂੰ ਕੁਚਲ ਰਹੀ ਸੀ। ਇਹ ਇਸਨੂੰ ਕਾਇਮ ਰੱਖਣਾ ਅਤੇ ਬਰਤਾਨਵੀਆਂ ਨੂੰ ਲਾਂਭੇ ਹਟਾ ਕੇ ਇਸ ਉਤੇ ਕੰਟਰੋਲ ਕਰਨਾ ਚਾਹੁੰਦੀ ਸੀ। ਇਹ ਮਧ ਸ਼੍ਰੇਣੀਆਂ ਇਸੇ ਬਣਤਰ ਦੀ ਏਨੀਂ ਜ਼ਿਆਦਾ ਉਪਜ ਸਨ ਕਿ ਇਸ ਨੂੰ ਵੰਗਾਰ ਨਹੀਂ ਸਨ ਸਕਦੀਆਂ, ਨਾ ਹੀ ਇਸਨੂੰ ਉਖਾੜ ਮਾਰਨ ਦੀ ਇੱਛਾ ਕਰ ਸਕਦੀਆਂ ਸਨ।

ਨਵੀਆਂ ਸ਼ਕਤੀਆਂ ਪੈਦਾ ਹੋ ਗਈਆਂ ਜਿਹੜੀਆਂ ਸਾਨੂੰ ਪਿੰਡਾਂ ਵਿਚਲੇ ਜਨਸਮੂਹਾਂ ਵੱਲ ਧੱਕ ਕੇ ਲੈ ਗਈਆਂ ਅਤੇ ਪਹਿਲੀ ਵਾਰੀ ਇਕ ਨਵਾਂ ਅਤੇ

---

**ਭਾਰਤ ਦੀ ਖੋਜ** ਵਿਚੋਂ ਸਫ਼ੇ 58-61

ਵੱਖਰੀ ਤਰ੍ਹਾਂ ਦਾ ਭਾਰਤ ਉਹਨਾਂ ਨੌਜਵਾਨ ਬੁਧੀਜੀਵੀਆਂ ਸਾਹਮਣੇ ਨਮੂਦਾਰ ਹੋਇਆ, ਜਿਹੜੇ ਇਸਦੀ ਹੋਂਦ ਨੂੰ ਲਗਭਗ ਭੁੱਲ-ਭੁੱਲਾ ਚੁੱਕੇ ਸਨ ਜਾਂ ਇਸਨੂੰ ਕੋਈ ਮਹੱਤਤਾ ਨਹੀਂ ਸਨ ਦੇਂਦੇ। ਇਹ ਇਕ ਪ੍ਰੇਸ਼ਾਨ ਕਰਨ ਵਾਲੀ ਝਾਕੀ ਸੀ, ਨਾ ਸਿਰਫ ਆਪਣੀ ਘੋਰ ਕੰਗਾਲੀ ਅਤੇ ਆਪਣੇ ਮਸਲਿਆਂ ਦੇ ਆਕਾਰ ਕਰਕੇ, ਸਗੋਂ ਇਸ ਕਰਕੇ ਕਿ ਇਸਨੇ ਸਾਡੀਆਂ ਕਦਰਾਂ ਅਤੇ ਸਿੱਟਿਆਂ ਵਿਚੋਂ ਕੁਝ ਨੂੰ ਝੁਠਲਾ ਦਿਤਾ। ਇਸ ਤਰ੍ਹਾਂ ਨਾਲ ਸਾਡੇ ਲਈ ਉਸ ਭਾਰਤ ਦੀ ਖੋਜ ਸ਼ੁਰੂ ਹੋਈ ਜਿਵੇਂ ਕਿ ਇਹ ਮੌਜੂਦ ਸੀ, ਅਤੇ ਇਸ ਗੱਲ ਨੇ ਸਾਡੇ ਅੰਦਰ ਸੂਝ ਵੀ ਪੈਦਾ ਕੀਤੀ ਅਤੇ ਟਕਰਾਓ ਵੀ। ਸਾਡੇ ਪ੍ਰਤਿਕਰਮ ਭਿੰਨ ਭਿੰਨ ਸਨ ਅਤੇ ਸਾਡੇ ਪਿਛਲੇ ਮਾਹੌਲ ਅਤੇ ਤਜਰਬੇ ਉਤੇ ਨਿਰਭਰ ਕਰਦੇ ਸਨ। ਕੁਝ ਕੁ ਤਾਂ ਇਹਨਾਂ ਪੇਂਡੂ ਜਨਸਮੂਹਾਂ ਨਾਲ ਪਹਿਲਾਂ ਹੀ ਕਾਫ਼ੀ ਹੱਦ ਤੱਕ ਪ੍ਰੀਚਿਤ ਸਨ, ਜਿਸ ਕਰਕੇ ਉਹਨਾਂ ਨੂੰ ਕੋਈ ਨਵਾਂ ਅਹਿਸਾਸ ਨਹੀਂ ਸੀ ਹੋ ਸਕਦਾ; ਉਹ ਉਹਨਾਂ ਦੀ ਸਹਿਮਤੀ ਨੂੰ ਮਿਥ ਕੇ ਹੀ ਚਲਦੇ ਸਨ। ਪਰ ਮੇਰੇ ਲਈ ਇਹ ਭਾਲ ਦੀ ਅਸਲ ਯਾਤਰਾ ਸੀ, ਅਤੇ ਮੈਂ ਜਦ ਕਿ ਆਪਣੇ ਲੋਕਾਂ ਦੀਆਂ ਕਮਜ਼ੋਰੀਆਂ ਅਤੇ ਤਰੁੱਟੀਆਂ ਤੋਂ ਹਮੇਸ਼ਾ ਹੀ ਕਸ਼ਟਦਾਇਕ ਹੱਦ ਤੱਕ ਚੇਤੰਨ ਰਿਹਾ ਸਾਂ, ਮੈਨੂੰ ਭਾਰਤ ਦੇ ਪੇਂਡੂ ਲੋਕਾਂ ਵਿਚ ਕੋਈ ਐਸੀ ਚੀਜ਼ ਮਿਲੀ, ਜਿਸਨੂੰ ਪ੍ਰੀਭਾਸ਼ਤ ਕਰਨਾ ਮੁਸ਼ਕਲ ਹੈ, ਜਿਸਨੇ ਮੈਨੂੰ ਖਿੱਚ ਪਾਈ। ਸਾਡੀਆਂ ਮਧ ਸ਼ਰੇਣੀਆਂ ਵਿਚ ਮੈਨੂੰ ਇਹ ਚੀਜ਼ ਨਹੀਂ ਸੀ ਮਿਲੀ।

ਮੈਂ ਜਨਤਾ ਦੇ ਸੰਕਲਪ ਨੂੰ ਆਦਰਸ਼ਿਆਉਂਦਾ ਨਹੀਂ ਅਤੇ, ਜਿਥੋਂ ਤੱਕ ਹੋ ਸਕੇ, ਮੈਂ ਇਕ ਸਿਧਾਂਤਕ ਭਾਵਵਾਚੀ ਹੋਂਦ ਵਜੋਂ ਉਹਨਾਂ ਬਾਰੇ ਸੋਚਣ ਤੋਂ ਬਚਣ ਦੀ ਕੋਸ਼ਿਸ਼ ਕਰਦਾ ਹਾਂ। ਭਾਰਤ ਦੇ ਲੋਕ ਆਪਣੀ ਭਾਰੀ ਵੰਨ-ਸੁਵੰਨਤਾ ਵਿਚ ਮੇਰੇ ਲਈ ਬੜੀ ਠੋਸ ਹੋਂਦ ਰਖਦੇ ਸਨ ਅਤੇ ਉਹਨਾਂ ਦੀ ਵਿਸ਼ਾਲ ਗਿਣਤੀ ਦੇ ਬਾਵਜੂਦ ਮੈਂ ਧੁੰਦਲੇ ਜਿਹੇ ਗਰੁੱਪਾਂ ਨਾਲੋਂ ਉਹਨਾਂ ਬਾਰੇ ਵਿਅਕਤੀਆਂ ਵਜੋਂ ਸੋਚਣ ਦੀ ਕੋਸ਼ਿਸ਼ ਕਰਦਾ ਹਾਂ। ਮੈਂ ਉਹਨਾਂ ਤੋਂ ਮਾਯੂਸ ਨਹੀਂ ਸਾਂ ਹੋਇਆ, ਇਸਦਾ ਕਾਰਨ ਸ਼ਾਇਦ ਇਹ ਸੀ ਕਿ ਮੈਂ ਉਹਨਾਂ ਤੋਂ ਕੋਈ ਬਹੁਤੀ ਆਸ ਨਹੀਂ ਸਾਂ ਰਖਦਾ ਜਿੰਨੀ ਕੁ ਮੈਨੂੰ ਆਸ ਸੀ, ਉਸਤੋਂ ਮੈਨੂੰ ਜ਼ਿਆਦਾ ਕੁਝ ਹੀ ਮਿਲਿਆ। ਮੈਨੂੰ ਇਹ ਸੁੱਝਿਆ ਕਿ ਇਸਦਾ, ਅਤੇ ਕਿਸੇ ਹੱਦ ਤੱਕ ਸਥਿਰਤਾ ਅਤੇ ਉਹਨਾਂ ਵਿਚਲੀ ਸੰਭਵ-ਸਮਰੱਥਾ ਦਾ ਕਾਰਨ ਸ਼ਾਇਦ ਪੁਰਾਣੀ ਭਾਰਤੀ ਸਭਿਆਚਾਰਕ ਪ੍ਰੰਪਰਾ ਸੀ, ਜਿਹੜੀ ਉਹਨਾਂ ਨੇ ਅਜੇ ਵੀ ਥੋਹੜੀ ਜਿਹੀ ਹੱਦ-ਤੱਕ ਸੰਭਾਲ ਰੱਖੀ ਸੀ। ਪਿਛਲੇ ਦੋ ਸੌ ਸਾਲਾਂ ਦੇ ਦੌਰਾਨ ਉਹਨਾਂ ਨੂੰ ਜੋ ਮਾਰ ਪਈ ਸੀ, ਉਸ ਨਾਲ ਉਹਨਾਂ ਦਾ ਬਹੁਤ ਕੁਝ ਜਾਂਦਾ ਰਿਹਾ ਸੀ। ਫਿਰ ਵੀ ਕੁਝ ਨਾ ਕੁਝ ਬਚ ਰਿਹਾ ਸੀ, ਜਿਹੜਾ ਸਾਰਥਕ ਸੀ, ਅਤੇ

ਇਸਦੇ ਨਾਲ ਹੀ ਹੋਰ ਏਨਾਂ ਕੁਝ ਜਿਹੜਾ ਫ਼ਜ਼ੂਲ ਅਤੇ ਬੁਰਾ ਸੀ ।

ਵੀਹਵਿਆਂ ਦੇ ਦੌਰਾਨ ਮੇਰਾ ਕੰਮ ਮੁੱਖ ਤੌਰ ਉਤੇ ਮੇਰੇ ਆਪਣੇ ਸੂਬੇ ਤੱਕ ਸੀਮਿਤ ਸੀ, ਅਤੇ ਮੈਂ ਆਗਰਾ ਅਤੇ ਅਵਧ ਦੇ ਸੰਯੁਕਤ ਰਾਜਾਂ ਦੇ ਅਠਤਾਲੀ ਜ਼ਿਲ੍ਹਿਆਂ ਦੇ ਕਸਬਿਆਂ ਅਤੇ ਪਿੰਡਾਂ ਦਾ ਵਿਸ਼ਾਲ ਅਤੇ ਗਹਿਣ ਸਫ਼ਰ ਕੀਤਾ; ਇਸ ਇਲਾਕੇ ਨੂੰ ਲੰਮੇ ਸਮੇਂ ਤੋਂ ਹਿੰਦੁਸਤਾਨ ਦਾ ਦਿਲ, ਪੁਰਾਤਨ ਸਭਿਅਤਾ ਦਾ ਵੀ ਅਤੇ ਮਧਕਾਲੀਨ ਸਭਿਅਤਾ ਦਾ ਵੀ ਟਿਕਾਣਾ ਅਤੇ ਕੇਂਦਰ, ਕਿੰਨੀਆਂ ਸਾਰੀਆਂ ਨਸਲਾਂ ਅਤੇ ਸਭਿਆਚਾਰਾਂ ਦੀ ਕੁਠਾਲੀ ਸਮਝਿਆ ਜਾਂਦਾ ਰਿਹਾ ਸੀ; ਇਹ ਇਲਾਕਾ ਸੀ ਜਿੱਥੇ 1857 ਦਾ ਗ਼ਦਰ ਭੜਕਿਆ ਸੀ ਅਤੇ ਮਗਰੋਂ ਏਨੀਂ ਬੇਕਿਰਕੀ ਨਾਲ ਕੁਚਲਿਆ ਗਿਆ ਸੀ । ਮੈਂ ਉੱਤਰੀ ਅਤੇ ਪੱਛਮੀ ਜ਼ਿਲ੍ਹਿਆਂ ਦੇ ਹੱਟੇ-ਕੱਟੇ ਜਾਟਾਂ ਤੋਂ ਜਾਣੂ ਹੋਣ ਲੱਗਾ, ਜਿਹੜੇ ਕਿ ਪ੍ਰਤਿਨਿਧ ਧਰਤੀ ਦੇ ਨਾਲ ਸਨ—ਬਹਾਦਰ ਅਤੇ ਸਵੈਧੀਨ ਦਿਸਦੇ, ਮੁਕਾਬਲਤਨ ਵਧੇਰੇ ਖੁਸ਼ਹਾਲ; ਰਾਜਪੂਤ ਕਿਸਾਨ ਅਤੇ ਛੋਟੇ ਭੂਮੀਪਤੀ ਤੋਂ ਜਾਣੂ ਹੋਇਆ, ਜਿਸਨੂੰ ਅਜੇ ਵੀ ਆਪਣੀ ਨਸਲ ਅਤੇ ਪੂਰਵਜਾਂ ਉਤੇ ਮਾਨ ਸੀ, ਭਾਵੇਂ ਕਿ ਹੋ ਸਕਦਾ ਸੀ ਉਸਨੇ ਆਪਣਾ ਧਰਮ ਬਦਲ ਲਿਆ ਹੋਵੇ ਅਤੇ ਮਾਹਰ ਕਾਰੀਗਰਾਂ ਤੋਂ ਜਾਣੂ ਹੋਇਆ ਜਿਹੜੇ ਹਿੰਦੂ ਵੀ ਸਨ ਅਤੇ ਮੁਸਲਮਾਨ ਵੀ; ਗ਼ਰੀਬ ਕਿਸਾਨਾਂ ਅਤੇ ਮੁਜ਼ਾਰਿਆਂ ਤੋਂ ਜਾਣੂ ਹੋਇਆ ਜਿਨ੍ਹਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ, ਖਾਸ ਕਰਕੇ ਅਵਧ ਅਤੇ ਪੂਰਬੀ ਜ਼ਿਲ੍ਹਿਆਂ ਵਿਚ, ਜਿਹੜੇ ਕਈ ਪੁਸਤਾਂ ਦੇ ਜਬਰ ਅਤੇ ਕੰਗਾਲੀ ਹੱਥੋਂ ਕੁਚਲੇ ਅਤੇ ਪੀਸੇ ਪਏ ਸਨ; ਉਹ ਇਹ ਆਸ ਰੱਖਣ ਦੀ ਹਿੰਮਤ ਵੀ ਨਹੀਂ ਸਨ ਕਰਦੇ ਕਿ ਉਹਨਾਂ ਦੀ ਜ਼ਿੰਦਗੀ ਨੂੰ ਚੰਗੇਰਿਆਂ ਬਣਾਉਣ ਵਾਲੀ ਕਦੀ ਕੋਈ ਤਬਦੀਲੀ ਵੀ ਆਏਗੀ, ਅਤੇ ਫਿਰ ਵੀ ਆਸ ਲਾਈ ਬੈਠੇ ਸਨ ਅਤੇ ਉਹਨਾਂ ਨੂੰ ਪੂਰਾ ਵਿਸ਼ਵਾਸ ਸੀ ।

ਤੀਹਵਿਆਂ ਵਿਚ, ਜ਼ਿੰਦਗੀ ਦੇ ਉਹਨਾਂ ਅੰਤਰਾਲਾਂ ਦੇ ਦੌਰਾਨ ਜਿਹੜੇ ਮੈਂ ਜੇਲ੍ਹ ਤੋਂ ਬਾਹਰ ਕੱਟੇ, ਅਤੇ ਖਾਸ ਕਰਕੇ 1936-37 ਦੀ ਚੋਣ ਮੁਹਿੰਮ ਦੇ ਦੌਰਾਨ, ਮੈਂ ਸਮੁੱਚੇ ਭਾਰਤ ਦਾ, ਕਸਬਿਆਂ ਅਤੇ ਸ਼ਹਿਰਾਂ ਅਤੇ ਪਿੰਡਾਂ ਦਾ ਇੱਕ ਹੱਦ ਤੱਕ, ਵਿਸ਼ਾਲ ਤੌਰ ਉਤੇ ਦੌਰਾ ਕੀਤਾ । ਬੰਗਾਲ ਦੇ ਪਿੰਡਾਂ ਨੂੰ ਛੱਡ ਕੇ, ਜਿਨ੍ਹਾਂ ਵਿਚ ਮੈਂ ਬਦਕਿਸਮਤੀ ਨੂੰ ਕਦੀ ਕਦਾਈਂ ਹੀ ਗਿਆ ਹਾਂ, ਮੈਂ ਹਰ ਸੂਬੇ ਦਾ ਸਫ਼ਰ ਕੀਤਾ ਅਤੇ ਧੁਰ-ਅੰਦਰ ਪਿੰਡਾਂ ਤੱਕ ਗਿਆ । ਮੈਂ ਰਾਜਸੀ ਅਤੇ ਆਰਥਕ ਮਾਮਲਿਆਂ ਬਾਰੇ ਗੱਲਾਂ ਕੀਤੀਆਂ, ਅਤੇ ਆਪਣੀ ਤਕਰੀਰ ਤੋਂ ਅੰਦਾਜ਼ਾ ਲਾਉਂਦਿਆਂ, ਮੈਂ ਸਿਆਸਤ ਅਤੇ ਚੋਣਾਂ ਨਾਲ ਭਰਿਆ ਹੁੰਦਾ ਸਾਂ । ਪਰ ਇਹ ਸਾਰਾ ਸਮਾਂ ਵੀ, ਮੇਰੇ ਮਨ ਦੇ ਕਿਸੇ ਕੋਨੇ ਵਿਚ ਕੁਝ ਵਧੇਰੇ ਡੂੰਘਾ ਅਤੇ ਵਧੇਰੇ ਉੱਘੜਵਾਂ ਪਿਆ ਹੁੰਦਾ ਸੀ, ਅਤੇ ਚੋਣਾਂ ਅਤੇ ਬੀਤਦੇ ਦਿਨ ਦੇ ਦੂਜੇ ਉਬਾਲ ਇਸ ਲਈ ਕੋਈ ਅਰਥ ਨਹੀਂ ਸਨ ਰਖਦੇ । ਇਕ ਹੋਰ ਅਤੇ ਵੱਡਾ ਉਬਾਲ ਮੇਰੇ ਉਤੇ ਭਾਰੀ ਹੋ ਚੁੱਕਾ ਸੀ, ਅਤੇ ਮੈਂ ਇਕ ਵਾਰੀ ਫਿਰ ਭਾਲ ਦੀ

ਮਹਾਨ ਯਾਤਰਾ ਉਤੇ ਤੁਰ ਪਿਆ ਹੋਇਆ ਸਾਂ, ਅਤੇ ਭਾਰਤ ਦੀ ਭੂਮੀ ਅਤੇ ਭਾਰਤ ਦੇ ਲੋਕ ਮੇਰੇ ਅੱਗੇ ਫੈਲੇ ਪਏ ਸਨ। ਆਪਣੀ ਸਾਰੀ ਅਸੀਮ ਮਨਮੋਹਕਤਾ ਅਤੇ ਵੰਨ-ਸੁਵੰਨਤਾ ਦੇ ਨਾਲ ਭਾਰਤ ਮੇਰੇ ਉਤੇ ਦਿਨੋਂ ਦਿਨ ਵਧੇਰੇ ਭਾਰੀ ਹੁੰਦਾ ਗਿਆ, ਅਤੇ ਫਿਰ ਵੀ ਜਿੰਨਾਂ ਵਧੇਰੇ ਮੈਂ ਇਸਨੂੰ ਦੇਖਦਾ ਜਾਂਦਾ ਸਾਂ, ਓਨਾ ਹੀ ਵਧੇਰੇ ਮੈਂ ਇਹ ਮਹਿਸੂਸ ਕਰਦਾ ਜਾ ਰਿਹਾ ਸਾਂ ਕਿ ਮੇਰੇ ਲਈ ਜਾਂ ਹੋਰ ਕਿਸੇ ਲਈ ਵੀ ਉਹਨਾਂ ਵਿਚਾਰਾਂ ਦੀ ਥਾਹ ਪਾ ਸੱਕਣਾ ਕਿੰਨਾਂ ਜਿਆਦਾ ਮੁਸ਼ਕਲ ਹੈ, ਜਿਨ੍ਹਾਂ ਨੂੰ ਉਹ ਸਾਕਾਰ ਕਰਦਾ ਹੈ। ਜਿਹੜੀ ਗੱਲ ਮੈਨੂੰ ਸਮਝ ਨਹੀਂ ਸੀ ਆ ਰਹੀ, ਉਹ ਇਸਦੀਆਂ ਵਿਸ਼ਾਲ ਚੁੜੱਤਣਾਂ ਨਹੀਂ ਸਨ, ਜਾਂ ਇਸਦੀ ਵੰਨ-ਸੁਵੰਨਤਾ ਵੀ ਨਹੀਂ ਸੀ, ਸਗੋਂ ਆਤਮਾ ਦੀ ਕੋਈ ਡੂੰਘਾਈ ਸੀ ਜਿਸਦੀ ਮੈਂ ਥਾਹ ਨਹੀਂ ਸਾਂ ਪਾ ਸਕਿਆ, ਭਾਵੇਂ ਇਸਦੀਆਂ ਕਦੀ ਕਦੀ ਅਤੇ ਲਲਚਾਈਆਂ ਝਾਕੀਆਂ ਮੈਂ ਜ਼ਰੂਰ ਦੇਖੀਆਂ ਸਨ। ਇਹ ਇਕ ਅਜੇਹਾ ਪੁਰਾਤਨ ਪੱਤਰਾ ਸੀ ਜਿਸ ਉਤੇ ਖਿਆਲ ਅਤੇ ਕਲਪਣਾ ਦੀ ਪਰਤ-ਦਰ-ਪਰਤ ਉੱਕਰੀ ਜਾ ਚੁੱਕੀ ਸੀ, ਤਾਂ ਵੀ ਕੋਈ ਮਗਰਲੀ ਪਰਤ ਆਪਣੀ ਤੋਂ ਪਹਿਲਾਂ ਦੀ ਕਿਸੇ ਵੀ ਪਰਤ ਨੂੰ ਮੇਸ ਜਾਂ ਲੁਕਾ ਨਹੀਂ ਸੀ ਸਕੀ। ਇਹ ਸਾਰੀਆਂ ਸਾਡੇ ਚੇਤੰਨ ਜਾਂ ਅਵਚੇਤਨ ਵਿਚ ਹਾਜ਼ਰ ਸਨ, ਭਾਵੇਂ ਇਹਨਾਂ ਤੋਂ ਅਸੀਂ, ਹੋ ਸਕਦਾ ਹੈ, ਅਚੇਤ ਹੋਈਏ, ਅਤੇ ਭਾਰਤ ਦੀ ਜਟਿੱਲ ਅਤੇ ਰਹੱਸਮਈ ਸ਼ਖ਼ਸੀਅਤ ਨੂੰ ਉਸਾਰਨ ਵਿਚ ਇਹਨਾਂ ਨੇ ਹਿੱਸਾ ਪਾਇਆ ਸੀ। ਸਮਝ ਨਾ ਆਉਣ ਵਾਲੀ ਕਦੀ ਕਦੀ ਮਜ਼ਾਕ ਉਡਾਉਂਦੀ ਮੁਸਕਾਣ ਵਾਲਾ ਇਹ ਸਫਿੰਕਸ਼ ਵਰਗਾ ਚਿਹਰਾ ਸਾਰੇ ਦੇਸ਼ ਭਰ ਵਿਚ ਦੇਖਿਆ ਜਾ ਸਕਦਾ ਸੀ। ਭਾਵੇਂ ਬਾਹਰੋਂ ਦੇਖਿਆਂ ਸਾਡੇ ਲੋਕਾਂ ਵਿਚ ਬਹੁਭਾਤਕਤਾ ਅਤੇ ਅਸੀਮ ਵੰਨ-ਸੁਵੰਨਤਾ ਸੀ, ਤਾਂ ਵੀ ਹਰ ਥਾਂ ਇੱਕ ਹੋਣ ਦਾ ਜ਼ਬਰਦਸਤ ਪ੍ਰਭਾਵ ਵੀ ਮਿਲਦਾ ਸੀ, ਜਿਸਨੇ ਬੀਤੇ ਸਾਰੇ ਯੁਗਾਂ ਵਿਚ ਸਾਨੂੰ ਇਕੱਠਿਆਂ ਰੱਖਿਆ ਸੀ, ਭਾਵੇਂ ਅਸੀਂ ਕਿਸੇ ਵੀ ਰਾਜਸੀ ਹੋਣੀ ਜਾਂ ਬਦਕਿਸਮਤੀ ਦੇ ਸ਼ਿਕਾਰ ਕਿਉਂ ਨਾ ਹੋਏ ਹੋਈਏ। ਭਾਰਤ ਦੀ ਏਕਤਾ ਮੇਰੇ ਲਈ ਸਿਰਫ਼ ਬੌਧਕ ਸੰਕਲਪ ਨਹੀਂ ਸੀ ਰਹਿ ਗਿਆ; ਇਹ ਇਕ ਭਾਵਕ ਤਜਰਬਾ ਸੀ ਜਿਸਨੇ ਮੈਨੂੰ ਆਪਣੇ ਕਾਬੂ ਵਿਚ ਕਰ ਲਿਆ ਸੀ। ਇਹ ਤੱਤਰੂਪ ਏਕਤਾ ਏਨੀ ਸ਼ਕਤੀਸ਼ਾਲੀ ਸੀ ਕਿ ਕੋਈ ਵੀ ਰਾਜਸੀ ਵੰਡ, ਕੋਈ ਵੀ ਤਬਾਹੀ ਜਾਂ ਬਰਬਾਦੀ ਇਸ ਉਤੇ ਹਾਵੀ ਨਹੀਂ ਸੀ ਹੋ ਸਕੀ।

ਬੇਸ਼ਕ ਭਾਰਤ ਨੂੰ ਜਾਂ ਹੋਰ ਕਿਸੇ ਵੀ ਦੇਸ਼ ਨੂੰ ਇਕ ਤਰ੍ਹਾਂ ਦੇ ਮਾਨਵ-ਰੂਪੀ ਵਜੂਦ ਵਜੋਂ ਦੇਖਣਾ ਬੇਹੂਦਾ ਗੱਲ ਸੀ। ਮੈਂ ਅਜੇਹਾ ਨਹੀਂ ਸਾਂ ਕਰਦਾ। ਮੈਂ ਭਾਰਤੀ ਜੀਵਨ ਦੀਆਂ ਭਿੰਨਤਾਵਾਂ ਅਤੇ ਵੰਡੀਆਂ ਤੋਂ, ਸ਼ਰੇਣੀਆਂ, ਜ਼ਾਤਾਂ, ਧਰਮਾਂ, ਨਸਲਾਂ, ਸਭਿਆਚਾਰਕ ਵਿਕਾਸ ਦੀਆਂ ਵੱਖ ਵੱਖ ਪੱਧਰਾਂ ਤੋਂ ਵੀ ਪੂਰੀ ਤਰ੍ਹਾਂ ਚੇਤੰਨ ਸਾਂ। ਫਿਰ ਵੀ ਮੇਰਾ ਖਿਆਲ ਹੈ ਕਿ ਲੰਮੇ ਸਭਿਆਚਾਰਕ ਪਿਛੋਕੜ ਅਤੇ ਜੀਵਨ ਬਾਰੇ ਸਾਂਝੀ ਦ੍ਰਿਸ਼ਟੀ ਵਿਚ ਇਕ ਭਾਵਨਾ ਪੈਦਾ ਹੋ ਜਾਂਦੀ ਹੈ ਜਿਹੜੀ ਇਸ ਲਈ ਵਿਸ਼ੇਸ਼ ਹੁੰਦੀ ਹੈ

ਅਤੇ ਜਿਸਦੀ ਛਾਪ ਇਸਦੇ ਸਾਰੇ ਬਾਲਾਂ ਉਤੇ ਲੱਗੀ ਹੁੰਦੀ ਹੈ, ਉਹ ਆਪਸ ਵਿਚ ਭਾਵੇਂ ਕਿੰਨੇ ਵੀ ਵੱਖਰੇ ਵੱਖਰੇ ਕਿਉਂ ਨਾ ਹੋਣ। ਕੀ ਚੀਨ ਵਿਚ ਇਹ ਚੀਜ਼ ਦੇਖੇ ਬਿਨਾਂ ਕੋਈ ਵੀ ਰਹਿ ਸਕਦਾ ਹੈ, ਭਾਵੇਂ ਉਹ ਕੋਈ ਪੁਰਾਣੀ ਤਰ੍ਹਾਂ ਦਾ ਚੀਨੀ ਅਧਿਕਾਰੀ ਹੋਵੇ ਜਾਂ ਕੋਈ ਕਮਿਊਨਿਸਟ ਜਿਸਨੇ ਪ੍ਰਤੱਖ ਤੌਰ ਉਤੇ ਬੀਤੇ ਨਾਲੋਂ ਨਾਤਾ ਤੋੜ ਲਿਆ ਹੋਇਆ ਹੈ ? ਭਾਰਤ ਦੀ ਇਹ ਆਤਮਾ ਸੀ ਜਿਸਦੀ ਮੈਂ ਭਾਲ ਵਿਚ ਸਾਂ, ਸਿਰਫ਼ ਵਾਧੂ ਉਤਸੁਕਤਾ ਕਰਕੇ ਨਹੀਂ, ਭਾਵੇਂ ਉਤਸੁਕਤਾ ਮੈਨੂੰ ਬਹੁਤ ਸੀ, ਸਗੋਂ ਇਸ ਕਰਕੇ ਕਿ ਮੈਂ ਮਹਿਸੂਸ ਕਰਦਾ ਸਾਂ ਕਿ ਹੋ ਸਕਦਾ ਹੈ ਇਸ ਤੋਂ ਮੈਨੂੰ ਆਪਣੇ ਦੇਸ਼ ਅਤੇ ਲੋਕਾਂ ਨੂੰ ਸਮਝਣ ਦੀ ਕੋਈ ਕੁੰਜੀ ਮਿਲੇ, ਚਿੰਤਨ ਅਤੇ ਕਾਰਜ ਵਿਚ ਕੋਈ ਅਗਵਾਈ ਮਿਲੇ। ਸਿਆਸਤ ਅਤੇ ਚੋਣਾਂ ਨਿੱਤਾ ਪ੍ਰਤਿ ਦੇ ਮਾਮਲੇ ਸਨ ਜਦੋਂ ਅਸੀਂ ਊਲ-ਜਲੂਲ ਮਾਮਲਿਆਂ ਉਤੇ ਗਰਮ ਹੋ ਜਾਂਦੇ ਸਾਂ। ਪਰ ਜੇ ਅਸੀਂ ਭਾਰਤ ਦੇ ਭਵਿੱਖ ਦਾ ਘਰ ਉਸਾਰਨਾ ਸੀ, ਮਜ਼ਬੂਤ, ਸੁਰੱਖਿਅਤ ਅਤੇ ਸੁੰਦਰ, ਤਾਂ ਨੀਹਾਂ ਲਈ ਸਾਨੂੰ ਡੂੰਘੀ ਖੁਦਾਈ ਕਰਨੀ ਪੈਣੀ ਸੀ।

# ਭਾਰਤ ਦੀ ਨਵੀਂ ਤਸਵੀਰ

ਮਸੂਰੀ ਤੋਂ ਨਿਕਾਲੇ ਦਾ ਹੁਕਮ ਮਿਲਣ ਦੇ ਸਿੱਟੇ ਵਜੋਂ ਮੈਂ ਲੱਗਭਗ ਦੋ ਹਫ਼ਤੇ ਅਲਾਹਾਬਾਦ ਕੱਟੇ, ਅਤੇ ਇਹੀ ਸਮਾਂ ਸੀ ਜਿਸ ਦੇ ਦੌਰਾਨ ਮੈਂ ਕਿਸਾਨ ਲਹਿਰ ਵਿਚ ਅੜੁੰਗਿਆ ਗਿਆ । ਇਹ ਸੰਬੰਧ ਮਗਰਲੇ ਸਾਲਾਂ ਵਿਚ ਵਧਦਾ ਗਿਆ ਅਤੇ ਇਸ ਨੇ ਮੇਰੇ ਦਿਮਾਗ਼ੀ ਦ੍ਰਿਸ਼ਟੀਕੋਣ ਨੂੰ ਬਹੁਤ ਪ੍ਰਭਾਵਿਤ ਕੀਤਾ । ਮੈਂ ਕਦੀ ਕਦੀ ਹੈਰਾਨ ਹੁੰਦਾ ਹਾਂ ਕਿ ਕੀ ਹੋ ਸਕਦਾ ਸੀ ਜੇ ਮੈਨੂੰ ਨਿਕਾਲਾ ਨਾ ਦਿਤਾ ਗਿਆ ਹੁੰਦਾ ਅਤੇ ਐਨ ਉਸ ਵੇਲੇ ਮੈਂ ਅਲਾਹਾਬਾਦ ਨਾ ਹੁੰਦਾ ਜਦ ਕਿ ਮੇਰੇ ਹੋਰ ਕੋਈ ਰੁਝੇਵੇਂ ਵੀ ਨਹੀਂ ਸਨ । ਬਿਲਕੁਲ ਸੰਭਵ ਹੈ ਕਿ ਮੈਂ ਜਲਦੀ ਜਾਂ ਸਮਾਂ ਪਾ ਕੇ ਕਿਸਾਨਾਂ ਵੱਲ ਖਿੱਚਿਆ ਜਾਂਦਾ, ਪਰ ਉਹਨਾਂ ਤੱਕ ਪੁੱਜਣ ਦਾ ਮੇਰਾ ਢੰਗ ਵੱਖਰਾ ਹੋਣਾ ਸੀ ਅਤੇ ਹੋ ਸਕਦਾ ਹੈ ਮੇਰੇ ਉਤੇ ਇਸ ਦਾ ਅਸਰ ਵੀ ਵੱਖਰਾ ਹੀ ਹੁੰਦਾ ।

ਜੂਨ 1920 ਦੇ ਸ਼ੁਰੂ ਸ਼ੁਰੂ ਵਿਚ (ਜਿਥੋਂ ਤੱਕ ਮੈਨੂੰ ਯਾਦ ਹੈ) ਲੱਗਭਗ ਦੋ ਸੌ ਕਿਸਾਨਾਂ ਨੇ ਆਪਣੀ ਮੁਸੀਬਤ-ਮਾਰੀ ਹਾਲਤ ਵੱਲ ਅਲਾਹਾਬਾਦ ਦੇ ਉੱਘੇ ਸਿਆਸਤਦਾਨਾਂ ਦਾ ਧਿਆਨ ਦੁਆਉਣ ਲਈ ਪਰਤਾਬਗੜ੍ਹ ਜ਼ਿਲ੍ਹੇ ਦੇ ਧੁਰ ਅੰਦਰ ਤੋਂ ਲੈ ਕੇ ਅਲਾਹਾਬਾਦ ਸ਼ਹਿਰ ਤੱਕ ਪੰਜਾਹ ਮੀਲ ਦੀ ਮਾਰਚ ਕੀਤੀ । ਉਹਨਾਂ ਦੀ ਅਗਵਾਈ ਰਾਮਚੰਦਰ ਨਾਂ ਦਾ ਇਕ ਆਦਮੀ ਕਰ ਰਿਹਾ ਸੀ ਜਿਹੜਾ ਖ਼ੁਦ ਉਥੋਂ ਦਾ ਕਿਸਾਨ ਨਹੀਂ ਸੀ । ਮੈਨੂੰ ਪਤਾ ਲੱਗਾ ਕਿ ਇਹ ਕਿਸਾਨ ਜਮਨਾ ਘਾਟਾਂ ਵਿਚੋਂ ਇਕ ਉੱਤੇ, ਦਰਿਆ ਦੇ ਕੰਢੇ ਧਰਨਾ ਮਾਰੀ ਬੈਠੇ ਹਨ. ਅਤੇ ਕੁਝ ਦੋਸਤਾਂ ਨੂੰ ਨਾਲ ਲੈ ਕੇ ਮੈਂ ਉਹਨਾਂ ਨੂੰ ਮਿਲਣ ਚਲਾ ਗਿਆ । ਉਹਨਾਂ ਨੇ ਤਾਲੁਕਦਾਰਾਂ ਵਲੋਂ ਕੀਤੀਆਂ ਜਾਂਦੀਆਂ ਲੱਕ ਤੋੜਵੀਆਂ ਵਸੂਲੀਆਂ ਬਾਰੇ, ਅਮਾਨਵੀ ਵਿਹਾਰ ਬਾਰੇ ਸਾਨੂੰ ਦੱਸਿਆ

---

**ਆਤਮ ਕਥਾ** ਵਿਚੋਂ, ਸਫ਼ੇ 51-52; ਇਹ ਪੁਸਤਕ ਜੂਨ 1934 ਤੋਂ ਫ਼ਰਵਰੀ 1935 ਦੇ ਦੌਰਾਨ ਜੇਲ੍ਹ ਵਿਚ ਲਿਖੀ ਗਈ ਸੀ; ਨਹਿਰੂ ਜੀ ਨੂੰ ਇਹ ਵਚਨ ਦੇਣ ਤੋਂ ਇਨਕਾਰ ਕਰਨ ਉਤੇ, ਕਿ ਉਹ ਉਸ ਵੇਲੇ ਮਸੂਰੀ ਵਿਚ ਠਹਿਰੇ ਹੋਏ ਅਫ਼ਗਾਨ ਪ੍ਰਤਿਨਿਧ ਮੰਡਲ ਨਾਲ ਕੋਈ ਸੰਬੰਧ ਨਹੀਂ ਰੱਖਣਗੇ, ਉਨ੍ਹਾਂ ਨੂੰ ਮਈ 1920 ਵਿਚ ਮਸੂਰੀ ਤੋਂ ਕੱਢ ਦਿਤਾ ਗਿਆ ਸੀ ।

ਅਤੇ ਕਿਹਾ ਕਿ ਸਾਡੀ ਹਾਲਤ ਪੂਰੀ ਤਰ੍ਹਾਂ ਅਸਹਿ ਹੋ ਗਈ ਹੈ। ਉਹਨਾਂ ਨੇ ਸਾਨੂੰ ਵਾਸਤਾ ਪਾਇਆ ਕਿ ਅਸੀਂ ਪੁੱਛ-ਗਿੱਛ ਕਰਨ ਲਈ ਵੀ ਅਤੇ ਤਾਲੁਕਦਾਰਾਂ ਵੱਲੋਂ ਬਦਲਾ ਲਏ ਜਾਣ ਤੋਂ ਉਹਨਾਂ ਦੀ ਰਾਖੀ ਕਰਨ ਲਈ ਵਾਪਸ ਉਹਨਾਂ ਦੇ ਨਾਲ ਚੱਲੀਏ, ਕਿਉਂਕਿ ਤਾਲੁਕਦਾਰ ਉਹਨਾਂ ਦੇ ਇਸ ਮਿਸ਼ਨ ਉਤੇ ਅਲਾਹਾਬਾਦ ਆਉਣ ਉਤੇ ਬਹੁਤ ਗ਼ੁੱਸੇ ਸਨ। ਉਹ ਸਾਡੇ ਕੋਲੋਂ ਨਾਂਹ ਸੁਣਨ ਲਈ ਤਿਆਰ ਨਹੀਂ ਸਨ ਅਤੇ ਸਾਨੂੰ ਬਿਲਕੁਲ ਚੰਬੜ ਹੀ ਗਏ। ਆਖਰ ਮੈਂ ਉਹਨਾਂ ਨੂੰ ਵਚਨ ਦਿਤਾ ਕਿ ਮੈਂ ਦੋ ਕੁ ਦਿਨ ਮਗਰੋਂ ਉਹਨਾਂ ਨੂੰ ਮਿਲਣ ਆਵਾਂਗਾ।

ਮੈਂ ਕੁਝ ਸਾਥੀਆਂ ਨਾਲ ਉਥੇ ਗਿਆ ਅਤੇ ਰੇਲਵੇ ਤੋਂ, ਸਗੋਂ ਪੱਕੀ ਸੜਕ ਤੋਂ ਵੀ ਦੂਰ-ਦੁਰਾਡੇ ਪਿੰਡਾਂ ਵਿਚ ਅਸੀਂ ਤਿੰਨ ਦਿਨ ਕੱਟੇ। ਇਹ ਦੌਰਾ ਮੇਰੇ ਲਈ ਅੱਖਾਂ ਖੋਹਲਣ ਵਾਲਾ ਸੀ। ਅਸੀਂ ਦੇਖਿਆ ਕਿ ਸਾਰੇ ਪਿੰਡ ਜੋਸ਼ ਨਾਲ ਖੌਲ ਰਹੇ ਹਨ ਅਤੇ ਅਜੀਬ ਉਤੇਜਨਾ ਨਾਲ ਭਰੇ ਹੋਏ ਹਨ। ਮੂੰਹੋਂ ਮੂੰਹੀ ਸੁਨੇਹਾ ਦੇਣ ਉਤੇ ਥੋੜ੍ਹੇ ਤੋਂ ਥੋੜ੍ਹੇ ਸਮੇਂ ਦੇ ਨੋਟਿਸ ਉਤੇ ਵੀ ਵੱਡੇ ਵੱਡੇ ਇਕੱਠ ਹੋ ਜਾਂਦੇ। ਇਕ ਪਿੰਡ ਦੂਜੇ ਨਾਲ ਤੇ ਦੂਜਾ ਤੀਜੇ ਨਾਲ ਅਤੇ ਇਸੇ ਤਰ੍ਹਾਂ ਬਾਕੀ ਦੇ ਪਿੰਡ ਇਕ ਦੂਜੇ ਨਾਲ ਸੰਚਾਰ ਕਾਇਮ ਕਰ ਲੈਂਦੇ ਅਤੇ ਦੇਖਦਿਆਂ ਦੇਖਦਿਆਂ ਸਾਰੇ ਪਿੰਡ ਖਾਲੀ ਹੋ ਜਾਂਦੇ। ਸਾਰੇ ਖੇਤਾਂ ਦੇ ਉਪਰੋਂ ਦੀ ਆਦਮੀ ਅਤੇ ਔਰਤਾਂ ਅਤੇ ਬੱਚੇ ਜਲਸੇ ਦੀ ਥਾਂ ਵੱਲ ਨੂੰ ਮਾਰਚ ਕਰਦੇ ਆਉਂਦੇ ਦਿੱਸਦੇ। ਜਾਂ ਫਿਰ ਹੋਰ ਵੀ ਤੇਜ਼ੀ ਨਾਲ ਸੀਤਾ ਰਾਮ — ਸੀਤਾ ਰਾ-ਆ-ਆ-ਮ — ਦਾ ਨਾਅਰਾ ਹਵਾ ਵਿਚ ਗੂੰਜ ਉੱਠਦਾ, ਸਭ ਪਾਸਿਆਂ ਵੱਲ ਦੂਰ ਦੂਰ ਤੱਕ ਪੁੱਜ ਜਾਂਦਾ, ਅਤੇ ਦੂਜੇ ਪਿੰਡਾਂ ਵਿਚੋਂ ਇਸ ਦੀ ਪ੍ਰਤਵੀਂ ਪ੍ਰਤਿਧੁਨੀ ਆਉਂਦੀ, ਅਤੇ ਫਿਰ ਲੋਕੀਂ ਵਹੀਰਾਂ ਪਾ ਕੇ ਨਿਕਲ ਤੁਰਦੇ, ਸਗੋਂ ਜਿੰਨੀਂ ਤੇਜ਼ ਹੋ ਸਕਦਾ, ਨੱਸੇ ਵੀ ਆਉਂਦੇ।

ਉਹਨਾਂ ਮਰਦਾਂ ਅਤੇ ਔਰਤਾਂ ਨੇ ਭੈੜੇ ਜਿਹੇ ਚੀਥੜੇ ਪਾਏ ਹੁੰਦੇ ਸਨ, ਪਰ ਉਹਨਾਂ ਦੇ ਚਿਹਰਿਆਂ ਤੋਂ ਉਤਸ਼ਾਹ ਟਪਕ ਰਿਹਾ ਹੁੰਦਾ ਸੀ ਅਤੇ ਉਹਨਾਂ ਦੀਆਂ ਅੱਖਾਂ ਵਿਚ ਚਮਕ ਹੁੰਦੀ ਸੀ ਅਤੇ ਇਹ ਅਜੀਬ ਚੀਜ਼ਾਂ ਵਾਪਰਣ ਦੀ ਆਸ ਰੱਖ ਰਹੀਆਂ ਲਗਦੀਆਂ ਸਨ, ਜਿਹੜੀਆਂ, ਜਿਵੇਂ ਕਿ ਕਿਸੇ ਕਰਾਮਾਤ ਨਾਲ, ਉਹਨਾਂ ਦੇ ਲੰਮੇ ਕਸ਼ਟ ਨੂੰ ਖਤਮ ਕਰ ਦੇਣਗੀਆਂ।

ਉਹ ਆਪਣੇ ਪਿਆਰ ਦੀ ਸਾਡੇ ਉਤੇ ਵਰਖਾ ਕਰਦੇ ਸਨ ਅਤੇ ਪਿਆਰ-ਭਰੀਆਂ ਅਤੇ ਆਸਵੰਦ ਅੱਖਾਂ ਨਾਲ ਸਾਡੇ ਵੱਲ ਦੇਖਦੇ ਸਨ, ਜਿਵੇਂ ਕਿ ਅਸੀਂ ਕੋਈ ਚੰਗੀਆਂ ਖਬਰਾਂ ਲਿਆਉਣ ਵਾਲੇ ਹੋਈਏ, ਅਤੇ ਅਜੇਹੇ ਰਾਹ-ਦਿਖਾਣ ਵਾਲੇ ਹੋਈਏ ਜਿਹੜੇ ਉਹਨਾਂ ਦੀ ਇੱਛਤ ਧਰਤੀ ਤੱਕ ਉਹਨਾਂ ਨੂੰ ਲੈ ਜਾਣਗੇ। ਉਹਨਾਂ ਵੱਲ ਅਤੇ ਉਹਨਾਂ ਦੀ ਮੰਦਹਾਲੀ ਵੱਲ ਅਤੇ ਠਾਠਾਂ ਮਾਰਦੀ ਕ੍ਰਿਤੱਗਤਾ ਵੱਲ ਦੇਖ ਕੇ ਮੈਂ ਸ਼ਰਮ ਅਤੇ ਅਫ਼ਸੋਸ ਨਾਲ ਭਰ ਜਾਂਦਾ ਸਾਂ, ਸ਼ਰਮ ਆਪਣੇ ਸੁਖ-ਰਹਿਣੇ ਅਤੇ ਆਰਾਮਦੇਹ ਜੀਵਨ

ਉਤੇ ਅਤੇ ਸ਼ਹਿਰ ਦੀ ਨਿਗੂਣੀ ਸਿਆਸਤ ਉਤੇ ਜਿਹੜੀ ਭਾਰਤ ਦੇ ਇਹਨਾਂ ਅੱਧਨੰਗੇ ਧੀਆਂ ਅਤੇ ਪੁੱਤਰਾਂ ਦੀ ਵਿਸ਼ਾਲ ਗਿਣਤੀ ਵੱਲ ਕੋਈ ਧਿਆਨ ਨਹੀਂ ਸੀ ਦੇਂਦੀ, ਅਤੇ ਅਫ਼ਸੋਸ ਭਾਰਤ ਦੇ ਨਿਘਾਰ ਅਤੇ ਪੀਹ ਸੁੱਟਣ ਵਾਲੀ ਕੰਗਾਲੀ ਉਤੇ। ਭਾਰਤ ਦੀ ਇਕ ਨਵੀਂ ਤਸਵੀਰ ਮੇਰੀਆਂ ਅੱਖਾਂ ਅੱਗੇ ਉੱਘੜ ਆਉਂਦੀ ਸੀ — ਨੰਗੀ, ਭੁੱਖੀ, ਕੁਚਲੀ ਹੋਈ, ਅਤੇ ਬਿਲਕੁਲ ਬਦਹਾਲ। ਅਤੇ ਸਾਡੇ ਵਿਚ, ਦੂਰ ਸ਼ਹਿਰੋਂ ਸਰਸਰੀ ਤਰ੍ਹਾਂ ਨਾਲ ਆਏ ਲੋਕਾਂ ਵਿਚ ਉਹਨਾਂ ਦਾ ਯਕੀਨ ਮੈਨੂੰ ਪ੍ਰੇਸ਼ਾਨ ਕਰਦਾ ਸੀ ਅਤੇ ਮੈਨੂੰ ਇਕ ਨਵੀਂ ਜ਼ਿੰਮੇਵਾਰੀ ਨਾਲ ਭਰ ਦੇਂਦਾ ਸੀ ਜਿਹੜੀ ਮੈਨੂੰ ਡਰਾ ਦੇਂਦੀ ਸੀ।

ਮੈਂ ਉਹਨਾਂ ਦੇ ਦੁੱਖ ਦੀਆਂ, ਉਹਨਾਂ ਦੇ ਲਗਾਨ ਦੇ ਲੱਕ-ਤੋੜਵੇਂ ਅਤੇ ਵਧਦੇ ਜਾ ਰਹੇ ਬੋਝ ਦੀਆਂ, ਗ਼ੈਰ-ਕਾਨੂੰਨੀ ਜਬਰੀ ਵਸੂਲੀਆਂ, ਭੂਮੀ ਅਤੇ ਕੱਚੀ ਮਿੱਟੀ ਦੀਆਂ ਝੁੱਗੀਆਂ ਵਿਚੋਂ ਬੇਦਖ਼ਲੀਆਂ, ਮਾਰ-ਕੁਟਾਈ ਦੀਆਂ ਅਣਗਿਣਤ ਕਹਾਣੀਆਂ ਸੁਣੀਆਂ; ਚੌਹਾਂ ਪਾਸਿਆਂ ਤੋਂ ਉਹਨਾਂ ਨੂੰ ਗਿਰਝਾਂ ਨੇ ਘੇਰ ਰੱਖਿਆ ਸੀ, ਜਿਹੜੀਆਂ ਉਹਨਾਂ ਨੂੰ ਨੋਚਦੀਆਂ ਸਨ — ਜ਼ਿਮੀਂਦਾਰਾਂ ਦੇ ਕਾਰਿੰਦੇ, ਸ਼ਾਹੂਕਾਰ, ਪੁਲੀਸ; ਸਾਰੀ ਸਾਰੀ ਦਿਹਾੜੀ ਮਿਹਨਤ ਕਰਨ ਪਿਛੋਂ ਉਹਨਾਂ ਨੂੰ ਇਹ ਪਤਾ ਲਗਦਾ ਸੀ ਕਿ ਜੋ ਕੁਝ ਉਹ ਪੈਦਾ ਕਰਦੇ ਸਨ, ਉਹ ਉਹਨਾਂ ਦਾ ਨਹੀਂ ਸੀ ਅਤੇ ਉਹਨਾਂ ਦਾ ਇਨਾਮ ਠੁੱਡੇ, ਝਾੜਾਂ ਅਤੇ ਭੁੱਖਾ ਪੇਟ ਹੀ ਸੀ। ਉਥੇ ਜਿਹੜੇ ਲੋਕ ਹਾਜ਼ਰ ਹੁੰਦੇ ਸਨ, ਉਹਨਾਂ ਵਿਚੋਂ ਬਹੁਤੇ ਬੇਜ਼ਮੀਨੇ ਹੀ ਹੁੰਦੇ ਸਨ ਜਿਨ੍ਹਾਂ ਨੂੰ ਭੂਮੀਪਤੀਆਂ ਨੇ ਬੇਦਖ਼ਲ ਕਰ ਦਿਤਾ ਹੁੰਦਾ ਸੀ, ਅਤੇ ਉਹਨਾਂ ਕੋਲ ਠਾਹਰ ਲਈ ਕੋਈ ਜ਼ਮੀਨ ਜਾਂ ਝੁੱਗੀ ਨਹੀਂ ਸੀ ਹੁੰਦੀ। ਜ਼ਮੀਨ ਉਪਜਾਊ ਸੀ ਪਰ ਇਸ ਉਪਰ ਬੋਝ ਬਹੁਤ ਜ਼ਿਆਦਾ ਸੀ, ਜ਼ਮੀਨਾਂ ਥੋੜ੍ਹੀਆਂ ਥੋੜ੍ਹੀਆਂ ਸਨ ਅਤੇ ਉਹਨਾਂ ਦੇ ਮਗਰ ਕਿੰਨੇ ਕਿੰਨੇ ਲੋਕ ਲੱਗੇ ਹੁੰਦੇ ਸਨ। ਭੂਮੀ ਲਈ ਇਸ ਭੁੱਖ ਤੋਂ ਲਾਭ ਉਠਾਉਂਦਿਆਂ ਭੂਮੀਪਤੀ ਭਾਰੀ ਗ਼ੈਰ-ਕਾਨੂੰਨੀ ਇਵਜ਼ਾਨੇ ਵਸੂਲ ਕਰਦੇ ਸਨ, ਕਿਉਂਕਿ ਕਾਨੂੰਨ ਹੇਠ ਉਹ ਇਕ ਖ਼ਾਸ ਫ਼ੀਸਦੀ ਤੋਂ ਵੱਧ ਲਗਾਨ ਤਾਂ ਵਧਾ ਨਹੀਂ ਸਨ ਸਕਦੇ। ਹੋਰ ਕੋਈ ਚਾਰਾ ਨਾ ਹੋਣ ਕਰਕੇ ਮੁਜ਼ਾਰੇ ਸ਼ਾਹੂਕਾਰਾਂ ਤੋਂ ਰਕਮਾਂ ਹੁਦਾਰ ਲੈਂਦੇ ਸਨ ਅਤੇ ਇਹ ਇਵਜ਼ਾਨੇ ਤਾਰਦੇ ਸਨ, ਅਤੇ ਫਿਰ ਇਹ ਕਰਜ਼, ਜਾਂ ਲਗਾਨ ਵੀ ਅਦਾ ਕਰਨ ਤੋਂ ਅਸਮਰੱਥ ਰਹਿਣ ਕਰਕੇ ਉਸ ਨੂੰ ਭੂਮੀ ਤੋਂ ਬੇਦਖ਼ਲ ਕਰ ਦਿੱਤਾ ਜਾਂਦਾ ਸੀ, ਅਤੇ ਉਸ ਕੋਲ ਜੋ ਕੁਝ ਵੀ ਹੁੰਦਾ ਸੀ, ਉਹ ਗੁਆ ਬੈਠਦਾ ਸੀ।

# ਆਪਣੇ ਬਾਰੇ ਸਵਾਲਾਂ ਦੇ ਜਵਾਬ

ਮੈਨੂੰ ਪੁੱਛੇ ਗਏ ਸਵਾਲਾਂ ਦਾ ਜਵਾਬ ਦੇਣ ਦਾ ਇਹ ਇੱਕ ਯਤਨ ਹੈ, ਜਿਹੜਾ ਪੂਰੀ ਤਰ੍ਹਾਂ ਸਫ਼ਲ ਨਹੀਂ ।

1. ਮੈਂ ਕਿਹੜੀਆਂ ਪੁਸਤਕਾਂ ਪੜ੍ਹਦਾ ਹਾਂ ? ਪਿਛਲੇ ਦੋ ਸਾਲਾਂ ਦੇ ਦੌਰਾਨ ਮੈਨੂੰ ਪੁਸਤਕਾਂ ਪੜ੍ਹਣ ਲਈ ਬਹੁਤਾ ਸਮਾਂ ਨਹੀਂ ਮਿਲਿਆ । ਪਰ ਮੈਨੂੰ ਨਵੀਆਂ ਅਤੇ ਪੁਰਾਣੀਆਂ ਬਹੁਤ ਸਾਰੀਆਂ ਪੁਸਤਕਾਂ ਮਿਲਦੀਆਂ ਰਹਿੰਦੀਆਂ ਹਨ ਅਤੇ ਸਮੇਂ ਸਮੇਂ ਮੈਂ ਉਹਨਾਂ ਵਿਚ ਖੁਭ ਜਾਂਦਾ ਹਾਂ । ਆਪਣੇ ਮੌਜੂਦਾ ਜੀਵਨ ਢੰਗ ਬਾਰੇ ਮੈਨੂੰ ਇਕ ਸ਼ਿਕਾਇਤ ਇਹ ਹੈ ਕਿ ਮੈਂ ਜਿੰਨਾਂ ਕੁਝ ਪੜ੍ਹਨਾ ਚਾਹੁੰਦਾ ਹਾਂ । ਓਨਾਂ ਕੁਝ ਪੜ੍ਹਣ ਦਾ ਮੈਨੂੰ ਮੌਕਾ ਨਹੀਂ ਮਿਲਦਾ । ਕਿਤਾਬਾਂ ਵਿਚ ਮੇਰੀਆਂ ਦਿਲਚਸਪੀਆਂ ਕਾਫ਼ੀ ਹੱਦ ਤੱਕ ਵਿਸ਼ਾਲ ਹਨ । ਅਟੱਲ ਤੌਰ ਉਤੇ ਮੈਂ ਰਾਜਸੀ ਕਿਤਾਬਾਂ ਅਤੇ ਉਹਨਾਂ ਵਿਚੋਂ ਵੀ ਵਰਤਮਾਨ ਸਮੱਸਿਆਵਾਂ ਨਾਲ ਸੰਬੰਧਤ ਕਿਤਾਬਾਂ ਪੜ੍ਹਨਾ ਚਾਹੁੰਦਾ ਹਾਂ । ਮੇਰੀ ਮੁਢਲੀ ਵਿਦਿਆ ਨੇ ਮੈਨੂੰ ਵਿਗਿਆਨ ਦਾ ਸੁਆਦ ਪਾਇਆ ਹੈ ਅਤੇ ਮੈਂ ਵਿਗਿਆਨ ਦੇ ਪਿੜ ਵਿਚ ਵਾਪਰਦੀਆਂ ਘਟਨਾਵਾਂ ਨਾਲ ਕਿਸੇ ਨਾ ਕਿਸੇ ਤਰ੍ਹਾਂ ਦਾ ਧੁੰਦਲਾ ਜਿਹਾ ਸੰਪਰਕ ਕਾਇਮ ਰੱਖਣ ਦੀ ਕੋਸ਼ਿਸ਼ ਕਰਦਾ ਹਾਂ । ਮੇਰੀ ਇਤਿਹਾਸ ਵਿਚ ਦਿਲਚਸਪੀ ਹੈ, ਅਤੇ ਇਸੇ ਤਰ੍ਹਾਂ ਸਫ਼ਰਨਾਮੇ ਵਿਚ ਵੀ, ਖਾਸ ਕਰਕੇ ਪੁਰਾਣੇ ਸਫ਼ਰਨਾਮਿਆਂ ਵਿਚ ਜਾਂ ਸਾਧਾਰਣ ਨਾਲੋਂ ਹਟਵੀਆਂ ਥਾਵਾਂ—ਮਾਰੂਥਲਾਂ, ਧਰੁਵੀ ਖੰਡਾਂ, ਜੰਗਲਾਂ ਨਾਲ ਸੰਬੰਧਤ ਆਧੁਨਿਕ ਪੁਸਤਕਾਂ ਵਿਚ । ਗਲਪ ਮੈਂ ਬਹੁਤ ਘੱਟ ਪੜ੍ਹਦਾ ਹਾਂ, ਸਿਵਾਏ ਕੁਝ ਕੁ ਪ੍ਰਸਿੱਧ ਲੇਖਕਾਂ ਦੇ । ਕਵਿਤਾ ਮੈਨੂੰ ਹਮੇਸ਼ਾ ਹੀ ਖਿੱਚ ਪਾਉਂਦੀ ਰਹੀ ਹੈ ਅਤੇ ਮੈਂ

---

ਅਮਰੀਕੀ ਲੇਖਕ ਅਤੇ ਪੱਤਰਕਾਰ ਜਾਹਨ ਗੰਥਰ ਨੂੰ 16 ਮਾਰਚ, 1938 ਨੂੰ ਲਿਖੀ ਇਕ ਚਿੱਠੀ ਵਿਚੋਂ, ਇੱਥੇ ਇਹ **ਚੋਣਵੀਆਂ ਕਿਰਤਾਂ**, ਸੈਂਚੀ 8, ਸਫ਼ੇ 869-71 ਤੋਂ ਲਈ ਗਈ ਹੈ । ਇਸ ਚਿੱਠੀ ਵਿਚ ਨਹਿਰੂ ਜੀ ਨੇ ਆਪਣੀਆਂ ਸੱਤ ਜੇਲ੍ਹ-ਸਜ਼ਾਵਾਂ ਦਾ ਜ਼ਿਕਰ ਕੀਤਾ ਹੈ । ਇਸ ਤੋਂ ਇਲਾਵਾ ਦੋ ਵਾਰੀ ਹੋਰ ਉਹ ਜੇਲ੍ਹ ਗਏ — 31 ਅਕਤੂਬਰ, 1940 ਤੋਂ 3 ਦਸੰਬਰ, 1941 ਤੱਕ, ਅਤੇ 9 ਅਗਸਤ, 1942 ਤੋਂ 14 ਜੂਨ, 1945 ਤੱਕ ।

ਤਫ਼ਰੀਹ ਲਈ ਕਦੀ ਕਦੀ ਇਸ ਵੱਲ ਪਰਤਦਾ ਹਾਂ ਕੁਝ ਕੁ ਆਧੁਨਿਕ ਕਵੀ ਮੈਨੂੰ ਬਹੁਤੇ ਚੰਗੇ ਨਹੀਂ ਲੱਗਦੇ...

2. ਜਿਨ੍ਹਾਂ ਅੰਗਰੇਜ਼ੀ ਅਤੇ ਅਮਰੀਕੀ ਰਸਾਲਿਆਂ ਦਾ ਮੈਂ ਕਈ ਸਾਲਾਂ ਤੋਂ ਬਾਕਾਇਦਾ ਚੰਦਾ ਭਰ ਰਿਹਾ ਹਾਂ, ਉਹਨਾਂ ਵਿਚੋਂ ਕੁਝ ਇਹ ਹਨ :

ਦੀ ਨਿਊ ਸਟੇਟਸਮੈਨ
ਦੀ ਮਾਨਚੈਸਟਰ ਗਾਰਡੀਅਨ ਵੀਕਲੀ
ਟਾਈਮ ਐਂਡ ਟਾਈਡ
ਦੀ ਨਿਊ ਯਾਰਕ ਨੇਸ਼ਨ
ਦੀ ਨਿਊ ਰੀਪਬਲਿਕ
ਦੀ ਲਿਵਿੰਗ ਏਜ਼

ਬਾਕੀ ਰਸਾਲੇ ਆਉਂਦੇ ਜਾਂਦੇ ਰਹਿੰਦੇ ਹਨ। ਮੈਨੂੰ **ਦੀ ਟਾਈਮਜ਼ ਲਿਟਰੇਰੀ ਸਪਲੀਮੈਂਟ** ਅਤੇ ਕਦੀ ਕਦੀ **ਲਿਟਰੇਰੀ ਡਾਈਜੇਸਟ** ਆਦਿ ਮਿਲਦੇ ਰਹੇ ਹਨ, ਪੜ੍ਹਣ ਲਈ ਸਮਾਂ ਨਾ ਮਿਲਣ ਕਰਕੇ, ਉਹ ਲੈਣੇ ਬੰਦ ਕਰ ਦਿਤੇ ਹਨ। ਮੈਂ ਲੰਡਨ ਦਾ **ਲੇਬਰ ਮੰਥਲੀ** ਅਤੇ ਕੁਝ ਹੋਰ ਖੱਬੇ-ਪੱਖੀ ਰਸਾਲੇ ਲੈਣੇ ਚਾਹਾਂਗਾ, ਪਰ ਉਹਨਾਂ ਦਾ ਭਾਰਤ ਵਿਚ ਦਾਖਲਾ ਵਰਜਿਤ ਹੈ। ਮੈਨੂੰ ਲੰਡਨ ਦਾ **ਟ੍ਰਿਬਿਊਨ** ਮਿਲਦਾ ਹੈ। ਪੈਰਿਸ ਦੇ **ਵਾਂਦਰੇਦੀ** ਅਤੇ ਲ' ਯੂਰਪ ਵੀ ਮਿਲਦੇ ਹਨ।

ਕਈ ਬਦੇਸ਼ੀ ਰਸਾਲੇ ਸਾਡੇ ਦਫ਼ਤਰ ਆਉਂਦੇ ਹਨ ਅਤੇ ਮੈਂ ਕਦੀ ਕਦੀ ਉਹ ਵੀ ਦੇਖ ਲੈਂਦਾ ਹਾਂ।

3. ਕਈ ਸਾਲਾਂ ਤੋਂ ਪੜ੍ਹਣ ਅਤੇ ਕਦੀ ਕਦੀ ਲਿਖਣ ਤੋਂ ਇਲਾਵਾ ਮੇਰਾ ਹੋਰ ਕੋਈ ਮਨਪ੍ਰਚਾਵਾ ਨਹੀਂ ਰਿਹਾ। ਛੋਟੇ ਹੁੰਦਿਆਂ ਮੈਂ ਡਾਕ-ਟਿਕਟਾਂ ਇਕੱਠੀਆਂ ਕਰਦਾ ਹੁੰਦਾ ਸਾਂ। ਮੈਨੂੰ ਸਿਆਲ ਦੀਆਂ ਖੇਡਾਂ ਪਸੰਦ ਹਨ, ਪਰ ਭਾਰਤ ਵਿਚ ਇਹਨਾਂ ਲਈ ਕੋਈ ਮੌਕਾ ਨਹੀਂ ਮਿਲਦਾ। ਮੈਨੂੰ ਘੋੜ-ਸਵਾਰੀ ਦਾ ਸ਼ੌਕ ਹੁੰਦਾ ਸੀ, ਅਤੇ ਤੈਰਾਕੀ ਤੋਂ ਮੈਨੂੰ ਮਜ਼ਾ ਮਿਲਦਾ ਹੈ।

4. ਮੈਨੂੰ ਲਗਦਾ ਹੈ ਕਿ ਮੇਰੇ ਪਿਤਾ ਜੀ ਅਤੇ ਗਾਂਧੀ ਜੀ ਮੇਰੇ ਜੀਵਨ ਵਿਚ ਮੁੱਖ ਨਿੱਜੀ ਪ੍ਰਭਾਵ ਰਹੇ ਹਨ। ਪਰ ਬਾਹਰਲੇ ਪ੍ਰਭਾਵ ਮੈਨੂੰ ਵਹਾਅ ਕੇ ਨਹੀਂ ਲੈ ਜਾਂਦੇ। ਮੇਰੇ ਵਿਚ ਪ੍ਰਭਾਵ ਗ੍ਰਹਿਣ ਕਰਨ ਦਾ ਵਿਰੋਧ ਕਰਨ ਦਾ ਰੁਝਾਣ ਪਾਇਆ ਜਾਂਦਾ ਹੈ। ਤਾਂ ਵੀ ਇਹ ਹੌਲੀ ਹੌਲੀ ਅਤੇ ਅਚੇਤ ਤਰ੍ਹਾਂ ਨਾਲ ਕੰਮ ਕਰਦੇ ਰਹਿੰਦੇ ਹਨ। ਮੇਰੀ ਪਤਨੀ ਨੇ ਕਈ ਤਰ੍ਹਾਂ ਨਾਲ, ਭਾਵੇਂ ਪ੍ਰੋਖ ਤਰੀਕੇ ਨਾਲ ਹੀ, ਮੇਰੇ ਉਤੇ ਕਾਫ਼ੀ ਜ਼ਿਆਦਾ ਪ੍ਰਭਾਵ ਪਾਇਆ।

ਕਾਰਲ ਮਾਰਕਸ ਅਤੇ ਲੈਨਿਨ ਦੀਆਂ ਲਿਖਤਾਂ ਨੇ ਮੇਰੇ ਉਤੇ ਸ਼ਕਤੀਸ਼ਾਲੀ ਪ੍ਰਭਾਵ ਪਾਇਆ। ਇਹ ਪ੍ਰਭਾਵ ਜੋ ਕੁਝ ਮੈਂ ਪੜ੍ਹਦਾ ਹਾਂ, ਕਿਸੇ ਹੱਦ ਤੱਕ ਉਸਦੇ ਵਸਤੂ ਨਾਲ

ਸੰਬੰਧਤ ਹੈ । ਪਰ ਇਸਤੋਂ ਵੀ ਵੱਧ ਇਹ ਵਿਸ਼ੇ ਦੇ ਨਿਭਾਹ ਦੇ ਢੰਗ ਕਰਕੇ ਪ੍ਰਭਾਵਿਤ ਕਰਦਾ ਹੈ । ਜ਼ਿੰਦਗੀ ਦੇ ਮਸਲਿਆਂ ਵੱਲ ਰਹੱਸਮਈ ਅਤੇ ਪਰਾ-ਭੌਤਕ ਪਹੁੰਚ ਤੋਂ ਮੈਂ ਅੱਕ ਚੁੱਕਾ ਸਾਂ, ਅਤੇ ਨਿਭਾਹ ਅਤੇ ਪਹੁੰਚ ਦਾ ਸਪੱਸ਼ਟ, ਵਿਗਿਆਨਕ, ਵਿਸ਼ਲੇਸ਼ਣਾਤਮਕ ਅਤੇ ਅਣ-ਸ਼ਿੰਗਾਰਿਆ ਢੰਗ ਮੈਨੂੰ ਬਹੁਤ ਜ਼ਿਆਦਾ ਅਪੀਲ ਕੀਤਾ । ਇਹ ਮੇਰੇ ਕਈ ਸ਼ੰਕੇ ਨਵਿਰਤ ਕਰਦਾ ਲੱਗਦਾ ਸੀ ਅਤੇ ਇਸਨੇ ਪਿਛਲਾ ਇਤਿਹਾਸ ਅਤੇ ਮੌਜੂਦਾ ਘਟਨਾਵਾਂ ਨੂੰ ਚੰਗੀ ਤਰ੍ਹਾਂ ਸਮਝਣ ਵਿਚ ਮੇਰੀ ਸਹਾਇਤਾ ਕੀਤੀ ।

ਕੁਝ ਸਾਲ ਪਹਿਲਾਂ ਮੈਂ ਬਰਟਰੰਡ ਰਸਲ ਦੀਆਂ ਕਿਤਾਬਾਂ ਪੜ੍ਹਣ ਤੋਂ ਵੀ ਇਸੇ ਪ੍ਰਕਾਰ ਪ੍ਰਭਾਵਿਤ ਹੋਇਆ ਸਾਂ । ਹੁਣ ਵੀ ਮੈਨੂੰ ਇਹ ਬਹੁਤ ਚੰਗੀਆਂ ਲਗਦੀਆਂ ਹਨ, ਪਰ ਮੈਨੂੰ ਉਹਨਾਂ ਬਾਰੇ ਇਹ ਅਹਿਸਾਸ ਹੋਣ ਲੱਗ ਪਿਆ ਕਿ ਉਹ ਕਾਰਗਰ ਨਹੀਂ । ਨਾਈਬੂਹਰ ਦੀਆਂ ਕੁਝ ਕਿਤਾਬਾਂ ਦਾ ਵੀ ਮੈਂ ਬੜਾ ਪ੍ਰਸੰਸਕ ਰਿਹਾ ਹਾਂ ।

ਜਦੋਂ ਮੈਂ ਸਪੈਂਗਲਰ ਪੜ੍ਹਿਆ, ਤਾਂ ਉਹ ਮੈਨੂੰ ਪਸੰਦ ਨਹੀਂ ਆਇਆ । ਤਾਂ ਵੀ ਉਸ ਵਲੋਂ ਮਨੁੱਖਾ ਸਰਗਰਮੀ ਦੇ ਕੀਤੇ ਗਏ ਵਿਸ਼ਾਲ ਸਰਵੇਖਣ ਨੇ ਮੈਨੂੰ ਕਿਸੇ ਹੱਦ ਤੱਕ ਟੁੰਭਿਆ ।

5. ਮੈਨੂੰ ਅਫ਼ਸੋਸ ਹੈ ਕਿ ਮੈਂ ਆਪਣੇ ਨਿਕਟਵਰਤੀ ਮਿੱਤਰਾਂ ਦੇ ਕੋਈ ਨਾਂ ਨਹੀਂ ਦੇ ਸਕਦਾ । ਮੇਰਾ ਦੋਸਤਾਂ ਦਾ ਘੇਰਾ ਕਾਫ਼ੀ ਵੱਡਾ ਹੈ, ਜਿਸ ਵਿਚ ਇੰਗਲੈਂਡ, ਫਰਾਂਸ ਅਤੇ ਅਮਰੀਕਾ ਵਿਚਲੇ ਲੋਕ ਵੀ ਸ਼ਾਮਲ ਹਨ । ਪਰ ਜਦੋਂ ਸੱਚਮੁਚ ਦੀ ਨੇੜਤਾ ਦਾ ਸਵਾਲ ਆਉਂਦਾ ਹੈ ਤਾਂ ਇਹ ਦਾਇਰਾ ਕਾਫ਼ੀ ਜ਼ਿਆਦਾ ਸੁੰਗੜ ਜਾਂਦਾ ਹੈ ।

6. ਮੈਂ ਠੀਕ ਠੀਕ ਨਹੀਂ ਜਾਣਦਾ ਕਿ ਮੈਂ ਕੀ ਹਾਂ । ਮੈਂ ਅਰਥਾਂ ਵਿਚ ਯਕੀਨਨ ਇੱਕ ਸੋਸ਼ਲਿਸਟ ਹਾਂ ਕਿ ਮੈਂ ਸੋਸ਼ਲਿਸਟ ਸਿਧਾਂਤ ਅਤੇ ਪਹੁੰਚ ਦੇ ਢੰਗ ਵਿੱਚ ਯਕੀਨ ਰਖਦਾ ਹਾਂ । ਮੈਂ ਕਮਿਊਨਿਸਟ ਨਹੀਂ ਹਾਂ, ਮੁਖ ਤੌਰ ਉਤੇ ਇਸ ਕਰਕੇ ਕਿ ਮੈਂ ਕਮਿਊਨਿਜ਼ਮ ਨੂੰ ਇੱਕ ਪਵਿੱਤਰ ਮੱਤ ਵਜੋਂ ਲੈਣ ਦੇ ਕਮਿਊਨਿਸਟ ਰੁਝਾਣ ਦਾ ਵਿਰੋਧ ਕਰਦਾ ਹਾਂ, ਅਤੇ ਮੈਨੂੰ ਇਹ ਪਸੰਦ ਨਹੀਂ ਕਿ ਮੈਨੂੰ ਦੱਸਿਆ ਜਾਏ ਕਿ ਮੈਨੂੰ ਕੀ ਸੋਚਣਾ ਅਤੇ ਕੀ ਕਰਨਾ ਚਾਹੀਦਾ ਹੈ । ਮੈਨੂੰ ਲੱਗਦਾ ਹੈ ਕਿ ਮੈਂ ਬਹੁਤ ਜ਼ਿਆਦਾ ਵਿਅਕਤੀਵਾਦੀ ਹਾਂ । ਪਰ ਮੇਰੀ ਆਮ ਪਹੁੰਚ ਮੁੱਖ ਤੌਰ ਉਤੇ ਮਾਰਕਸਵਾਦੀ ਹੈ, ਭਾਵੇਂ ਟੈਕਨੀਕਲ ਅਰਥਾਂ ਵਿਚ ਨਹੀਂ । ਉਦਾਹਰਣ ਵਜੋਂ, ਮੈਂ ਵਾਧੂ ਕਦਰ ਦੇ ਸਿਧਾਂਤ ਬਾਰੇ ਭਿਆਨਕ ਹੱਦ ਤੱਕ ਉਤੇਜਿਤ ਨਹੀਂ ਹੁੰਦਾ । ਮੈਂ ਏਨਾਂ ਚੰਗਾ ਅਰਥ-ਵਿਗਿਆਨੀ ਨਹੀਂ ਕਿ ਕਮਿਊਨਿਸਟ ਆਰਥਕ ਸਿਧਾਂਤ ਤੇ ਸੂਖਮ ਨੁਕਤਿਆਂ ਬਾਰੇ ਕੋਈ ਨਿਸਚਿਤ ਰਾਏ ਰੱਖਾਂ । ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਕਮਿਊਨਿਸਟ ਢੰਗ ਨਾਲ ਬਹੁਤ ਜ਼ਿਆਦਾ ਹਿੰਸਾ ਜੁੜੀ ਹੋਈ ਹੈ ਅਤੇ ਇਹ ਗੱਲ ਦੁੱਖਦਾਈ ਸਿੱਟੇ ਕੱਢਦੀ ਹੈ, ਜਿਵੇਂ ਕਿ ਪਿਛਲੇ ਕੁਝ ਸਾਲਾਂ ਵਿਚ ਰੂਸ ਵਿਚ ਹੋਇਆ ਹੈ । ਨਿਸ਼ਾਨਿਆਂ ਨੂੰ ਸਾਧਨਾਂ ਨਾਲੋਂ ਵੱਖ ਨਹੀਂ

ਕੀਤਾ ਜਾ ਸਕਦਾ। ਮੈਂ ਬੇਸ਼ਕ ਸਮਝਦਾ ਹਾਂ ਕਿ ਕਮਿਊਨਿਜ਼ਮ ਤੋਂ ਬਾਹਰ ਵੀ ਜੋ ਜ਼ਿਆਦਾ ਨਹੀਂ ਤਾਂ ਏਨੀਂ ਕੁ ਹਿੰਸਾ ਹੀ ਮਿਲਦੀ ਹੈ ਅਤੇ ਸਾਡੀ ਸਾਰੀ ਸਮਾਜਕ ਬਣਤਰ ਇਸ ਉਤੇ ਟਿਕੀ ਹੋਈ ਹੈ, ਮੈਂ ਇਹ ਕਹਿਣ ਲਈ ਤਿਆਰ ਨਹੀਂ ਕਿ ਹਿੰਸਾ ਨੂੰ ਰੱਦ ਕਰ ਦਿਤਾ ਜਾਣਾ ਚਾਹੀਦਾ ਹੈ, ਪਰ ਮੈਂ ਜਿਥੋਂ ਤੱਕ ਹੋ ਸਕੇ ਇਸਨੂੰ ਘੱਟ ਕਰਨਾ ਚਾਹਾਂਗਾ, ਅਤੇ ਜਿਹੜਾ ਵੀ ਢੰਗ ਇਸ ਵਿਚ ਵਾਧਾ ਕਰਦਾ ਹੈ, ਉਹ ਗਲਤ ਰੁਝਾਣ ਦੀ ਹੌਸਲਾਅਫ਼ਜ਼ਾਈ ਕਰਦਾ ਹੈ।

7. ਮੇਰੀ ਸਿਹਤ ਚੰਗੀ ਰਹੀ ਹੈ ਅਤੇ ਹੁਣ ਵੀ ਹੈ। ਜੇਲ੍ਹ ਵਿਚ ਮੈਨੂੰ ਦੋ ਬਾਰ ਜ਼ਰਾ ਜ਼ਰਾ ਪਲੂਰਸੀ ਰਹੀ ਹੈ ਅਤੇ ਇਹ ਮੈਨੂੰ ਕੁਝ ਮਹੀਨੇ ਕਸ਼ਟ ਦੇਂਦੀ ਰਹੀ ਹੈ ਪਰ ਮੈਂ ਇਸ ਉਤੇ ਕਾਬੂ ਪਾ ਲਿਆ। ਮੈਨੂੰ ਲੱਗਦਾ ਹੈ ਕਿ ਇਸਦੀ ਕੁਝ ਰਹਿੰਦ-ਖੂੰਹਦ ਅਜੇ ਵੀ ਕਿਤੇ ਨਾ ਕਿਤੇ ਟਿੱਕੀ ਹੋਈ ਹੈ ਪਰ ਮੇਰੀ ਆਮ ਚੰਗੀ ਸਿਹਤ ਇਸਨੂੰ ਦਬਾਈ ਰਖਦੀ ਹੈ।

8. ਮੈਂ ਸੱਤ ਵਾਰੀ ਜੇਲ੍ਹ ਜਾ ਚੁੱਕਾ ਹਾਂ। ਸਜ਼ਾ ਦੀ ਕੁੱਲ ਮਿਆਦ ਸਾਢੇ ਦੱਸ ਸਾਲ—ਲੰਮੀਂ ਤੋਂ ਲੰਮੀਂ ਸਜ਼ਾ : ਢਾਈ ਸਾਲ ਜਮ੍ਹਾਂ ਜੁਰਮਾਨਾ। ਦੂਜੀਆਂ ਸਜ਼ਾਵਾਂ ਛੇ ਮਹੀਨੇ ਤੋਂ ਦੋ ਸਾਲ ਦੀਆਂ ਸਨ, ਜਿਨ੍ਹਾਂ ਵਿਚ ਮੁਖਤਸਰ ਜਿਹਾ ਸਮਾਂ ਬਾਹਰ ਵੀ ਰਿਹਾ ਹੋਵਾਂਗਾ। ਸੱਚਮੁਚ ਜੇਲ੍ਹ ਵਿਚ ਕੱਟਿਆ ਕੁੱਲ ਸਮਾਂ : ਸਾਢੇ ਪੰਜ ਸਾਲ। ਚੰਗੇ ਵਿਹਾਰ ਲਈ ਜੇਲ੍ਹ ਤੋਂ ਮਿਲੀ ਰਿਹਾਈ ਦੇ ਸਮਿਆਂ ਨੂੰ ਜੇ ਨਾਲ ਮਿਲਾ ਲਈਏ ਤਾਂ ਇਹ ਲੱਗਭਗ 7 ਸਾਲ ਬਣਦਾ ਹੈ। ਇੱਕੋ ਵੇਲੇ ਲੰਮੇਂ ਤੋਂ ਲੰਮਾਂ ਸਮਾਂ : ਦੋ ਸਾਲ ਤੋਂ ਜ਼ਰਾ ਕੁ ਘੱਟ। ਕਈ ਵਾਲੀ ਮੈਨੂੰ ਸਮੇਂ ਤੋਂ ਪਹਿਲਾਂ ਹੀ ਰਿਹਾਅ ਕਰ ਦਿਤਾ ਗਿਆ। ਢਾਈ ਸਾਲ ਦੀ ਇਕ ਸਜ਼ਾ (ਨਾਭੇ ਵਿਚ, ਜੋ ਕਿ ਅੰਗਰੇਜ਼ ਸ਼ਾਸਕ ਹੇਠਲੀ ਭਾਰਤੀ ਰਿਆਸਤ ਹੈ) ਸ਼ੁਰੂ ਸ਼ੁਰੂ ਵਿਚ ਹੀ ਮੁਅੱਤਲ ਕਰ ਦਿੱਤੀ ਗਈ ਸੀ। ਮੇਰਾ ਖਿਆਲ ਹੈ ਕਿ ਇਹ ਅਜੇ ਵੀ ਮੁਅੱਤਲ ਹੋਈ ਹੋਈ ਹੈ।

9. ਮੈਨੂੰ ਸਭ ਤੋਂ ਵੱਧ ਕੀ ਪਸੰਦ ਹੈ ? ਕਹਿਣਾ ਮੁਸ਼ਕਲ ਹੈ। ਮੈਨੂੰ ਪਹਾੜ ਅਤੇ ਗਲੇਸ਼ੀਅਰ, ਅਤੇ ਪਹਾੜਾਂ ਵਿਚ ਵਗਦਾ ਪਾਣੀ ਬਹੁਤ ਜ਼ਿਆਦਾ ਪਸੰਦ ਹੈ। ਹਾਂ, ਮੈਨੂੰ ਲੈਟਿਊਸ ਸਲਾਦ, ਚੰਗੀ ਵਾਰਤਾਲਾਪ, ਪਸ਼ੂ ਅਤੇ ਫੁੱਲ, ਤੈਰਾਕੀ ਅਤੇ ਗੋੜ-ਸਵਾਰੀ ਪਸੰਦ ਹਨ। ਸ਼ਾਇਦ ਬੰਦੇ ਨੂੰ ਉਹੀ ਚੀਜ਼ਾਂ ਸਭ ਤੋਂ ਚੰਗੀਆਂ ਲੱਗਦੀਆਂ ਹਨ, ਜਿਨ੍ਹਾਂ ਤੋਂ ਉਸਨੂੰ ਵਾਂਝਿਆਂ ਰੱਖਿਆ ਗਿਆ ਹੁੰਦਾ ਹੈ। ਇਕ ਵਾਰੀ ਜੇਲ੍ਹ ਵਿਚ ਮੈਨੂੰ ਖੁਸ਼ੀ ਦਾ ਤੀਖਣ ਅਨੁਭਵ ਹੋਇਆ। ਗਰਮੀ ਦਾ ਮੌਸਮ ਸੀ ਅਤੇ ਤਾਪਮਾਨ ਲੱਗਭਗ 116 ਦਰਜੇ ਫਾਰਨਹਾਈਟ ਸੀ, ਅਤੇ ਲੰਮੇਂ ਅਰਸੇ ਤੋਂ ਮੈਨੂੰ ਕੁਝ ਠੰਡਾ ਪੀਣ ਨੂੰ ਨਹੀਂ ਸੀ ਮਿਲਿਆ। ਮੇਰੀ ਪਤਨੀ ਨੇ ਮੈਨੂੰ ਬਰਫ਼-ਠੰਡੇ ਸ਼ਰਬਤ ਦੀ ਇਕ ਥਰਮਸ ਭਰ ਕੇ ਭੇਜੀ, ਅਤੇ ਮੈਨੂੰ ਇਸਦਾ ਬਹੁਤ ਆਨੰਦ ਆਇਆ।

ਮੇਰਾ ਨਹੀਂ ਖਿਆਲ ਕਿ ਮੈਂ ਲੜਾਈ ਵੱਲ ਆਪਣੇ ਆਪ ਵਿਚ ਕੋਈ ਧਿਆਨ ਦੇਂਦਾ ਹਾਂ। ਫਿਰ ਵੀ, ਟੱਕਰ ਦੇ ਦੌਰਾਨ ਤੀਖਣ ਸਰਗਰਮੀ ਮੈਨੂੰ ਇਕ ਤਰ੍ਹਾਂ ਦੀ ਅੰਦਰੂਨੀ ਸੰਤੁਸ਼ਟਤਾ ਜ਼ਰੂਰ ਦੇਂਦੀ ਹੈ। ਫਿਰ ਮੈਂ ਕਾਫ਼ੀ ਸੌਖਾ ਮਹਿਸੂਸ ਕਰਦਾ ਹਾਂ।

10. ਮੈਨੂੰ ਸਭ ਤੋਂ ਵੱਧ ਨਾਪਸੰਦ ਕੀ ਹੈ ? ਮੈਂ ਆਪਣੀਆਂ ਨਫ਼ਰਤਾਂ ਵਿਚ ਕੋਈ ਬਹੁਤਾ ਪੱਕਾ ਨਹੀਂ। ਘੜੀ-ਪਲ ਲਈ ਹੋ ਸਕਦਾ ਹੈ ਇਹ ਕਾਫ਼ੀ ਤੀਖਣ ਹੋਣ, ਪਰ ਇਹ ਗੁਜ਼ਰ ਜਾਂਦੀਆਂ ਹਨ। ਮੈਨੂੰ ਚਾਮ-ਚੜਿੱਕਾਂ ਅਤੇ ਕੰਨ--ਖਜੂਰੇ ਭੈੜੇ ਲਗਦੇ ਹਨ। ਮੈਨੂੰ ਗੁੱਸਾ ਆਉਂਦਾ ਹੈ ਜਦੋਂ ਮੈਂ ਮਨੁੱਖਾਂ ਜਾਂ ਪਸ਼ੂਆਂ ਉਤੇ ਜ਼ੁਲਮ ਹੁੰਦਾ ਦੇਖਦਾ ਹਾਂ। ਮੈਨੂੰ ਲਗਦਾ ਹੈ ਕਿ ਇਸ ਪੱਖੋਂ ਮੈਂ ਕਾਫ਼ੀ ਨਰਮ ਹਾਂ। ਪਰ ਜਿਹੜੀ ਚੀਜ਼, ਮੇਰਾ ਖਿਆਲ ਹੈ, ਮੈਨੂੰ ਸਭ ਤੋਂ ਵੱਧ ਭੈੜੀ ਲਗਦੀ ਹੈ, ਉਹ ਹੈ ਅਜੇਹਾ ਵਿਅਕਤੀ ਜਿਹੜਾ ਰੱਬ, ਸੱਚ ਅਤੇ ਜਨਤਕ ਭਲਾਈ ਦੇ ਨਾਂ ਉਤੇ ਹਮੇਸ਼ਾ ਹੀ ਆਪਣਾ ਘਰ ਭਰਨ ਉਤੇ ਲੱਗਾ ਰਹਿੰਦਾ ਹੈ। ਮੇਰਾ ਖਿਆਲ ਹੈ ਕਿ ਘੱਟੋ-ਘੱਟ ਕੁਝ ਸਿਆਸਤਦਾਨਾਂ ਦੀ ਇਹ ਇਕ ਢੁਕਵੀਂ ਪਰਿਭਾਸ਼ਾ ਹੋਵੇਗੀ।

ਲੱਗਭਗ ਛੇ ਮਹੀਨੇ ਪਹਿਲਾਂ ਮੈਂ ਆਪਣੇ ਬਾਰੇ ਇਕ ਲੇਖ ਲਿਖਿਆ ਸੀ। ਇਹ ਕਲਕੱਤੇ ਦੇ **ਦੀ ਮਾਡਰਨ ਰੀਵਿਊ** ਦੇ ਨਵੰਬਰ ਅੰਕ ਵਿਚ ਛਪਿਆ ਸੀ। ਇਸਦਾ ਸਿਰਲੇਖ ਸੀ "ਰਾਸ਼ਟਰਪਤੀ" ਅਤੇ ਇਸ ਉਤੇ ਲੇਖਕ ਦਾ ਨਾਂ ਨਹੀਂ ਸੀ ਦਿਤਾ ਗਿਆ। "ਰਾਸ਼ਟਰਪਤੀ" ਦਾ ਮਤਲਬ ਹੈ ਰਾਜ ਦਾ ਮੁਖੀ। ਇਹ ਖਿਤਾਬ ਕਾਂਗਰਸ ਦੇ ਪ੍ਰਧਾਨ ਲਈ ਵਰਤਿਆ ਗਿਆ ਹੈ। ਉਸ ਵੇਲੇ ਇਕ ਹੋਰ ਸਾਲ ਲਈ ਮੇਰੇ ਮੁੜ ਪ੍ਰਧਾਨ ਚੁਣੇ ਜਾਣ ਦੀ ਗੱਲ ਚੱਲ ਰਹੀ ਸੀ। ਮੈਂ ਇਸਦੇ ਬਿਲਕੁਲ ਖਿਲਾਫ਼ ਸਾਂ ਅਤੇ ਫ਼ੈਸਲਾ ਕਰ ਚੁੱਕਾ ਸਾਂ ਕਿ ਮੈਂ ਖੜਾ ਨਹੀਂ ਹੋਵਾਂਗਾ। ਇਕ ਦਿਨ ਮੈਨੂੰ ਇਕ ਛੋਟੀ ਜਿਹੀ ਚਲਾਕੀ ਖੇਡਣ ਦੀ ਸੁੱਝੀ। ਇਹ ਵਿਚਾਰ ਮੈਨੂੰ ਭਾਅ ਗਿਆ ਅਤੇ ਇਸ ਕਰਕੇ ਮੈਂ ਆਪਣੇ ਬਾਰੇ ਇਕ ਲੇਖ ਲਿਖ ਕੇ ਸਿੱਧੇ-ਪੁੱਠੇ ਰਸਤੇ ਸੰਪਾਦਕ— **ਦੀ ਮਾਡਰਨ ਰੀਵਿਊ** ਨੂੰ ਭੇਜ ਦਿਤਾ, ਜਿਹੜਾ ਪਤਾ ਨਾ ਲਾ ਸਕਿਆ ਕਿ ਲੇਖਕ ਕੌਣ ਹੈ।

ਇਸ ਲੇਖ ਵਿਚ ਮੈਂ ਆਪਣੇ ਗੁਣਾਂ ਉਤੇ ਪੂਰੀ ਤਰ੍ਹਾਂ ਵਿਚਾਰ ਕੀਤੀ ਸੀ ਅਤੇ ਉਹਨਾਂ ਦੀ ਖੁਲ੍ਹ ਕੇ ਤਾਰੀਫ਼ ਕੀਤੀ ਸੀ। ਪਰ ਫਿਰ ਮੈਂ ਅੱਗੇ ਚੱਲ ਕੇ ਲਿਖਿਆ ਸੀ ਕਿ ਇਹੀ ਗੁਣ ਜੇ ਗ਼ਲਤ ਰਸਤੇ ਪੈ ਜਾਣ ਤਾਂ ਮੁਸੀਬਤ ਵੀ ਖੜੀ ਕਰ ਸਕਦੇ ਹਨ। ਇਹ ਸੰਕੇਤ ਦਿਤਾ ਗਿਆ ਸੀ ਕਿ ਲੋਕਰਾਜ ਅਤੇ ਸੋਸ਼ਲਿਜ਼ਮ ਦੀਆਂ ਗੱਲਾਂ ਕਰਨ ਦੇ ਬਾਵਜੂਦ, ਮੈਂ ਇਕੋ ਇਕ ਅਜਿਹਾ ਵਿਅਕਤੀ ਹਾਂ ਜਿਹੜਾ ਆਪਣੇ ਆਪ ਬਾਰੇ ਸੀਜ਼ਰ ਹੋਣ ਦੀ ਕਲਪਨਾ ਕਰ ਸਕਦਾ ਹਾਂ। ਇਹ ਮੰਨਿਆਂ ਗਿਆ ਸੀ ਕਿ ਮੈਂ ਫ਼ਾਸ਼ਿਸਟ ਨਹੀਂ ਹਾਂ, ਪਰ ਮੇਰੇ ਵਿਚ ਬਹੁਤੇ ਗੁਣ ਅਜੇਹੇ ਹਨ, ਜਿਹੜੇ ਸੰਕਟ ਅਤੇ ਤਬਦੀਲੀ ਦੇ ਇਹਨਾਂ ਸਮਿਆਂ ਵਿਚ ਮੈਨੂੰ ਡਿਕਟੇਟਰਸ਼ਿਪ ਵੱਲ ਧੱਕ ਕੇ ਲਿਜਾ ਸਕਦੇ ਹਨ। ਇਸ

ਗੱਲ ਤੋਂ ਸਾਨੂੰ ਖਬਰਦਾਰ ਰਹਿਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਆਖਰੀ ਗੱਲ ਇੱਥੇ ਆ ਕੇ ਮੁੱਕਦੀ ਸੀ ਕਿ ਮੇਰੇ ਅਭਿਮਾਨ ਦੀ ਹੌਸਲਾ-ਅਫ਼ਜ਼ਾਈ ਨਹੀਂ ਕੀਤੀ ਜਾਣੀ ਚਾਹੀਦੀ—ਇਹ ਪਹਿਲਾਂ ਹੀ ਬਹੁਤ ਜ਼ਿਆਦਾ ਵੱਧ ਚੁੱਕਾ ਹੈ—ਅਤੇ ਕਿਸੇ ਸੂਰਤ ਵਿਚ ਵੀ ਮੈਨੂੰ ਚੌਥੀ ਵਾਰੀ ਕਾਂਗਰਸ ਦਾ ਪ੍ਰਧਾਨ ਨਹੀਂ ਚੁਣਿਆ ਜਾਣਾ ਚਾਹੀਦਾ।

ਇਹ ਮੈਂ ਮੁੱਖ ਤੌਰ ਉਤੇ ਦੂਜਿਆਂ ਦੇ ਪ੍ਰਤਿਕਰਮ ਵੇਖਣ ਅਤੇ ਮਾਨਣ ਦੇ ਮੰਤਵ ਨਾਲ ਲਿਖਿਆ ਸੀ। ਮੈਨੂੰ ਡਰ ਹੈ ਕਿ ਇਸ ਵਿਚ ਕੁਝ ਸ਼ਰਾਰਤ ਦਾ ਅੰਸ਼ ਵੀ ਸੀ। ਇਹਨਾਂ ਪ੍ਰਤਿਕਰਮਾਂ ਨੂੰ ਮੈਂ ਜ਼ਰੂਰ ਮਾਣਿਆ, ਪਰ ਜਲਦੀ ਹੀ ਮਗਰੋਂ ਮੈਂ ਭੇਤ ਨਾ ਰੱਖ ਸਕਿਆ ਅਤੇ ਆਪਣੇ ਕੁਝ ਦੋਸਤਾਂ ਨੂੰ ਦੱਸ ਬੈਠਾ...।

## 'ਅਮਰੀਕਾ ਵਿਚ ਕੌਣ ਕੀ ਹੈ' ਵਾਸਤੇ

ਉਹਨਾਂ ਦੀ ਕਾਰਡ-ਸੂਚਿਕਾ ਦੇ ਉੱਤਰ।

ਹਰ ਅੱਖਰ ਵੱਖ ਵੱਖ ਉਚਾਰਿਆ ਜਾਂਦਾ ਹੈ ਜਿਵੇਂ ਕਿ ਲਿਖਿਆ ਹੋਇਆ ਹੈ, ਲੰਮੇਂ ਸਵੱਰਾਂ ਉੱਤੇ ਜ਼ੋਰ ਹੈ : **ਨਹਿਰੂ, ਜਵਾਹਰਲਾਲ** (ਜਵਾਹਰ ਅਤੇ ਲਾਲ ਅਸਲ ਵਿਚ ਦੋ ਨਾਂਅ ਹਨ, ਜਿਨ੍ਹਾਂ ਨੂੰ ਅਕਸਰ ਜੋੜ ਦਿਤਾ ਜਾਂਦਾ ਹੈ)।

ਇੰਗਲੈਂਡ ਵਿਚ ਸਕੂਲ ਅਤੇ ਕਾਲਜ ਦੀ ਵਿਦਿਆ ਪ੍ਰਾਪਤ ਕਰਨ ਪਿੱਛੋਂ, ਛੇ ਸਾਲ ਭਾਰਤ ਵਿਚ ਵਕੀਲ ਵਜੋਂ ਕੰਮ ਕਰਦਾ ਰਿਹਾ। ਮਿਸਿਜ਼ ਏਨੀ ਬੇਸੰਟ ਦੀ ਭਾਰਤ ਲਈ ਹੋਮ ਰੂਲ ਲਹਿਰ ਨਾਲ ਸੰਬੰਧਤ ਰਿਹਾ। ਫਿਰ 1920 ਵਿਚ ਮਿਸਟਰ ਗਾਂਧੀ ਦੀਆਂ ਨਾ-ਮਿਲਵਰਤਨ ਜਨਤਕ ਸਰਗਰਮੀਆਂ ਵਿਚ ਪੂਰਾ ਸਮਾਂ ਲਾਉਣ ਲੱਗਾ, ਖਾਸ ਕਰਕੇ ਜਿਨ੍ਹਾਂ ਦਾ ਸੰਬੰਧ ਇੰਡੀਅਨ ਨੈਸ਼ਨਲ ਕਾਂਗਰਸ ਦੀਆਂ ਰਾਜਸੀ ਸਰਗਰਮੀਆਂ ਅਤੇ ਭਾਰਤ ਦੀ ਸੁਤੰਤਰਤਾ ਲਹਿਰ ਨਾਲ ਸੀ। ਰਾਜਸੀ ਸਰਗਰਮੀਆਂ ਲਈ ਮੁੜ ਕੇ ਜੇਲ੍ਹ ਭੇਜਿਆ ਜਾਂਦਾ ਰਿਹਾ, 1921 ਤੋਂ 1935 ਤੱਕ ਸੱਤ ਵਾਰੀ ਸਜ਼ਾ ਭੁਗਤੀ, ਜਿਸਦੀ ਮੁੱਦਤ ਛੇ ਮਹੀਨੇ ਤੋਂ ਦੋ ਸਾਲ ਤੱਕ ਦੀ ਹੁੰਦੀ ਸੀ 1923 ਤੋਂ 1925 ਤੱਕ ਨੈਸ਼ਨਲ ਕਾਂਗਰਸ ਦਾ ਜਨਰਲ ਸਕੱਤਰ ਰਿਹਾ। 1929 ਵਿਚ ਭਾਰਤੀ ਟਰੇਡ ਯੂਨੀਅਨ ਕਾਂਗਰਸ ਦਾ ਪ੍ਰਧਾਨ ਬਣਿਆ। 1929 ਵਿਚ ਅਤੇ ਫਿਰ 1936 ਅਤੇ 1937 ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦਾ ਪ੍ਰਧਾਨ ਬਣਿਆ। ਪਿਛਲੇ ਸਤਰਾਂ ਸਾਲਾਂ ਤੋਂ ਕਾਂਗਰਸ ਦੀ ਸਰਵੁੱਚ ਕਾਰਜ-ਕਰਨੀ—ਵਰਕਿੰਗ ਕਮੇਟੀ ਦਾ ਲਗਾਤਾਰ ਮੈਂਬਰ ਚਲਾ ਆ ਰਿਹਾ ਹੈ। ਜਨਵਾਦੀ ਰਾਜ ਵਜੋਂ ਭਾਰਤ ਦੀ ਸਵੈਧੀਨਤਾ ਲਈ ਮੰਗ ਨਾਲ ਖਾਸ ਕਰਕੇ ਜੋੜਿਆ ਜਾਂਦਾ ਹੈ, ਅਤੇ ਭਾਰਤ ਦੇ ਸੰਬੰਧ ਵਿਚ ਕੌਮਾਂਤਰੀ ਮਸਲਿਆਂ ਉਤੇ ਜ਼ੋਰ ਦੇਂਦਾ ਹੈ। ਵਿਚਾਰ ਸੋਸ਼ਲਿਸਟ ਤਰ੍ਹਾਂ ਦੇ। ਆਖਰ ਆਜ਼ਾਦ ਰਾਜਾਂ ਦੀ ਸੰਸਾਰ ਫ਼ੇਡਰੇਸ਼ਨ ਕਾਇਮ ਹੋਣ ਉਤੇ ਵਿਸ਼ਵਾਸ ਰਖਦਾ ਹੈ। ਰਾਜਨੀਤਕ

---

1 ਮਈ, 1941 ਨੂੰ ਡੇਹਰਾਦੂਨ ਜੇਲ੍ਹ ਤੋਂ 'ਅਮਰੀਕਾ ਵਿਚ ਕੌਣ ਕੀ ਹੈ' ਲਈ ਲਿਖਿਆ; ਇੱਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 11 ਦੇ ਸਫ਼ਿਆਂ 584-85 ਤੋਂ ਲਿਆ ਗਿਆ ਹੈ।

ਤੌਰ ਉਤੇ ਅਤੇ ਸਭਿਆਚਾਰਕ ਤੌਰ ਉਤੇ ਚੀਨ ਅਤੇ ਭਾਰਤ ਵਿਚਕਾਰ ਵਧੇਰੇ ਡੂੰਘੇ ਸੰਬੰਧਾਂ ਦਾ ਅਤੇ ਇਹਨਾਂ ਦੋਹਾਂ ਦੇਸ਼ਾਂ ਵਿਚਲੇ ਪੁਰਾਤਨ ਸੰਬੰਧ ਮੁੜ-ਸੁਰਜੀਤ ਕਰਨ ਦਾ ਖਾਸ ਕਰਕੇ ਹਿਮਾਇਤੀ ਹੈ। ਜਾਪਾਨੀ, ਇਤਾਲਵੀ, ਅਤੇ ਜਨਮਨ ਹਮਲਿਆਂ ਦੀ, ਅਤੇ ਆਮ ਕਰਕੇ ਫਾਸ਼ਿਜ਼ਮ ਅਤੇ **ਨਾਜ਼ੀਵਾਦ ਦੀ ਨਿਖੇਧੀ** ਕਰਨ ਵਿਚ ਉੱਘਾ ਹਿੱਸਾ ਲਿਆ। ਘਰੇਲੂ ਜੰਗ ਦੇ ਦੌਰਾਨ ਗਣਰਾਜੀ ਸਪੇਨ ਨੂੰ ਸਹਾਇਤਾ ਭੇਜਣ ਦੀਆਂ ਕੌਮਾਂਤਰੀ ਕਾਰਵਾਈਆਂ ਵਿਚ ਸਹਿਯੋਗ ਦਿਤਾ ਅਤੇ ਭਾਰਤੀ ਮੈਡੀਕਲ ਮਿਸ਼ਨ ਚੀਨ ਭੇਜਣ ਦਾ ਪ੍ਰਬੰਧ ਕੀਤਾ।

ਜੂਨ 1938 ਵਿਚ ਬਾਰਸੇਲੋਨਾ ਗਿਆ, ਉਥੇ ਹਵਾਈ ਹਮਲੇ ਹੁੰਦੇ ਦੇਖੇ। 1938 ਦੀਆਂ ਗਰਮੀਆਂ ਵਿਚ ਸੂਦੇਤੇਨ ਸੰਕਟ ਵੇਲੇ ਚੈਕੋਸਲੋਵਾਕੀਆ ਗਿਆ। ਮਿਸਰ ਦੀ ਵਫ਼ਦ ਪਾਰਟੀ ਅਤੇ ਕੌਮਾਂਤਰੀ ਅਮਨ ਮੁਹਿੰਮ, ਫਾਸ਼ਿਸਟ-ਵਿਰੋਧੀ ਸਭਾ ਵਰਗੀਆਂ ਕੌਮਾਂਤਰੀ ਜਥੇਬੰਦੀਆਂ ਨਾਲ ਸੰਬੰਧ ਹਨ। ਅਗਸਤ-ਸਤੰਬਰ 1939 ਵਿਚ ਚੁੰਗਕਿੰਗ (ਚੀਨ) ਗਿਆ।

ਭਾਰਤ ਦੀਆਂ ਸਾਮੰਤੀ ਰਿਆਸਤਾਂ ਵਿਚਲੀਆਂ ਸੁਧਾਰਕ ਲਹਿਰਾਂ ਨਾਲ ਡੂੰਘਾ ਸੰਬੰਧ ਰਿਹਾ ਹੈ; ਭਾਰਤੀ ਰਿਆਸਤਾਂ ਦੇ ਪਰਜਾ ਮੰਡਲ ਦਾ 1939 ਤੋਂ ਪ੍ਰਧਾਨ।

## ਕੌਮੀ ਯੋਜਨਾ ਕਮੇਟੀ

ਕੁਝ ਰਾਜਸੀ ਤਕਰੀਰਾਂ ਲਈ 31 ਅਕਤੂਬਰ, 1940 ਨੂੰ ਗ੍ਰਿਫ਼ਤਾਰ ਅਤੇ ਚਾਰ ਸਾਲ ਲਈ ਕੈਦ ਬਾਮੁਸ਼ੱਕਤ ਦੀ ਸਜ਼ਾ। ਹੁਣ ਇਹ ਸਜ਼ਾ ਭੁਗਤ ਰਿਹਾ ਹੈ, ਜਿਹੜੀ ਉਸਦੀ ਅਠਵੀਂ ਕੈਦ ਦੀ ਸਜ਼ਾ ਹੈ —

ਕਿਤਾਬਾਂ :

ਸੋਵੀਅਤ ਰੂਸ — 1928

ਪਿਤਾ ਵਲੋਂ ਧੀ ਨੂੰ ਚਿੱਠੀਆਂ — 1929

ਸੰਸਾਰ ਇਤਿਹਾਸ ਦੀਆਂ ਝਲਕੀਆਂ — 1933

ਆਤਮਕਥਾ — 1936; ਅਮਰੀਕੀ ਐਡੀਸ਼ਨ ਸੁਤੰਤਰਤਾ ਵੱਲ, 1941

ਭਾਰਤ ਅਤੇ ਸੰਸਾਰ— 1936

ਭਾਰਤ ਵਿਚ ਅਠਾਰ੍ਹਾਂ ਮਹੀਨੇ — 1938

ਚੀਨ, ਸਪੇਨ ਅਤੇ ਜੰਗ — 1940

ਭਾਰਤ ਦੀ ਏਕਤਾ — 1941

ਅਤੇ ਅਣਗਿਣਤ ਲੇਖ ਆਦਿ।

ਪ੍ਰਾਪਤੀ : ਕਿ ਮੈਂ ਪਾਗ਼ਲ ਦੁਨੀਆ ਵਿਚ ਅਜੇ ਤੱਕ ਕਿਸੇ ਹੱਦ ਤੱਕ ਹੋਸ਼ੋ-ਹਵਾਸ ਕਾਇਮ ਰੱਖੇ ਹਨ।

ਵਿਆਹ ਦੀ ਤਾਰੀਖ : 6-2-1916

ਫੁਟਕਲ — ਸਿਆਸਤ ਨਾਪਸੰਦ ਹੈ. ਪਰ ਹਾਲਾਤ ਕਾਰਨ ਇਸ ਵਿਚ ਹਿਸਾ ਲੈਣ ਲਈ ਮਜਬੂਰ ਹੋਇਆ ਹਾਂ।

ਭਾਰਤ ਵਿਚ ਬਰਤਾਨਵੀ ਸਰਕਾਰ ਵਲੋਂ ਸਰਕਾਰੀ ਇਨਾਮ ਅਤੇ ਪੁਰਸਕਾਰ ਮਿਲ ਚੁੱਕੇ ਹਨ।

ਦੇਸ਼ ਭਗਤ ਇਹਨਾਂ ਨੂੰ ਪ੍ਰਵਾਨ ਨਹੀਂ ਕਰਦੇ।

ਜਵਾਹਰਲਾਲ ਨਹਿਰੂ

# ਜੀਵਨ ਦੀ ਫ਼ਿਲਾਸਫ਼ੀ

ਮੇਰੀ ਜੀਵਨ-ਫ਼ਿਲਾਸਫ਼ੀ ਕੀ ਸੀ ? ਮੈਨੂੰ ਨਹੀਂ ਸੀ ਪਤਾ। ਕੁਝ ਸਾਲ ਪਹਿਲਾਂ ਮੈਂ, ਹੋ ਸਕਦਾ ਹੈ, ਏਨਾ ਅਸਪਸ਼ਟ ਨਾ ਹੁੰਦਾ। ਉਦੋਂ ਮੇਰੀ ਸੋਚਣੀ ਅਤੇ ਨਿਸ਼ਾਨਿਆਂ ਬਾਰੇ ਇਕ ਨਿਸਚਿਤਤਾ ਮਿਲਦੀ ਸੀ ਜਿਹੜੀ ਉਸ ਤੋਂ ਮਗਰੋਂ ਲੋਪ ਹੋ ਗਈ ਹੈ। ਭਾਰਤ, ਚੀਨ, ਯੂਰਪ ਅਤੇ ਦੁਨੀਆਂ ਭਰ ਵਿਚ ਪਿਛਲੇ ਕੁਝ ਸਾਲਾਂ ਵਿਚਲੀਆਂ ਘਟਨਾਵਾਂ ਭੰਬਲਭੂਸੇ ਵਿਚ ਪਾਉਣ ਵਾਲੀਆਂ, ਪ੍ਰੇਸ਼ਾਨਕੁਨ ਅਤੇ ਤਕਲੀਫ਼ਦੇਹ ਹਨ ਅਤੇ ਭਵਿੱਖ ਧੁੰਦਲਾ ਅਤੇ ਸ਼ੱਕੀ ਹੈ, ਅਤੇ ਰੂਪਰੇਖਾ ਦੀ ਉਹ ਸਪੱਸ਼ਟਤਾ ਗੁਆ ਚੁੱਕਾ ਹੈ ਜਿਹੜੀ ਇਸ ਬਾਰੇ ਮੇਰੇ ਦਿਮਾਗ਼ ਵਿਚ ਕਦੀ ਹੁੰਦੀ ਸੀ।

ਬੁਨਿਆਦੀ ਮਸਲਿਆਂ ਬਾਰੇ ਇਹ ਸ਼ੰਕਾ ਅਤੇ ਮੁਸ਼ਕਲ ਫ਼ੌਰੀ ਕਾਰਜ ਦੇ ਸੰਬੰਧ ਵਿਚ ਮੇਰੇ ਰਾਹ ਵਿਚ ਨਹੀਂ ਸੀ ਆਉਂਦੀ, ਸਿਵਾਏ ਇਸ ਦੇ ਕਿ ਇਸ ਨੇ ਇਸ ਸਰਗਰਮੀ ਦੀ ਤਿੱਖੀ ਧਾਰ ਨੂੰ ਕਿਸੇ ਹੱਦ ਤੱਕ ਖੁੰਡਾ ਕਰ ਦਿਤਾ ਸੀ। ਹੁਣ ਮੈਂ ਹੋਰ ਉਸ ਤਰ੍ਹਾਂ ਕਾਰਜ ਨਹੀਂ ਸਾਂ ਕਰ ਸਕਦਾ ਜਿਸ ਤਰ੍ਹਾਂ ਆਪਣੇ ਜਵਾਨੀ ਦੇ ਦਿਨਾਂ ਵਿਚ ਕਰਦਾ ਸਾਂ, ਇਕ ਤੀਰ ਵਾਂਗ ਜਿਹੜਾ ਆਪਣੇ ਚੁਣੇ ਨਿਸ਼ਾਨੇ ਵੱਲ ਆਪਣੇ ਆਪ ਉੱਡ ਰਿਹਾ ਹੁੰਦਾ ਹੈ, ਨਿਸ਼ਾਨੇ ਤੋਂ ਸਿਵਾ ਹੋਰ ਕਿਸੇ ਚੀਜ਼ ਵੱਲ ਕੋਈ ਧਿਆਨ ਨਹੀਂ ਦੇਂਦਾ। ਫਿਰ ਵੀ ਮੈਂ ਕਾਰਜ ਕਰ ਰਿਹਾ ਸਾਂ, ਕਿਉਂਕਿ ਕਾਰਜ ਲਈ ਪ੍ਰੇਰਨਾ ਕਾਇਮ ਸੀ ਅਤੇ ਆਪਣੇ ਆਦਰਸ਼ਾਂ ਨਾਲ ਉਸ ਕਾਰਜ ਦੀ ਅਸਲ ਜਾਂ ਕਾਲਪਨਿਕ ਅਨੁਸਾਰਤਾ ਵੀ ਕਾਇਮ ਸੀ। ਪਰ ਸਿਆਸਤ ਲਈ, ਜਿਵੇਂ ਕਿ ਮੈਂ ਇਹ ਵੇਖ ਰਿਹਾ ਸਾਂ, ਵਧਦੀ ਨਾਪਸੰਦੀ ਮੇਰੇ ਉਤੇ ਛਾਈ ਜਾ ਰਹੀ ਸੀ ਅਤੇ ਹੌਲੀ ਹੌਲੀ ਜ਼ਿੰਦਗੀ ਵੱਲ ਮੇਰਾ ਸਾਰਾ ਵਤੀਰਾ ਬਦਲ ਰਿਹਾ ਲਗਦਾ ਸੀ।

ਕੱਲ੍ਹ ਦੇ ਆਦਰਸ਼ ਅਤੇ ਟੀਚੇ ਅਜੇ ਵੀ ਅੱਜ ਦੇ ਆਦਰਸ਼ ਬਣੇ ਹੋਏ ਸਨ, ਉਹਨਾਂ ਦੀ ਕੁਝ ਕੁ ਚਮਕ ਮਾਂਦ ਪੈ ਚੁੱਕੀ ਸੀ ਅਤੇ ਉਦੋਂ ਵੀ ਜਦੋਂ ਕਿ ਬੰਦਾ ਉਹਨਾਂ ਵੱਲ ਵਧਦਾ ਲਗਦਾ ਸੀ, ਉਹ ਆਪਣੀ ਚਮਕ ਭਰੀ ਸੁੰਦਰਤਾ ਗੁਆ ਰਹੇ ਸਨ,

---

**ਭਾਰਤ ਦੀ ਖੋਜ** ਵਿਚੋਂ, ਸਫ਼ੇ 25-34

ਜਿਹੜੀ ਦਿਲ ਨੂੰ ਨਿੱਘ ਦੇਂਦੀ ਅਤੇ ਸਰੀਰ ਵਿਚ ਜੋਸ਼ ਭਰਦੀ ਸੀ। ਬੁਰਾਈ ਦੀ ਅਕਸਰ ਹੀ ਜਿੱਤ ਹੁੰਦੀ ਸੀ, ਪਰ ਜਿਹੜੀ ਚੀਜ਼ ਉਸ ਤੋਂ ਵੀ ਕਿਤੇ ਜ਼ਿਆਦਾ ਮਾੜੀ ਸੀ, ਉਹ ਸੀ ਉਸ ਚੀਜ਼ ਦਾ ਖਰ੍ਹਵਾ ਅਤੇ ਬਦਸੂਰਤ ਹੋ ਜਾਣਾ, ਜਿਹੜੀ ਅਜੇ ਕੱਲ੍ਹ ਏਨੀ ਠੀਕ ਲਗਦੀ ਹੁੰਦੀ ਸੀ। ਕੀ ਮਨੁੱਖਾ ਫ਼ਿਤਰਤ ਏਨੀ ਬੁਨਿਆਦੀ ਤੌਰ ਉਤੇ ਮਾੜੀ ਹੈ ਕਿ ਕਸ਼ਟਾਂ ਅਤੇ ਬਦਕਿਸਮਤੀ ਰਾਹੀਂ ਸਿਖਲਾਈ ਦੇ ਕਈ ਯੁਗ ਲੱਗਣਗੇ, ਇਸ ਤੋਂ ਪਹਿਲਾਂ ਕਿ ਇਹ ਸੰਤੋਸ਼ਜਨਕ ਹੱਦ ਤੱਕ ਠੀਕ ਵਿਹਾਰ ਕਰ ਸਕੇ ਅਤੇ ਮਨੁੱਖ ਨੂੰ ਸ਼ਹਿਵਤ ਅਤੇ ਹਿੰਸਾ ਵਾਲੇ ਉਸ ਜੀਵ ਤੋਂ ਉੱਚਾ ਚੁੱਕ ਸੱਕੇ ਜਿਸ ਤਰ੍ਹਾਂ ਦਾ ਕਿ ਉਹ ਇਸ ਵੇਲੇ ਸੀ? ਅਤੇ, ਏਨੇ ਚਿਰ ਵਿਚ, ਇਸ ਵੇਲੇ ਜਾਂ ਨਿਕਟ ਭਵਿੱਖ ਵਿਚ ਇਸ ਨੂੰ ਮੁੱਢੋਂ ਹੀ ਬਦਲਣ ਦਾ ਹਰ ਯਤਨ ਲਾਜ਼ਮੀ ਤੌਰ ਉਤੇ ਅਸਫ਼ਲ ਹੀ ਰਹੇਗਾ?

ਟੀਚੇ ਅਤੇ ਸਾਧਨ: ਕੀ ਇਹ ਇਕ ਦੂਜੇ ਨਾਲ ਕਰਮ-ਪ੍ਰਤਿਕਰਮ ਵਿਚ ਆਉਂਦੇ ਹੋਏ ਅਨਿੱਖੜ ਤਰ੍ਹਾਂ ਨਾਲ ਬੱਝੇ ਹੋਏ ਹਨ, ਗਲਤ ਸਾਧਨ ਸਾਹਮਣੇ ਰੱਖੇ ਟੀਚੇ ਵਿਚ ਵਿਗਾੜ ਪੈਦਾ ਕਰ ਦੇਂਦੇ ਹਨ, ਸਗੋਂ ਕਦੀ ਕਦੀ ਇਸ ਨੂੰ ਤਬਾਹ ਵੀ ਕਰ ਦੇਂਦੇ ਹਨ? ਪਰ ਠੀਕ ਸਾਧਨ, ਹੋ ਸਕਦਾ ਹੈ, ਕਮਜ਼ੋਰ ਅਤੇ ਖ਼ੁਦਗ਼ਰਜ਼ ਮਨੁੱਖਾ ਫ਼ਿਤਰਤ ਦੀ ਸਮਰੱਥਾ ਤੋਂ ਬਾਹਰ ਦੀ ਗੱਲ ਹੋਵੇ।

ਫਿਰ ਕੀਤਾ ਕੀ ਜਾਏ? ਕਾਰਜ ਨਾ ਕਰਨਾ ਅਸਫ਼ਲਤਾ ਨੂੰ ਪੂਰੀ ਤਰ੍ਹਾਂ ਮੰਨਣਾ ਅਤੇ ਬੁਰਾਈ ਅੱਗੇ ਗੋਡੇ ਟੇਕਣਾ ਹੈ; ਕਾਰਜ ਕਰਨ ਦਾ ਮਤਲਬ ਅਕਸਰ ਹੀ ਉਸ ਬੁਰਾਈ ਦੇ ਕਿਸੇ ਨਾ ਕਿਸੇ ਰੂਪ ਨੂੰ ਸਵੀਕਾਰ ਕਰਨਾ ਹੈ, ਸਮੇਤ ਉਹਨਾਂ ਸਾਰੇ ਅਣਸੁਖਾਵੇਂ ਸਿੱਟਿਆਂ ਦੇ ਜਿਹੜੇ ਇਹੋ ਜਿਹੇ ਸਵੀਕਾਰਨ ਤੋਂ ਨਿਕਲਦੇ ਹਨ।

ਜ਼ਿੰਦਗੀ ਦੇ ਮਸਲਿਆਂ ਵੱਲ ਮੇਰੀ ਮੁੱਢਲੀ ਪਹੁੰਚ ਕਿਸੇ ਹੱਦ ਤੱਕ ਵਿਗਿਆਨਕ ਹੁੰਦੀ ਸੀ, ਜਿਸ ਵਿਚ ਉਨ੍ਹੀਵੀਂ ਅਤੇ ਮੁਢਲੀ ਵੀਹਵੀਂ ਸਦੀ ਦੇ ਵਿਗਿਆਨ ਦੇ ਸਰਲ ਜਿਹੇ ਆਸ਼ਾਵਾਦ ਵਰਗਾ ਕੁਝ ਮਿਲਿਆ ਹੁੰਦਾ ਸੀ। ਸੁਰੱਖਿਅਤ ਅਤੇ ਆਰਾਮਦੇਹ ਜ਼ਿੰਦਗੀ ਅਤੇ ਮੇਰੇ ਅੰਦਰਲਾ ਸਵੈ-ਵਿਸ਼ਵਾਸ ਆਸ਼ਾਵਾਦ ਦੀ ਇਸ ਭਾਵਨਾ ਵਿਚ ਵਾਧਾ ਕਰਦੇ ਸਨ। ਇਕ ਤਰ੍ਹਾਂ ਦਾ ਅਸਪੱਸ਼ਟ ਜਿਹਾ ਮਾਨਵਵਾਦ ਮੈਨੂੰ ਚੰਗਾ ਲਗਦਾ ਸੀ।

ਧਰਮ, ਜਿਵੇਂ ਕਿ ਮੈਂ ਇਸ ਨੂੰ ਅਮਲ ਵਿਚ ਲਿਆਂਦਾ ਜਾਂਦਾ ਅਤੇ ਸੋਚਣ-ਸਮਝਣ ਵਾਲੇ ਦਿਮਾਗ਼ਾਂ ਵੱਲੋਂ ਵੀ ਪ੍ਰਵਾਨ ਕੀਤਾ ਜਾਂਦਾ ਦੇਖਦਾ ਸਾ, ਭਾਵੇਂ ਇਹ ਹਿੰਦੂ ਮੱਤ ਹੁੰਦਾ ਸੀ, ਭਾਵੇਂ ਇਸਲਾਮ, ਭਾਵੇਂ ਬੁੱਧ ਮੱਤ ਅਤੇ ਭਾਵੇਂ ਈਸਾਈ ਮੱਤ, ਮੈਨੂੰ ਖਿੱਚ ਨਹੀਂ ਸੀ ਪਾਉਂਦਾ। ਇਹ ਵਹਿਮਾਂ-ਭਰਮਾਂ ਵਾਲੀਆਂ ਰੀਤਾਂ ਅਤੇ ਕੱਟੜ ਵਿਸ਼ਵਾਸਾਂ ਨਾਲ ਡੂੰਘੀ ਤਰ੍ਹਾਂ ਜੁੜਿਆ ਲੱਗਦਾ ਹੁੰਦਾ ਸੀ, ਅਤੇ ਇਸ ਦੇ ਪਿੱਛੇ

ਜ਼ਿੰਦਗੀ ਦੇ ਮਸਲਿਆਂ ਵੱਲ ਪਹੁੰਚ ਦਾ ਇਕ ਢੰਗ ਮੌਜੂਦ ਹੁੰਦਾ ਸੀ ਜਿਹੜਾ ਯਕੀਨਨ ਵਿਗਿਆਨ ਵਾਲਾ ਨਹੀਂ ਸੀ। ਇਸ ਵਿਚ ਕੁਝ ਜਾਦੂ ਦਾ ਅੰਸ਼, ਆਲੋਚਨਾ-ਰਹਿਤ ਅੰਧ-ਵਿਸ਼ਵਾਸ, ਪਰਾ-ਪ੍ਰਕਿਰਤਕ ਉੱਤੇ ਭਰੋਸਾ ਪਾਇਆ ਜਾਂਦਾ ਸੀ।

ਫਿਰ ਵੀ ਇਹ ਪ੍ਰਤੱਖ ਸੀ ਕਿ ਧਰਮ ਨੇ ਮਨੁੱਖਾ ਫ਼ਿਤਰਤ ਦੀ ਡੂੰਘੀ ਤਰ੍ਹਾਂ ਮਹਿਸੂਸ ਕੀਤੀ ਜਾਂਦੀ ਕੋਈ ਲੋੜ ਪੂਰੀ ਕੀਤੀ ਹੈ ਅਤੇ ਦੁਨੀਆਂ ਭਰ ਵਿਚਲੇ ਲੋਕਾਂ ਦੀ ਵਿਸ਼ਾਲ ਬਹੁਗਿਣਤੀ ਕਿਸੇ ਨਾ ਕਿਸੇ ਤਰ੍ਹਾਂ ਦੇ ਧਾਰਮਿਕ ਵਿਸ਼ਵਾਸ ਤੋਂ ਬਿਨਾਂ ਗੁਜ਼ਾਰਾ ਨਹੀਂ ਸੀ ਕਰ ਸਕਦੀ। ਇਸ ਨੇ ਕਈ ਖ਼ੂਬਸੂਰਤ ਕਿਸਮ ਦੇ ਵੀ, ਅਤੇ ਕਈ ਤੁਅੱਸਬੀ, ਤੰਗ-ਨਜ਼ਰ, ਘੋਰ ਜ਼ਾਲਮ ਔਰਤਾਂ ਮਰਦ ਪੈਦਾ ਕੀਤੇ ਹਨ। ਇਸ ਨੇ ਮਨੁੱਖਾ ਜ਼ਿੰਦਗੀ ਨੂੰ ਇਕ ਕਦਰ-ਪ੍ਰਣਾਲੀ ਦਿੱਤੀ ਹੈ. ਅਤੇ ਇਹਨਾਂ ਕਦਰਾਂ ਵਿਚੋਂ ਕੁਝ ਅੱਜ ਭਾਵੇਂ ਵਿਅਰਥ ਹੋ ਗਈਆਂ ਹਨ, ਜਾਂ ਸਗੋਂ ਹਾਨੀਕਾਰਕ ਵੀ ਹਨ, ਪਰ ਬਾਕੀ ਦੀਆਂ ਅਜੇ ਵੀ ਇਖਲਾਕ ਅਤੇ ਨੈਤਿਕਤਾ ਦੀ ਬੁਨਿਆਦ ਬਣੀਆਂ ਹੋਈਆਂ ਹਨ।...

ਜ਼ਿੰਦਗੀ ਦੇ ਮੰਤਵ ਬਾਰੇ ਵਿਗਿਆਨ ਸਾਨੂੰ ਬਹੁਤਾ ਕੁਝ ਨਹੀਂ ਦੱਸਦਾ, ਜਾਂ ਇੰਝ ਸਮਝ ਲਵੋ, ਕਿ ਕੁਝ ਵੀ ਨਹੀਂ ਦੱਸਦਾ। ਹੁਣ ਇਹ ਆਪਣੀਆਂ ਹੱਦਾਂ ਵਿਸ਼ਾਲ ਬਣਾ ਰਿਹਾ ਹੈ ਅਤੇ ਹੋ ਸਕਦਾ ਹੈ ਕਿ ਨਿਕਟ-ਭਵਿੱਖ ਵਿਚ ਹੀ ਇਹ ਅਖਾਉਤੀ ਅਣਦਿਸਦੇ ਸੰਸਾਰ ਉਤੇ ਧਾਵਾ ਬੋਲ ਦੇਵੇ ਅਤੇ ਜ਼ਿੰਦਗੀ ਦੇ ਇਸ ਮੰਤਵ ਨੂੰ ਇਸ ਦੇ ਵਿਸ਼ਾਲ ਤੋਂ ਵਿਸ਼ਾਲ ਅਰਥਾਂ ਵਿਚ ਸਮਝਣ ਵਿਚ ਸਾਡੀ ਸਹਾਇਤਾ ਕਰੇ, ਜਾਂ ਘੱਟੋ-ਘੱਟ ਸਾਨੂੰ ਕੁਝ ਝਲਕੀਆਂ ਪੇਸ਼ ਕਰੇ ਜਿਹੜੀਆਂ ਮਨੁੱਖਾ ਹੋਂਦ ਦੇ ਮਸਲੇ ਉਤੇ ਚਾਨਣ ਪਾਉਂਦੀਆਂ ਹੋਣ। ਵਿਗਿਆਨ ਅਤੇ ਧਰਮ ਵਿਚਲਾ ਪੁਰਾਣਾ ਵਿਵਾਦ ਨਵਾਂ ਰੂਪ ਲੈ ਲੈਂਦਾ ਹੈ — ਭਾਵਕ ਅਤੇ ਧਾਰਮਿਕ ਅਨੁਭਵਾਂ ਉਤੇ ਵਿਗਿਆਨਕ ਢੰਗ ਨੂੰ ਲਾਗੂ ਕਰਨਾ।

ਧਰਮ ਰਹੱਸਵਾਦ, ਅਧਿਆਤਮਵਾਦ ਅਤੇ ਫ਼ਿਲਾਸਫ਼ੀ ਨਾਲ ਇਕਮਿਕ ਹੋ ਜਾਂਦਾ ਹੈ। ਮਹਾਨ ਰਹੱਸਵਾਦੀ, ਆਕਰਸ਼ਕ ਵਿਅਕਤੀ ਹੋਏ ਹਨ ਜਿਨ੍ਹਾਂ ਨੂੰ ਇਹ ਕਹਿ ਕੇ ਸੌਖੀ ਤਰ੍ਹਾਂ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ ਕਿ ਉਹ ਆਪਣੀਆਂ ਭ੍ਰਾਂਤੀਆਂ ਵਿਚ ਫਸੇ ਹੋਏ ਮੂਰਖ ਸਨ। ਫਿਰ ਵੀ ਰਹੱਸਵਾਦ (ਸ਼ਬਦ ਦੇ ਤੰਗ ਅਰਥਾਂ ਵਿਚ) ਮੈਨੂੰ ਖਿਝ ਚੜ੍ਹਾਉਂਦਾ ਹੈ; ਇਹ ਧੁੰਦਲਾ ਅਤੇ ਪਿਲਪਿਲਾ ਅਤੇ ਢਿੱਲਮ-ਢਿੱਲਾ ਲਗਦਾ ਹੈ, ਦਿਮਾਗ ਦਾ ਕੋਈ ਬੱਝਵਾਂ ਅਨੁਸ਼ਾਸਣ ਨਹੀਂ ਸਗੋਂ ਦਿਮਾਗ਼ੀ ਸਮਰੱਥਾਵਾਂ ਦਾ ਹਥਿਆਰ ਸੁੱਟ ਦੇਣਾ ਲਗਦਾ ਹੈ, ਅਤੇ ਭਾਵਕ ਤਜਰਬੇ ਦੇ ਸਮੁੰਦਰ ਵਿਚ ਜਿਉਣਾ ਲਗਦਾ ਹੈ। ਹੋ ਸਕਦਾ ਹੈ ਕਿ ਇਹ ਅਨੁਭਵ ਕਦੀ ਕਦੀ ਅੰਦਰੂਨੀ ਅਤੇ ਘੱਟ ਪ੍ਰਤੱਖ ਅਮਲਾਂ ਬਾਰੇ ਕਿਸੇ ਅੰਤਰ-ਦ੍ਰਿਸ਼ਟੀ ਵੱਲ ਲੈ ਜਾਏ, ਪਰ ਇਹ ਵੀ ਹੋ ਸਕਦਾ ਹੈ ਕਿ ਇਹ ਆਤਮ-ਭ੍ਰਾਂਤੀ ਵੱਲ ਲੈ ਜਾਏ...

ਕੋਈ ਅਸਪੱਸ਼ਟ ਜਾਂ ਵਧੇਰੇ ਨਿਸਚਿਤ ਫ਼ਿਲਾਸਫ਼ੀ ਸਾਡੇ ਸਾਰਿਆਂ ਕੋਲ ਹੁੰਦੀ ਹੈ, ਭਾਵੇਂ ਕਿ ਸਾਡੇ ਵਿਚੋਂ ਬਹੁਤੇ ਲੋਕ ਬਿਨਾਂ ਸੋਚੇ ਸਮਝੇ ਉਸ ਆਮ ਵਤੀਰੇ ਨੂੰ ਪ੍ਰਵਾਨ ਕਰ ਲੈਂਦੇ ਹਨ, ਜਿਹੜਾ ਸਾਡੀ ਪੀੜ੍ਹੀ ਅਤੇ ਮਾਹੌਲ ਦਾ ਖਾਸਾ ਹੁੰਦਾ ਹੈ। ਸਾਡੇ ਵਿਚੋਂ ਬਹੁਤੇ ਲੋਕ ਜਿਸ ਧਰਮ ਵਿਚ ਪਲੇ ਹੁੰਦੇ ਹਨ, ਉਸ ਦੇ ਇਕ ਅੰਗ ਵਜੋਂ ਖਾਸ ਰਹੱਸਵਾਦੀ ਸੰਕਲਪ ਵੀ ਪ੍ਰਵਾਨ ਕਰ ਲੈਂਦੇ ਹਨ। ਅਧਿਆਤਮਵਾਦ ਮੈਨੂੰ ਖਿੱਚ ਨਹੀਂ ਪਾ ਸਕਿਆ; ਅਸਲ ਵਿਚ, ਅਸਪੱਸ਼ਟ ਚਿੰਤਨ ਪ੍ਰਤਿ ਮੇਰੀ ਇਕ ਤਰ੍ਹਾਂ ਨਾਲ ਅਰੁਚੀ ਰਹੀ ਹੈ। ਫਿਰ ਵੀ ਅਤੀਤ-ਕਾਲੀ ਜਾਂ ਆਧੁਨਿਕ ਚਿੰਤਕਾਂ ਦੇ ਅਧਿਆਤਮਵਾਦੀ ਅਤੇ ਦਾਰਸ਼ਨਿਕ ਚਿੰਤਨ ਦੀਆਂ ਬੱਝਵੀਆਂ ਲੀਹਾਂ ਉਤੇ ਚੱਲਣ ਦੀ ਕੋਸ਼ਿਸ਼ ਕਰਨ ਵਿਚ ਮੈਨੂੰ ਕਦੀ ਕਦੀ ਖਾਸ ਤਰ੍ਹਾਂ ਦੀ ਬੌਧਕ ਖਿੱਚ ਮਹਿਸੂਸ ਹੁੰਦੀ ਰਹੀ ਹੈ। ਪਰ ਉੱਥੇ ਮੈਂ ਸੌਖਾ ਕਦੀ ਵੀ ਮਹਿਸੂਸ ਨਹੀਂ ਕੀਤਾ ਅਤੇ ਉਹਨਾਂ ਦੇ ਜਾਦੂ ਤੋਂ ਛੁਟਕਾਰਾ ਪਾ ਕੇ ਰਾਹਤ ਜਿਹੀ ਮਹਿਸੂਸ ਕਰਦਾ ਰਿਹਾ ਹਾਂ।

ਤੱਤ ਰੂਪ ਵਿਚ ਮੈਂ ਇਸ ਸੰਸਾਰ ਵਿਚ, ਇਸ ਜੀਵਨ ਵਿਚ ਦਿਲਚਸਪੀ ਰੱਖਦਾ ਹਾਂ, ਨਾ ਕਿ ਕਿਸੇ ਹੋਰ ਸੰਸਾਰ ਵਿਚ ਜਾਂ ਅਗਲੇ ਜੀਵਨ ਵਿਚ। ਆਤਮਾ ਵਰਗੀ ਕੋਈ ਚੀਜ਼ ਹੈ ਜਾਂ ਨਹੀਂ, ਮੌਤ ਪਿਛੋਂ ਕੋਈ ਜੀਵਨ ਹੈ ਜਾਂ ਨਹੀਂ, ਮੈਨੂੰ ਨਹੀਂ ਪਤਾ ਤੇ ਇਹ ਸਵਾਲ ਭਾਵੇਂ ਮਹੱਤਵਪੂਰਨ ਹੀ ਹੋਣ, ਇਹ ਮੈਨੂੰ ਜ਼ਰਾ ਨਹੀਂ ਦੁਖੀ ਕਰਦੇ। ਜਿਸ ਮਾਹੌਲ ਵਿਚ ਪਲਿਆ ਅਤੇ ਵੱਡਾ ਹੋਇਆ ਹਾਂ, ਉਹ ਆਤਮਾ ਨੂੰ ਅਤੇ ਅਗਲੇ ਜੀਵਨ ਨੂੰ, ਕਾਰਨ ਅਤੇ ਅਸਰ ਦੇ **ਕਰਮ** ਦੇ ਸਿਧਾਂਤ ਨੂੰ, ਅਤੇ ਆਵਾਗਵਣ ਨੂੰ ਮੰਨ ਕੇ ਹੀ ਚੱਲਦਾ ਹੈ। ਮੇਰੇ ਉਤੇ ਇਸਦਾ ਪ੍ਰਭਾਵ ਪਿਆ ਹੈ ਇਸ ਲਈ, ਇੱਕ ਤਰ੍ਹਾਂ ਨਾਲ, ਮੈਂ ਇਹਨਾਂ ਮਿਥਣਾਂ ਨੂੰ ਚੰਗੀ ਭਾਵਨਾ ਨਾਲ ਲੈਂਦਾ ਹਾਂ।...

ਪਰ ਮੈਂ ਇਹਨਾਂ ਜਾਂ ਦੂਜੇ ਸਿਧਾਂਤਾਂ ਅਤੇ ਮਿਥਣਾਂ ਵਿਚੋਂ ਕਿਸੇ ਵਿਚ ਵੀ ਇੰਝ ਵਿਸ਼ਵਾਸ ਨਹੀਂ ਕਰਦਾ, ਜਿਵੇਂ ਕਿ ਇਹ ਧਾਰਮਿਕ ਵਿਸ਼ਵਾਸ ਦਾ ਮਾਮਲਾ ਹੋਵੇ। ਇਹ ਤਾਂ ਬੱਸ ਕਿਸੇ ਅਗਿਆਤ ਖੰਡ ਵਿਚ ਬੌਧਕ ਕਿਆਸ-ਆਰਾਈਆਂ ਹਨ, ਜਿਨ੍ਹਾਂ ਬਾਰੇ ਸਾਨੂੰ ਕੁਝ ਨਹੀਂ ਪਤਾ। ਇਹ ਮੇਰੀ ਜ਼ਿੰਦਗੀ ਨੂੰ ਪ੍ਰਭਾਵਿਤ ਨਹੀਂ ਕਰਦੇ, ਅਤੇ ਮਗਰੋਂ ਜਾ ਕੇ ਇਹ ਠੀਕ ਸਾਬਤ ਹੁੰਦੀਆ ਹਨ ਜਾਂ ਗ਼ਲਤ, ਮੈਨੂੰ ਇਸਦਾ ਕੋਈ ਫ਼ਰਕ ਨਹੀਂ ਪੈਣ ਲੱਗਾ।

ਆਪਣੀਆਂ ਸਾਰੀਆਂ ਚੌਕੀਆਂ, ਅਤੇ ਪ੍ਰੇਮ-ਆਤਮਾਵਾਂ ਦੇ ਆਪਣੇ ਅਖਾਉਤੀ ਪ੍ਰਗਟਾਵਾਂ ਆਦਿ ਦੇ ਨਾਲ ਪ੍ਰੇਤਵਾਦ ਮੈਨੂੰ ਹਮੇਸ਼ਾ ਹੀ ਕਾਫ਼ੀ ਬੇਹੂਦਾ ਅਤੇ ਮਾਨਸਿਕ ਵਰਤਾਰਿਆਂ ਦੀ ਅਗਲੇ ਜੀਵਨ ਦੇ ਰਹੱਸਾਂ ਦੀ ਖੋਜ ਦਾ ਬੇਤੁਕਾਂ ਤਰੀਕਾ ਲੱਗਾ ਹੈ। ਆਮ ਕਰ ਕੇ ਇਹ ਹੋਰ ਵੀ ਭੈੜਾ ਕੁਝ ਹੁੰਦਾ ਹੈ, ਅਤੇ ਅਤਿ ਦੇ ਸਿੱਧਧ ਕੁਝ ਲੋਕਾਂ ਦੇ ਜਜ਼ਬਿਆਂ ਤੋਂ ਲਾਭ ਉਠਾਉਣਾ ਹੁੰਦਾ ਹੈ, ਜਿਹੜੇ ਮਾਨਸਿਕ ਪ੍ਰੇਸ਼ਾਨੀ ਤੋਂ ਆਰਾਮ ਜਾਂ

ਛੁਟਕਾਰਾ ਚਾਹੁੰਦੇ ਹਨ। ਮੈਂ ਇਸ ਸੰਭਾਵਨਾ ਤੋਂ ਇਨਕਾਰ ਨਹੀਂ ਕਰਦਾ ਕਿ ਇਹਨਾਂ ਮਾਨਸਿਕ ਵਰਤਾਰਿਆਂ ਵਿਚੋਂ ਕੁਝ ਦਾ ਆਧਾਰ ਸੱਚ ਉਪਰ ਹੁੰਦਾ ਹੈ, ਪਰ ਇਹ ਪਹੁੰਚ ਮੈਨੂੰ ਪੂਰੀ ਤਰ੍ਹਾਂ ਗ਼ਲਤ ਲਗਦੀ ਹੈ, ਅਤੇ ਭੋਰਿਆਂ ਤੋਂ ਅਤੇ ਗਵਾਹੀ ਦੇ ਬੇਮੇਲ ਜਿਹੇ ਟੋਟਿਆਂ ਤੋਂ ਸਿੱਟੇ ਕੱਢਣਾ ਮੈਨੂੰ ਅਣਉਚਿਤ ਲਗਦਾ ਹੈ।

ਅਕਸਰ ਹੀ, ਜਿਉਂ ਜਿਉਂ ਮੈਂ ਇਸ ਦੁਨੀਆਂ ਵੱਲ ਦੇਖਦਾ ਹਾਂ, ਤਾਂ ਮੈਨੂੰ ਰਹੱਸਾਂ ਦਾ, ਅਗਿਆਤ ਡੂੰਘਾਈਆਂ ਦਾ ਅਹਿਸਾਸ ਜਿਹਾ ਹੁੰਦਾ ਹੈ। ਮੇਰੇ ਅੰਦਰ ਇਕ ਇੱਛਾ ਪੈਦਾ ਹੁੰਦੀ ਹੈ ਕਿ ਜਿੱਥੋਂ ਤੱਕ ਮੇਰੀ ਸਮਰੱਥਾ ਹੈ' ਮੈਂ ਇਸਨੂੰ ਸਮਝਾਂ : ਇਸ ਨਾਲ ਇਕਸੁਰ ਹੋਣ ਲਈ ਅਤੇ ਇਸਦਾ ਇਸਦੀ ਪੂਰਨਤਾ ਵਿਚ ਅਨੁਭਵ ਕਰਨ ਲਈ। ਪਰ ਇਹ ਸੋਝੀ ਪ੍ਰਾਪਤ ਕਰਨ ਦਾ ਤਰੀਕਾ ਮੈਨੂੰ ਤੱਤ ਰੂਪ ਵਿਚ ਵਿਗਿਆਨ ਦਾ ਤਰੀਕਾ ਲੱਗਦਾ ਹੈ, ਵਸਤੂਪਰਕ ਪਹੁੰਚ ਦਾ ਤਰੀਕਾ ਲੱਗਦਾ ਹੈ, ਭਾਵੇਂ ਕਿ ਮੈਂ ਜਾਣਦਾ ਹਾਂ ਕਿ ਸੱਚੀ ਵਸਤੂਪਰਕਤਾ ਵਰਗੀ ਕੋਈ ਚੀਜ਼ ਨਹੀਂ ਹੋ ਸਕਦੀ। ਜੇ ਆਤਮਪਰਕ ਅੰਸ਼ ਤੋਂ ਬਚਿਆ ਨਹੀਂ ਜਾ ਸਕਦਾ ਅਤੇ ਇਹ ਅਟੱਲ ਹੈ, ਤਾਂ ਜਿੱਥੋਂ ਤੱਕ ਸੰਭਵ ਹੋ ਸਕੇ ਇਸਨੂੰ ਵਿਗਿਆਨਕ ਢੰਗ ਦੇ ਨਾਲ ਸੋਧਿਆ ਜਾਣਾ ਚਾਹੀਦਾ ਹੈ।

ਰਹੱਸ ਹੈ ਕੀ, ਮੈਨੂੰ ਨਹੀਂ ਪਤਾ। ਮੈਂ ਇਸਨੂੰ ਪਰਮਾਤਮਾ ਦਾ ਨਾਂ ਨਹੀਂ ਦੇਂਦਾ ਕਿਉਂਕਿ ਪਰਮਾਤਮਾ ਦੇ ਅਰਥਾਂ ਵਿਚ ਬੜਾ ਕੁਝ ਸ਼ਾਮਲ ਹੋ ਗਿਆ ਹੈ ਜਿਸ ਵਿਚ ਮੈਂ ਵਿਸ਼ਵਾਸ ਨਹੀਂ ਕਰਦਾ। ਮੈਂ ਕਿਸੇ ਦੇਵਤੇ ਜਾਂ ਕਿਸੇ ਅਗਿਆਤ ਸਰਵੁੱਚ ਸ਼ਕਤੀ ਨੂੰ ਮਨੁੱਖੀ ਵਜੂਦ ਵਜੋਂ ਖਿਆਲ ਕਰਨ ਤੋਂ ਆਪਣੇ ਆਪ ਨੂੰ ਅਸਮਰੱਥ ਦੇਖਦਾ ਹਾਂ, ਅਤੇ ਇਹ ਤੱਥ ਮੇਰੇ ਲਈ ਹੈਰਾਨੀ ਦਾ ਨਿਰੰਤਰ ਸੋਮਾ ਹੈ ਕਿ ਕਈ ਲੋਕ ਇੰਝ ਖਿਆਲ ਕਰਦੇ ਹਨ। ਜ਼ਾਤੀ ਰੱਬ ਦਾ ਕੋਈ ਵੀ ਵਿਚਾਰ ਮੈਨੂੰ ਬੜਾ ਅਜੀਬ ਲਗਦਾ ਹੈ। ਬੌਧਕ ਤੌਰ ਉਤੇ ਮੈਂ ਕਿਸੇ ਹੱਦ ਤੱਕ ਇਕਤੱਤਵਾਦ ਦੇ ਸੰਕਲਪ ਨੂੰ ਸਮਝ ਸਕਦਾ ਹਾਂ, ਅਤੇ ਮੈਂ ਵੇਦਾਂਤ ਦੀ ਅਦਵੈਤ ਫ਼ਿਲਾਸਫ਼ੀ ਵੱਲ ਖਿੱਚਿਆ ਵੀ ਗਿਆ ਹਾਂ, ਭਾਵੇਂ ਮੈਂ ਇਸਨੂੰ ਇਸਦੀ ਸਾਰੀ ਡੂੰਘਾਈ ਅਤੇ ਜਟਿਲਤਾ ਵਿਚ ਸਮਝਣ ਦਾ ਦਾਅਵਾ ਨਹੀਂ ਕਰਦਾ ਅਤੇ ਮੈਂ ਸਮਝਦਾ ਹਾਂ ਕਿ ਇਹੋ ਜਿਹੇ ਮਾਮਲਿਆਂ ਦੀ ਸਿਰਫ਼ ਬੌਧਕ ਸੂਝ ਬੰਦੇ ਨੂੰ ਬਹੁਤਾ ਅੱਗੇ ਨਹੀਂ ਲਿਆਂਦੀ। ਇਸਦੇ ਨਾਲ ਹੀ ਵੇਦਾਂਤ, ਅਤੇ ਇਹੋ ਜਿਹੀਆਂ ਹੋਰ ਪਹੁੰਚਾਂ, ਆਪਣੇ ਅਸਪੱਸ਼ਟ ਅਨੰਤਤਾ ਵਿਚ ਆਕਾਰਹੀਣ ਧਾਵਿਆ ਨਾਲ ਮੈਨੂੰ ਬਹੁਤ ਡਰਾਉਂਦੀਆਂ ਹਨ। ਪ੍ਰਕਿਰਤੀ ਦੀ ਬਹੁਭਾਂਤਕਤਾ ਅਤੇ ਭਰਪੂਰਤਾ ਮੈਨੂੰ ਝੂਣ ਦੇਂਦੀ ਹੈ ਅਤੇ ਆਤਮਕ ਇਕਸੁਰਤਾ ਪੈਦਾ ਕਰਦੀ ਹੈ, ਅਤੇ ਮੈਂ ਕਲਪਣਾ ਕਰ ਸਕਦਾ ਹਾਂ ਕਿ ਮੈਂ ਪੁਰਾਣੇ ਭਾਰਤੀ ਜਾਂ ਯੂਨਾਨੀ ਪੈਗਨ ਅਤੇ ਸਰਬਦੇਵਵਾਦੀ ਮਾਹੌਲ ਵਿਚ ਸੌਖਾ ਮਹਿਸੂਸ ਕਰਾਂਗਾ, ਪਰ ਜੇ ਇਸ ਨਾਲ ਜੁੜਿਆ ਹੋਇਆ ਰੱਬ ਜਾਂ ਦੇਵਤਿਆਂ ਦਾ ਸੰਕਲਪ ਇਸ ਵਿੱਚ ਸ਼ਾਮਲ ਨਾ ਹੋਵੇ...

ਮਾਰਕਸ ਅਤੇ ਲੈਨਿਨ ਦੇ ਅਧਿਐਨ ਨੇ ਮੇਰੇ ਮਨ ਉਤੇ ਸ਼ਕਤੀਸ਼ਾਲੀ ਅਸਰ

ਪਾਇਆ ਅਤੇ ਇਤਿਹਾਸ ਅਤੇ ਮੌਜੂਦਾ ਮਾਮਲਿਆਂ ਨੂੰ ਨਵੀਂ ਰੌਸ਼ਨੀ ਵਿਚ ਦੇਖਣ ਵਿਚ ਮੇਰੀ ਸਹਾਇਤਾ ਕੀਤੀ। ਇੰਝ ਲੱਗਣ ਲੱਗ ਪਿਆ ਕਿ ਇਤਿਹਾਸ ਅਤੇ ਸਮਾਜਕ ਵਿਕਾਸ ਦੀ ਲੰਮੀਂ ਕੜੀ ਦਾ ਕੋਈ ਮਤਲਬ ਹੈ, ਅਤੇ ਭਵਿੱਖ ਬਾਰੇ ਕੁਝ ਧੁੰਦਲਾਪਣ ਜਾਂਦਾ ਰਿਹਾ। ਸੋਵੀਅਤ ਯੂਨੀਅਨ ਦੀਆਂ ਅਮਲੀ ਪ੍ਰਾਪਤੀਆਂ ਵੀ ਬੇਹੱਦ ਪ੍ਰਭਾਵਸ਼ਾਲੀ ਸਨ। ਉਥੇ ਵਾਪਰਦੀਆਂ ਕੁਝ ਘਟਨਾਵਾਂ ਨੂੰ ਮੈਂ ਅਕਸਰ ਹੀ ਨਾਪਸੰਦ ਕਰਦਾ ਸਾਂ ਅਤੇ ਇਹ ਮੈਨੂੰ ਸਮਝ ਨਹੀਂ ਸਨ ਆਉਂਦੀਆਂ ਅਤੇ ਮੈਨੂੰ ਲਗਦਾ ਸੀ ਕਿ ਤਤਕਾਲੀ ਮੌਕਾਪ੍ਰਸਤੀ ਨਾਲ ਜਾਂ ਉਸ ਸਮੇਂ ਦੀ ਤਾਕਤ ਦੀ ਸਿਆਸਤ ਨਾਲ ਇਸਦਾ ਬਹੁਤ ਡੂੰਘਾ ਸੰਬੰਧ ਹੈ। ਪਰ ਇਹਨਾਂ ਸਾਰੀਆਂ ਘਟਨਾਵਾਂ ਅਤੇ ਮਨੁੱਖਾਂ ਬਿਹਤਰੀ ਲਈ ਮੁਢਲੇ ਜੋਸ਼ ਵਿਚ ਆਏ ਸੰਭਵ ਵਿਗਾੜਾਂ ਦੇ ਬਾਵਜੂਦ ਮੈਨੂੰ ਕੋਈ ਸ਼ੱਕ ਨਹੀਂ ਸੀ ਕਿ ਸੋਵੀਅਤ ਇਨਕਲਾਬ ਮਨੁੱਖਾ ਸਮਾਜ ਨੂੰ ਇਕ ਬਹੁਤ ਵੱਡੀ ਛਲਾਂਗ ਨਾਲ ਅੱਗੇ ਲੈ ਗਿਆ ਹੈ, ਅਤੇ ਇਸਨੇ ਇਕ ਰੌਸ਼ਨ ਮਿਸ਼ਾਲ ਬਾਲ ਦਿੱਤੀ ਹੈ ਜਿਸਨੂੰ ਬੁਝਾਇਆ ਨਹੀਂ ਸੀ ਜਾ ਸਕਦਾ, ਅਤੇ ਇਸਨੇ ਨਵੀਂ ਸਭਿਅਤਾ ਲਈ ਬੁਨਿਆਦਾਂ ਰੱਖ ਦਿਤੀਆਂ ਹਨ ਜਿਸ ਵੱਲ ਦੁਨੀਆਂ ਵਧ ਸਕਦੀ ਹੈ।...

ਮਾਰਕਸਵਾਦੀ ਦਾਰਸ਼ਨਿਕ ਦ੍ਰਿਸ਼ਟੀਕੋਨ ਵਿਚ ਬੜਾ ਕੁਝ ਸੀ ਜਿਸਨੂੰ ਮੈਂ ਬਿਨਾਂ ਕਿਸੇ ਮੁਸ਼ਕਲ ਦੇ ਪ੍ਰਵਾਨ ਕਰ ਸਕਦਾ ਸਾਂ : ਇਸਦਾ ਇਕਤੱਤਵਾਦ, ਮਨ ਅਤੇ ਪਦਾਰਥ ਦੀ ਅਦਵੈਤਤਾ, ਪਦਾਰਥ ਦੀ ਗਤੀਸ਼ੀਲਤਾ ਅਤੇ ਕਰਮ-ਵਿਕਾਸ ਰਾਹੀਂ ਵੀ ਅਤੇ ਛਲਾਂਗ ਰਾਹੀਂ ਵੀ ਨਿਰੰਤਰ ਤਬਦੀਲੀ ਦੀ ਸੰਬਾਦਕਤਾ, ਕਾਰਜ ਅਤੇ ਅੰਤਰ-ਕਾਰਜ ਰਾਹੀਂ, ਕਾਰਨ ਅਤੇ ਅਸਰ ਰਾਹੀਂ, ਥੀਸਿਸ, ਐਂਟੀਥੀਸਿਸ ਅਤੇ ਉਹਨਾਂ ਦੇ ਸੁਮੇਲ (ਸਿੰਥੇਸਿਸ) ਰਾਹੀਂ। ਇਹ ਮੈਨੂੰ ਪੂਰੀ ਤਰ੍ਹਾਂ ਤਾਂ ਸੰਤੁਸ਼ਟ ਨਹੀਂ ਸੀ ਕਰਦਾ, ਨਾ ਹੀ ਇਹ ਮੇਰੇ ਮਨ ਵਿਚਲੇ ਸਾਰੇ ਸਵਾਲਾਂ ਦੇ ਜਵਾਬ ਦੇਂਦਾ ਸੀ ਅਤੇ ਲੱਗਭਗ ਅਚੇਤ ਹੀ ਕੋਈ ਧੁੰਦਲੀ ਜਿਹੀ ਆਦਰਸ਼ਵਾਦੀ ਪਹੁੰਚ ਮੇਰੇ ਮਨ ਵਿਚ ਆ ਵੜਦੀ, ਜਿਹੜੀ ਵੇਦਾਂਤ ਦੀ ਪਹੁੰਚ ਦੇ ਕਾਫ਼ੀ ਨੇੜੇ ਹੁੰਦੀ ਸੀ। ਇਹ ਮਨ ਅਤੇ ਪਦਾਰਥ ਵਿਚਲੇ ਫ਼ਰਕ ਦੀ ਨਹੀਂ, ਸਗੋਂ ਕਿਸੇ ਅਜੇਹੀ ਚੀਜ਼ ਦੀ ਗੱਲ ਸੀ, ਜਿਹੜੀ ਮਨ ਤੋਂ ਪਰ੍ਹੇ ਸੀ। ਫਿਰ, ਨੈਤਿਕਤਾ ਦੇ ਪਿਛੋਕੜ ਦੀ ਵੀ ਗੱਲ ਸੀ। ਮੈਂ ਸਮਝ ਚੁੱਕਾ ਸਾਂ ਕਿ ਇਖਲਾਕੀ ਪਹੁੰਚ ਇਕ ਬਦਲਣਹਾਰੀ ਪਹੁੰਚ ਹੈ, ਅਤੇ ਇਹ ਵਿਗਸਦੇ ਦਿਮਾਗ਼ ਅਤੇ ਪ੍ਰਗਤੀਸ਼ੀਲ ਸਭਿਅਤਾ ਉੱਪਰ ਨਿਰਭਰ ਕਰਦੀ ਹੈ; ਇਸਨੂੰ ਸਮੇਂ ਦਾ ਬੌਧਕ ਮਾਹੌਲ ਡੌਲਦਾ ਹੈ। ਫਿਰ ਵੀ ਇਸ ਵਿਚ ਕੁਝ ਨਾ ਕੁਝ ਹੈ ਜੋ ਇਸ ਤੋਂ ਜ਼ਿਆਦਾ ਹੈ, ਕੁਝ ਬੁਨਿਆਦੀ ਪ੍ਰੇਰਨਾਵਾਂ ਜਿਹੜੀਆਂ ਵਧੇਰੇ ਸਥਾਈ ਹਨ। ਕਮਿਊਨਿਸਟਾਂ, ਜਾਂ ਦੂਜਿਆਂ ਦੇ, ਵਿਵਹਾਰ ਵਿਚਲਾ ਕਾਰਜ ਅਤੇ ਇਹਨਾਂ ਬੁਨਿਆਦੀ ਪ੍ਰੇਰਨਾਵਾਂ ਜਾਂ ਅਸੂਲਾਂ ਵਿਚਕਾਰ ਇਹ ਅਕਸਰ ਤੋੜ-ਵਿਛੋੜ, ਮੈਨੂੰ ਪਸੰਦ ਨਹੀਂ ਸੀ। ਇਸ ਤਰ੍ਹਾਂ, ਮੇਰੇ ਦਿਮਾਗ਼ ਵਿਚ ਇਕ ਅਜੀਬ ਮਿਲਗੋਭਾ ਜਿਹਾ ਸੀ ਜਿਸਦੀ ਮੈਂ ਤਾਰਕਿਕ ਢੰਗ ਨਾਲ ਵਿਆਖਿਆ ਨਹੀਂ ਸਾਂ ਕਰ

ਸਕਦਾ, ਨਾ ਹੀ ਜਿਸਨੂੰ ਹਲ ਕਰ ਸਕਦਾ ਸਾਂ । ਇਕ ਆਮ ਜਿਹਾ ਰੁਝਾਣ ਪਾਇਆ ਜਾਂਦਾ ਸੀ ਕਿ ਉਹਨਾਂ ਬੁਨਿਆਦੀ ਸਵਾਲਾਂ ਬਾਰੇ ਬਹੁਤਾ ਜ਼ਿਆਦਾ ਨਾ ਸੋਚਿਆ ਜਾਏ ਜਿਹੜੇ ਪਹੁੰਚ ਤੋਂ ਪਰ੍ਹੇ ਲਗਦੇ ਸਨ, ਸਗੋਂ ਵਧੇਰੇ ਸੀਮਤ ਹੱਦ ਤੱਕ ਅਤੇ ਵਧੇਰੇ ਛੋਟੀ ਅਰਥਾਂ ਵਿਚ ਇਹ ਸਮਝਣ ਲਈ ਜ਼ਿੰਦਗੀ ਦੇ ਮਸਲਿਆਂ ਉਤੇ ਧਿਆਨ ਕੇਂਦ੍ਰਿਤ ਕੀਤਾ ਜਾਏ ਕਿ ਕੀ ਕੀਤਾ ਜਾਣਾ ਚਾਹੀਦਾ ਹੈ ਅਤੇ ਕਿਵੇਂ । ਅੰਤਮ ਸੱਚ ਜੋ ਵੀ ਹੋਵੇ, ਅਤੇ ਇਸਨੂੰ ਅਸੀਂ ਪੂਰੀ ਤਰ੍ਹਾਂ ਜਾਂ ਅੰਸ਼ਕ ਤੌਰ ਉਤੇ ਕਦੀ ਵੀ ਸਮਝ ਸਕਦੇ ਹੋਈਏ ਜਾਂ ਨਾ, ਮਨੁੱਖਾ ਗਿਆਨ ਵਿਚ ਭਾਵੇਂ ਇਹ ਅੰਸ਼ਕ ਤੌਰ ਉਤੇ ਜਾਂ ਵਧੇਰੇ ਕਰਕੇ ਆਤਮਪਰਕ ਹੀ ਕਿਉਂ ਨਾ ਹੋਵੇ, ਵਾਧਾ ਕਰਨ ਦੀਆਂ ਅਤੇ ਇਸਦੀ ਮਨੁੱਖਾ ਜੀਵਨ ਅਤੇ ਸਮਾਜਕ ਸੰਗਠਨ ਦੀ ਤਰੱਕੀ ਅਤੇ ਬਿਹਤਰੀ ਲਈ ਵਰਤੋਂ ਕਰਨ ਦੀਆਂ ਵਿਸ਼ਾਲ ਸੰਭਾਵਨਾਵਾਂ ਯਕੀਨਕ ਲਗਦੀਆਂ ਹਨ । ਬੀਤੇ ਵਿਚ ਕੁਝ ਲੋਕ ਬ੍ਰਹਿਮੰਡ ਦੀ ਅੜਾਉਣੀ ਨੂੰ ਹਲ ਕਰਨ ਵਿਚ ਖੱਚਤ ਹੋਏ ਰਹਿੰਦੇ ਸਨ ਅਤੇ ਕੁਝ ਘੱਟ ਹੱਦ ਤੱਕ ਅੱਜ ਵੀ ਹਨ । ਇਹ ਗੱਲ ਉਹਨਾਂ ਨੂੰ ਅੱਜ ਦੇ ਵਿਅਕਤੀਗਤ ਜਾਂ ਸਮਾਜਕ ਮਸਲਿਆਂ ਤੋਂ ਦੂਰ ਲੈ ਜਾਂਦੀ ਹੈ, ਅਤੇ ਜਦੋਂ ਉਹ ਇਹ ਅੜਾਉਣੀ ਹੱਲ ਨਹੀਂ ਕਰ ਸਕਦੇ ਤਾਂ ਉਹ ਨਿਰਾਸ਼ ਹੋ ਜਾਂਦੇ ਹਨ ਅਤੇ ਸਿੱਥਲਤਾ ਅਤੇ ਨਿਗੁਣੇਪਣ ਵੱਲ ਚਲੇ ਜਾਂਦੇ ਹਨ, ਜਾਂ ਕਿਸੇ ਕੱਟੜਪੰਥੀ ਵਿਸ਼ਵਾਸ ਵਿਚ ਸ਼ਾਂਤੀ ਢੂੰਡਦੇ ਹਨ । ਸਮਾਜਕ ਬੁਰਾਈਆਂ, ਜਿਨ੍ਹਾਂ ਵਿਚੋਂ ਬਹੁਤੀਆਂ ਯਕੀਨਨ ਦੂਰ ਹੋ ਸਕਦੀਆਂ ਹਨ, ਮੁਢਲੇ ਗੁਨਾਹ ਨਾਲ, ਨਾ ਬਦਲਣ ਵਾਲੇ ਮਨੁੱਖੀ ਸੁਭਾਅ ਨਾਲ, ਜਾਂ ਸਮਾਜਕ ਬਣਤਰ ਨਾਲ, ਜਾਂ (ਭਾਰਤ ਵਿਚ) ਪਿਛਲੇ ਜਨਮਾਂ ਦੇ ਅਟੱਲ ਵਿਰਸੇ ਨਾਲ ਜੋੜ ਦਿਤੀਆਂ ਜਾਂਦੀਆਂ ਹਨ । ਇਸ ਤਰ੍ਹਾਂ ਬੰਦਾ ਤਾਰਕਿਕ ਤੌਰ ਉਤੇ ਅਤੇ ਵਿਗਿਆਨ ਤੌਰ ਉਤੇ ਸੋਚਣ ਦਾ ਯਤਨ ਕਰਨ ਤੋਂ ਵੀ ਤਿਲ੍ਹਕ ਕੇ ਦੂਰ ਚਲਾ ਜਾਂਦਾ ਹੈ ਅਤੇ ਅਤਾਰਕਿਕਤਾ, ਵਹਿਮਾਂ-ਭਰਮਾਂ, ਅਤੇ ਅਣਉਚਿਤ ਅਤੇ ਨਾ-ਇਨਸਾਫ਼ੀ ਵਾਲੇ ਤੁਅੱਸਬਾਂ ਅਤੇ ਕਾਰਜਾਂ ਵਿਚ ਜਾ ਸ਼ਰਨ ਲੈਂਦਾ ਹੈ । ਇਹ ਸੱਚ ਹੈ ਕਿ ਤਾਰਕਿਕ ਅਤੇ ਵਿਗਿਆਨਕ ਚਿੰਤਨ ਵੀ ਸਾਨੂੰ ਹਮੇਸ਼ਾ ਹੀ ਉਥੋਂ ਤੱਕ ਨਹੀਂ ਲੈ ਜਾਂਦਾ, ਜਿਥੋਂ ਤੱਕ ਅਸੀਂ ਜਾਣਾ ਚਾਹਾਂਗੇ । ਘਟਕਾਂ ਅਤੇ ਸੰਬੰਧਾਂ ਦੀ ਅਸੀਮ ਗਿਣਤੀ ਹੁੰਦੀ ਹੈ, ਜਿਹੜੀ ਵੱਖੋ-ਵੱਖਰੀ ਮਾਤਰਾ ਤੱਕ ਘਟਨਾਵਾਂ ਨੂੰ ਪ੍ਰਭਾਵਿਤ ਕਰਦੀ ਹੈ, ਨਿਸਚਿਤ ਕਰਦੀ ਹੈ । ਉਹਨਾਂ ਸਭ ਨੂੰ ਸਮਝਣਾ ਅਸੰਭਵ ਹੁੰਦਾ ਹੈ, ਪਰ ਅਸੀਂ ਕੰਮ ਕਰ ਰਹੀਆਂ ਪ੍ਰਧਾਨ ਸ਼ਕਤੀਆਂ ਨੂੰ ਚੁਣ ਸਕਦੇ ਹਾਂ ਅਤੇ ਬਾਹਰਲੀ ਪਦਾਰਥਕ ਹਕੀਕਤ ਦਾ ਨਿਰੀਖਣ ਕਰਦਿਆਂ, ਅਤੇ ਤਜਰਬਾ ਅਤੇ ਅਮਲ ਕਰਨ ਰਾਹੀਂ, ਅਜ਼ਮਾਉਣ ਅਤੇ ਗ਼ਲਤੀ ਕਰਨ ਰਾਹੀਂ, ਆਪਣਾ ਰਸਤਾ ਟਟੋਲਦੇ ਹੋਏ, ਸਦਾ ਵਿਸ਼ਾਲ ਹੁੰਦੇ ਗਿਆਨ ਅਤੇ ਸੱਚ ਤੱਕ ਪੁੱਜ ਸਕਦੇ ਹਾਂ ।

ਇਸ ਮੰਤਵ ਲਈ, ਅਤੇ ਇਹਨਾਂ ਸੀਮਾਵਾਂ ਦੇ ਅੰਦਰ ਅੰਦਰ ਮਾਰਕਸਵਾਦੀ ਪਹੁੰਚ, ਵਿਗਿਆਨਕ ਗਿਆਨ ਦੀ ਮੌਜੂਦਾ ਸਥਿਤੀ ਵਿਚ ਫਿੱਟ ਹੁੰਦੀ ਹੋਈ, ਜਿਵੇਂ ਕਿ

ਇਹ ਵੱਧ ਜਾਂ ਘੱਟ ਹੱਦ ਤੱਕ ਹੁੰਦੀ ਹੀ ਹੈ, ਮੈਨੂੰ ਅਥਾਹ ਸਹਾਇਤਾ ਦੇਂਦੀ ਲੱਗਦੀ ਸੀ। ਪਰ ਇਹ ਪਹੁੰਚ ਪ੍ਰਵਾਨ ਕਰਦਿਆਂ ਵੀ, ਇਸ ਤੋਂ ਨਿਕਲਦੇ ਸਿੱਟੇ ਅਤੇ ਬੀਤੇ ਦੀਆਂ ਅਤੇ ਵਰਤਮਾਨ ਦੀਆਂ ਘਟਨਾਵਾਂ ਦੇ ਅਰਥ ਹਮੇਸ਼ਾ ਹੀ ਸਪੱਸ਼ਟ ਨਹੀਂ ਸਨ ਹੁੰਦੇ। ਸਮਾਜਕ ਵਿਕਾਸ ਦਾ ਮਾਰਕਸ ਵਲੋਂ ਕੀਤਾ ਗਿਆ ਆਮ ਵਿਸ਼ਲੇਸ਼ਣ ਉੱਘੜਵੀਂ ਤਰ੍ਹਾਂ ਨਾਲ ਠੀਕ ਲਗਦਾ ਹੈ, ਪਰ ਫਿਰ ਵੀ ਮਗਰੋਂ ਕਈ ਘਟਨਾਵਾਂ ਹੋਈਆਂ ਹਨ ਜਿਹੜੀਆਂ ਫ਼ੌਰੀ ਭਵਿੱਖ ਬਾਰੇ ਉਸਦੀ ਦ੍ਰਿਸ਼ਟੀ ਨਾਲ ਮੇਲ ਨਹੀਂ ਖਾਂਦੀਆਂ। ਲੈਨਿਨ ਨੇ ਮਾਰਕਸੀ ਥੀਸਿਸ ਨੂੰ ਇਹਨਾਂ ਮਗਰਲੀਆਂ ਘਟਨਾਵਾਂ ਵਿਚੋਂ ਕੁਝ ਉੱਪਰ ਸਫ਼ਲਤਾ ਨਾਲ ਢੁਕਾਇਆ, ਪਰ ਉਦੋਂ ਤੋਂ ਲੈ ਕੇ ਮੁੜ ਕੁਝ ਉੱਘੜਦੀਆਂ ਤਬਦੀਲੀਆਂ ਹੋਈਆਂ ਹਨ — ਫਾਸ਼ਿਜ਼ਮ ਅਤੇ ਨਾਜ਼ੀਵਾਦ ਦਾ ਉਦਭਵ ਅਤੇ ਇਹਨਾਂ ਪਿੱਛੇ ਜੋ ਕੁਝ ਵੀ ਪਿਆ ਹੈ। ਟੈਕਨਾਲੋਜੀ ਦਾ ਬੜਾ ਤੇਜ਼ ਵਾਧਾ ਅਤੇ ਵਿਗਿਆਨਕ ਗਿਆਨ ਵਿਚਲੀਆਂ ਵਿਸ਼ਾਲ ਘਟਨਾਵਾਂ ਦਾ ਅਮਲ ਵਿਚ ਲਾਗੂ ਕੀਤਾ ਜਾਣਾ ਇਸ ਵੇਲੇ ਹੈਰਾਨਕੁਨ ਤੇਜ਼ੀ ਨਾਲ ਸੰਸਾਰ ਦੀ ਤਸਵੀਰ ਬਦਲ ਰਿਹਾ ਹੈ, ਅਤੇ ਨਵੇਂ ਮਸਲੇ ਪੈਦਾ ਕਰ ਰਿਹਾ ਹੈ।

ਇਸ ਤਰ੍ਹਾਂ ਮੈਂ ਜਦ ਕਿ ਸੋਸ਼ਲਿਸਟ ਸਿਧਾਂਤ ਦੇ ਬੁਨਿਆਦੀ ਅਸੂਲਾਂ ਨੂੰ ਪ੍ਰਵਾਨ ਕਰਦਾ ਸਾਂ, ਮੈਂ ਇਸਦੇ ਅਣਗਿਣਤ ਅੰਦਰੂਨੀ ਵਿਰੋਧਾਂ ਬਾਰੇ ਆਪਣੇ ਆਪ ਨੂੰ ਕਸ਼ਟ ਨਹੀਂ ਸਾਂ ਦੇਂਦਾ। ਭਾਰਤ ਵਿਚਲੇ ਖੱਬੇਪੱਖੀ ਗਰੁੱਪਾਂ ਨੂੰ ਮੈਂ ਬਹੁਤਾ ਬਰਦਾਸ਼ਤ ਨਹੀਂ ਸਾਂ ਕਰ ਸਕਦਾ, ਜਿਹੜੇ ਆਪਣੀ ਬਹੁਤੀ ਸ਼ਕਤੀ ਸਿਧਾਂਤ ਦੇ ਸੂਖਮ ਨੁਕਤਿਆਂ ਬਾਰੇ ਪ੍ਰਸਪਰ ਝਗੜੇ ਅਤੇ ਇਲਜ਼ਾਮਤਰਾਸ਼ੀ ਉਤੇ ਖਰਚ ਕਰਦੇ ਸਨ, ਜਿਨ੍ਹਾਂ ਨੁਕਤਿਆਂ ਵਿਚ ਕਿ ਮੇਰੀ ਕੋਈ ਦਿਲਚਸਪੀ ਨਹੀਂ ਸੀ ਹੁੰਦੀ। ਜ਼ਿੰਦਗੀ ਏਨੀਂ ਗੁੰਝਲਦਾਰ ਹੈ ਅਤੇ, ਆਪਣੇ ਗਿਆਨ ਦੀ ਮੌਜੂਦਾ ਸਥਿਤੀ ਵਿਚ ਅਸੀਂ ਇਸਨੂੰ ਜਿੱਥੋਂ ਤੱਕ ਸਮਝ ਸਕਦੇ ਹਾਂ, ਏਨੀਂ ਮੰਤਕ-ਰਹਿਤ ਹੈ, ਕਿ ਇਸਨੂੰ ਕਿਸੇ ਬੱਝਵੇਂ ਸਿਧਾਂਤ ਦੇ ਚਾਰ ਕੋਨਿਆਂ ਦੇ ਦੇ ਅੰਦਰ ਸੀਮਿਤ ਨਹੀਂ ਕੀਤਾ ਜਾ ਸਕਦਾ।

ਵਿਅਕਤੀ ਅਤੇ ਸਮਾਜਕ ਜੀਵਨ ਦੇ, ਇਕਸੁਰ ਜ਼ਿੰਦਗੀ ਦੇ, ਵਿਅਕਤੀ ਦੇ ਅੰਦਰਲੇ ਅਤੇ ਬਾਹਰਲੇ ਜੀਵਨ ਵਿਚ ਠੀਕ ਸੰਤੁਲਨ ਲਿਆਉਣ ਦੇ, ਵਿਅਕਤੀਆਂ ਵਿਚਕਾਰ ਅਤੇ ਗਰੁੱਪਾਂ ਵਿਚਕਾਰ ਸੰਬੰਧਾਂ ਨੂੰ ਅਨੁਕੂਲ ਬਨਾਉਣ ਦੇ, ਸਮਾਜਕ ਵਿਕਾਸ ਤੋਂ ਲਗਾਤਾਰ ਕੁਝ ਚੰਗੇਰਾ ਅਤੇ ਉਚੇਰਾ ਬਣਨ ਦੇ, ਮਨੁੱਖ ਦੇ ਨਿਰੰਤਰ ਸਾਹਸ ਦੇ ਮਸਲੇ ਮੇਰੇ ਲਈ ਵਿਗਿਆਨ ਦੇ ਢੰਗ ਅਨੁਸਾਰ ਨਿਰੀਖਣ, ਠੀਕ ਠੀਕ ਗਿਆਨ ਅਤੇ ਸੋਚੀ-ਸਮਝੀ ਦਲੀਲ ਦੇ ਰਾਹ ਉਤੇ ਚੱਲਿਆ ਜਾਣਾ ਚਾਹੀਦਾ ਹੈ। ਸੱਚ ਲਈ ਸਾਡੀ ਭਾਲ ਵਿਚ ਇਹ ਢੰਗ ਹੋ ਸਕਦਾ ਹੈ ਸਦਾ ਹੀ ਲਾਗੂ ਨਾ ਕੀਤਾ ਜਾ ਸਕਦਾ ਹੋਵੇ, ਕਿਉਂਕਿ ਕਲਾ ਅਤੇ ਕਵਿਤਾਂ ਅਤੇ ਕੁਝ ਮਾਨਸਿਕ ਅਨੁਭਵ ਵਸਤਾਂ ਦੀ ਵੱਖਰੀ ਵੰਨਗੀ ਨਾਲ ਸੰਬੰਧ ਰਖਦੇ ਲਗਦੇ ਹਨ ਅਤੇ ਵਿਗਿਆਨ ਦੇ ਵਸਤੂਪਰਕ ਢੰਗਾਂ ਦੀ ਪਕੜ ਵਿਚ ਵੀ ਨਹੀਂ ਆਉਂਦੇ। ਇਸ ਲਈ ਅੰਤਰ ਸੂਝ ਅਤੇ ਸੱਚ ਅਤੇ ਹਕੀਕਤ ਦਾ

ਅਨੁਭਵ ਕਰਨ ਦੇ ਦੂਜੇ ਢੰਗਾਂ ਉਤੇ ਸਾਨੂੰ ਕਾਟਾ ਨਹੀਂ ਫੇਰ ਦੇਣਾ ਚਾਹੀਦਾ। ਵਿਗਿਆਨ ਦੇ ਮੰਤਵਾਂ ਲਈ ਵੀ ਇਹ ਜ਼ਰੂਰੀ ਹਨ। ਪਰ ਸਾਨੂੰ ਹਮੇਸ਼ਾ ਹੀ ਦਲੀਲ ਰਾਹੀਂ, ਅਤੇ ਹੋਰ ਵੀ ਵਧੇਰੇ ਤਜਰਬੇ ਅਤੇ ਅਮਲ ਰਾਹੀਂ ਅਜ਼ਮਾਏ ਹੋਏ ਠੀਕ ਠੀਕ ਵਸਤੂਪਰਕ ਗਿਆਨ ਦੇ ਕਿੱਲੇ ਨੂੰ ਪਕੜ ਰੱਖਣਾ ਚਾਹੀਦਾ ਹੈ, ਅਤੇ ਹਮੇਸ਼ਾ ਹੀ ਸਾਨੂੰ ਚੌਕਸ ਰਹਿਣਾ ਚਾਹੀਦਾ ਹੈ ਕਿ ਅਸੀਂ ਜ਼ਿੰਦਗੀ ਦੇ ਨਿੱਤ-ਪ੍ਰਤਿ ਮਸਲਿਆਂ ਅਤੇ ਇਸਤਰੀਆਂ ਮਰਦਾਂ ਦੀਆਂ ਲੋੜਾਂ ਨਾਲ ਸੰਬੰਧ ਨਾ ਰਖਦੀਆਂ ਕਿਆਸ-ਆਰਾਈਆਂ ਦੇ ਸਮੁੰਦਰ ਵਿਚ ਆਪਣੇ ਆਪ ਨੂੰ ਗੁਆ ਨਾ ਬੈਠੀਏ। ਕਿਸੇ ਵੀ ਜਿਉਂਦੀ-ਜਾਗਦੀ ਫ਼ਿਲਾਸਫ਼ੀ ਨੂੰ ਅੱਜ ਦੇ ਮਸਲਿਆਂ ਦਾ ਜਵਾਬ ਦੇਣਾ ਚਾਹੀਦਾ ਹੈ।

ਹੋ ਸਕਦਾ ਹੈ ਕਿ ਅਸੀਂ ਅੱਜ ਦੇ ਯੁਗ ਦੇ ਲੋਕ, ਜਿਹੜੇ ਆਪਣੇ ਸਮਿਆਂ ਦੀਆਂ ਪ੍ਰਾਪਤੀਆਂ ਉਤੇ ਏਨਾਂ ਮਾਨ ਕਰਦੇ ਹਾਂ, ਆਪਣੇ ਯੁਗ ਦੇ ਕੈਦੀ ਹੋਈਏ, ਬਿਲਕੁਲ ਉਸੇ ਤਰ੍ਹਾਂ ਜਿਵੇਂ ਪੁਰਾਤਨ ਲੋਕ ਅਤੇ ਮਧਕਾਲ ਦੇ ਔਰਤਾਂ ਮਰਦ ਆਪਣੇ ਆਪਣੇ ਯੁਗਾਂ ਦੇ ਕੈਦੀ ਸਨ। ਅਸੀਂ ਆਪਣੇ ਆਪ ਨੂੰ ਧੋਖਾ ਦੇ ਰਹੇ ਹੋ ਸਕਦੇ ਹਾਂ, ਜਿਵੇਂ ਸਾਡੇ ਤੋਂ ਪਹਿਲਾਂ ਦੇ ਲੋਕ ਆਪਣੇ ਆਪ ਨੂੰ ਧੋਖਾ ਦੇਂਦੇ ਰਹੇ ਹਨ ਕਿ ਚੀਜ਼ਾਂ ਨੂੰ ਦੇਖਣ ਦਾ ਸਾਡਾ ਤਰੀਕਾ ਸੱਚ ਵੱਲ ਲਿਜਾਣ ਵਾਲਾ ਇਕੋ ਇਕ ਠੀਕ ਤਰੀਕਾ ਹੈ। ਅਸੀਂ ਇਸ ਕੈਦ ਵਿਚੋਂ ਨਹੀਂ ਨਿਕਲ ਸਕਦੇ ਜਾਂ ਇਸ ਭਾਵਲੇ ਤੋਂ, ਜੇ ਇਹ ਭਾਵਲਾ ਹੀ ਹੈ ਤਾਂ, ਪੂਰੀ ਤਰ੍ਹਾਂ ਛੁਟਕਾਰਾ ਨਹੀਂ ਪਾ ਸਕਦੇ।

ਫਿਰ ਵੀ ਮੈਨੂੰ ਯਕੀਨ ਹੈ ਕਿ ਵਿਗਿਆਨ ਦੇ ਢੰਗਾਂ ਅਤੇ ਪਹੁੰਚ ਨੇ ਮਨੁੱਖਾ ਜੀਵਨ ਵਿਚ ਏਨਾਂ ਇਨਕਲਾਬ ਲੈ ਆਂਦਾ ਹੈ ਜਿੰਨਾ ਇਤਿਹਾਸ ਦੇ ਲੰਮੇਂ ਵਹਿਣ ਦੇ ਦੌਰਾਨ ਹੋਰ ਕਿਸੇ ਚੀਜ਼ ਨੇ ਨਹੀਂ ਲਿਆਂਦਾ, ਅਤੇ ਇਹਨਾਂ ਨੂੰ ਅਗਲੇਰੀ ਅਤੇ ਹੋਰ ਵੀ ਜ਼ਿਆਦਾ ਡੂੰਘੇਰੀ ਤਬਦੀਲੀ ਲਈ ਦਰਵਾਜ਼ੇ ਅਤੇ ਮਾਰਗ ਖੋਹਲ ਦਿਤੇ ਹਨ, ਜਿਹੜੇ ਉਸ ਚੀਜ਼ ਦੀਆਂ ਬਰੂਹਾਂ ਤੱਕ ਲੈ ਜਾਂਦੇ ਹਨ, ਜਿਹਨੂੰ ਲੰਮੇਂ ਸਮੇਂ ਤੋਂ ਅਗਿਆਤ ਦਾ ਨਾਂ ਦਿਤਾ ਜਾਂਦਾ ਸੀ। ਵਿਗਿਆਨ ਦੀਆਂ ਤਕਨੀਕੀ ਪ੍ਰਾਪਤੀਆਂ ਕਾਫ਼ੀ ਪ੍ਰਤੱਖ ਹਨ: ਥੁੜ੍ਹ ਦੇ ਅਰਥਚਾਰੇ ਨੂੰ ਬਹੁਲਤਾ ਦੇ ਅਰਥਚਾਰੇ ਵਿਚ ਬਦਲ ਦੇਣ ਦੀ ਇਸਦੀ ਸਮਰੱਥਾ ਪ੍ਰਤੱਖ ਹੈ, ਉਹਨਾਂ ਲਈ ਮਸਲਿਆਂ ਉੱਪਰ ਜਿਹੜੇ ਹੁਣ ਤੱਕ ਫ਼ਿਲਾਸਫ਼ੀ ਦੀ ਅਜਾਰੇਦਾਰੀ ਰਹੇ ਸਨ, ਇਸਦਾ ਧਾਵਾ ਦਿਨੋ ਦਿਨ ਵਧੇਰੇ ਉੱਘੜਵਾਂ ਹੁੰਦਾ ਜਾ ਰਿਹਾ ਹੈ, ਪੁਲਾੜ-ਸਮੇਂ ਅਤੇ ਕੁਅੰਟਮ ਦੇ ਸਿਧਾਂਤ ਨੇ ਭੌਤਕ ਸੰਸਾਰ ਦੀ ਤਸਵੀਰ ਹੀ ਪੂਰੀ ਤਰ੍ਹਾਂ ਬਦਲ ਕੇ ਰੱਖ ਦਿਤੀ ਹੈ। ਪਦਾਰਥ ਦੀ ਪ੍ਰਕਿਰਤੀ, ਐਟਮ ਦੀ ਬਣਤਰ, ਤੱਤਾਂ ਦੇ ਰੂਪਾਂਤਰਣ, ਬਿਜਲੀ ਅਤੇ ਰੌਸ਼ਨੀ ਦੇ ਇਕ ਦੂਜੇ ਵਿਚ ਬਦਲਣ ਵਿਚ ਹੋਈਆਂ ਵਧੇਰੇ ਸੱਜਰੀਆਂ ਖੋਜਾਂ ਮਨੁੱਖਾ ਗਿਆਨ ਨੂੰ ਬਹੁਤ ਅੱਗੇ ਲੈ ਗਈਆਂ ਹਨ। ਮਨੁੱਖ ਪ੍ਰਕਿਰਤੀ ਨੂੰ ਹੁਣ ਆਪਣੇ ਤੋਂ ਵੱਖਰੀ ਜਾਂ ਵਿਲੱਖਣ ਚੀਜ਼ ਨਹੀਂ ਸਮਝਦਾ। ਲੱਗਦਾ ਹੈ ਕਿ ਮਨੁੱਖਾ ਹੋਣੀ ਪ੍ਰਕਿਰਤੀ ਦੀ ਤਾਲਬੰਧ ਸ਼ਕਤੀ ਦਾ ਹਿੱਸਾ ਬਣ ਗਈ ਹੈ।

ਵਿਗਿਆਨ ਦੀ ਉੱਨਤੀ ਕਾਰਨ ਚਿੰਤਨ ਵਿਚ ਆਇਆ ਇਹ ਸਾਰਾ ਉਭਾਰ ਵਿਗਿਆਨੀਆਂ ਨੂੰ ਨਵੇਂ ਖੰਡ ਵੱਲ ਲੈ ਗਿਆ ਹੈ, ਜਿਹੜਾ ਪਰਾਭੌਤਕ ਨਾਲ ਜਾ ਜੁੜਦਾ ਹੈ। ਇਹ ਵੱਖੋ ਵੱਖਰੇ ਅਤੇ ਅਕਸਰ ਵਿਰੋਧਾਤਮਕ ਸਿੱਟਿਆਂ ਉਤੇ ਪੁੱਜਦੇ ਹਨ।

ਵਿਗਿਆਨ ਲਈ ਇਹ ਗੱਲ ਬਹੁਤਾ ਮਹੱਤਵ ਨਹੀਂ ਰੱਖਦੀ ਕਿ ਇਹ ਅਸਪਸ਼ਟ ਸੋਚਣੀਆਂ ਕਿੱਧਰ ਲੈ ਜਾਂਦੀਆਂ ਹਨ, ਕਿਉਂਕਿ ਏਨੇਂ ਚਿਰ ਵਿਚ ਇਹ ਸੌ ਦਿਸ਼ਾਵਾਂ ਵਿਚ, ਨਿਰੀਖਣ ਦੇ ਆਪਣੇ ਹੀ ਸ਼ੁੱਧ ਤਜਰਬਾਤੀ ਤਰੀਕੇ ਨਾਲ, ਗਿਆਨ ਦੇ ਉਲ਼ੀਕੇ ਹੋਏ ਖੰਡ ਦੀਆਂ ਹੱਦਾਂ ਨੂੰ ਵਿਸ਼ਾਲ ਕਰਦਾ ਹੋਇਆ, ਅਤੇ ਇੰਝ ਕਰਦਿਆਂ ਮਨੁੱਖਾ ਜੀਵਨ ਨੂੰ ਤਬਦੀਲ ਕਰਦਾ ਹੋਇਆ, ਇਹ ਅੱਗੇ ਵਧੀ ਜਾ ਰਿਹਾ ਹੈ। ਹੋ ਸਕਦਾ ਹੈ ਵਿਗਿਆਨ ਬੁਨਿਆਦੀ ਰਹੱਸਾਂ ਨੂੰ ਲੱਭਣ ਦੇ ਕਿਨਾਰੇ ਉਤੇ ਪੁੱਜ ਚੁੱਕਾ ਹੋਵੇ, ਜਿਹੜੇ ਅਜੇ ਵੀ ਹੋ ਸਕਦਾ ਹੈ, ਇਸ ਨੂੰ ਝਕਾਣੀ ਦੇ ਜਾਣ। ਫਿਰ ਵੀ ਇਹ ਆਪਣੇ ਨਿਸਚਿਤ ਕੀਤੇ ਰਸਤੇ ਉਤੇ ਵਧੀ ਜਾਇਗਾ, ਕਿਉਂਕਿ ਇਸਦੇ ਸਫ਼ਰ ਦਾ ਅੰਤ ਕੋਈ ਨਹੀਂ। ਫ਼ਿਲਾਸਫ਼ੀ ਦੇ 'ਕਿਉਂ ?' ਨੂੰ ਘੜੀ ਪਲ ਲਈ ਅੱਖੋਂ ਉਹਲੇ ਕਰਦਿਆਂ, ਵਿਗਿਆਨ ਪੁੱਛਦਾ ਚਲਾ ਜਾਇਗਾ 'ਕਿਵੇਂ ?', ਅਤੇ ਜਿਵੇਂ ਜਿਵੇਂ ਇਹ ਇਸਦਾ ਪਤਾ ਲਾਈ ਜਾਇਗਾ, ਇਹ ਜ਼ਿੰਦਗੀ ਨੂੰ ਵਧੇਰੇ ਵਸਤੂ ਅਤੇ ਅਰਥ ਦੇਂਦਾ ਜਾਇਗਾ, ਅਤੇ ਹੋ ਸਕਦਾ ਹੈ ਸਾਨੂੰ 'ਕਿਉਂ ?' ਦਾ ਜਵਾਬ ਦੇਣ ਵੱਲ ਕੁਝ ਅੱਗੇ ਲੈ ਜਾਏ।

ਜਾਂ, ਸ਼ਾਇਦ, ਅਸੀਂ ਇਹ ਹੱਦ ਨਹੀਂ ਟੱਪ ਸਕਦੇ, ਅਤੇ ਰਹੱਸ ਸਾਡੇ ਲਈ ਰਹੱਸ ਹੀ ਬਣਿਆ ਰਹੇਗਾ, ਅਤੇ ਆਪਣੀਆਂ ਸਾਰੀਆਂ ਤਬਦੀਲੀਆਂ ਦੇ ਬਾਵਜੂਦ, ਜ਼ਿੰਦਗੀ ਅਜੇ ਵੀ ਭਲੇ ਅਤੇ ਬੁਰੇ ਦੀ ਇਕ ਗੰਠੜੀ, ਟਕਰਾਵਾਂ ਦੀ ਇਕ ਲੜੀ, ਬੇਮੇਲ ਅਤੇ ਪ੍ਰਸਪਰ ਤੌਰ ਉਤੇ ਵਿਰੋਧੀ ਇੱਛਾਵਾਂ ਦਾ ਅਜੀਬ ਜਿਹਾ ਮਿਲਗੋਭਾ ਬਣੀ ਰਹੇਗੀ।

ਜਾਂ ਫਿਰ, ਸ਼ਾਇਦ, ਇਖਲਾਕੀ ਅਨੁਸ਼ਾਸਣ ਅਤੇ ਨੈਤਿਕ ਵਿਚਾਰਾਂ ਤੋਂ ਵੱਖ ਅਤੇ ਉਹਨਾਂ ਨਾਲ ਅਣ-ਸੰਬੰਧਿਤ, ਵਿਗਿਆਨ ਦੀ ਇਹ ਤਰੱਕੀ ਹੀ ਸੱਤਾ ਦੇ ਅਤੇ ਤਬਾਹੀ ਦੇ ਭਿਆਨਕ ਸਾਧਨਾਂ ਦੇ, ਜਿਹੜੇ ਇਸ ਨੇ ਬਣਾਏ ਹਨ, ਬੁਰੇ ਅਤੇ ਖ਼ੁਦਗਰਜ਼ ਲੋਕਾਂ ਦੇ ਹੱਥਾਂ ਵਿਚ ਕੇਂਦਰੀਕਰਨ ਵੱਲ ਲੈ ਜਾਏਗੀ, ਜਿਹੜੇ ਦੂਜਿਆਂ ਉੱਪਰ ਗ਼ਲਬਾ ਪਾਉਣਾ ਚਾਹੁੰਦੇ ਹਨ — ਅਤੇ ਇਸ ਤਰ੍ਹਾਂ ਇਹ ਖ਼ੁਦ ਆਪਣੀਆਂ ਹੀ ਮਹਾਨ ਪ੍ਰਾਪਤੀਆਂ ਦੀ ਤਬਾਹੀ ਵੱਲ ਲੈ ਜਾਏਗੀ। ਇਸ ਤਰ੍ਹਾਂ ਦੀ ਕੋਈ ਚੀਜ਼ ਅਸੀਂ ਇਸ ਵੇਲੇ ਵਾਪਰਦੀ ਦੇਖਦੇ ਹਾਂ, ਅਤੇ ਇਸ ਜੰਗ ਦੇ ਪਿੱਛੇ ਮਨੁੱਖ ਦੀ ਆਤਮਾ ਦਾ ਇਹ ਅੰਦਰੂਨੀ ਟਕਰਾਅ ਲੁਕਿਆ ਹੋਇਆ ਹੈ।

ਮਨੁੱਖ ਦੀ ਇਹ ਆਤਮਾ ਕਿੰਨੀ ਅਸਚਰਜ ਹੈ। ਅਣਗਿਣਤ ਕਮੀਆਂ ਦੇ ਬਾਵਜੂਦ, ਮਨੁੱਖ ਸਾਰੇ ਯੁਗਾਂ ਵਿਚ ਕਿਸੇ ਆਦਰਸ਼ ਲਈ, ਸੱਚ ਲਈ, ਧਰਮ ਲਈ, ਦੇਸ਼ ਲਈ ਅਤੇ ਇੱਜ਼ਤ ਲਈ ਆਪਣੀ ਜ਼ਿੰਦਗੀ ਤੇ ਉਹ ਸਾਰਾ ਕੁਝ ਵਾਰਦਾ

ਆਇਆ ਹੈ, ਜੋ ਕੁਝ ਉਸ ਨੂੰ ਪਿਆਰਾ ਹੁੰਦਾ ਸੀ। ਇਹ ਆਦਰਸ਼, ਹੋ ਸਕਦਾ ਹੈ, ਬਦਲ ਜਾਏ, ਪਰ ਸਵੈਕੁਰਬਾਨੀ ਲਈ ਇਹ ਸਮਰੱਥਾ ਕਾਇਮ ਰਹਿ ਰਹੀ ਹੈ, ਅਤੇ ਇਸੇ ਦੀ ਖਾਤਰ ਹੀ, ਮਨੁੱਖ ਨੂੰ ਬੜਾ ਕੁਝ ਮੁਆਫ ਕੀਤਾ ਜਾ ਸਕਦਾ ਹੈ ਅਤੇ ਉਸ ਲਈ ਆਸ ਗੁਆ ਬੈਠਣਾ ਅਸੰਭਵ ਹੈ। ਤਬਾਹੀ ਦੇ ਦਰਮਿਆਨ, ਉਸ ਨੇ ਆਪਣਾ ਵੱਕਾਰ ਨਹੀਂ ਗੁਆਇਆ, ਨਾ ਹੀ ਉਹਨਾਂ ਕਦਰਾਂ ਵਿਚ ਵਿਸ਼ਵਾਸ ਗੁਆਇਆ ਹੈ, ਜਿਨ੍ਹਾਂ ਨੂੰ ਉਹ ਪਿਆਰ ਕਰਦਾ ਹੈ। ਕੁਦਰਤ ਦੀਆਂ ਸ਼ਕਤੀਸ਼ਾਲੀ ਤਾਕਤਾਂ ਲਈ ਇਹ ਖਿਲੌਣਾ, ਇਸ ਵਿਸ਼ਾਲ ਬ੍ਰਹਿਮੰਡ ਵਿਚ ਧੂੜ ਦੇ ਇਕ ਕਣ ਤੋਂ ਜੋ ਵੱਧ ਨਹੀਂ, ਉਸ ਨੇ ਪ੍ਰਕਿਰਤਕ ਸ਼ਕਤੀਆਂ ਦੇ ਮੂੰਹ ਉਤੇ ਬਗ਼ਾਵਤ ਦੇ ਮਾਰੀ ਹੈ ਅਤੇ ਉਸ ਦਾ ਦਿਮਾਗ਼, ਇਨਕਲਾਬ ਦਾ ਇਹ ਪੰਘੂੜਾ, ਉਹਨਾਂ ਉੱਪਰ ਕਾਬੂ ਪਾਉਣਾ ਲੋੜਦਾ ਰਿਹਾ ਹੈ। ਰੱਬ ਜਿਸ ਤਰ੍ਹਾਂ ਦੇ ਵੀ ਹੋਣ, ਮਨੁੱਖ ਵਿਚ ਕੁਝ ਨਾ ਕੁਝ ਰੱਬ ਵਰਗਾ ਜ਼ਰੂਰ ਹੈ, ਅਤੇ ਉਸ ਵਿਚ ਕੁਝ ਸ਼ੈਤਾਨ ਵਰਗਾ ਵੀ ਹੈ।

ਭਵਿੱਖ ਹਨੇਰਾ ਹੈ, ਅਸਪਸ਼ਟ ਹੈ। ਪਰ ਅਸੀਂ ਇਸ ਵੱਲ ਜਾਂਦੇ ਰਸਤੇ ਦਾ ਇਕ ਹਿੱਸਾ ਦੇਖ ਸਕਦੇ ਹਾਂ ਅਤੇ ਦ੍ਰਿੜ੍ਹ ਕਦਮਾਂ ਨਾਲ ਇਸ ਉਤੇ ਚੱਲ ਸਕਦੇ ਹਾਂ, ਇਹ ਯਾਦ ਰਖਦੇ ਹੋਏ ਕਿ ਜੋ ਕੁਝ ਵੀ ਵਾਪਰ ਸਕਦਾ ਹੈ, ਉਸ ਵਿਚੋਂ ਕੁਝ ਵੀ ਮਨੁੱਖ ਦੀ ਆਤਮਾ ਨੂੰ ਸੰਭਵ ਤੌਰ ਉਤੇ ਅਧੀਨ ਨਹੀਂ ਕਰ ਸਕਦਾ, ਜਿਹੜੀ ਏਨੀਆਂ ਤਬਾਹੀਆਂ ਵਿਚੋਂ ਬਚ ਨਿਕਲਦੀ ਰਹੀ ਹੈ; ਇਹ ਵੀ ਯਾਦ ਰਖਦਿਆਂ ਕਿ ਜ਼ਿੰਦਗੀ, ਆਪਣੀਆਂ ਸਾਰੀਆਂ ਬੁਰਾਈਆਂ ਦੇ ਨਾਲ, ਖੁਸ਼ੀ ਅਤੇ ਖੂਬਸੂਰਤੀ ਰਖਦੀ ਹੈ, ਅਤੇ ਅਸੀਂ ਪ੍ਰਕਿਰਤੀ ਦੇ ਜਾਦੂਈ ਵਣਾਂ ਵਿਚ ਹਮੇਸ਼ਾਂ ਹੀ ਘੁੰਮ-ਫਿਰ ਸਕਦੇ ਹਾਂ, ਜੇ ਸਾਨੂੰ ਪਤਾ ਹੋਵੇ ਕਿ ਕਿਵੇਂ।

'ਸਿਆਣਪ ਹੋਰ ਕੀ ਹੈ ? ਕੀ ਹੈ ਮਨੁੱਖ ਦੀ ਘਾਲਣਾ
ਜਾਂ ਪਰਮਾਤਮਾ ਦੀ ਦਇਆ, ਏਨੀ ਪਿਆਰੀ ਅਤੇ ਮਹਾਨ ?
ਡਰ ਤੋਂ ਆਜ਼ਾਦ ਹੋ ਖੜੋਣਾ, ਸਾਹ ਲੈਣਾ ਤੇ ਉਡੀਕਣਾ;
ਨਫ਼ਰਤ ਵੱਲ ਚੁੱਕੇ ਗਏ ਹੱਥ ਨੂੰ ਥੰਮ੍ਹ ਲੈਣਾ;
ਅਤੇ ਖੂਬਸੂਰਤੀ ਫਿਰ ਕੀ ਹਮੇਸ਼ਾ ਲਈ ਨਹੀਂ ਪਿਆਰੀ ਜਾਇਗੀ ?'

[ਯੂਰੀਪਡੀਜ਼ ਦੇ ਨਾਟਕ 'ਬੈਕੱਸ' ਵਿਚੋਂ ਕੋਰਸ]

# ਮੁਕੱਦਮਾ

ਜਵਾਹਰ ਲਾਲ ਨਹਿਰੂ : ਮੈਂ ਮੁਕੱਦਮੇ ਵਿਚ ਹਿੱਸਾ ਨਹੀਂ ਲਵਾਂਗਾ, ਪਰ ਉਹਨਾਂ ਨੁਕਤਿਆਂ ਨੂੰ ਸਪੱਸ਼ਟ ਕਰਨ ਵਿਚ ਅਣਉਪਚਾਰਕ ਤੌਰ ਉਤੇ ਵਿਚ ਮੁੱਦਈ ਧਿਰ ਦੀ ਸਹਾਇਤਾ ਕਰਾਂਗਾ, ਜਿਨ੍ਹਾਂ ਨੁਕਤਿਆਂ ਨੂੰ ਇਹ ਇਸ ਕੇਸ ਦਾ ਆਧਾਰ ਬਣਾਉਣਾ ਚਾਹੁੰਦੀ ਹੈ। ਆਪਣੀ ਵਕਾਲਤ ਕਰਨ ਜਾਂ ਇਸ ਮੁਕੱਦਮੇ ਵਿਚ ਕੋਈ ਉਪਚਾਰਕ ਹਿੱਸਾ ਲੈਣ ਦਾ ਮੇਰਾ ਕੋਈ ਵਿਚਾਰ ਨਹੀਂ। ਕਾਰਵਾਈ ਵਿਚ ਰੁਕਾਵਟ ਪਾਉਣ ਦੀ ਇੱਛਾ ਨਾਲ ਇੰਝ ਨਹੀਂ ਕੀਤਾ ਜਾ ਰਿਹਾ। ਇੰਝ ਕਰਨ ਦਾ ਕਾਰਨ ਸਿਰਫ਼ ਇਹ ਹੈ ਕਿ ਮੈਂ ਇਹਨਾਂ ਕਾਨੂੰਨੀ ਕਾਰਵਾਈਆਂ ਵਿਚ ਖਾਸ ਦਿਲਚਸਪੀ ਨਹੀਂ ਰੱਖਦਾ। ਮੈਂ ਇਕ ਬਿਆਨ ਤਿਆਰ ਕੀਤਾ ਹੈ ਜਿਹੜਾ ਮੈਂ ਹੁਣ ਜਾਂ ਮਗਰੋਂ ਕਦੀ ਤੁਹਾਨੂੰ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ। ਪੜ੍ਹਨ ਤੋਂ ਪਿੱਛੋਂ ਮੈਂ ਇਹ ਅਦਾਲਤ ਦੇ ਹਵਾਲੇ ਕਰ ਦੇਵਾਂਗਾ ਅਤੇ ਇਸ ਨੂੰ ਲਿਖਤੀ ਰੂਪ ਵਿਚ ਰੀਕਾਰਡ ਕਰਨ ਦੀ ਅਦਾਲਤ ਨੂੰ ਕੋਈ ਲੋੜ ਨਹੀਂ।

ਮੈਂ ਮੰਨਦਾ ਹਾਂ ਕਿ ਜਿਨ੍ਹਾਂ ਤਕਰੀਰਾਂ ਦਾ ਇੱਥੇ ਜ਼ਿਕਰ ਕੀਤਾ ਗਿਆ ਹੈ, ਉਹ ਮੈਂ ਕੀਤੀਆਂ ਸਨ। ਇਥੇ ਪੇਸ਼ ਕੀਤੀਆਂ ਗਈਆਂ ਸਰਕਾਰੀ ਰੀਪੋਰਟਾਂ ਰੀਪੋਰਟ ਕਰਨ ਵਾਲੇ ਦੀ ਬੁੱਧੀ ਦੀ ਜਾਂ ਸ਼ਾਰਟਹੈਂਡ ਦੇ ਗਿਆਨ ਦੀ ਅਸਾਧਾਰਣ ਘਾਟ ਨੂੰ ਪ੍ਰਗਟ ਕਰਦੀਆਂ ਹਨ। ਕਈ ਥਾਵਾਂ ਉਤੇ ਇਹਨਾਂ ਦਾ ਕੋਈ ਅਰਥ ਨਹੀਂ ਨਿਕਲਦਾ। ਮੈਂ ਹਮੇਸ਼ਾ ਹੀ ਅਕਲ ਦੀ ਗੱਲ ਕਰਨ ਦੀ ਕੋਸ਼ਿਸ਼ ਕਰਦਾ ਹਾਂ।

ਕੁਝ ਲਫ਼ਜ਼ ਅਰਥ ਰੱਖਦੇ ਹਨ, ਕੁਝ ਨਹੀਂ, ਅਤੇ ਕੁਝ ਬਿਲਕੁਲ ਵੱਖਰੇ ਅਰਥ ਦੇਂਦੇ ਹਨ। ਮੈਂ ਜਿਹੜੀਆਂ ਤਕਰੀਰਾਂ ਕੀਤੀਆਂ ਸਨ, ਉਹ ਅਕਸਰ ਇਕ ਇਕ ਘੰਟੇ

---

ਗੋਰਖਪੁਰ ਵਿਚ 3-4 ਨਵੰਬਰ, 1940 ਨੂੰ ਚੱਲੇ ਮੁਕੱਦਮੇ ਦੀ ਰੀਪੋਰਟ। ਇਹ ਮੁਕੱਦਮਾ 31 ਅਕਤੂਬਰ, 1940 ਨੂੰ ਉਹਨਾਂ ਨੂੰ ਗ੍ਰਿਫ਼ਤਾਰ ਕੀਤੇ ਜਾਣ ਮਗਰੋਂ ਚੱਲਿਆ। ਇਹ ਰੀਪੋਰਟ ਪਹਿਲੀ ਵਾਰੀ 5 ਨਵੰਬਰ, 1940 ਨੂੰ **ਨੇਸ਼ਨਲ ਹੈਰਲਡ** ਵਿਚ ਛਪੀ। ਇੱਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ II ਦੇ ਸਫ਼ਿਆਂ 485-91 ਤੋਂ ਦਿੱਤੀ ਜਾ ਰਹੀ ਹੈ।

ਤੋਂ ਵੱਧ ਦੀਆਂ ਹੁੰਦੀਆਂ ਸਨ ਅਤੇ ਰੀਪੋਰਟਰ ਸੰਭਵ ਤੌਰ ਉਤੇ ਮੇਰੇ ਨਾਲ ਸਾਂਵਾਂ ਨਹੀਂ ਸੀ ਨਿਭ ਸਕਦਾ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਜਦੋਂ ਇਹਨਾਂ ਨੂੰ ਲਾਂਗਹੈਂਡ ਵਿਚ ਪਰਤਾਇਆ ਗਿਆ ਤਾਂ ਇਹ ਸਭ ਕੁਝ ਇਕ ਅਜੀਬ ਜਿਹਾ ਰੋਲ-ਘਚੋਲਾ ਬਣ ਗਿਆ। ਮੇਰੀਆਂ ਤਕਰੀਰਾਂ ਵਿਚੋਂ ਜਿਹੜੇ ਤੀਹ ਦੇ ਕਰੀਬ ਟੋਟੇ ਮੈਨੂੰ ਪਕੜਾਏ ਗਏ ਹਨ, ਉਹਨਾਂ ਬਾਰੇ ਮੈਂ ਕੋਈ ਆਮ ਟਿੱਪਣੀ ਕਰਨ ਨੂੰ ਤਿਆਰ ਨਹੀਂ, ਤਾਂ ਵੀ ਉਹਨਾਂ ਵਿਚ ਕਈ ਠੀਕ ਲੱਗਦੇ ਹਨ ਭਾਵੇਂ ਉਹਨਾਂ ਵਿਚ ਸ਼ਬਦ ਭੈੜੀ ਤਰ੍ਹਾਂ ਵਰਤੇ ਗਏ ਹਨ।

ਭਾਰਤ ਦੀ ਆਜ਼ਾਦੀ ਦਾ ਅਤੇ ਬਰਤਾਨਵੀ ਰਾਜ ਦੇ ਹਟਾਏ ਜਾਣ ਦਾ ਮੈਂ ਸਦਾ ਹੀ ਪ੍ਰਚਾਰ ਕਰਦਾ ਰਿਹਾ ਹਾਂ। ਮੈਂ ਇਸ ਬਾਰੇ ਪੂਰੀ ਤਰ੍ਹਾਂ ਵਚਨਬੱਧ ਹਾਂ ਅਤੇ ਪਿਛਲੀ ਇਕ-ਚੁਥਾਈ ਸਦੀ ਦੇ ਦੌਰਾਨ ਤਕਰੀਰਾਂ, ਲਿਖਤਾਂ ਅਤੇ ਹੋਰ ਸਰਗਰਮੀਆਂ ਰਾਹੀਂ ਇਸ ਨੂੰ ਹਕੀਕਤ ਦਾ ਜਾਮਾ ਪਹਿਨਾਉਣ ਲਈ ਮੈਂ ਪੂਰੀ ਵਾਹ ਲਾਈ ਹੈ।

ਕੁਝ ਅੰਸ਼ਾਂ ਦਾ ਸੰਬੰਧ ਜੰਗ ਨਾਲ ਹੈ। ਆਪਣੇ ਲਿਖਤੀ ਬਿਆਨ ਵਿਚ ਮੈਂ ਇਸ ਮਸਲੇ ਨੂੰ ਲਿਆ ਹੈ ਅਤੇ ਜੰਗ ਦੇ ਮੁੱਢ ਬਾਰੇ ਅਤੇ ਉਸ ਨੀਤੀ ਬਾਰੇ ਦੱਸਿਆ ਹੈ ਜਿਹੜੀ ਪਿਛਲੇ ਚਾਰ, ਪੰਜ ਜਾਂ ਵਧੇਰੇ ਸਾਲਾਂ ਦੇ ਦੌਰਾਨ ਕਿਸੇ ਸੰਭਵ ਜੰਗ ਦੇ ਸੰਬੰਧ ਵਿਚ ਕਾਂਗਰਸ ਨੇ ਅਪਣਾਈ ਹੈ। ਅਤੇ ਆਖਰੀ ਗੱਲ, ਮੈਂ ਭਾਰਤ ਦੇ ਲੋਕਾਂ ਦੀ ਕੋਈ ਵੀ ਰਾਇ ਲਏ ਤੋਂ ਬਿਨਾਂ ਭਾਰਤ ਉਤੇ ਇਹ ਜੰਗ ਥੋਪੇ ਜਾਣ ਦਾ ਸਵਾਲ ਲਿਆ ਹੈ।

ਅਸਲ ਵਿਚ ਪਿਛਲੇ ਚਾਰ ਹਫ਼ਤਿਆਂ ਦੇ ਦੌਰਾਨ ਮੈਂ ਜੰਗ ਦੇ ਸੰਬੰਧ ਵਿਚ ਕਈ ਗੱਲਾਂ ਕਹਿਣ ਤੋਂ ਜਾਣ-ਬੁੱਝ ਕੇ ਕੰਨੀ ਕਤਰਾਈ ਹੈ, ਜਿਹੜੀਆਂ ਮੈਂ ਸਾਧਾਰਣ ਤੌਰ ਉਤੇ ਕਹਿ ਸਕਦਾ ਸਾਂ, ਕਿਉਂਕਿ ਸਾਡੇ ਨੇਤਾ, ਮਹਾਤਮਾ ਗਾਂਧੀ, ਚਾਹੁੰਦੇ ਸਨ ਕਿ ਹਾਲ ਦੀ ਘੜੀ ਸਿਰਫ਼ ਉਹਨਾਂ ਦੀ ਮਰਜ਼ੀ ਦਾ ਵਿਅਕਤੀ ਹੀ ਇਹ ਗੱਲਾਂ ਕਹੇ। ਇਸ ਲਈ, ਇੱਥੇ ਅਤੇ ਹੋਰ ਥਾਵਾਂ ਉਤੇ ਆਪਣੀਆਂ ਤਕਰੀਰਾਂ ਵਿਚ ਮੈਂ ਜੰਗੀ ਫੰਡ ਲਈ ਲਾਜ਼ਮੀ ਲੈਵੀ ਉਤੇ, ਖਾਸ ਕਰਕੇ ਗਰੀਬਾਂ ਤੋਂ ਲਏ ਜਾਣ ਉਤੇ ਮੁੱਖ ਤੌਰ ਉਤੇ ਜ਼ੋਰ ਦਿਤਾ ਸੀ ਅਤੇ ਉਹਨਾਂ ਨੂੰ ਸਲਾਹ ਦਿੱਤੀ ਸੀ ਕਿ ਇਸ ਨੂੰ ਪ੍ਰਵਾਨ ਨਾ ਕਰਨਾ। ਪਰ, ਆਮ ਕਰਕੇ, ਪਿਛਲੇ ਕੁਝ ਸਮੇਂ ਦੇ ਦੌਰਾਨ ਮੈਂ ਆਪਣੇ ਆਗੂ ਦੇ ਹੁਕਮਾਂ ਕਾਰਨ ਇਸ ਰਾਏ ਨੂੰ ਪਰਗਟ ਕਰਨ ਤੋਂ ਗੁਰੇਜ਼ ਕੀਤਾ ਹੈ।

## ਅਦਾਲਤ ਵਿਚ ਬਿਆਨ

ਮੈਨੂੰ ਦੱਸਿਆ ਗਿਆ ਹੈ ਕਿ ਮੇਰੇ ਉਤੇ ਲਾਏ ਗਏ ਦੋਸ਼ ਦਾ ਆਧਾਰ ਉਹਨਾਂ ਤਿੰਨ ਤਕਰੀਰਾਂ ਬਾਰੇ ਰੀਪੋਰਟਾਂ ਹਨ ਜਿਹੜੀਆਂ ਮੈਂ ਪਿਛਲੇ ਅਕਤੂਬਰ ਦੇ ਸ਼ੁਰੂ ਵਿਚ

ਗੋਰਖਪੁਰ ਜ਼ਿਲੇ ਵਿਚ ਦਿੱਤੀਆਂ ਸਨ। ਇਹਨਾਂ ਰੀਪੋਰਟਾਂ ਦੀਆਂ ਨਕਲਾਂ, ਅਤੇ ਇਕ ਸੂਰਤ ਵਿਚ ਅੰਗਰੇਜ਼ੀ ਅਨੁਵਾਦ, ਮੈਨੂੰ ਦਿਤਾ ਗਿਆ ਹੈ। ਮੈਂ ਇਹ ਸਭ ਕੁਝ ਪੜ੍ਹਿਆ ਹੈ ਅਤੇ ਇਹਨਾਂ ਰੀਪੋਰਟਾਂ ਲਈ ਜ਼ਿੰਮੇਵਾਰ ਵਿਅਕਤੀਆਂ ਨੂੰ ਮੈਂ ਵਧਾਈ ਨਹੀਂ ਦੇ ਸਕਦਾ। ਇਹ ਰੀਪੋਰਟਾਂ, ਭਾਵੇਂ ਕਥਿਤ ਤੌਰ ਉਤੇ ਸ਼ਾਰਟਹੈਂਡ ਵਿਚ ਲਿਖੀਆਂ ਗਈਆਂ ਸਨ, ਉਗੜ-ਦੁਗੜੀਆਂ ਅਤੇ ਅਧੂਰੀਆਂ, ਘਚੋਲਾਂ ਪਾਉਣ ਵਾਲੀਆਂ ਹਨ ਅਤੇ ਅਕਸਰ ਇਹਨਾਂ ਦਾ ਕੋਈ ਅਰਥ ਨਹੀਂ ਨਿਕਲਦਾ। ਮੈਂ ਸ਼ਬਦਾਂ ਵਾਕੰਸ਼ਾਂ ਦਾ ਪ੍ਰੇਮੀ ਹਾਂ ਅਤੇ ਉਹਨਾਂ ਨੂੰ ਠੀਕ ਤਰ੍ਹਾਂ ਨਾਲ ਵਰਤਣ ਦੀ ਕੋਸ਼ਿਸ਼ ਕਰਦਾ ਹਾਂ। ਮੇਰੇ ਖਿਆਲ ਭਾਵੇਂ ਜੋ ਵੀ ਹੋਣ, ਜਿਹੜੇ ਸ਼ਬਦ ਮੈਂ ਵਰਤਦਾ ਹਾਂ ਉਹਨਾਂ ਦਾ ਮੰਤਵ ਇਹਨਾਂ ਖਿਆਲਾਂ ਨੂੰ ਸਮਝ ਆਉਣ ਵਾਲੇ ਢੰਗ ਨਾਲ ਅਤੇ ਬਾਕਾਇਦਾ ਤਰਤੀਬ ਵਿਚ ਪੇਸ਼ ਕਰਨਾ ਹੁੰਦਾ ਹੈ। ਇਹ ਰੀਪੋਰਟਾਂ ਪੜ੍ਹਣ ਵਾਲੇ ਨੂੰ ਇਹਨਾਂ ਵਿਚ ਸਿਆਣਪ ਅਤੇ ਤਰਤੀਬ ਘੱਟ ਹੀ ਮਿਲੇਗੀ, ਅਤੇ ਸੰਭਾਵਨਾ ਇਹ ਹੈ ਕਿ ਮੈਂ ਅਸਲ ਵਿਚ ਜੋ ਕੁਝ ਕਿਹਾ ਸੀ, ਉਸ ਦਾ ਬਿਲਕੁਲ ਵਿਗੜੇ ਰੂਪ ਵਿਚ ਪ੍ਰਭਾਵ ਉਸ ਨੂੰ ਮਿਲੇ।

ਇਹਨਾਂ ਰੀਪੋਰਟਾਂ ਬਾਰੇ ਮੈਨੂੰ ਕੋਈ ਸ਼ਿਕਾਇਤ ਨਹੀਂ ਅਤੇ ਨਾ ਹੀ ਮੈਂ ਇਹ ਸੰਕੇਤ ਦੇ ਰਿਹਾ ਹਾਂ ਕਿ ਜਾਣ-ਬੁੱਝ ਕੇ ਵਿਗਾੜ ਪਾਇਆ ਗਿਆ ਹੈ। ਪਰ ਮੈਂ ਇਹ ਜ਼ਰੂਰ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਮੈਂ ਜੋ ਕੁਝ ਕਿਹਾ ਸੀ ਉਹ ਕਈ ਪੱਖਾਂ ਤੋਂ ਉਸ ਸਭ ਕਾਸੇ ਤੋਂ ਬਿਲਕੁਲ ਵੱਖਰਾ ਸੀ, ਜਿਸ ਦੀ ਕਲਪਨਾ ਕਰਨ ਵੱਲ ਕਿ ਇਹਨਾਂ ਰੀਪੋਰਟਾਂ ਵਿਚਲੇ ਸ਼ਬਦਾਂ ਦੇ ਘਚੋਲੇ ਮੈਨੂੰ ਲੈ ਜਾਣਗੇ। ਜੇ ਮੇਰੀਆਂ ਤਕਰੀਰਾਂ ਬਾਰੇ ਰੀਪੋਰਟ ਕਰਨ ਵਿਚ ਹਾਲਤ ਇਸ ਤਰ੍ਹਾਂ ਦੀ ਹੈ, ਜਦੋਂ ਕਿ ਉਚੇਚਾ ਧਿਆਨ ਰੱਖਿਆ ਜਾਂਦਾ ਹੈ ਅਤੇ ਵਧੇਰੇ ਕਾਬਲ ਵਿਅਕਤੀਆਂ ਨੂੰ ਲਾਇਆ ਜਾਂਦਾ ਹੈ, ਤਾਂ ਮੈਨੂੰ ਉਸ ਉਤੇ ਕੋਈ ਹੈਰਾਨੀ ਨਹੀਂ ਹੁੰਦੀ, ਜੋ ਕੁਝ ਉਦੋਂ ਵਾਪਰਦਾ ਹੈ ਜਦੋਂ ਦੂਜਿਆਂ ਦੀਆਂ ਤਕਰੀਰਾਂ ਬਾਰੇ ਬਿਲਕੁਲ ਯੋਗਤਾਹੀਣ ਵਿਅਕਤੀਆਂ ਵਲੋਂ ਰੀਪੋਰਟਾਂ ਦਿੱਤੀਆਂ ਜਾਂਦੀਆਂ ਹਨ, ਅਤੇ ਇਹਨਾਂ ਨੂੰ ਕਾਨੂੰਨ ਦੀਆਂ ਅਦਾਲਤਾਂ ਵਿਚ ਦੋਸ਼ ਲਾਉਣ ਦਾ ਆਧਾਰ ਬਣਾਇਆ ਜਾਂਦਾ ਹੈ।

ਇਹਨਾਂ ਰੀਪੋਰਟਾਂ ਵਿਚਲੀਆਂ ਕਈ ਗ਼ਲਤੀਆਂ ਅਤੇ ਉਕਾਈਆਂ ਬਾਰੇ ਵਿਸਥਾਰ ਦੇਣ ਦੀ ਮੇਰੀ ਕੋਈ ਇੱਛਾ ਨਹੀਂ। ਇਸ ਦਾ ਮਤਲਬ ਇਹਨਾਂ ਨੂੰ ਪੂਰੀ ਤਰ੍ਹਾਂ ਮੁੜ-ਲਿਖਣਾ ਹੋਵੇਗਾ। ਇਸ ਨਾਲ, ਸ਼੍ਰੀਮਾਨ ਜੀ, ਤੁਹਾਡਾ ਸਮਾਂ ਜ਼ਾਇਆ ਹੋਵੇਗਾ ਅਤੇ ਮੇਰਾ ਵੀ, ਅਤੇ ਇਸ ਦਾ ਫਾਇਦਾ ਕੋਈ ਵੀ ਨਹੀਂ ਹੋਣ ਲੱਗਾ। ਮੈਂ ਇਥੇ ਆਪਣੀ ਵਕਾਲਤ ਕਰਨ ਨਹੀਂ ਆਇਆ, ਅਤੇ ਇਸ ਬਿਆਨ ਵਿਚ ਮੈਂ ਜੋ ਕਹਾਂਗਾ, ਉਸ ਨਾਲ ਸ਼ਾਇਦ ਤੁਹਾਡਾ ਕੰਮ ਸੌਖੇਰਾ ਹੋ ਜਾਏਗਾ। ਮੈਨੂੰ ਆਪਣੇ ਉਤੇ ਲੱਗੇ ਦੋਸ਼ ਦੀ ਠੀਕ ਠੀਕ ਪ੍ਰਕਿਰਤੀ ਬਾਰੇ ਅਜੇ ਕੋਈ ਪਤਾ ਨਹੀਂ। ਮੈਨੂੰ ਭਿਣਕ ਪਈ ਹੈ

ਕਿ ਭਾਰਤ ਦੀ ਰਾਖੀ ਬਾਰੇ ਕਾਨੂੰਨ ਨਾਲ ਇਸ ਦਾ ਕੁਝ ਸੰਬੰਧ ਹੈ, ਅਤੇ ਇਸ ਦਾ ਸੰਬੰਧ ਜੰਗ ਵੱਲ ਕੀਤੇ ਗਏ ਸੰਕੇਤਾਂ ਨਾਲ ਅਤੇ ਜੰਗ ਲਈ ਕੀਤੇ ਜਾ ਰਹੇ ਯਤਨਾਂ ਵਿਚ ਹਿੱਸਾ ਲੈਣ ਲਈ ਭਾਰਤ ਦੇ ਲੋਕਾਂ ਨੂੰ ਮਜਬੂਰ ਕਰਨ ਲਈ ਕੀਤੀਆਂ ਜਾ ਰਹੀਆਂ ਕੋਸ਼ਿਸ਼ਾਂ ਵੱਲ ਕੀਤੇ ਗਏ ਸੰਕੇਤਾਂ ਨਾਲ ਹੈ। ਜੇ ਗੱਲ ਇਹੀ ਹੈ, ਤਾਂ ਮੈਂ ਖੁਸ਼ੀ ਖੁਸ਼ੀ ਆਪਣਾ ਦੋਸ਼ ਸਵੀਕਾਰ ਕਰਾਂਗਾ। ਭਾਰਤ ਅਤੇ ਜੰਗ ਦੇ ਸੰਬੰਧ ਵਿਚ ਮੈਂ ਜਾਂ ਦੂਜੇ ਕਾਂਗਰਸੀ ਕੀ ਕਹਿੰਦੇ ਹਨ, ਇਹ ਲੱਭਣ ਲਈ ਮਰੋੜੀਆਂ-ਤਰੋੜੀਆਂ ਰੀਪੋਰਟਾਂ ਦਾ ਆਸਰਾ ਲੈਣਾ ਜ਼ਰੂਰੀ ਨਹੀਂ। ਧਿਆਨ ਨਾਲ ਅਤੇ ਠੀਕ ਠੀਕ ਸ਼ਬਦਾਂ ਵਿਚ ਲਿਖੇ ਗਏ ਕਾਂਗਰਸ ਦੇ ਮਤੇ ਅਤੇ ਬਿਆਨ ਮਿਲਦੇ ਹਨ, ਜਿਨ੍ਹਾਂ ਤੋਂ ਸਾਰੀ ਦੁਨੀਆਂ ਇਸ ਬਾਰੇ ਜਾਣ ਸਕਦੀ ਹੈ। ਉਹਨਾਂ ਮਤਿਆਂ ਅਤੇ ਬਿਆਨਾਂ ਦਾ ਮੈਂ ਸਮਰਥਨ ਕਰਦਾ ਹਾਂ, ਅਤੇ ਕਾਂਗਰਸ ਦੇ ਸੰਦੇਸ਼ ਨੂੰ ਭਾਰਤ ਦੇ ਲੋਕਾਂ ਤੱਕ ਪੁਚਾਉਣਾ ਮੈਂ ਆਪਣਾ ਫ਼ਰਜ਼ ਸਮਝਦਾ ਹਾਂ।

ਅਸਲ ਵਿਚ, ਜਦੋਂ ਤੋਂ ਕਾਂਗਰਸ ਇਸ ਸਿੱਟੇ ਉਤੇ ਪੁੱਜੀ ਹੈ ਕਿ ਕਾਂਗਰਸ ਦੀ ਨੀਤੀ ਨੂੰ ਅਮਲੀ ਜਾਮਾ ਪੁਆਉਣ ਲਈ ਸਤਿਆਗ੍ਰਹਿ ਜਾਂ ਸਿਵਲ ਨਾਫ਼ਰਮਾਨੀ ਸ਼ੁਰੂ ਕੀਤੀ ਜਾਣੀ ਚਾਹੀਦੀ ਹੈ, ਮੈਂ ਕੋਸ਼ਿਸ਼ ਕੀਤੀ ਹੈ ਕਿ ਆਪਣੇ ਕਥਨਾਂ ਵਿਚ ਆਪਣੇ ਆਪ ਨੂੰ ਰੋਕ ਕੇ ਰੱਖਾਂ ਅਤੇ ਕੋਈ ਅਜਿਹੀ ਗੱਲ ਨਾ ਕਰਾਂ ਜਿਸ ਨੂੰ ਸਤਿਆਗ੍ਰਹਿ ਦਾ ਨਾਂ ਦਿਤਾ ਜਾਏ। ਸਾਡੇ ਆਗੂ, ਮਹਾਤਮਾ ਗਾਂਧੀ ਦਾ ਇਹੀ ਆਦੇਸ਼ ਸੀ; ਉਹਨਾਂ ਦੀ ਇੱਛਾ ਸੀ ਕਿ ਸਤਿਆਗ੍ਰਹਿ ਉਹਨਾਂ ਦੀ ਮਰਜ਼ੀ ਦੇ ਕੁਝ ਖਾਸ ਲੋਕਾਂ ਤੱਕ ਸੀਮਤ ਰਹੇ। ਇਹੋ ਜਿਹਾ ਇਕ ਵਿਅਕਤੀ ਚੁਣ ਲਿਆ ਗਿਆ ਅਤੇ ਉਹ ਕਾਂਗਰਸ ਦੀ ਅਹਿੰਸਾ ਦੀ ਨੀਤੀ ਉਤੇ ਕੁਝ ਜ਼ੋਰ ਦੇਂਦਾ ਹੋਇਆ, ਜੰਗ ਵੱਲ ਕਾਂਗਰਸ ਦੇ ਵਤੀਰੇ ਨੂੰ ਆਮ ਬਿਆਨਾਂ ਵਿਚ ਪ੍ਰਗਟ ਕਰਦਾ ਸੀ। ਇਹ ਮੇਰੀ ਖੁਸ਼ਕਿਸਮਤੀ ਸੀ ਕਿ ਉਹਨਾਂ ਦੇ ਕਹੇ ਉਤੇ ਚੱਲਣ ਲਈ ਅਤੇ, ਸ਼ਾਇਦ ਰਾਜਸੀ ਪੱਖ ਉਤੇ ਵਧੇਰੇ ਜ਼ੋਰ ਦੇਂਦਿਆਂ, ਕਾਂਗਰਸ ਦਾ ਦ੍ਰਿਸ਼ਟੀਕੋਨ ਪ੍ਰਗਟ ਕਰਨ ਲਈ ਮੇਰੀ ਚੋਣ ਕੀਤੀ ਗਈ। ਇਹ ਫ਼ੈਸਲਾ ਕੀਤਾ ਗਿਆ ਸੀ ਕਿ ਅਧਿਕਾਰੀਆਂ ਨੂੰ ਉਚਿਤ ਨੋਟਿਸ ਦੇ ਕੇ ਮੈਂ ਅਲਾਹਾਬਾਦ ਜ਼ਿਲ੍ਹੇ ਵਿਚ 7 ਨਵੰਬਰ ਤੋਂ ਮਗਰੋਂ ਇਹ ਕੰਮ ਕਰਾਂ। ਮੇਰੀ ਗ੍ਰਿਫ਼ਤਾਰੀ ਅਤੇ ਮੁਕੱਦਮੇ ਕਾਰਨ ਇਸ ਪ੍ਰੋਗਰਾਮ ਵਿਚ ਤਬਦੀਲੀ ਆ ਗਈ ਹੈ, ਅਤੇ ਜੰਗ ਦੇ ਸੰਬੰਧ ਵਿਚ ਕਾਂਗਰਸ ਦੀ ਨੀਤੀ ਨੂੰ ਸਾਫ਼ਗੋਈ ਨਾਲ ਅਤੇ ਪੂਰੀ ਤਰ੍ਹਾਂ ਪ੍ਰਗਟ ਕਰਨ ਦਾ ਮੌਕਾ ਮੇਰੀ ਆਸ ਤੋਂ ਪਹਿਲਾਂ ਹੀ ਮੈਨੂੰ ਮਿਲ ਗਿਆ ਹੈ।

ਇਸ ਮੰਤਵ ਲਈ ਜੇ ਮੈਨੂੰ, ਜਾਂ ਮੇਰੇ ਤੋਂ ਪਹਿਲਾਂ ਸ੍ਰੀ ਵਿਨੋਭਾ ਭਾਵੇ ਨੂੰ ਚੁਣਿਆ ਗਿਆ ਸੀ, ਤਾਂ ਇਹ ਇਸ ਲਈ ਨਹੀਂ ਸੀ ਕਿ ਅਸੀਂ ਆਪਣੇ ਵਿਅਕਤੀਗਤ ਵਿਚਾਰ ਪ੍ਰਗਟ ਕਰੀਏ। ਅਸੀਂ ਭਾਰਤ ਦੇ ਲੋਕਾਂ ਦੇ ਪ੍ਰਤੀਕ ਸਾਂ। ਵਿਅਕਤੀਆਂ ਵਜੋਂ,

ਹੋ ਸਕਦਾ ਹੈ, ਸਾਡੀ ਬਹੁਤੀ ਵੁੱਕਤ ਨਾ ਹੁੰਦੀ, ਪਰ ਇਹੋ ਜਿਹੇ ਪ੍ਰਤੀਕਾਂ ਵਜੋਂ ਅਤੇ ਭਾਰਤੀ ਲੋਕਾਂ ਦੇ ਪ੍ਰਤਿਨਿਧਾਂ ਵਜੋਂ, ਸਾਡੀ ਬਹੁਤ ਜ਼ਿਆਦਾ ਵੁੱਕਤ ਸੀ। ਉਹਨਾਂ ਲੋਕਾਂ ਦੇ ਨਾਂ ਉਤੇ ਅਸੀਂ ਉਹਨਾਂ ਦੇ ਆਜ਼ਾਦੀ ਦੇ ਅਤੇ ਇਸ ਗੱਲ ਦਾ ਫ਼ੈਸਲਾ ਆਪ ਕਰਨ ਦੇ ਹੱਕ ਦਾ ਦਾਅਵਾ ਕੀਤਾ ਕਿ ਉਹਨਾਂ ਨੂੰ ਕੀ ਕਰਨਾ ਚਾਹੀਦਾ ਹੈ ਅਤੇ ਕੀ ਉਹ ਨਹੀਂ ਕਰਨਗੇ; ਅਸੀਂ ਹੋਰ ਕਿਸੇ ਵੀ ਤਾਕਤ ਵੱਲੋਂ, ਭਾਵੇਂ ਉਹ ਕਿਸੇ ਵੱਲੋਂ ਵੀ ਕਾਇਮ ਕੀਤੀ ਗਈ ਹੋਵੇ, ਉਹਨਾਂ ਨੂੰ ਇਸ ਹੱਕ ਤੋਂ ਵਾਂਝਿਆਂ ਕਰਨ ਅਤੇ ਉਹਨਾਂ ਉੱਪਰ ਆਪਣੀ ਮਰਜ਼ੀ ਠੋਸਣ ਦੇ ਹੱਕ ਨੂੰ ਵੰਗਾਰਿਆ। ਇਹ ਨਿਹਾਇਤ ਬੇਹੂਦਾ ਗੱਲ ਸੀ ਕਿ ਕੋਈ ਵੀ ਵਿਅਕਤੀ ਜਾਂ ਵਿਅਕਤੀਆਂ ਦਾ ਟੋਲਾ, ਜਿਸ ਨੂੰ ਭਾਰਤੀ ਲੋਕਾਂ ਵੱਲੋਂ ਕੋਈ ਅਧਿਕਾਰ ਨਾ ਦਿਤਾ ਗਿਆ ਹੋਵੇ ਅਤੇ ਨਾ ਹੀ ਉਹ ਕਿਸੇ ਤਰ੍ਹਾਂ ਉਹਨਾਂ ਨੂੰ ਜਵਾਬਦੇਹ ਹੋਵੇ, ਆਪਣੀ ਮਰਜ਼ੀ ਉਹਨਾਂ ਉੱਪਰ ਠੋਸੇ ਅਤੇ, ਉਹਨਾਂ ਦੀ ਜਾਂ ਉਹਨਾਂ ਦੇ ਪ੍ਰਤਿਨਿਧਾਂ ਦੀ ਕਿਸੇ ਤਰ੍ਹਾਂ ਵੀ ਰਾਏ ਲਏ ਤੋਂ ਬਿਨਾਂ, ਭਾਰਤ ਦੇ ਲੱਖਾਂ ਕਰੋੜਾਂ ਲੋਕਾਂ ਨੂੰ ਇਸ ਸ਼ਕਤੀਸ਼ਾਲੀ ਜੰਗ ਵਿਚ ਧੱਕ ਦੇਵੇ, ਜਿਸ ਨਾਲ ਉਹਨਾਂ ਦਾ ਕੋਈ ਵਾਸਤਾ ਨਹੀਂ। ਇਹ ਹੈਰਾਨ ਕਰਨ ਵਾਲੀ ਅਤੇ ਮਹੱਤਵ ਭਰਪੂਰ ਗੱਲ ਸੀ ਕਿ ਆਜ਼ਾਦੀ ਦੇ ਅਤੇ ਆਤਮ-ਨਿਰਣੇ ਦੇ ਅਤੇ ਲੋਕਰਾਜ ਦੇ ਨਾਂ ਉਤੇ ਇੰਝ ਕੀਤਾ ਜਾਏ, ਜਿਨ੍ਹਾਂ ਦੀ ਖਾਤਰ ਇਹ ਦਾਅਵਾ ਕੀਤਾ ਗਿਆ ਸੀ ਕਿ ਇਹ ਜੰਗ ਲੜੀ ਜਾ ਰਹੀ ਸੀ। ਅਸੀਂ ਆਪਣੀ ਥਾਂ ਅੰਤਮ ਸਿੱਟੇ ਕੱਢਣ ਵਿਚ ਕਾਹਲ ਨਹੀਂ ਸੀ ਕੀਤੀ; ਅਸੀਂ ਝਿਜਕਦੇ ਸਾਂ ਅਤੇ ਕਿਸੇ ਸਮਝੌਤੇ ਲਈ ਗੱਲਾਂ ਬਾਤਾਂ ਕਰਦੇ ਸਾਂ, ਅਸੀਂ ਕੋਈ ਹਲ ਚਾਹੁੰਦੇ ਸਾਂ ਜਿਹੜਾ ਸਾਰੀਆਂ ਸੰਬੰਧਿਤ ਧਿਰਾਂ ਲਈ ਸਨਮਾਨਯੋਗ ਹੋਵੇ। ਅਸੀਂ ਅਸਫ਼ਲ ਰਹੇ ਅਤੇ ਇਹ ਅਟੱਲ ਸਿੱਟਾ ਸਾਡੇ ਉਤੇ ਠੋਸਿਆ ਗਿਆ ਕਿ ਜਿੱਥੋਂ ਤੱਕ ਬਰਤਾਨਵੀਂ ਸਰਕਾਰ ਦਾ ਜਾਂ ਭਾਰਤ ਵਿਚ ਉਸ ਦੇ ਪ੍ਰਤਿਨਿਧਾਂ ਦਾ ਸੰਬੰਧ ਹੈ, ਸਾਨੂੰ ਅਜੇ ਵੀ ਗ਼ੁਲਾਮ ਸਮਝਿਆ ਜਾਂਦਾ ਸੀ ਜਿਨ੍ਹਾਂ ਦਾ ਕੰਮ ਉਹਨਾਂ ਦੇ ਹੁਕਮ ਅਨੁਸਾਰ ਚੱਲਣਾ ਅਤੇ ਉਹਨਾਂ ਦੇ ਸਾਮਰਾਜੀ ਢਾਂਚੇ ਵਿਚ ਵਰਤਿਆ ਜਾਣਾ ਜਾਰੀ ਰੱਖਣਾ ਸੀ। ਇਹ ਇਕ ਐਸੀ ਪੁਜ਼ੀਸ਼ਨ ਸੀ ਜਿਸ ਨੂੰ ਅਸੀਂ ਕਦੀ ਵੀ ਬਰਦਾਸ਼ਤ ਨਹੀਂ ਸਾਂ ਕਰ ਸਕਦੇ, ਭਾਵੇਂ ਇਸ ਦੇ ਕੋਈ ਵੀ ਸਿੱਟੇ ਨਿਕਲਦੇ ਹੋਣ।

ਮੇਰਾ ਖਿਆਲ ਹੈ ਕਿ ਭਾਰਤ ਵਿਚ ਬਹੁਤ ਘੱਟ ਅਜਿਹੇ ਲੋਕ ਹਨ, ਉਹ ਭਾਰਤੀ ਹੋਣ ਜਾਂ ਅੰਗਰੇਜ਼, ਜਿਨ੍ਹਾਂ ਨੇ ਪਿਛਲੇ ਕਈ ਸਾਲਾਂ ਤੋਂ ਫ਼ਾਸ਼ਿਜ਼ਮ ਅਤੇ ਨਾਜ਼ੀਵਾਦ ਦੇ ਖਿਲਾਫ਼ ਏਨੇ ਸਿਰੜ ਨਾਲ ਆਵਾਜ਼ ਉਠਾਈ ਹੈ, ਜਿੰਨੀ ਕਿ ਮੈਂ। ਮੇਰਾ ਸਾਰਾ ਸੁਭਾਅ ਇਹਨਾਂ ਤੋਂ ਬਾਗ਼ੀ ਸੀ ਅਤੇ ਕਈ ਮੌਕਿਆਂ ਉਤੇ ਮੈਂ ਬਰਤਾਨਵੀ ਸਰਕਾਰ ਦੀ ਫਾਸ਼ਿਜ਼ਮ-ਪੱਖੀ ਅਤੇ ਇਸ ਨੂੰ ਖੁਸ਼ ਕਰਨ ਦੀ ਨੀਤੀ ਦੀ ਜ਼ੋਰਦਾਰ ਆਲੋਚਨਾ ਕੀਤੀ ਹੈ। ਉਸੇ ਦਿਨ ਤੋਂ ਹੀ ਜਦੋਂ ਤੋਂ ਮਾਨਚੂਰੀਆ ਉਤੇ ਹਮਲਾ ਹੋਇਆ, ਅਤੇ

ਮਗਰੋਂ ਐਬੇਸੀਨੀਆ, ਕੇਂਦਰੀ ਯੂਰਪ, ਸਪੇਨ ਅਤੇ ਚੀਨ ਵਿਚ। ਮੈਨੂੰ ਇਹ ਦੇਖ ਕੇ ਕਸ਼ਟ ਹੁੰਦਾ ਸੀ ਕਿ ਇਸ ਖੁਸ਼-ਕਰਨੀ ਦੇ ਨਾਂ ਉਤੇ ਕਿਵੇਂ ਇਕ ਤੋਂ ਮਗਰੋਂ ਦੂਜੇ ਦੇਸ਼ ਨਾਲ ਗ਼ੱਦਾਰੀ ਕੀਤੀ ਜਾ ਰਹੀ ਹੈ ਅਤੇ ਆਜ਼ਾਦੀ ਦੇ ਦੀਪਕ ਬੁਝਾਏ ਜਾ ਰਹੇ ਹਨ। ਮੈਂ ਸਮਝ ਗਿਆ ਸਾਂ ਕਿ ਸਾਮਰਾਜ ਸਿਰਫ਼ ਇਸ ਤਰੀਕੇ ਨਾਲ ਹੀ ਕਾਰਜ ਕਰ ਸਕਦਾ ਹੈ; ਆਪਣੇ ਵਿਰੋਧੀ ਸਾਮਰਾਜਾਂ ਨੂੰ ਖੁਸ਼ ਕਰਨਾ ਇਸ ਦੀ ਮਜ਼ਬੂਰੀ ਸੀ, ਨਹੀਂ ਤਾਂ ਇਸ ਦੀਆਂ ਆਪਣੀਆਂ ਵਿਚਾਰਧਾਰਕ ਨੀਹਾਂ ਕਮਜ਼ੋਰ ਹੋ ਜਾਂਦੀਆਂ ਸਨ। ਇਸ ਨੂੰ ਇਸ ਚੀਜ਼ ਅਤੇ ਜਮਹੂਰੀ ਆਜ਼ਾਦੀ ਦੇ ਹੱਕ ਵਿਚ ਆਪਣੇ ਆਪ ਨੂੰ ਖਤਮ ਕਰ ਦੇਣ ਵਿਚੋਂ ਇਕ ਦੀ ਚੋਣ ਕਰਨੀ ਪੈਣੀ ਸੀ। ਵਿਚ-ਵਿਚਾਲੇ ਦਾ ਕੋਈ ਰਸਤਾ ਨਹੀਂ ਸੀ।

ਜਦੋਂ ਤੱਕ ਤਾਂ ਇਸ ਖੁਸ਼ ਕਰਨ ਦੀ ਨੀਤੀ ਦਾ ਸੰਬੰਧ ਮਾਨਚੂਰੀਆ, ਐਬੇਸੀਨੀਆ, ਚੈਕੋਸਲੋਵਾਕੀਆ, ਸਪੇਨ ਅਤੇ ਅਲਬਾਨੀਆ ਨਾਲ ਸੀ, ਅਰਥਾਤ "ਉਹਨਾਂ ਦੂਰ-ਦੁਰਾਡੇ ਦੇਸ਼ਾਂ ਨਾਲ ਸੀ ਜਿਨ੍ਹਾਂ ਬਾਰੇ ਕੁਝ ਲੋਕਾਂ ਨੇ ਹੀ ਕਦੀ ਵੀ ਕੁਝ ਸੁਣਿਆ ਹੋਵੇਗਾ" — ਜਿਵੇਂ ਕਿ ਇੰਗਲੈਂਡ ਦੇ ਪ੍ਰਧਾਨ ਮੰਤਰੀ ਨੇ ਕਿਹਾ ਸੀ, ਇਸ ਦਾ ਕੋਈ ਫ਼ਰਕ ਨਹੀਂ ਸੀ ਪੈਂਦਾ ਅਤੇ ਇਸ ਉਤੇ ਵਫ਼ਾਦਾਰੀ ਨਾਲ ਚੱਲਿਆ ਗਿਆ। ਪਰ ਜਦੋਂ ਅੱਗ ਘਰ ਦੇ ਨੇੜੇ ਆ ਗਈ ਅਤੇ ਬਰਤਾਨਵੀ ਸਾਮਰਾਜ ਲਈ ਹੀ ਖਤਰਾ ਬਣਨ ਲੱਗੀ, ਤਾਂ ਟਕਰਾਅ ਸ਼ੁਰੂ ਹੋ ਗਿਆ ਅਤੇ ਜੰਗ ਛਿੜ ਪਈ।

ਇਥੇ ਵੀ ਬਰਤਾਨਵੀ ਸਰਕਾਰ ਕੋਲ ਅਤੇ ਜੰਗ ਵਿਚ ਜੁੱਟੀ ਹਰ ਸਰਕਾਰ ਕੋਲ ਦੋ ਰਸਤੇ ਸਨ — ਪੁਰਾਣੇ ਸਾਮਰਾਜੀ ਤਰੀਕੇ ਨਾਲ ਕੰਮ ਕਰਦੇ ਜਾਣਾ ਜਾਂ ਖੁਦ ਆਪਣੇ ਅਧਿਕਾਰ-ਖੇਤਰ ਵਿਚ ਇਸ ਨੂੰ ਖਤਮ ਕਰ ਦੇਣਾ ਅਤੇ ਦੁਨੀਆਂ ਭਰ ਵਿਚ ਆਜ਼ਾਦੀ ਲਈ ਅਤੇ ਇਨਕਲਾਬੀ ਤਬਦੀਲੀ ਲਈ ਇੱਛਾ ਦੇ ਆਗੂ ਬਣ ਜਾਣਾ। ਉਹਨਾਂ ਨੇ ਪਹਿਲਾ ਰਾਹ ਚੁਣਿਆ ਭਾਵੇਂ ਕਿ ਗੱਲਾਂ ਉਹ ਅਜੇ ਵੀ ਆਜ਼ਾਦੀ ਅਤੇ ਆਤਮ-ਨਿਰਣੇ ਅਤੇ ਲੋਕਰਾਜ ਦੀਆਂ ਕਰਦੇ ਸਨ। ਪਰ ਆਜ਼ਾਦੀ ਦਾ ਉਹਨਾਂ ਦਾ ਸੰਕਲਪ, ਸ਼ਾਬਦਿਕ ਰੂਪ ਵਿਚ ਵੀ, ਯੂਰਪ ਤੱਕ ਸੀਮਤ ਸੀ, ਅਤੇ ਪ੍ਰਤੱਖ ਤੌਰ ਉਤੇ ਇਸ ਦਾ ਮਤਲਬ ਆਪਣੇ ਸਾਮਰਾਜ ਨੂੰ ਪੁਰਾਣੇ ਤਰੀਕੇ ਨਾਲ ਚਲਾਈ ਜਾਣ ਦੀ ਉਹਨਾਂ ਦੀ ਆਜ਼ਾਦੀ ਸੀ। ਤਬਾਹੀ ਅਤੇ ਬਰਬਾਦੀ ਨੇ ਵੀ ਆਪਣੇ ਸਾਮਰਾਜ ਨੂੰ ਚੰਬੜੇ ਰਹਿਣ ਦੀ ਅਤੇ ਅਧੀਨ ਕੌਮਾਂ ਉਤੇ ਆਪਣੀ ਮਰਜ਼ੀ ਠੋਸਣ ਦੀ ਉਹਨਾਂ ਦੀ ਇੱਛਾ ਨੂੰ ਕਮਜ਼ੋਰ ਨਹੀਂ ਕੀਤਾ। ਭਾਰਤ ਵਿਚ ਜੰਗੀ ਸਰਕਾਰ ਨੂੰ ਬਣਿਆਂ ਇਕ ਸਾਲ ਤੋਂ ਵੱਧ ਸਮਾਂ ਹੋ ਚੁੱਕਾ ਹੈ। ਲੋਕਾਂ ਦੇ ਚੁਣੇ ਵਿਧਾਨਸਾਜ਼ ਅਦਾਰੇ ਮੁਅੱਤਲ ਅਤੇ ਅੱਖੋਂ ਉਹਲੇ ਕਰ ਦਿਤੇ ਗਏ ਹੋਏ ਹਨ ਅਤੇ ਦੁਨੀਆਂ ਵਿਚਲੀ ਹੋਰ ਕਿਸੇ ਥਾਂ ਤੋਂ ਵੀ ਵਧੇਰੇ ਅਤੇ ਵਿਸ਼ਾਲ ਨਿਰੰਕੁਸ਼ ਰਾਜ ਇਥੇ ਕਾਇਮ ਹੋਇਆ ਹੋਇਆ ਹੈ। ਹੁਣੇ ਜਿਹੇ ਚੁੱਕੇ ਕਦਮਾਂ ਨੇ ਓਨੀ ਕੁ ਸੀਮਤ ਆਜ਼ਾਦੀ ਨੂੰ ਵੀ ਪੂਰੀ ਤਰ੍ਹਾਂ ਦਬਾ-

ਦਿਤਾ ਹੈ, ਜਿੰਨੀ ਕੁ ਕਿ ਤੱਥ ਅਤੇ ਰਾਵਾਂ ਦੇਣ ਲਈ ਪਰੈਸ ਕੋਲ ਸੀ। ਜੇ ਉਸ ਆਜ਼ਾਦੀ ਦੀ, ਜਿਸ ਦਾ ਸਾਨੂੰ ਵਚਨ ਦਿਤਾ ਜਾ ਰਿਹਾ ਹੈ ਅਤੇ 'ਨਵੇਂ ਨਿਜ਼ਾਮ' ਜਿਸ ਬਾਰੇ ਏਨਾ ਕੁਝ ਕਿਹਾ ਜਾ ਰਿਹਾ ਹੈ, ਸ਼ੁਰੂਆਤ ਇਹੀ ਹੈ, ਤਾਂ ਅਸੀਂ ਚੰਗੀ ਤਰ੍ਹਾਂ ਕਲਪਨਾ ਕਰ ਸਕਦੇ ਹਾਂ ਕਿ ਮਗਰਲੇ ਪੜਾਅ ਕਿਹੋ ਜਿਹੇ ਹੋਣਗੇ ਜਦੋਂ ਇੰਗਲੈਂਡ ਪੂਰੇ ਜਾਨਦਾਰ ਫ਼ਾਸ਼ਿਸਟ ਰਾਜ ਵਜੋਂ ਸਾਹਮਣੇ ਆਏਗਾ।

ਮੈਨੂੰ ਯਕੀਨ ਹੈ ਕਿ ਇੰਗਲੈਂਡ ਦੇ ਲੋਕਾਂ ਦੀ ਭਾਰੀ ਬਹੁਗਿਣਤੀ ਸਾਮਰਾਜ ਤੋਂ ਅੱਕੀ ਪਈ ਏ, ਅਤੇ ਸੱਚਮੁਚ ਦੇ ਨਵੇਂ ਨਿਜ਼ਾਮ ਲਈ ਸਿੱਕ ਰਹੀ ਹੈ। ਪਰ ਸਾਨੂੰ ਉਹਨਾਂ ਨਾਲ ਨਹੀਂ ਸਗੋਂ ਉਹਨਾਂ ਦੀ ਸਰਕਾਰ ਨਾਲ ਵਰਤਣਾ ਪੈ ਰਿਹਾ ਹੈ ਅਤੇ ਸਾਡੇ ਮਨਾਂ ਵਿਚ ਇਸ ਬਾਰੇ ਕੋਈ ਸ਼ੱਕ ਨਹੀਂ ਕਿ ਇਹ ਸਰਕਾਰ ਕੀ ਨਿਸ਼ਾਨਾ ਰੱਖ ਰਹੀ ਹੈ। ਇਸ ਨਾਲ ਸਾਡੀ ਕੋਈ ਸਾਂਝ ਨਹੀਂ ਅਤੇ ਅਸੀਂ ਵੱਧ ਤੋਂ ਵੱਧ ਇਸ ਦਾ ਵਿਰੋਧ ਕਰਾਂਗੇ ਇਸ ਲਈ ਅਸੀਂ ਫ਼ੈਸਲਾ ਕੀਤਾ ਹੈ ਕਿ ਇਸ ਠੋਸੀ ਗਈ ਜੰਗ ਦੇ ਅਸੀਂ ਭਿਆਲ ਨਹੀਂ ਬਣਾਂਗੇ ਅਤੇ ਦੁਨੀਆਂ ਸਾਹਮਣੇ ਇਸ ਗੱਲ ਦਾ ਐਲਾਨ ਕਰਾਂਗੇ। ਇਹ ਜੰਗ ਪਹਿਲਾਂ ਹੀ ਵਿਸ਼ਾਲ ਤਬਾਹੀ ਮਚਾ ਚੁੱਕੀ ਹੈ ਅਤੇ ਹੋਰ ਵੀ ਜ਼ਿਆਦਾ ਭਿਅੰਕਰਤਾ ਅਤੇ ਕਸ਼ਟ ਵੱਲ ਲੈ ਜਾਏਗੀ। ਜਿਹੜੇ ਲੋਕ ਕਸ਼ਟ ਭੋਗ ਰਹੇ ਹਨ, ਉਹਨਾਂ ਨਾਲ ਸਾਡੀ ਡੂੰਘੀ ਅਤੇ ਸੱਚੇ ਦਿਲੋਂ ਹਮਦਰਦੀ ਹੈ। ਪਰ ਜਦੋਂ ਤੱਕ ਇਹ ਜੰਗ ਮੌਜੂਦਾ ਨਿਜ਼ਾਮ ਨੂੰ ਖਤਮ ਕਰਨ ਦਾ ਅਤੇ ਇਸ ਦੀ ਥਾਂ ਆਜ਼ਾਦੀ ਅਤੇ ਮਿਲਵਰਤਣ ਉਤੇ ਆਧਾਰਿਤ ਕਿਸੇ ਨਿਜ਼ਾਮ ਨੂੰ ਦੇਣ ਦਾ ਨਿਸ਼ਾਨਾ ਨਹੀਂ ਰੱਖਦੀ, ਉਦੋਂ ਤੱਕ ਇਹ ਜੰਗਾਂ, ਹਿੰਸਾ ਅਤੇ ਅਤਿ ਦਰਜੇ ਦੀ ਤਬਾਹੀ ਜਾਰੀ ਰੱਖਣ ਵੱਲ ਹੀ ਲੈ ਜਾਏਗੀ।

ਇਹੀ ਕਾਰਨ ਹੈ ਕਿ ਸਾਡੇ ਲਈ ਇਸ ਜੰਗ ਨਾਲੋਂ ਸੰਬੰਧ ਤੋੜਨਾ ਅਤੇ ਆਪਣੇ ਲੋਕਾਂ ਨੂੰ ਵੀ ਇਸੇ ਤਰ੍ਹਾਂ ਕਰਨ ਦੀ ਅਤੇ ਪੈਸਿਆਂ ਅਤੇ ਆਦਮੀਆਂ ਨਾਲ ਕਿਸੇ ਤਰ੍ਹਾਂ ਵੀ ਸਹਾਇਤਾ ਨਾ ਕਰਨ ਦੀ ਸਲਾਹ ਦੇਣਾ ਜ਼ਰੂਰੀ ਹੈ। ਇਹ ਸਾਡਾ ਲਾਜ਼ਮੀ ਫ਼ਰਜ਼ ਹੈ। ਪਰ ਇਸ ਤੋਂ ਇਲਾਵਾ ਵੀ, ਬਰਤਾਨਵੀ ਅਧਿਕਾਰੀਆਂ ਵੱਲੋਂ ਪਿਛਲੇ ਸਾਲ ਦੇ ਦੌਰਾਨ ਭਾਰਤੀ ਲੋਕਾਂ ਨਾਲ ਕੀਤਾ ਗਿਆ ਸਲੂਕ, ਹਰ ਫੁੱਟ ਪਾਊ ਅਤੇ ਪਿਛਾਂਹਖਿੱਚੂ ਰੁਝਾਣ ਦੀ ਹੌਸਲਾ-ਅਫ਼ਜ਼ਾਈ ਕਰਨ ਦੇ ਇਸ ਦੇ ਯਤਨ, ਇੱਥੋਂ ਤੱਕ ਕਿ ਭਾਰਤ ਦੇ ਗਰੀਬਾਂ ਤੋਂ ਵੀ ਜੰਗ ਲਈ ਜ਼ਬਰਦਸਤੀ ਪੈਸੇ ਵਸੂਲ ਕਰਨੇ ਅਤੇ ਭਾਰਤੀ ਦੇਸ਼ਭਗਤੀ ਦੀ ਇਸ ਵੱਲੋਂ ਮੁੜ ਮੁੜ ਕੇ ਹੱਤਕ ਕੀਤਾ ਜਾਣਾ ਇਹੋ ਜਿਹੀਆਂ ਗੱਲਾਂ ਹਨ, ਜਿਨ੍ਹਾਂ ਨੂੰ ਅਸੀਂ ਕਦੀ ਨਹੀਂ ਭੁੱਲ ਸਕਦੇ ਜਾਂ ਅੱਖੋਂ ਉਹਲੇ ਨਹੀਂ ਕਰ ਸਕਦੇ। ਸਵੈਮਾਨ ਵਾਲੀ ਕੋਈ ਵੀ ਕੌਮ ਇਹੋ ਜਿਹਾ ਵਿਹਾਰ ਬਰਦਾਸ਼ਤ ਨਹੀਂ ਕਰ ਸਕਦੀ ਅਤੇ ਇਸ ਨੂੰ ਬਰਦਾਸ਼ਤ ਕਰਨ ਦਾ ਭਾਰਤ ਦੇ ਲੋਕਾਂ ਦਾ ਕੋਈ ਇਰਾਦਾ ਨਹੀਂ।

ਸ਼ਿਰੀਮਾਨ, ਮੈਂ ਤੁਹਾਡੇ ਅੱਗੇ ਅਜਿਹੇ ਵਿਅਕਤੀ ਵਜੋਂ ਖੜ੍ਹਾ ਹਾਂ ਜਿਸ ਉਤੇ ਰਾਜ ਦੇ ਖਿਲਾਫ਼ ਕੁਝ ਜੁਰਮ ਕਰਨ ਲਈ ਮੁਕੱਦਮਾ ਚਲਾਇਆ ਜਾ ਰਿਹਾ ਹੈ। ਤੁਸੀਂ ਉਸ ਰਾਜ ਦਾ ਪ੍ਰਤੀਕ ਹੋ। ਪਰ ਮੈਂ ਵੀ ਇਕ ਵਿਅਕਤੀ ਹੋਣ ਨਾਲੋਂ ਕੁਝ ਜ਼ਿਆਦਾ ਹਾਂ। ਮੈਂ ਵੀ ਇਸ ਵੇਲੇ ਇਕ ਪ੍ਰਤੀਕ ਹਾਂ, ਭਾਰਤੀ ਦੇਸ਼ਭਗਤੀ ਦਾ ਪ੍ਰਤੀਕ, ਬਰਤਾਨਵੀ ਸਾਮਰਾਜ ਨਾਲੋਂ ਵੱਖ ਹੋਣ ਲਈ ਅਤੇ ਭਾਰਤ ਨੂੰ ਆਜ਼ਾਦ ਕਰਾਉਣ ਲਈ ਦ੍ਰਿੜ੍ਹ। ਤੁਸੀਂ ਮੇਰੇ ਬਾਰੇ ਨਹੀਂ ਸਗੋਂ ਭਾਰਤ ਦੇ ਲੱਖਾਂ ਕਰੋੜਾਂ ਲੋਕਾਂ ਬਾਰੇ ਫ਼ੈਸਲਾ ਕਰਨ ਦੀ ਅਤੇ ਉਹਨਾਂ ਨੂੰ ਸਜ਼ਾ ਦੇਣ ਦੀ ਕੋਸ਼ਿਸ਼ ਕਰ ਰਹੇ ਹੋ, ਅਤੇ ਇਕ ਹੰਕਾਰੇ ਸਾਮਰਾਜ ਲਈ ਵੀ ਇਹ ਇਕ ਬਹੁਤ ਵੱਡਾ ਕੰਮ ਹੈ। ਹਾਲਾਂਕਿ ਇਹ ਹੋ ਸਕਦਾ ਹੈ ਕਿ ਭਾਵੇਂ ਮੈਂ ਆਪਣੇ ਮੁਕੱਦਮੇ ਦੇ ਸੰਬੰਧ ਵਿਚ ਤੁਹਾਡੇ ਸਾਹਮਣੇ ਖੜੋਤਾ ਹਾਂ, ਪਰ ਇਹ ਖੁਦ ਬਰਤਾਨਵੀ ਸਾਮਰਾਜ ਹੈ, ਜਿਹੜਾ ਦੁਨੀਆਂ ਦੀ ਕਚਹਿਰੀ ਵਿਚ ਕਟਹਿਰੇ ਵਿਚ ਖੜ੍ਹਾ ਹੈ। ਅੱਜ ਦੁਨੀਆਂ ਵਿਚ ਕਾਨੂੰਨ ਦੀਆਂ ਅਦਾਲਤਾਂ ਨਾਲੋਂ ਵਧੇਰੇ ਸ਼ਕਤੀਸ਼ਾਲੀ ਤਾਕਤਾਂ ਕੰਮ ਕਰ ਰਹੀਆਂ ਹਨ; ਆਜ਼ਾਦੀ ਲਈ ਅਤੇ ਅੰਨ ਲਈ ਅਤੇ ਸੁਰੱਖਿਆ ਲਈ ਬੁਨਿਆਦੀ ਪ੍ਰੇਰਨਾਵਾਂ ਹਨ ਜਿਹੜੀਆਂ ਲੋਕਾਂ ਦੇ ਵਿਸ਼ਾਲ ਸਮੂਹਾਂ ਨੂੰ ਹਰਕਤ ਵਿਚ ਲਿਆ ਰਹੀਆਂ ਹਨ, ਅਤੇ ਇਤਿਹਾਸ ਉਹਨਾਂ ਵਲੋਂ ਘੜਿਆ ਜਾ ਰਿਹਾ ਹੈ। ਭਵਿੱਖ ਵਿਚ ਇਸ ਇਤਿਹਾਸ ਨੂੰ ਅੰਕਿਤ ਕਰਨ ਵਾਲਾ ਵਿਅਕਤੀ ਬਿਲਕੁਲ ਇਹ ਲਿਖ ਸਕਦਾ ਹੈ ਕਿ ਸਰਵੁੱਚ ਅਜ਼ਮਾਇਸ਼ ਦੀ ਘੜੀ ਬਰਤਾਨੀਆ ਦੀ ਸਰਕਾਰ ਅਤੇ ਬਰਤਾਨੀਆ ਦੇ ਲੋਕ ਅਸਫ਼ਲ ਰਹੇ ਕਿਉਂਕਿ ਉਹ ਸਾਮਰਾਜ ਦੀ ਸ਼ਰਾਬ ਦੇ ਨਾਲ ਮਦਹੋਸ਼ ਹੋਏ ਹੋਏ ਸਨ ਅਤੇ ਬਦਲਦੇ ਸੰਸਾਰ ਦੇ ਮੁਤਾਬਕ ਆਪਣੇ ਆਪ ਨੂੰ ਢਾਲ ਨਾ ਸਕੇ। ਹੋ ਸਕਦਾ ਹੈ ਕਿ ਉਹ ਸਲਤਨਤਾਂ ਦੀ ਹੋਣੀ ਬਾਰੇ ਵਿਚਾਰ ਕਰੇ ਜਿਹੜੀਆਂ ਹਮੇਸ਼ਾ ਹੀ ਆਪਣੀ ਕਮਜ਼ੋਰੀ ਕਰਕੇ ਢਹਿੰਦੀਆਂ ਰਹੀਆਂ ਹਨ. ਅਤੇ ਇਸ ਨੂੰ ਹੋਣੀ ਦਾ ਨਾਂ ਦੇਵੇ। ਕੁਝ ਕਾਰਨ ਅਟੱਲ ਤੌਰ ਉਤੇ ਕੁਝ ਸਿੱਟੇ ਕੱਢਦੇ ਹਨ। ਅਸੀਂ ਕਾਰਨ ਜਾਣਦੇ ਹਾਂ; ਇਹਨਾਂ ਦੇ ਮਗਰ ਮਗਰ ਸਿੱਟੇ ਅਟੱਲ ਤੌਰ ਉਤੇ ਤੁਰੇ ਆਉਣਗੇ।

ਇਸ ਮੁਕੱਦਮੇ ਵਿਚ ਜਾਂ ਮਗਰੋਂ ਜਾ ਕੇ ਮੇਰੇ ਨਾਲ ਕੀ ਵਾਪਰਦਾ ਹੈ, ਇਹ ਕੋਈ ਵੱਡਾ ਮਸਲਾ ਨਹੀਂ। ਵਿਅਕਤੀਆਂ ਦੀ ਕੋਈ ਬਹੁਤੀ ਵੁੱਕਤ ਨਹੀਂ ਹੁੰਦੀ; ਉਹ ਆਉਂਦੇ ਜਾਂਦੇ ਰਹਿੰਦੇ ਹਨ, ਜਿਵੇਂ ਮੈਂ ਚਲਾ ਜਾਵਾਂਗਾ ਜਦੋਂ ਮੇਰਾ ਸਮਾਂ ਪੂਰਾ ਹੋ ਗਿਆ। ਭਾਰਤ ਵਿਚਲੇ ਬਰਤਾਨਵੀ ਅਧਿਕਾਰੀਆਂ ਵਲੋਂ ਮੇਰੇ ਉਤੇ ਸੱਤ ਵਾਰੀ ਮੁਕੱਦਮਾ ਚਲਾਇਆ ਜਾ ਚੁੱਕਾ ਹੈ ਅਤੇ ਸਜ਼ਾ ਦਿਤੀ ਜਾ ਚੁੱਕੀ ਹੈ, ਅਤੇ ਮੇਰੀ ਜ਼ਿੰਦਗੀ ਦੇ ਕਈ ਸਾਲ ਜੇਲ੍ਹ ਦੀਆਂ ਦੀਵਾਰਾਂ ਪਿੱਛੇ ਦਫ਼ਨ ਹੋਏ ਪਏ ਹਨ। ਅੱਠਵੀਂ ਵਾਰੀ ਅਤੇ ਨੌਵੀਂ ਵਾਰੀ, ਅਤੇ ਕੁਝ ਹੋਰ ਸਾਲ — ਇਸ ਦਾ ਕੋਈ ਫ਼ਰਕ ਨਹੀਂ ਪੈਂਦਾ। ਪਰ ਭਾਰਤ ਨਾਲ ਅਤੇ ਇਸ ਦੇ ਕਰੋੜਾਂ ਧੀਆਂ ਪੁੱਤਾਂ ਨਾਲ ਕੀ ਵਾਪਰਦਾ

ਹੈ, ਇਹ ਕੋਈ ਛੋਟਾ ਮਸਲਾ ਨਹੀਂ । ਇਹ ਹੈ ਮਸਲਾ ਜਿਹੜਾ ਮੇਰੇ ਅੱਗੇ ਖੜ੍ਹਾ ਹੈ ਅਤੇ ਇਹੀ ਅਖੀਰ ਤੁਹਾਡੇ ਅੱਗੇ ਵੀ ਹੈ, ਸ਼ਿਰੀਮਾਨ । ਜੇ ਬਰਤਾਨਵੀ ਸਰਕਾਰ ਇਹ ਖਿਆਲ ਕਰਦੀ ਹੈ ਕਿ ਉਹ ਉਹਨਾਂ ਦਾ ਸ਼ੋਸ਼ਣ ਕਰਨਾ ਅਤੇ ਉਹਨਾਂ ਦੀ ਮਰਜ਼ੀ ਦੇ ਖਿਲਾਫ਼ ਉਹਨਾਂ ਨਾਲ ਖਿਲਵਾੜ ਕਰਨਾ ਜਾਰੀ ਰੱਖ ਸਕਦੀ ਹੈ, ਜਿਵੇਂ ਕਿ ਇਹ ਏਨੇ ਲੰਮੇ ਸਮੇਂ ਤੋਂ ਕਰਦੀ ਆ ਰਹੀ ਹੈ, ਤਾਂ ਇਹ ਘੋਰ ਗ਼ਲਤੀ ਕਰ ਰਹੀ ਹੈ । ਇਸ ਨੇ ਉਹਨਾਂ ਦੇ ਮੌਜੂਦਾ ਮਿਜ਼ਾਜ ਬਾਰੇ ਗ਼ਲਤ ਅੰਦਾਜ਼ਾ ਲਾਇਆ ਹੈ ਅਤੇ ਇਤਿਹਾਸ ਵਿਅਰਥ ਹੀ ਪੜ੍ਹਿਆ ਹੈ ।

ਮੈਂ ਇਥੇ ਇਹ ਵੀ ਕਹਿਣਾ ਚਾਹਾਂਗਾ ਕਿ ਮੈਨੂੰ ਖੁਸ਼ੀ ਹੈ ਕਿ ਮੇਰੇ ਉਤੇ ਮੁਕੱਦਮਾ ਗੋਰਖਪੁਰ ਵਿਚ ਚਲਾਇਆ ਜਾ ਰਿਹਾ ਹੈ । ਮੇਰੇ ਸੂਬੇ ਵਿਚ ਗੋਰਖਪੁਰ ਦੀ ਕਿਸਾਨੀ ਸਭ ਤੋਂ ਵੱਧ ਗ਼ਰੀਬ ਹੈ ਅਤੇ ਸਭ ਤੋਂ ਲੰਮੇ ਸਮੇਂ ਤੋਂ ਕਸ਼ਟ ਸਹਿ ਰਹੀ ਹੈ । ਇਹ ਬਰਤਾਨਵੀ ਰਾਜ ਦੇ ਇਕ ਸੌ ਪੰਜਾਹ ਸਾਲਾਂ ਦੀ ਉਪਜ ਹੈ ਅਤੇ ਉਹਨਾਂ ਦੀ ਕੰਗਾਲੀ ਅਤੇ ਬਦਹਾਲੀ ਦਾ ਦ੍ਰਿਸ਼ ਉਸ ਸਰਕਾਰ ਦੀ ਅੰਤਮ ਤੌਰ ਉਤੇ ਨਿਖੇਧੀ ਕਰਦਾ ਹੈ ਜਿਹੜੀ ਇਹਨਾਂ ਬਹੁਤ ਸਾਰੇ ਸਾਲਾਂ ਦੇ ਦੌਰਾਨ ਇਹਨਾਂ ਨਾਲ ਨਜਿੱਠਦੀ ਰਹੀ ਹੈ । ਮੈਨੂੰ ਖੁਸ਼ੀ ਹੈ ਕਿ ਇਹ ਮੇਰਾ ਗੋਰਖਪੁਰ ਦਾ ਦੌਰਾ ਹੀ ਸੀ ਅਤੇ ਇਸ ਦੇ ਲੋਕਾਂ ਦੀ ਸੇਵਾ ਕਰਨ ਦਾ ਮੇਰਾ ਯਤਨ ਹੀ ਸੀ, ਜਿਸ ਦੇ ਫਲਸਰੂਪ ਇਹ ਮੁਕੱਦਮਾ ਚੱਲ ਰਿਹਾ ਹੈ ।

ਸ਼ਿਰੀਮਾਨ ਜੀ, ਮੈਂ ਤੁਹਾਡੀ ਕਿਰਪਾਲਤਾ ਲਈ ਧੰਨਵਾਦੀ ਹਾਂ ।

**ਅਦਾਲਤ ਵਲੋਂ ਲਾਇਆ ਗਿਆ ਦੋਸ਼** : ਜਵਾਹਰ ਲਾਲ ਨਹਿਰੂ ਨੇ 6 ਅਕਤੂਬਰ ਨੂੰ ਮਹਾਰਾਜ ਗੰਜ ਵਿਖੇ ਕੀਤੀ ਆਪਣੀ ਤਕਰੀਰ ਵਿਚ ਅਜਿਹੇ ਸ਼ਬਦ ਵਰਤੇ ਸਨ ਜਿਹੜੇ ਤਾਜ ਦੇ ਪ੍ਰਤਿਨਿਧ ਵੱਲ ਜਾਂ ਬਰਤਾਨਵੀ ਭਾਰਤ ਵਿਚ ਕਾਨੂੰਨਨ ਸਥਾਪਤ ਸਰਕਾਰ ਵੱਲ ਰਾਜਧਰੋਹ ਉਕਸਾਉਣ ਦਾ ਰੁਝਾਣ ਰਖਦੇ ਸਨ ਅਤੇ ਜਿਨ੍ਹਾਂ ਨੇ ਭਾਰਤ ਦੀ ਰੱਖਿਆ ਦੇ ਜਾਂ ਜੰਗ ਨੂੰ ਕਾਰਗਰ ਤਰੀਕੇ ਨਾਲ ਚਲਾਉਣ ਦੇ ਸੰਬੰਧ ਵਿਚ ਮਾੜਾ ਪ੍ਰਭਾਵ ਪਾਇਆ, ਜੋ ਕਿ ਅਜਿਹਾ ਦੋਸ਼ ਹੈ ਜਿਹੜਾ ਨਿਯਮ 38(ੳ) ਅਨੁਸਾਰ, ਇਸ ਨੂੰ ਇਸੇ ਦੀ ਧਾਰਾ 5 ਦੇ ਨਾਲ ਮਿਲਾ ਕੇ ਪੜ੍ਹਦਿਆਂ, ਦੰਡਯੋਗ ਹੈ ।

**ਜਵਾਹਰ ਲਾਲ ਨਹਿਰੂ :** ਮੈਂ ਬਿਲਕੁਲ ਕੋਈ ਸਫ਼ਾਈ ਨਹੀਂ ਪੇਸ਼ ਕਰਨੀ ਚਾਹੁੰਦਾ, ਪਰ ਭਾਰਤ ਵਿਚ ਬਾਦਸ਼ਾਹ ਦੇ ਪ੍ਰਤਿਨਿਧ ਦੇ ਖਿਲਾਫ਼ ਅਤੇ ਬਰਤਾਨਵੀ ਭਾਰਤ ਵਿਚ ਇਸ ਵੇਲੇ ਕਾਨੂੰਨਨ ਸਥਾਪਤ ਸਰਕਾਰ ਦੇ ਖਿਲਾਫ਼ ਬਗ਼ਾਵਤ ਫ਼ੈਲਾਉਣਾ ਜ਼ਿੰਦਗੀ ਵਿਚ ਮੇਰਾ ਵਿਸ਼ੇਸ਼ ਕਰਤੱਵ ਅਤੇ ਸੁਭਾਗ ਹੈ ।

**ਸਰਕਾਰੀ ਵਕੀਲ :** ਜ਼ਾਬਤਾ ਫ਼ੌਜਦਾਰੀ ਦੇ ਸੈਕਸ਼ਨ 256 ਹੇਠ ਅਦਾਲਤ ਨੂੰ ਭਲਕ ਤੱਕ ਉਡੀਕ ਕਰਨੀ ਪਵੇਗੀ ਤਾਂ ਕਿ ਮੁਲਜ਼ਮ ਨੂੰ ਸਰਕਾਰੀ ਗਵਾਹਾਂ ਨਾਲ

ਜਿਰ੍ਹਾ ਕਰਨ ਦਾ ਮੌਕਾ ਦਿੱਤਾ ਜਾ ਸਕੇ ਜੇ ਉਹ ਚਾਹੁੰਦਾ ਹੋਵੇ ਤਾਂ। ਕੀ ਇਹ ਉਚਿਤ ਹੋਵੇਗਾ ਕਿ ਇਸ ਵੇਲੇ ਸੁਣਵਾਈ ਰੋਕ ਦਿਤੀ ਜਾਏ ਅਤੇ ਅੱਜ ਹੀ ਮਗਰੋਂ ਕਿਸੇ ਵੇਲੇ ਮੁਕੱਦਮਾ ਲਿਆ ਜਾਏ ?

**ਜਵਾਹਰ ਲਾਲ ਨਹਿਰੂ :** ਮੈਂ ਕਿਸੇ ਨਾਲ ਜਿਰ੍ਹਾ ਨਹੀਂ ਕਰਨੀ ਚਾਹੁੰਦਾ। ਇਹ ਛੋਟ ਕਿਉਂ ਦਿੱਤੀ ਜਾ ਰਹੀ ਹੈ ? ਨਾ ਹੀ ਜਿਹੜਾ ਜ਼ਾਬਤਾ ਮੈਂ ਅਪਣਾ ਚੁੱਕਾ ਹਾਂ, ਉਸ ਬਾਰੇ ਰਾਤੋ-ਰਾਤ ਆਪਣਾ ਮਨ ਬਦਲਣ ਲੱਗਾ ਹਾਂ।

**ਅਦਾਲਤ :** ਤੁਸੀਂ ਹੋਰ ਕੁਝ ਕਹਿਣਾ ਹੈ ?

**ਜਵਾਹਰ ਲਾਲ ਨਹਿਰੂ :** ਸਰਕਾਰੀ ਵਕੀਲ ਨੇ ਅਜਿਹੀ ਗੱਲ ਨੂੰ ਸਾਬਤ ਕਰਨ ਲਈ ਐਵੇਂ ਹੀ ਕਿੰਨੀ ਤਕਲੀਫ਼ ਕੀਤੀ ਹੈ, ਜਿਹੜੀ ਗੱਲ ਪਹਿਲਾਂ ਹੀ ਸਾਬਤ ਹੋ ਚੁੱਕੀ ਹੈ। ਮੈਂ ਜੋ ਕੁਝ ਸਾਬਤ ਕਰਨਾ ਚਾਹੁੰਦਾ ਸਾਂ, ਉਹ ਮੇਰੇ ਬਿਆਨ ਵਿਚ ਕਿਹਾ ਜਾ ਚੁੱਕਾ ਹੈ। ਮੈਂ ਜ਼ੋਰ ਦੇ ਕੇ ਕਹਿੰਦਾ ਹਾਂ ਕਿ ਭਾਰਤ ਸਰਕਾਰ ਦੇ ਨਿਯਮ ਸਭ ਤੋਂ ਵੱਡਾ ਅਪਮਾਣ ਹਨ ਜਿਹੜਾ ਇਸ ਦੇਸ਼ ਦਾ ਕੀਤਾ ਜਾ ਸਕਦਾ ਹੈ ਅਤੇ ਇਹ ਨਿਹਾਇਤ ਬੇਹੂਦਾ ਹਨ ਅਤੇ ਮੈਂ ਇਹੋ ਜਿਹੀ ਸਰਕਾਰ ਨੂੰ ਤੋੜਣਾ ਚਾਹੁੰਦਾ ਹਾਂ।

# ਭਾਰਤ ਆਪਣੇ ਆਪ ਨੂੰ ਫਿਰ ਪਾ ਲਵੇਗਾ

ਭਾਰਤ ਦੀ ਭਾਲ — ਮੈਨੂੰ ਕੀ ਲੱਭਾ ਹੈ ? ਇਹ ਕਲਪਣਾ ਕਰਨਾ ਮੇਰੀ ਦੀਦਾਦਲੇਰੀ ਸੀ ਕਿ ਮੈਂ ਇਸ ਨੂੰ ਪਰਗਟ ਕਰ ਸਕਦਾ ਹਾਂ ਅਤੇ ਲੱਭ ਸਕਦਾ ਹਾਂ ਕਿ ਅੱਜ ਇਹ ਕੀ ਹੈ ਅਤੇ ਲੰਮੇ ਬੀਤੇ ਵਿਚ ਇਹ ਕੀ ਸੀ। ਅੱਜ ਇਸ ਦਾ ਮਤਲਬ ਚਾਲ੍ਹੀ ਕਰੋੜ ਵੱਖ ਵੱਖ ਵਿਅਕਤੀ ਔਰਤਾਂ ਅਤੇ ਮਰਦਾਂ ਤੋਂ ਹੈ, ਜਿਨ੍ਹਾਂ ਵਿਚੋਂ ਹਰ ਕੋਈ ਦੂਜੇ ਨਾਲੋਂ ਵੱਖਰਾ ਹੈ, ਹਰ ਕੋਈ ਸੋਚਣੀ ਅਤੇ ਅਹਿਸਾਸ ਦੀ ਨਿੱਜੀ ਦੁਨੀਆਂ ਵਿਚ ਰਹਿ ਰਿਹਾ ਹੈ। ਜੇ ਅੱਜ ਇੰਝ ਹੈ ਤਾਂ ਮਨੁੱਖੀ ਜੀਵਾਂ ਦੀਆਂ ਅਣਗਿਣਤ ਪੀੜ੍ਹੀਆਂ ਦੇ ਬਹੁਬਿਧ ਬੀਤੇ ਨੂੰ ਸਮਝਣਾ ਕਿੰਨਾ ਜ਼ਿਆਦਾ ਮੁਸ਼ਕਲ ਹੋਵੇਗਾ। ਫਿਰ ਵੀ ਕਿਸੇ ਚੀਜ਼ ਨੇ ਹੁਣ ਤੱਕ ਉਹਨਾਂ ਨੂੰ ਜੋੜ ਰੱਖਿਆ ਹੈ ਅਤੇ ਹੁਣ ਵੀ ਜੋੜ ਕੇ ਰੱਖ ਰਹੀ ਹੈ। ਭਾਰਤ ਇਕ ਭੂਗੋਲਕ ਅਤੇ ਆਰਥਕ ਵਜੂਦ ਹੈ, ਬਹੁਭਾਂਤਕਤਾ ਦੇ ਦਰਮਿਆਨ ਇਕ ਸਭਿਆਚਾਰਕ ਏਕਤਾ ਹੈ, ਵਿਰੋਧਤਾਈਆਂ ਦੀ ਇਕ ਗੰਢ ਹੈ ਜਿਸ ਨੂੰ ਮਜ਼ਬੂਤ ਪਰ ਅਦਿੱਖ ਧਾਗਿਆਂ ਨੇ ਇਕੱਠਿਆਂ ਰੱਖਿਆ ਹੋਇਆ ਹੈ। ਇਸ ਦੀ ਆਤਮਾ ਮੁੜ ਮੁੜ ਕੇ ਗ਼ਲਬੇ ਹੇਠ ਆਉਂਦੀ ਰਹੀ ਹੈ, ਪਰ ਕਦੀ ਵੀ ਜਿੱਤੀ ਨਹੀਂ ਗਈ, ਅਤੇ ਅੱਜ ਜਦੋਂ ਕਿ ਇਹ ਇਕ ਘੁਮੰਡੀ ਜੇਤੂ ਦਾ ਖਿਡੌਣਾ ਬਣਿਆ ਲੱਗਦਾ ਹੈ, ਤਾਂ ਵੀ ਇਹ ਅਣਕੁਚਲਿਆ ਅਤੇ ਅਣਜਿੱਤਿਆ ਹੈ। ਇਸ ਦੇ ਬਾਰੇ ਵਿਚ ਲੰਮੀ ਉਮਰ ਵਾਲੀ ਦੰਤ ਕਥਾ ਵਾਲਾ ਪਕੜ ਵਿਚ ਨਾ ਆਉਣ ਵਾਲਾ ਗੁਣ ਹੈ। ਕਿਸੇ ਜਾਦੂ ਨੇ ਇਸ ਦੇ ਮਨ ਨੂੰ ਵੱਸ ਵਿਚ ਕਰ ਰੱਖਿਆ ਲੱਗਦਾ ਹੈ। ਇਹ ਇਕ ਮਿੱਥ ਹੈ ਅਤੇ ਇਕ ਵਿਚਾਰ ਹੈ, ਇਕ ਸੁਫ਼ਨਾ ਹੈ ਅਤੇ ਇਕ ਦ੍ਰਿਸ਼ਟੀ ਹੈ, ਪਰ ਫਿਰ ਵੀ ਇਹ ਬਹੁਤ ਠੋਸ, ਮੌਜੂਦ ਅਤੇ ਵਿਆਪਕ ਹੈ। ਹਨੇਰੀਆਂ ਕੰਦਰਾਂ ਦੇ ਭਿਆਨਕ ਦ੍ਰਿਸ਼ ਹਨ ਜਿਹੜੇ ਵਾਪਸ ਆਦਿਕਾਲੀ ਰਾਤ ਵੱਲ ਪਿੱਛੇ ਲਿਜਾਂਦੇ ਲਗਦੇ ਹਨ, ਪਰ ਇਸ ਦੇ ਦੁਆਲੇ ਦਿਨ ਵਾਲੀ ਭਰਪੂਰਤਾ ਅਤੇ ਨਿੱਘ ਵੀ ਹੈ। ਕਦੀ ਕਦੀ ਇਹ ਬੜਾ ਸ਼ਰਮਨਾਕ ਅਤੇ ਘਿਣਾਉਣਾ, ਵਿਕ੍ਰਿਤ ਅਤੇ ਢੀਠ, ਸਗੋਂ ਕਦੀ ਕਦੀ ਜ਼ਰਾ ਕੁ ਹਿਸਟੀਰੀਏ ਦਾ ਸ਼ਿਕਾਰ ਵੀ ਲੱਗਦਾ ਹੈ — ਇਹ ਭਾਰਤ

---

**ਭਾਰਤ ਦੀ ਖੋਜ** ਦੇ ਉਪਸੰਹਾਰ ਵਿਚੋਂ, ਸਫ਼ੇ 597-601।

ਜਿਸ ਦਾ ਕਿ ਇਕ ਬੀਤਿਆ ਇਤਿਹਾਸ ਹੈ। ਪਰ ਇਹ ਬਹੁਤ ਪਿਆਰਾ ਹੈ, ਅਤੇ ਇਸ ਦੇ ਬੱਚਿਆਂ ਵਿਚੋਂ ਕੋਈ ਵੀ ਇਸ ਨੂੰ ਭੁੱਲ ਨਹੀਂ ਸਕਦਾ ਭਾਵੇਂ ਉਹ ਕਿਤੇ ਵੀ ਚਲੇ ਜਾਣ ਅਤੇ ਕਿਸੇ ਵੀ ਅਜੀਬ ਹੋਣੀ ਦਾ ਸ਼ਿਕਾਰ ਹੋ ਜਾਣ। ਕਿਉਂਕਿ ਆਪਣੀ ਮਹਾਨਤਾ ਵਿਚ ਵੀ ਅਤੇ ਆਪਣੀਆਂ ਕਮੀਆਂ ਵਿਚ ਵੀ ਇਹ ਉਹਨਾਂ ਦੇ ਅੰਗ ਸੰਗ ਹੁੰਦਾ ਹੈ, ਅਤੇ ਇਸ ਸਭ ਕੁਝ ਦੀ ਝਲਕ ਇਸ ਦੀਆਂ ਡੂੰਘੀਆਂ ਅੱਖਾਂ ਵਿਚ ਮਿਲਦੀ ਹੈ ਜਿਹੜੀਆਂ ਜ਼ਿੰਦਗੀ ਦਾ ਜੋਸ਼ ਅਤੇ ਖੁਸ਼ੀ ਅਤੇ ਮੂਰਖਤਾ ਏਨੀ ਜ਼ਿਆਦਾ ਦੇਖ ਚੁੱਕੀਆਂ ਹਨ ਅਤੇ ਅਕਲ ਦੇ ਖੂਹਾਂ ਵਿਚ ਡੂੰਘੀ ਝਾਤੀ ਮਾਰ ਚੁੱਕੀਆਂ ਹਨ। ਇਸ ਦਾ ਹਰ ਬੱਚਾ ਇਸ ਵੱਲ ਖਿੱਚਿਆ ਜਾਂਦਾ ਹੈ, ਹਾਲਾਂਕਿ ਹੋ ਸਕਦਾ ਹੈ ਕਿ ਇਸ ਖਿੱਚ ਲਈ ਹਰ ਇਕ ਦਾ ਆਪਣਾ ਆਪਣਾ ਕਾਰਨ ਹੋਵੇ ਜਾਂ ਉਹ ਕੋਈ ਵੀ ਕਾਰਨ ਨਾ ਦੱਸ ਸੱਕੇ, ਅਤੇ ਹਰ ਕੋਈ ਇਸ ਦੀ ਬਹੁਪੱਖੀ ਸ਼ਖ਼ਸੀਅਤ ਦਾ ਕੋਈ ਵੱਖਰਾ ਪੱਖ ਦੇਖਦਾ ਹੈ। ਹਰ ਯੁਗ ਵਿਚ ਇਸ ਨੇ ਮਹਾਨ ਔਰਤਾਂ ਮਰਦ ਪੈਦਾ ਕੀਤੇ ਹਨ, ਜਿਹੜੇ ਪੁਰਾਣੀ ਪਰੰਪਰਾ ਨੂੰ ਕਾਇਮ ਰਖਦੇ ਹਨ, ਪਰ ਨਾਲ ਹੀ ਬਦਲਦੇ ਸਮਿਆਂ ਅਨੁਸਾਰ ਇਸ ਨੂੰ ਢਾਲਦੇ ਵੀ ਰਹੇ ਹਨ। ਇਸ ਮਹਾਨ ਸਿਲਸਿਲੇ ਦੇ ਅਨੁਕੂਲ ਰਾਬਿੰਦਰਨਾਥ ਟੈਗੋਰ ਆਧੁਨਿਕ ਯੁਗ ਦੇ ਮਿਜ਼ਾਜ ਅਤੇ ਅਕਾਂਖਿਆਵਾਂ ਦੇ ਨਾਲ ਭਰਪੂਰ ਸੀ। ਪਰ ਫਿਰ ਵੀ ਭਾਰਤ ਦੇ ਬੀਤੇ ਵਿਚ ਜੜ੍ਹਾਂ ਰਖਦਾ ਸੀ, ਅਤੇ ਆਪਣੇ ਆਪ ਵਿਚ ਪੁਰਾਣੇ ਅਤੇ ਨਵੇਂ ਦਾ ਸੰਸਲੇਸ਼ਣ ਉਸ ਨੇ ਕਾਇਮ ਕਰ ਲਿਆ ਸੀ। 'ਮੈਂ ਭਾਰਤ ਨੂੰ ਪਿਆਰ ਕਰਦਾ ਹਾਂ,' ਉਸ ਨੇ ਕਿਹਾ ਸੀ, 'ਇਸ ਲਈ ਨਹੀਂ ਕਿ ਮੈਂ ਭੂਗੋਲ ਦੀ ਪੂਜਾ ਦਾ ਆਦੀ ਹਾਂ, ਇਸ ਲਈ ਨਹੀਂ ਕਿ ਮੈਨੂੰ ਇਸ ਦੀ ਧਰਤੀ ਉਤੇ ਪੈਦਾ ਹੋਣ ਦਾ ਮੌਕਾ ਮਿਲਿਆ ਹੈ, ਸਗੋਂ ਇਸ ਲਈ ਕਿ ਇਸ ਨੇ ਆਪਣੇ ਮਹਾਨ ਸਪੂਤਾਂ ਦੀ ਰੌਸ਼ਨ ਚੇਤਨਾ ਵਿਚੋਂ ਨਿਕਲੇ ਜਿਊਂਦੇ-ਜਾਗਦੇ ਸ਼ਬਦਾਂ ਨੂੰ ਹੰਗਾਰਿਆਂ ਭਰੇ ਯੁਗਾਂ ਦੇ ਵਿਚੋਂ ਦੀ ਬਚਾ ਕੇ ਲੈ ਆਦਾ ਹੈ।' ਕਈ ਲੋਕ ਇਸ ਤਰ੍ਹਾਂ ਕਹਿਣਗੇ, ਜਦ ਦੂਜੇ ਲੋਕ ਇਸ ਪ੍ਰਤਿ ਆਪਣੇ ਪਿਆਰ ਕਿਸੇ ਦੂਜੇ ਤਰੀਕੇ ਨਾਲ ਪਰਗਟ ਕਰਨਗੇ।

ਪੁਰਾਣਾ ਜਾਦੂ ਅੱਜ ਟੁੱਟ ਰਿਹਾ ਲੱਗਦਾ ਹੈ, ਅਤੇ ਭਾਰਤ ਆਪਣੇ ਆਲੇ-ਦੁਆਲੇ ਦੇਖ ਰਿਹਾ ਅਤੇ ਵਰਤਮਾਨ ਤੋਂ ਚੇਤੰਨ ਹੋ ਰਿਹਾ ਹੈ। ਪਰ ਇਹ ਕਿੰਨਾ ਵੀ ਬਦਲ ਜਾਏ, ਅਤੇ ਬਦਲਣਾ ਇਸ ਲਈ ਬਹੁਤ ਜ਼ਰੂਰੀ ਹੈ, ਉਹ ਪੁਰਾਣਾ ਜਾਦੂ ਜਾਰੀ ਰਹੇਗਾ ਅਤੇ ਇਸ ਦੇ ਲੋਕਾਂ ਦੇ ਦਿਲਾਂ ਨੂੰ ਕੀਲ ਰੱਖੇਗਾ। ਇਸ ਦਾ ਭੇਸ਼ਣ ਭਾਵੇਂ ਬਦਲ ਜਾਏ, ਪਰ ਇਹ ਪੁਰਾਣੇ ਸਮੇਂ ਵਾਂਗ ਹੀ ਚੱਲਦਾ ਰਹੇਗਾ ਅਤੇ ਇਸ ਦੀ ਸਿਆਣਪ ਦਾ ਭੰਡਾਰ ਉਸ ਸਭ ਕੁਝ ਦਾ ਪੱਲਾ ਫੜੀ ਰੱਖਣ ਵਿਚ ਸਹਾਇਤਾ ਕਰੇਗਾ ਜੋ ਕੁਝ ਵੀ ਇਸ ਕਠੋਰ, ਬਦਲੇਖੋਰ ਅਤੇ ਹੜੱਪੂ ਸੰਸਾਰ ਵਿਚ ਸੱਚਾ, ਸੁੰਦਰ ਅਤੇ ਚੰਗਾ ਹੈ।

ਭਾਰਤ ਆਪਣੇ ਆਪ ਨੂੰ ਉਦੋਂ ਫਿਰ ਪਾ ਲਵੇਗਾ ਜਦੋਂ ਆਜ਼ਾਦੀ ਨਵੇਂ ਦੁਮੇਲ ਖੋਹਲ ਦੇਵੇਗੀ, ਅਤੇ ਉਦੋਂ ਫਿਰ ਭਵਿੱਖ ਇਸ ਨੂੰ ਨਿਰਾਸ਼ਾ ਅਤੇ ਤ੍ਰਿਸਕਾਰ ਭਰੇ ਨਿਕਟ ਬੀਤੇ ਨਾਲੋਂ ਕਿਤੇ ਜ਼ਿਆਦਾ ਟੁੰਬੇਗਾ। ਇਹ ਫਿਰ ਆਪਣੀਆਂ ਜੜ੍ਹਾਂ ਕਾਇਮ ਰਖਦਾ ਹੋਇਆ ਪਰ ਫਿਰ ਵੀ ਦੂਜਿਆਂ ਤੋਂ ਸਿੱਖਣ ਅਤੇ ਉਹਨਾਂ ਨਾਲ ਮਿਲਵਰਤਣ ਕਰਨ ਲਈ ਉਤਸੁਕ, ਵਿਸ਼ਵਾਸ ਨਾਲ ਅੱਗੇ ਵਧੇਗਾ। ਅੱਜ ਇਹ ਆਪਣੀਆਂ ਪੁਰਾਣੀਆਂ ਰਹੁ-ਰੀਤਾਂ ਦੀ ਅੰਨ੍ਹੀਂ ਪਾਲਣਾ ਅਤੇ ਬਦੇਸ਼ੀ ਤੌਰ-ਤਰੀਕਿਆਂ ਦੀ ਗ਼ੁਲਾਮੀ ਵਾਲੀ ਨਕਲ ਦੇ ਵਿਚਕਾਰ ਡਿੱਕੋਡੋਲੇ ਖਾਂਦਾ ਹੈ। ਇਹਨਾਂ ਵਿਚੋਂ ਕਿਸੇ ਵਿਚ ਵੀ ਇਸ ਨੂੰ ਰਾਹਤ ਜਾਂ ਜ਼ਿੰਦਗੀ ਜਾਂ ਵਿਕਾਸ ਨਹੀਂ ਮਿਲ ਸਕਦਾ। ਇਹ ਪ੍ਰਤੱਖ ਹੈ ਕਿ ਇਸ ਵਾਸਤੇ ਆਪਣੇ ਖੋਲ ਵਿਚੋਂ ਨਿਕਲਣਾ ਅਤੇ ਆਧੁਨਿਕ ਯੁਗ ਦੇ ਜੀਵਨ ਅਤੇ ਸਰਗਰਮੀਆਂ ਵਿਚ ਪੂਰਾ ਹਿੱਸਾ ਲੈਣਾ ਜ਼ਰੂਰੀ ਹੈ। ਇਹ ਗੱਲ ਵੀ ਏਨੀ ਹੀ ਪ੍ਰਤੱਖ ਹੋਣੀ ਚਾਹੀਦੀ ਹੈ ਕਿ ਨਕਲ ਉਤੇ ਆਧਾਰਿਤ ਕੋਈ ਵੀ ਅਸਲ ਸਭਿਆਚਾਰਕ ਜਾਂ ਰੂਹਾਨੀ ਵਿਕਾਸ ਨਹੀਂ ਹੋ ਸਕਦਾ। ਇਹੋ ਜਿਹੀ ਨਕਲ ਸਿਰਫ਼ ਥੋੜ੍ਹੀ ਜਿਹੀ ਗਿਣਤੀ ਤੱਕ ਹੀ ਸੀਮਤ ਹੋ ਸਕਦੀ ਹੈ ਜਿਹੜੀ ਆਪਣੇ ਆਪ ਨੂੰ ਜਨਤਾ ਤੋਂ ਅਤੇ ਕੌਮੀ ਜੀਵਨ ਦੇ ਸੋਮਿਆਂ ਤੋਂ ਵੱਖ ਕਰ ਲੈਂਦੀ ਹੈ। ਸੱਚਾ ਸਭਿਆਚਾਰ ਦੁਨੀਆਂ ਦੇ ਹਰ ਕੋਨੇ ਤੋਂ ਪ੍ਰੇਰਨਾ ਲੈਂਦਾ ਹੈ ਪਰ ਇਹ ਆਪਣੇ ਘਰ ਦੀ ਉਪਜ ਹੁੰਦਾ ਹੈ ਅਤੇ ਲੋਕਾਂ ਦੇ ਵਿਸ਼ਾਲ ਸਮੂਹ ਉਤੇ ਆਧਾਰਿਤ ਹੋਣਾ ਇਸ ਲਈ ਲਾਜ਼ਮੀ ਹੈ। ਕਲਾ ਅਤੇ ਸਾਹਿਤ ਨਿਰਜਿੰਦ ਬਣੇ ਰਹਿੰਦੇ ਹਨ ਜੇ ਉਹ ਲਗਾਤਾਰ ਬਦੇਸ਼ੀ ਮਾਡਲਾਂ ਬਾਰੇ ਸੋਚਦੇ ਰਹਿਣ। ਛੋਟੇ ਜਿਹੇ ਘੁਣਤਰੀ ਟੋਲੇ ਤੱਕ ਸੀਮਤ ਤੰਗ ਸਭਿਆਚਾਰ ਦੇ ਦਿਨ ਬੀਤ ਚੁੱਕੇ ਹਨ। ਸਾਡੇ ਲਈ ਆਮ ਕਰਕੇ ਲੋਕਾਂ ਨੂੰ ਮੁੱਖ ਰੱਖ ਕੇ ਸੋਚਣਾ ਜ਼ਰੂਰੀ ਹੈ, ਅਤੇ ਉਹਨਾਂ ਦਾ ਸਭਿਆਚਾਰ ਬੀਤੇ ਰੁਝਾਣਾਂ ਦਾ ਜਾਰੀ ਰਹਿਣਾ ਅਤੇ ਵਿਕਾਸ ਹੋਣਾ ਚਾਹੀਦਾ ਹੈ, ਅਤੇ ਇਸ ਨੂੰ ਉਹਨਾਂ ਦੀਆਂ ਨਵੀਆਂ ਅਕਾਂਖਿਆਵਾਂ ਅਤੇ ਰਚਣੋਈ ਰੁਝਾਣ ਪੇਸ਼ ਕਰਨੇ ਚਾਹੀਦੇ ਹਮ।

ਹਾਲ ਦੀ ਘੜੀ, ਹੋ ਸਕਦਾ ਹੈ ਸਾਨੂੰ ਬਦੇਸ਼ੀ ਜੂਲੇ ਦੀ ਜ਼ਬਰਦਸਤੀ ਅਧੀਨਗੀ ਬਰਦਾਸ਼ਤ ਕਰਨੀ ਪਵੇ ਅਤੇ ਉਹ ਅਸਹਿ ਬੋਝ ਉਠਾਉਣੇ ਪੈਣ ਜਿਹੜੇ ਇਸ ਦਾ ਫਲ ਹਨ, ਪਰ ਸਾਡੀ ਆਜ਼ਾਦੀ ਦਾ ਦਿਨ ਦੂਰ ਨਹੀਂ ਹੋ ਸਕਦਾ। ਅਸੀਂ ਕਿਸੇ ਘਟੀਆ ਦੇਸ਼ ਦੇ ਸ਼ਹਿਰੀ ਨਹੀਂ ਹਾਂ, ਅਤੇ ਸਾਨੂੰ ਆਪਣੀ ਮਾਤਭੂਮੀ ਉਤੇ, ਆਪਣੇ ਲੋਕਾਂ ਉਤੇ ਆਪਣੇ ਸਭਿਆਚਾਰ ਅਤੇ ਪ੍ਰੰਪਰਾਵਾਂ ਉਤੇ ਮਾਨ ਹੈ। ਇਹ ਮਾਨ ਕਿਸੇ ਰੋਮਾਂਚੀਕ੍ਰਿਤ ਬੀਤੇ ਲਈ ਨਹੀਂ ਹੋਣਾ ਚਾਹੀਦਾ ਜਿਸ ਨਾਲ ਅਸੀਂ ਚੰਬੜੇ ਰਹਿਣਾ ਚਾਹੁੰਦੇ ਹਾਂ; ਨਾ ਹੀ ਇਸ ਨੂੰ ਨਿਰਲੇਪਤਾ ਦੀ ਜਾਂ ਆਪਣੇ ਨਾਲੋਂ ਵੱਖਰੇ ਤੌਰ-ਤਰੀਕਿਆਂ ਦਾ ਮੁੱਲ ਪਾ ਸਕਣ ਦੀ ਘਾਟ ਦੀ ਹੌਸਲਾ-ਅਫ਼ਜ਼ਾਈ ਕਰਨੀ ਚਾਹੀਦੀ ਹੈ। ਇਸ ਨੂੰ ਚਾਹੀਦਾ ਹੈ ਕਿ ਇਹ ਸਾਨੂੰ ਆਪਣੀਆਂ ਕਈ ਕਮਜ਼ੋਰੀਆਂ ਅਤੇ

ਕਮੀਆਂ ਭੁੱਲ ਜਾਣ ਦੀ ਜਾਂ ਉਹਨਾਂ ਤੋਂ ਛੁਟਕਾਰਾ ਪਾਉਣ ਦੀ ਸਾਡੀ ਤੀਬਰ ਇੱਛਾ ਨੂੰ ਖੁੰਡਿਆਂ ਕਰਨ ਦੀ ਕਦੀ ਆਗਿਆ ਨਾ ਦੇਵੇ । ਅਸੀਂ ਲੰਮਾ ਸਫ਼ਰ ਤੈਅ ਕਰਨਾ ਹੈ ਅਤੇ ਬਹੁਤ ਜ਼ਿਆਦਾ ਕਮੀ ਪੂਰੀ ਕਰਨੀ ਹੈ, ਇਸ ਤੋਂ ਪਹਿਲਾਂ ਕਿ ਅਸੀਂ ਮਨੁੱਖਾ ਸਭਿਅਤਾ ਅਤੇ ਤਰੱਕੀ ਦੀ ਗੱਡੀ ਵਿਚ ਦੂਜਿਆਂ ਦੇ ਨਾਲ ਆਪਣਾ ਉਚਿਤ ਸਥਾਨ ਲੈ ਸਕੀਏ । ਅਤੇ ਸਾਨੂੰ ਜਲਦੀ ਕਰਨੀ ਚਾਹੀਦੀ ਹੈ, ਕਿਉਂਕਿ ਸਾਡੇ ਕੋਲ ਸਮਾਂ ਥੋਹੜਾ ਹੈ ਅਤੇ ਦੁਨੀਆ ਦੇ ਕਦਮ ਦਿਨੋਂ ਦਿਨ ਤੇਜ਼ ਹੁੰਦੇ ਜਾ ਰਹੇ ਹਨ । ਦੂਜੇ ਸਭਿਆਚਾਰਾਂ ਨੂੰ ਜੀਅ ਆਇਆਂ ਕਹਿਣਾ ਅਤੇ ਉਹਨਾਂ ਨੂੰ ਜਜ਼ਬ ਕਰਨਾ ਬੀਤੇ ਵਿਚ ਭਾਰਤ ਦਾ ਤਰੀਕਾ ਹੁੰਦਾ ਸੀ । ਅੱਜ ਇਹ ਹੋਰ ਵੀ ਜ਼ਿਆਦਾ ਜ਼ਰੂਰੀ ਹੈ, ਕਿਉਂਕਿ ਅਸੀਂ ਭਲਕ ਦੇ ਏਕੀਕ੍ਰਿਤ ਸੰਸਾਰ ਵੱਲ ਵਧ ਰਹੇ ਹਾਂ ਜਿੱਥੇ ਕੌਮੀ ਸਭਿਆਚਾਰ ਮਨੁੱਖਾ ਨਸਲ ਦੇ ਕੌਮਾਂਤਰੀ ਸਭਿਆਚਾਰ ਨਾਲ ਘੁਲ-ਮਿਲ ਜਾਣਗੇ । ਇਸ ਲਈ ਅਸੀਂ ਸਿਆਣਪ ਅਤੇ ਗਿਆਨ ਅਤੇ ਮਿੱਤਰਤਾ ਅਤੇ ਸਾਖੀਪੁਣੇ ਦੀ ਭਾਲ ਕਰਾਂਗੇ ਜਿੱਥੇ ਵੀ ਸਾਨੂੰ ਇਹ ਮਿਲ ਸਕਦੇ ਹਨ, ਅਤੇ ਸਾਂਝੇ ਕਾਰਜਾਂ ਵਿਚ ਦੂਜਿਆਂ ਨਾਲ ਮਿਲਵਰਤਣ ਕਰਾਂਗੇ, ਪਰ ਅਸੀਂ ਦੂਜਿਆਂ ਦੀ ਦਇਆ ਅਤੇ ਸਰਪ੍ਰਸਤੀ ਦੇ ਜਾਚਕ ਨਹੀਂ ਹਾਂ । ਇਸ ਤਰ੍ਹਾਂ ਅਸੀਂ ਸੱਚੇ ਭਾਰਤੀ ਅਤੇ ਏਸ਼ੀਆਈ ਬਣੇ ਰਹਾਂਗੇ, ਅਤੇ ਨਾਲ ਹੀ ਚੰਗੇ ਕੌਮਾਂਤਰੀਵਾਦੀ ਅਤੇ ਸੰਸਾਰ ਸ਼ਹਿਰੀ ਬਣਾਂਗੇ ।

ਭਾਰਤ ਵਿਚ ਅਤੇ ਸੰਸਾਰ ਵਿਚ ਮੇਰੀ ਪੁਸ਼ਤ ਮੁਸੀਬਤਜ਼ਦਾ ਰਹੀ ਹੈ । ਹੋ ਸਕਦਾ ਹੈ ਅਸੀਂ ਕੁਝ ਵਧੇਰੇ ਸਮਾਂ ਹੋਰ ਕੱਟ ਲਈਏ, ਪਰ ਸਾਡੇ ਦਿਨ ਪੁੱਗ ਜਾਣਗੇ ਅਤੇ ਉਹ ਆਪਣੇ ਜੀਵਨ ਜਿਊਣਗੇ ਅਤੇ ਸਫ਼ਰ ਦੇ ਅਗਲੇ ਪੜਾਅ ਤੱਕ ਆਪਣੇ ਆਪਣੇ ਬੋਝ ਉਠਾ ਕੇ ਲੈ ਜਾਣਗੇ । ਇਸ ਸੰਖੇਪ ਵਕਫ਼ੇ ਦੇ ਦੌਰਾਨ, ਜਿਸਦਾ ਅੰਤ ਹੋ ਰਿਹਾ ਹੈ, ਅਸੀਂ ਆਪਣੇ ਰੋਲ ਕਿਵੇਂ ਨਿਭਾਹੇ ਹਨ ? ਮੈਨੂੰ ਨਹੀਂ ਪਤਾ । ਮਗਰਲੇ ਦੌਰ ਵਿਚਲੇ ਦੂਜੇ ਲੋਕ ਇਸਦਾ ਫ਼ੈਸਲਾ ਕਰਨਗੇ । ਅਸੀਂ ਸਫ਼ਲਤਾ ਜਾਂ ਅਸਫ਼ਲਤਾ ਨੂੰ ਕਿਨ੍ਹਾਂ ਮਿਆਰਾਂ ਨਾਲ ਮਾਪਦੇ ਹਾਂ ? ਇਸਦਾ ਵੀ ਮੈਨੂੰ ਨਹੀਂ ਪਤਾ । ਅਸੀਂ ਕੋਈ ਸ਼ਿਕਾਇਤ ਨਹੀਂ ਕਰ ਸਕਦੇ ਜ਼ਿੰਦਗੀ ਨੇ ਸਾਡੇ ਨਾਲ ਬੁਰਾ ਸਲੂਕ ਕੀਤਾ ਹੈ, ਕਿਉਂਕਿ ਸਾਡੀ ਚੋਣ ਆਪਣੀ ਮਰਜ਼ੀ ਨਾਲ ਕੀਤੀ ਹੋਈ ਸੀ, ਅਤੇ ਸ਼ਾਇਦ ਜ਼ਿੰਦਗੀ ਨੇ ਆਖਰ ਸਾਡੇ ਨਾਲ ਏਨਾਂ ਬੁਰਾ ਸਕੂਕ ਵੀ ਨਹੀਂ ਕੀਤਾ । ਕਿਉਂਕਿ ਜ਼ਿੰਦਗੀ ਨੂੰ ਸਿਰਫ਼ ਉਹ ਲੋਕ ਹੀ ਭਾਂਪ ਸਕਦੇ ਹਨ ਜਿਹੜੇ ਅਕਸਰ ਇਸਦੇ ਕਿਨਾਰੇ ਉਤੇ ਖੜੇ ਹੁੰਦੇ ਹਨ, ਸਿਰਫ਼ ਉਹ ਲੋਕ ਜਿਨ੍ਹਾਂ ਦੀਆਂ ਜ਼ਿੰਦਗੀਆਂ ਉਤੇ ਮੌਤ ਦੇ ਡਰ ਦਾ ਰਾਜ ਨਹੀਂ ਹੁੰਦਾ । ਆਪਣੀਆਂ ਸਾਰੀਆਂ ਗ਼ਲਤੀਆਂ ਦੇ ਬਾਵਜੂਦ, ਜਿਹੜੀਆਂ ਅਸਾਂ ਕੀਤੀਆਂ ਹੋਣਗੀਆਂ, ਅਸੀਂ ਆਪਣੇ ਆਪਨੂੰ ਨਿਗੂਣੇਪਣ ਤੋਂ ਅਤੇ ਅੰਦਰੂਨੀ ਸ਼ਰਮ ਅਤੇ ਬੁਜ਼ਦਿਲੀ ਤੋਂ ਬਚਾਅ ਕੇ ਰੱਖਿਆ ਹੈ । ਇਹ ਸਾਡੇ ਆਪਣੇ ਆਪਣੇ ਲਈ ਕਿਸੇ ਹੱਦ ਤਕ ਇਕ ਪ੍ਰਾਪਤੀ ਰਹੀ ਹੈ । 'ਮਨੁੱਖ ਦੀ ਸਭ ਤੋਂ ਪਿਆਰੀ ਮਲਕੀਅਤ ਜ਼ਿੰਦਗੀ ਹੈ, ਅਤੇ

ਕਿਉਂਕਿ ਇਹ ਇਸਨੂੰ ਸਿਰਫ਼ ਇਕ ਵਾਰੀ ਹੀ ਜਿਊਣ ਲਈ ਦਿੱਤੀ ਹੈ, ਇਸ ਲਈ ਉਸਨੂੰ ਇਹ ਇੰਝ ਜਿਊਣੀ ਚਾਹੀਦੀ ਹੈ ਕਿ ਇਸਨੂੰ ਬੁਜ਼ਦਿਲੀ ਵਾਲੇ ਅਤੇ ਨਿਗੂਣੇ ਬੀਤੇ ਦੀ ਸ਼ਰਮ ਨਾ ਦਾਗ਼ ਨਾ ਲੱਗੇ, ਇੰਝ ਜਿਊਣੀ ਚਾਹੀਦੀ ਹੈ ਕਿ ਮੰਤਵ ਤੋਂ ਬਿਨਾਂ ਬਿਤਾਏ ਹੋਏ ਸਾਲਾਂ ਦਾ ਉਸਨੂੰ ਤਸੀਹਾ ਨਾ ਸਹਿਣਾ ਪਵੇ, ਇੰਝ ਜਿਊਣੀ ਚਾਹੀਦੀ ਹੈ ਕਿ ਮਰਨ ਵੇਲੇ ਉਹ ਕਹਿ ਸਕੇ : "ਮੇਰਾ ਸਾਰਾ ਜੀਵਨ ਅਤੇ ਮੇਰੀ ਤਾਕਤ ਦੁਨੀਆ ਦੇ ਪ੍ਰਮੁੱਖ ਉਦੇਸ਼ ਨੂੰ ਸਮਰਪਤਿ ਰਹੇ ਹਨ — ਮਨੁੱਖਤਾ ਦੀ ਆਜ਼ਾਦੀ ਦੇ ਉਦੇਸ਼ ਨੂੰ"। (ਨਿਕੋਲਾਈ ਓਸਤਰੋਵਸਕੀ)

# ਪ੍ਰਕਿਰਤੀ ਨਾਲ ਇਕਸੁਰ

ਜ਼ਰਾ ਘੱਟ ਦਿਲਚਸਪ ਵਿਸ਼ੇ — ਆਪਣੇ ਆਪ — ਵੱਲ ਆਉਂਦਿਆਂ। ਇੱਥੇ ਮੈਂ ਅਜੇ ਵੀ ਆਪਣੇ ਛੋਟੇ ਜਿਹੇ ਤੰਬੂ ਵਿਚ ਬੈਠਾ ਹਾਂ ਅਤੇ ਭਾਰੀ **ਬਰਸਾਤ** ਸ਼ੁਰੂ ਹੋ ਗਈ ਲੱਗਦੀ ਹੈ। ਇੱਥੇ ਅਜੇ ਤੱਕ ਸਿਰਫ਼ ਇਕੋ ਵਾਰੀ ਸੱਚਮੁਚ ਦੀ ਭਾਰੀ ਬਾਰਸ਼ ਹੋਈ ਹੈ, ਪਰ ਸ਼ਾਇਦ ਜਲਦੀ ਹੀ ਹੋਰ ਬਹੁਤ ਸਾਰੀਆਂ ਬਾਰਸ਼ਾਂ ਹੋਣਗੀਆਂ, ਅਤੇ ਮੈਂ ਇਹਨਾਂ ਤੋਂ ਅੱਕ ਜਾਵਾਂਗਾ ਅਤੇ ਨਿਰਮਲ ਆਕਾਸ਼ ਲਈ ਤਰਸਾਂਗਾ। ਹਵਾ ਵਿਚ ਨਿਸਚੇ ਹੀ ਤਬਦੀਲੀ ਆ ਚੁੱਕੀ ਹੈ, ਇਹ **ਚੌਮਾਸੇ** ਦਾ ਮਾਹੌਲ ਹੈ ਜਿਵੇਂ ਕਿ ਸਾਡੇ ਪਿੰਡਾਂ ਵਿਚ ਮੌਨਸੂਨ ਦੇ ਮੌਸਮ ਨੂੰ ਕਿਹਾ ਜਾਂਦਾ ਹੈ।...

ਮੈਂ ਕੀ ਕਰਦਾ ਹਾਂ ? ਸ਼ਾਇਦ ਤੂੰ ਬੁੱਢੇ ਪੇਂਡੂ ਦੀ ਕਹਾਣੀ ਸੁਣੀ ਹੋਈ ਹੈ, ਜਿਸਨੂੰ ਜਦੋਂ ਇਹ ਪੁੱਛਿਆ ਗਿਆ ਕਿ ਪੈਨਸ਼ਨ ਉਤੇ ਜਾਣ ਤੋਂ ਮਗਰੋਂ ਉਹ ਆਪਣਾ ਸਮਾਂ ਕਿਵੇਂ ਬਿਤਾਉਂਦਾ ਹੈ, ਤਾਂ ਜਵਾਬ ਦਿਤਾ ਸੀ, 'ਗੱਲ ਇੰਝ ਹੈ, ਬੀਬੀ, ਕਦੀ-ਕਦੀ ਮੈਂ ਬੈਠਾ ਰਹਿੰਦਾ ਹਾਂ ਤੇ ਸੋਚਦਾ ਰਹਿੰਦਾ ਹਾਂ, ਤੇ ਕਦੀ ਕਦੀ ਮੈਂ ਬੱਸ ਬੈਠਾ ਹੀ ਰਹਿੰਦਾ ਹਾਂ।' ਇਹ ਮਨਭਾਉਂਦਾ ਕਿੱਤਾ ਹੈ ਨਾ ਸਿਰਫ਼ ਸਾਡੀ ਨਿਸ਼ਾਨੀ ਦਾ ਸਗੋਂ ਸਾਡੀਆਂ ਅਖਾਉਤੀ ਪੜ੍ਹੀਆਂ-ਲਿਖੀਆਂ ਸ਼ਰੇਣੀਆਂ ਵਿਚੋਂ ਬਹੁਤੀਆਂ ਦਾ ਵੀ, ਅਤੇ ਵਧੇਰੇ ਕਰਕੇ, ਮੈਨੂੰ ਲੱਗਦਾ ਹੈ, 'ਉਹ ਬੱਸ ਬੈਠੇ ਹੀ ਰਹਿੰਦੇ ਹਨ।' ਮੈਂ ਸਿਰਫ਼ ਬੈਠੇ ਰਹਿਣ ਦੀ ਆਸਥਾ ਤੱਕ ਅੱਗੇ ਨਹੀਂ ਪੁੱਜਾ, ਭਾਵੇਂ ਕਿ ਮੈਂ ਜੇਲ੍ਹ ਵਿਚ ਹਾਂ, ਪਰ ਪਿਛਲੇ ਕੁਝ ਮਹੀਨਿਆਂ ਦੇ ਦੌਰਾਨ ਮੇਰੇ ਵਿਚ ਇਕ ਸੂਖਮ ਜਿਹੀ ਤਬਦੀਲੀ ਆਈ ਹੈ। ਇਹ ਆਪਣੇ ਆਪ ਨਹੀਂ ਆ ਗਈ। ਮੈਂ ਇਸਨੂੰ ਬੁਲਾਵਾ ਦਿਤਾ ਹੈ। ਇਹ ਤਬਦੀਲੀ ਇੰਝ ਦੀ ਹੈ ਕਿ ਨਿਰੋਲ ਬੌਧਕ ਰੁਝੇਵਿਆਂ ਤੋਂ ਸਰੀਰਕ ਰੁਝੇਵਿਆਂ ਵੱਲ ਦਿਲਚਸਪੀ ਮੋੜ ਲਈ ਹੈ। ਮੈਂ ਬਹੁਤ ਜ਼ਿਆਦਾ ਕਿਤਾਬੀ ਕੀੜਾ ਬਣ ਗਿਆ ਸਾਂ — ਬਹੁਤਾ ਸਮਾਂ ਪੜ੍ਹਦੇ ਰਹਿਣਾ, ਪੜ੍ਹਦੇ ਰਹਿਣਾ ਅਤੇ ਲਿਖਦੇ ਰਹਿਣਾ। ਬਾਹਰ ਰਹਿੰਦਿਆਂ,

---

ਅਲਮੋੜਾ ਜ਼ਿਲਾ ਜੇਲ੍ਹ ਤੋਂ 5 ਜੁਲਾਈ ਅਤੇ 2 ਅਗਸਤ 1935 ਨੂੰ ਇੰਦਰਾ ਨਹਿਰੂ ਨੂੰ ਲਿਖੀਆਂ ਗਈਆ ਚਿੱਠੀਆਂ ਵਿਚੋਂ। ਇੱਥੇ **ਚੋਣਵੀਆਂ ਕਿਰਤਾਂ** ਸੈਂਚੀ 6 ਵਿਚੋਂ ਸਫ਼ੇ 390-91, 401 ਤੋਂ ਲਈਆਂ ਗਈਆਂ ਹਨ।

ਜ਼ੋਰਦਾਰ ਸਰਗਰਮੀ ਅਤੇ ਘੁੰਮਣਾ ਫਿਰਨਾ ਮੈਨੂੰ ਬਹੁਤਾ ਇਕਪਾਸੜ ਹੋਣ ਤੋਂ ਬਚਾ ਰੱਖਦੇ ਸਨ। ਜੇਲ੍ਹ ਵਿਚ ਕਿਉਂਕਿ ਇਹ ਸਰਗਰਮੀ ਹੋ ਨਹੀਂ ਸਕਦੀ, ਇਸ ਲਈ ਮੇਰੀਆਂ ਦਿਲਚਸਪੀਆਂ ਜ਼ਿਆਦਾ ਹੀ ਬੌਧਕ ਹੋ ਗਈਆਂ। ਬੇਸ਼ਕ ਬੀਤੇ ਸਮੇਂ ਵਿਚ ਕੱਤਣ ਅਤੇ ਬੁਣਨ ਆਦਿ ਨਾਲ ਮੈਨੂੰ ਆਰਾਮ ਮਿਲਦਾ ਸੀ। ਮੈਨੂੰ ਇਹ ਕੰਮ ਚੰਗੇ ਲੱਗਦੇ ਹਨ, ਪਰ ਇਹ ਮੈਨੂੰ ਫ਼ਾਲਤੂ ਦੇ ਕੰਮ ਲੱਗਦੇ ਸਨ, ਜਦ ਕਿ ਮੇਰਾ ਮੁੱਖ ਕਾਰਜ ਪੜ੍ਹਨਾ ਅਤੇ ਲਿਖਣਾ ਸੀ, ਅਤੇ ਜਿਵੇਂ ਕਿ ਤੈਨੂੰ ਪਤਾ ਨਹੀਂ ਹੈ, ਅਤੇ ਇਹ ਜਾਣਨ ਦੀ ਕੀਮਤ ਤੈਨੂੰ ਹੀ ਤਾਰਨੀ ਪਈ ਹੈ, ਮੈਂ ਆਪਣੀ ਪਿਛਲੀ ਜੇਲ੍ਹ ਦੀ ਮਿਆਦ ਦੇ ਦੌਰਾਨ 1500 ਛਪੇ ਹੋਏ ਸਫ਼ੇ ਪੈਦਾ ਕੀਤੇ ਸਨ। ਹੁਣ ਗੱਲ ਇੰਝ ਨਹੀਂ। ਮੈਂ ਮੁਕਾਬਲਤਨ ਘੱਟ ਪੜ੍ਹਿਆ ਹੈ ਅਤੇ ਜ਼ਰਾ ਕੁ ਬਹਾਨਾ ਮਿਲਣ ਉਤੇ ਵੀ ਮੈਂ ਆਪਣੀ ਕਿਤਾਬ ਲਾਂਭੇ ਰੱਖ ਦੇਂਦਾ ਹਾਂ। ਇਸ ਅਮਲ ਵਿਚ ਤੰਬੂ ਦੀ ਰਹਿਣੀ ਨੇ ਮੇਰੀ ਮਦਦ ਕੀਤੀ ਹੈ ਅਤੇ ਬੱਦਲਵਾਈ ਵੀ ਮੈਨੂੰ ਬਾਹਰ ਖਿੱਚ ਲਿਆਉਂਦੀ ਰਹੀ ਹੈ। ਜਦੋਂ ਮੈਨੂੰ ਸ਼ਾਮ ਨੂੰ ਪੰਜ ਵਜੇ ਤੋਂ ਜਲਦੀ ਹੀ ਮਗਰੋਂ ਬੰਦ ਕਰ ਦਿਤਾ ਜਾਂਦਾ ਹੁੰਦਾ ਸੀ, ਤਾਂ ਮੇਰੇ ਕੋਲ ਪੜ੍ਹਨ ਤੋਂ ਸਿਵਾ ਹੋਰ ਕੋਲ ਪੜ੍ਹਨ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਸੀ ਹੁੰਦਾ। ਹੁਣ ਮੈਂ ਆਪਣੇ ਵਿਹੜੇ ਵਿਚ ਇਧਰ-ਉਧਰ ਫਿਰ ਤੁਰ-ਸਕਦਾ ਹਾਂ, ਖੁਰਪੀ ਨਾਲ ਲੈਸ, ਆਪਣੇ ਫੁੱਲਾਂ ਵਿਚ ਹੱਥ-ਪੱਥ ਮਾਰਦਾ ਹਾਂ।

ਮੈਂ ਹਮੇਸ਼ਾ ਹੀ ਰਤਾ-ਮਾਸਾ ਵਿਦਿਆਰਥੀ ਰਿਹਾ ਹਾਂ, ਸਮਝਣਾ ਸਿੱਖਣ ਦੀ ਕੋਸ਼ਿਸ਼ ਕਰਦਾ ਹੋਇਆ, ਪਰ ਇਹ ਯਤਨ ਮੁੱਖ ਤੌਰ ਉਤੇ ਬੌਧਕ ਹੁੰਦਾ ਸੀ। ਇਸ ਵਿਚ ਭਾਵਕ ਅੰਸ਼ ਵੀ ਹੁੰਦਾ ਸੀ — ਜਲੂਸ ਤੋਂ ਸਿੱਖਣਾ, ਸਮੂਹਕ ਮਾਨਸਿਕਤਾ ਦੀ ਸ਼ਲਾਘਾ ਕਰਨਾ। ਪਿਛਲੇ ਕੁਝ ਸਮੇਂ ਵਿਚ ਮੈਂ ਪ੍ਰਕਿਰਤੀ ਵੱਲ, ਬੂਟਿਆਂ ਅਤੇ ਜਾਨਵਰਾਂ ਵੱਲ ਦਿਨੋ ਦਿਨ ਵਧੇਰੇ ਖਿੱਚਿਆ ਜਾਂਦਾ ਮਹਿਸੂਸ ਕੀਤਾ ਹੈ। ਹੋ ਸਕਦਾ ਹੈ ਕਿ ਇਹ ਮਨੁੱਖਾ ਮੂਰਖਤਾ, ਮਨੁੱਖਾ ਬੁਜ਼ਦਿਲੀ ਅਤੇ ਮਨੁੱਖਾ ਸਿੱਧੜਪੁਣੇ ਤੋਂ ਛੁਟਕਾਰਾ ਅਤੇ ਬਚਾਅ ਹੁੰਦਾ ਹੋਵੇ! ਮੈਂ ਪ੍ਰਕਿਰਤੀ ਨਾਲ ਵਧੇਰੇ ਇਕਸੁਰਤਾ ਮਹਿਸੂਸ ਕਰਦਾ ਹਾਂ। ਮੈਂ ਨਿੱਕੀਆਂ ਨਿੱਕੀਆਂ ਚੀਜ਼ਾਂ ਦੇਖ ਲੈਂਦਾ ਹਾਂ, ਜਿਹੜੀਆਂ ਪਹਿਲਾਂ ਮੇਰੇ ਧਿਆਨ ਵਿਚ ਨਹੀਂ ਸਨ ਆਈਆਂ। ਮੈਂ ਆਪਣੇ ਆਲੇ-ਦੁਆਲੇ ਪਲਸੇਟੇ ਲੈਂਦੀ ਹੋਈ ਅਤੇ ਧੜਕਦੀ ਹੋਈ ਜ਼ਿੰਦਗੀ ਦੇਖਦਾ ਹਾਂ। ਮੈਂ ਵੇਲ ਦੇ ਨਾਜ਼ੁਕ ਵਧਦੇ ਸਿਰੇ ਨੂੰ ਦੇਖਦਾ ਹਾਂ, ਇਹ ਕਿੰਨਾਂ ਜੀਵਨ ਅਤੇ ਸ਼ਕਤੀ ਨਾਲ ਭਰਪੂਰ ਹੁੰਦਾ ਹੈ! ਇਹ ਜਾਨਵਰਾਂ ਵਰਗਾ ਲੱਗਦਾ ਹੈ ਅਤੇ ਕਦੀ ਕਦੀ ਲੱਗਭਗ ਨਹਿਸ਼ ਦਿੱਸਦਾ ਹੈ ; ਇਸ ਬਾਰੇ ਅਹਿਸਾਸ ਵੀ ਲੂਈਂ ਵਰਗਾ ਹੁੰਦਾ ਹੈ, ਜਿਵੇਂ ਨਿੱਕੇ ਨਿੱਕੇ ਜਾਨਵਰਾਂ ਬਾਰੇ ਹੁੰਦਾ ਹੈ। ਇਹ ਖੜਾ ਹੋ ਜਾਂਦਾ ਹੈ, ਕਿਸੇ ਚੀਜ਼ ਨੂੰ ਫੜਣ ਦੀ ਕੋਸ਼ਿਸ਼ ਕਰਦਾ ਹੋਇਆ। ਦੇਖ, ਇਹ ਬਿਲਕੁਲ ਸੱਪ ਵਾਂਗ ਲੱਗਦਾ ਹੈ, ਸੱਪ ਦੇ ਗੋਲ ਨੱਕ ਤੇ ਛੋਟੀਆਂ ਅੱਖਾਂ ਨਾਲ! ਜਾਂ ਫਿਰ ਇਹ ਵਲ ਖਾਂਦਾ ਉਪਰ ਨੂੰ ਚੜ੍ਹਦਾ ਹੈ, ਕੋਈ ਚੀਜ਼ ਆਪਣੀ ਪਕੜ ਵਿਚ ਲੈਂਦਾ ਹੋਇਆ।

ਮੁਗਧ ਹੋਇਆ ਮੈਂ ਇਹ ਵੇਖੀ ਜਾਂਦਾ ਹਾਂ।

ਮੈਂ ਮਹਿਸੂਸ ਕਰਦਾ ਹਾਂ ਕਿ ਇਹ ਮੇਰੇ ਅੰਦਰ ਆਸ਼ਾਜਨਕ ਨਿਸ਼ਾਨੀ ਹੈ, ਮੈਂ ਅਜੇ ਵੀ ਵਧ ਰਿਹਾ ਹਾਂ, ਹੋਰ ਵਿਦਿਆ ਪ੍ਰਾਪਤ ਕਰ ਰਿਹਾ ਹਾਂ, ਜ਼ਿੰਦਗੀ ਨਾਲ ਵਧੇਰੇ ਇਕਸੁਰ ਹਾਂ ! ਤਿੰਨ ਸਾਲ ਹੋਏ ਇਕ ਬਹੁਤ ਮਹਾਨ ਆਦਮੀ ਚੱਲ ਵੱਸਿਆ ਸੀ, ਭਾਵੇਂ ਕਿ ਉਹ ਬਹੁਤਾ ਪ੍ਰਸਿੱਧ ਨਹੀਂ ਹੈ। ਉਹ ਸਕਾਟਲੈਂਡ ਦਾ ਸੀ, ਪੈਟਰਿਕ ਗੇਡੇਜ਼, ਅਤੇ ਉਹ ਕਈ ਖੇਤਰਾਂ ਵਿਚ ਪ੍ਰਤਿਭਾਵਾਨ ਸੀ। ਉਹ ਤਾਂ ਇਕ ਵਾਰੀ ਅਲਾਹਾਬਾਦ ਵੀ ਆਇਆ ਸੀ ਅਤੇ ਉਸਨੇ ਇਸਦੀ ਸ਼ਹਿਰੀ-ਵਿਉਂਤ ਲਈ ਇਕ ਸਕੀਮ ਵੀ ਬਣਾਈ ਸੀ ! ਉਹ ਮਹਾਨ ਵਿਦਿਅਕ ਮਾਹਰ ਸੀ ਅਤੇ ਤਿੰਨ 'ਆਰਜ਼' ਦੀ ਥਾਂ ਉਹ ਤਿੰਨ 'ਐਚਾਂ' ਉਤੇ ਜ਼ੋਰ ਦੇਂਦਾ ਹੁੰਦਾ ਸੀ — ਹਾਰਟ (ਦਿਲ), ਹੈਂਡ (ਹੱਥ) ਅਤੇ ਹੈੱਡ (ਦਿਮਾਗ)। ਉਹ ਚਾਹੁੰਦਾ ਸੀ ਕਿ ਬੱਚੇ ਪ੍ਰਕਿਰਤੀ ਅਤੇ ਮਨੁੱਖ ਦੇ ਸੰਸਾਰ ਦਾ ਸਿਧਾ ਗਿਆਨ ਪ੍ਰਾਪਤ ਕਰਦੇ ਹੋਏ ਵੱਡੇ ਹੋਣ ਅਤੇ ਜ਼ਿੰਦਗੀ ਦੀ, ਪ੍ਰਕਿਰਤੀ ਦੀ ਸੁੰਦਰਤਾ ਦੀ, ਮਨੁੱਖੀ ਦਿਮਾਗ਼ ਆਦਿ ਦੀ ਬੇਵਿਗਾੜ ਸਮਝ ਦਾ ਵਿਕਾਸ ਕਰਨ। ਇਸ ਤਰ੍ਹਾਂ ਬੱਚੇ ਲਈ ਪਹਿਲੀ ਪਹੁੰਚ ਦਿਲ ਰਾਹੀਂ ਜਜ਼ਬਿਆਂ ਰਾਹੀਂ ਹੁੰਦੀ ਹੈ — ਮਾਪਿਆਂ ਦਾ ਪਿਆਰ, ਤਾਜ਼ਾ ਹਵਾ, ਧੁੱਪ ਆਦਿ ਨੂੰ ਮਾਣਨਾ। ਫਿਰ ਹੱਥ ਦੀ ਵਾਰੀ ਆਉਂਦੀ ਹੈ ਜਿਉਂ ਜਿਉਂ ਬੱਚਾ ਵੱਡਾ ਹੁੰਦਾ ਹੈ। ਬਗੀਚੇ ਵਿਚ ਨਿੱਕੇ ਨਿੱਕੇ ਸਰੀਰਕ ਕੰਮ ਜਾਂ ਕੋਈ ਧੰਦਾ। ਫਿਰ ਅਖੀਰ ਉਤੇ ਦਿਮਾਗ਼ ਆਉਂਦਾ ਹੈ, ਅਤੇ ਵਿਚਿੱਤ੍ਰ ਗੱਲ ਹੈ ਕਿ ਜਿਹੜਾ ਬੱਚਾ ਦਿਲ ਅਤੇ ਹੱਥਾਂ ਦੇ ਕੋਰਸ ਵਿਚੋਂ ਲੰਘ ਚੁੱਕਾ ਹੁੰਦਾ ਸੀ, ਉਸਦਾ ਬੌਧਕ ਵਿਕਾਸ ਬੜਾ ਤੇਜ਼ ਹੁੰਦਾ ਸੀ — ਅਜੇਹੇ ਬੱਚੇ ਨਾਲੋਂ ਕਿਤੇ ਜ਼ਿਆਦਾ ਤੇਜ਼ ਜਿਹੜਾ ਸਿਰਫ਼ ਦਿਮਾਗ਼ੀ ਪੜ੍ਹਾਈ ਨਾਲ ਸ਼ੁਰੂ ਕਰਦਾ ਸੀ। ਜਿਹੜੀ ਗੱਲ ਹੋਰ ਵੀ ਜ਼ਿਆਦਾ ਮਹੱਤਵਪੂਰਨ ਹੈ ਉਹ ਇਹ ਕਿ ਇਹੋ ਜਿਹੇ ਬੱਚਿਆਂ ਵਿਚ ਉਸ ਚੀਜ਼ ਦਾ ਵਿਕਾਸ ਹੁੰਦਾ ਸੀ ਜਿਸਨੂੰ ਚੰਗੀ ਸੁਗਠਿਤ ਸ਼ਖ਼ਸੀਅਤ ਕਹਿੰਦੇ ਹਨ, ਜ਼ਿੰਦਗੀ ਅਤੇ ਪ੍ਰਕਿਰਤੀ ਨਾਲ ਇਕਸੁਰ ਕੋਈ ਚੀਜ਼, ਉਸ ਚੀਜ਼ ਤੋਂ ਬਿਲਕੁਲ ਉਲਟ ਜਿਹੜੀ ਅਸੀਂ ਅੱਜ ਕੱਲ੍ਹ ਅਕਸਰ ਵੇਖਦੇ ਹਾਂ — ਝਗੜਾਲੂ, ਅਸੰਤੁਸ਼ਟ, ਸਦਾ ਸ਼ਿਕਾਇਤਾਂ ਕਰਦਾ।

ਇਸ ਗੱਲ ਉਤੇ ਮੇਰੀ ਹੈਰਾਨੀ ਵਧਦੀ ਜਾ ਰਹੀ ਹੈ ਕਿ ਲੋਕ ਕਿਵੇਂ ਜ਼ਿੰਦਗੀ ਦੀ ਬਹੁਰੰਗੀ ਸੁੰਦਰਤਾ ਵੱਲੋਂ ਵੀ ਅਤੇ ਇਸਦੀ ਭਿਆਨਕ ਕੰਗਾਲੀ ਵੱਲੋਂ ਵੀ ਆਪਣੀਆਂ ਅੱਖਾਂ ਮੀਟ ਕੇ ਜ਼ਿੰਦਗੀ ਕੱਟੀ ਜਾਂਦੇ ਹਨ। ਇਹ ਅਸਾਧਾਰਣ ਗੱਲ ਹੈ ਕਿ ਉਹ ਕਿੰਨੇ ਅੰਨ੍ਹੇ ਅਤੇ ਭਾਵਹੀਨ ਹੋ ਸਕਦੇ ਹਨ ਅਤੇ ਮੈਂ ਖਿਆਲ ਕਰਦਾ ਹਾਂ ਕਿ ਭਾਰਤ ਵਿਚ ਸਾਡੀਆਂ ਮਧ-ਸ਼੍ਰੇਣੀਆਂ ਇਸ ਪੱਖੋਂ ਧਿਆਨ ਮੰਗਦੀਆਂ ਹਨ। ਅਤੇ ਇਸਤੋਂ ਮੈਨੂੰ ਇਕ ਛੋਟੀ ਜਿਹੀ ਕਵਿਤਾ ਯਾਦ ਆ ਗਈ ਹੈ, ਜਿਹੜੀ ਹੋ ਸਕਦਾ ਹੈ ਤੈਨੂੰ ਵੀ ਦਿਲਚਸਪ ਲੱਗੇ। ਇਹ ਇਕ ਆਧੁਨਿਕ ਕਵਿਤਾ ਹੈ — ਕਵੀ ਦਾ ਨਾਂ ਮੈਨੂੰ ਭੁੱਲ ਗਿਆ ਹੈ। ਕਿਹਾ ਜਾਂਦਾ ਹੈ ਕਿ ਇਹ ਗੱਡੀ ਵਿਚੋਂ ਨਜ਼ਰ ਪਈ ਇਕ ਔਰਤ ਨੂੰ

ਸੰਬੋਧਿਤ ਸੀ।

ਉਫ਼, ਤੂੰ ਖੇਤਾਂ ਵਿਚੋਂ ਦਸਤਾਨੇ ਪਾਈ ਕਿਉਂ ਲੰਘ ਰਹੀ ਹੈਂ
ਏਨੇਂ ਕੁਝ ਤੇ ਏਨੇ ਕੁਝ ਤੋਂ ਵਾਂਝਿਆਂ ਰਹਿੰਦੀ ?
ਹੇ ਮੋਟੀ ਗੋਰੀ ਔਰਤ ਜਿਸਨੂੰ ਕੋਈ ਵੀ ਪਿਆਰ ਨਹੀਂ ਕਰਦਾ
ਦਸਤਾਨੇ ਪਾ ਕੇ ਖੇਤਾਂ ਵਿਚੋਂ ਤੂੰ ਕਿਉਂ ਲੰਘ ਰਹੀ ਹੈਂ
ਜਦ ਕਿ ਘਾਹ ਘੁੱਗੀਆਂ ਦੇ ਸੀਨੇ ਵਾਂਗ ਨਰਮ ਹੈ
ਅਤੇ ਇਸਦੀ ਛੋਹ ਕੰਬਣੀ ਭਰੀ ਮਿੱਠੀ ਮਿੱਠੀ ਲੱਗਦੀ ਹੈ ?
ਓ, ਤੂੰ ਖੇਤਾਂ ਵਿਚੋਂ ਦਸਤਾਨੇ ਪਾਈ ਕਿਉਂ ਲੰਘ ਰਹੀ ਹੈਂ
ਏਨੇਂ ਕੁਝ, ਹਾਂ, ਏਨੇਂ ਕੁਝ ਤੋਂ ਵਾਂਝਿਆਂ ਰਹਿੰਦੀ ?

ਬੇਸ਼ਕ ਬੇਡਨਵੇਲਰ ਵਿਚ ਇਹੋ ਜਿਹੇ ਬਹੁਤ ਸਾਰੇ ਔਰਤਾਂ ਮਰਦ ਮਿਲ ਜਾਣਗੇ। ਪਰ ਭਾਵੇਂ ਭਾਰਤ ਵਿਚ ਦਸਤਾਨੇ ਨਹੀਂ ਪਾਏ ਜਾਂਦੇ, ਤਾਂ ਵੀ ਇਹੋ ਜਿਹੇ ਲੋਕਾਂ ਦੀ ਇਥੇ ਕਮੀ ਨਹੀਂ।

# ਇੰਦਰਾ ਨੂੰ ਚਿੱਠੀ

ਇੰਦੂ,

ਮੈਂ ਇਕਦਮ ਤੈਨੂੰ ਚਿੱਠੀ ਕਿਉਂ ਲਿਖਣ ਲੱਗ ਪਿਆ ਹਾਂ — ਅਤੇ ਉਹ ਵੀ ਅੱਜ ਦੇ ਦਿਨ ? ਇਹ ਚਿੱਠੀ ਤੈਨੂੰ ਆਮ ਡਾਕ ਰਾਹੀਂ ਨਹੀਂ ਭੇਜੀ ਜਾਣੀ ਅਤੇ ਮੈਨੂੰ ਨਹੀਂ ਪਤਾ ਤੈਨੂੰ ਇਹ ਕਦੋਂ ਮਿਲੇਗੀ। ਮੈਨੂੰ ਨਹੀਂ ਪਤਾ ਕਿ ਤੂੰ ਫਿਰ ਕਦੋਂ ਮੇਰੇ ਨਾਲ ਮੁਲਾਕਾਤ ਲਈ ਆਵੇਂਗੀ। ਫਿਰ ਵੀ ਇਹ ਚਿੱਠੀ ਲਿਖਣਾ ਅਚਨਚੇਤ ਇਕ ਲਾਜ਼ਮੀ ਲੋੜ ਬਣ ਗਿਆ ਹੈ, ਇਕ ਝਲਕ ਜਿਸਨੂੰ ਮੈਂ ਟਾਲ ਨਹੀਂ ਸਕਦਾ ਜੇ ਟਾਲਣਾ ਚਾਹਾਂ ਵੀ ਤਾਂ, ਅਤੇ ਸੱਚਮੁਚ ਇੰਝ ਕਰਨ ਦੀ ਮੇਰੀ ਕੋਈ ਇੱਛਾ ਨਹੀਂ। ਮੈਨੂੰ ਆਸ ਹੈ ਕਿ ਕਦੀ ਨਾ ਕਦੀ ਇਹ ਤੈਨੂੰ ਮਿਲ ਜਾਇਗੀ।

ਜੇਲ੍ਹ ਤੋਂ ਚਿੱਠੀਆਂ, ਜਦੋਂ ਕਿ ਹਰ ਤਰ੍ਹਾਂ ਦੇ ਮੰਦਭਾਵਨਾ ਵਾਲੇ ਅਤੇ ਬਦਮਾਸ਼ ਮੂਰਖ ਇਹਨਾਂ ਨੂੰ ਪੜ੍ਹਦੇ ਹਨ ਅਤੇ ਅਕਸਰ ਹੀ, ਨੀਲੀ ਪੈਨਸਿਲ ਨਾਲ ਲਕੀਰਾਂ ਮਾਰਦੇ ਹਨ ਜਾਂ ਪੈਰਿਆਂ ਦੇ ਪੈਰੇ ਕਾਲੇ ਕਰ ਦੇਂਦੇ ਹਨ। ਇਹਨਾਂ ਹਾਲਤਾਂ ਵਿਚ ਕੋਈ ਸਚਮੁਚ ਦੀ, ਦਿਲ ਤੋਂ ਚਿੱਠੀ ਕਿਵੇਂ ਲਿਖ ਸਕਦਾ ਹੈ ? ਕਈ ਮਹੀਨੇ ਹੋ ਗਏ ਹਨ, ਤੇ ਮੈਂ ਸ਼ਾਇਦ ਹੀ ਕੋਈ ਚਿੱਠੀ ਲਿਖੀ ਹੋਵੇ, ਸਿਵਾਏ ਇਕ ਦੋ ਅਰਧ-ਕਾਰੋਬਾਰੀ ਚਿੱਠੀਆਂ ਦੇ। ਮੈਨੂੰ ਸਰਕਾਰ ਦੇ ਵਤੀਰੇ ਉਤੇ ਗੁੱਸਾ ਸੀ, ਮੈਨੂੰ ਖਿਝ ਸੀ ਕਿ ਮੇਰੀਆਂ ਚਿੱਠੀਆਂ ਦੇ ਕਈ ਹਿੱਸੇ ਕਾਲੇ ਕਰ ਦਿਤੇ ਗਏ ਸਨ ਜਿਹੜੇ,ਮੇਰਾ ਖਿਆਲ ਹੈ, ਬਿਲਕੁਲ ਮਾਸੂਮ ਸਨ। ਅਤੇ ਇਸ ਤਰ੍ਹਾਂ ਸਿਰਫ਼ ਅੜਬਪੁਣੇ ਕਰਕੇ ਹੀ ਮੈਂ ਲਿਖਦਾ ਨਹੀਂ ਰਿਹਾ, ਬਿਲਕੁਲ ਐਸੇ ਸਮੇਂ ਜਦੋਂ ਕਿ ਸਰਕਾਰ ਨੇ ਮੇਰੇ ਲਈ ਨਿਯਮ ਢਿੱਲਾ ਕਰ ਦਿਤਾ ਸੀ ਅਤੇ ਮੈਨੂੰ ਅਕਸਰ ਚਿੱਠੀਆਂ ਲਿਖਣ ਦੀ ਆਗਿਆ ਦੇ ਦਿੱਤੀ ਸੀ। ਸ਼ਾਇਦ ਮੈਂ ਫਿਰ ਵੀ ਤੈਨੂੰ ਲਿਖ ਸਕਦਾ ਸਾਂ ਪਰੰਤੂ ਪਹੁੰਚ ਤੋਂ ਬਾਹਰ ਸੈਂ ਅਤੇ ਆਸ ਕੀਤੀ ਜਾਂਦੀ ਸੀ ਕਿ ਤੂੰ ਕਿਸੇ ਵੀ ਘੜੀ ਇੰਗਲੈਂਡ ਤੋਂ ਭਾਰਤ ਲਈ ਚੱਲ ਪਵੇਂਗੀ।

ਅਤੇ ਤਾਂ ਵੀ ਇਹ ਸੈਂਸਰਸ਼ਿਪ ਦਾ ਮਾਮਲਾ ਕੋਈ ਨਵੀਂ ਚੀਜ਼ ਨਹੀਂ, ਭਾਵੇਂ

---

ਡੇਹਰਾਦੂਨ ਜੇਲ੍ਹ ਤੋਂ 15 ਮਈ, 1941 ਨੂੰ ਲਿਖੀ ਗਈ ਚਿੱਠੀ ਵਿਚੋਂ ; ਇੱਥੇ **ਚੋਣਵੀਆਂ ਕਿਰਤਾਂ** ਵਿਚੋਂ ਦਿਤੀ ਜਾ ਰਹੀ ਹੈ, ਸੈਂਚੀ *11*, ਸਫ਼ੇ *591-94*,

ਜੇਲ੍ਹ ਅਤੇ ਸਿਵਲ ਨਾਫ਼ਰਮਾਨੀ ਇਸਨੂੰ ਦੱਸ ਗੁਣਾ ਗੰਭੀਰ ਬਣਾ ਦੇਂਦੇ ਹਨ। ਪਿਛਲੇ ਵੀਹ ਸਾਲਾਂ ਦੇ ਦੌਰਾਨ, ਜਦੋਂ ਸਿਵਲ ਨਾਫ਼ਰਮਾਨੀ ਦੀ ਲਹਿਰ ਚੱਲੀ ਹੈ ਜਾਂ ਇਸਤੋਂ ਵੀ ਪਹਿਲਾਂ ਤੋਂ, ਮੇਰੇ ਮਨ ਵਿਚ ਹਮੇਸ਼ਾ ਇਹ ਖਿਆਲ ਰਿਹਾ ਹੈ ਕਿ ਹੋ ਸਕਦਾ ਹੈ, ਸੈਂਸਰ ਵਾਲੇ ਮੇਰੀਆਂ ਚਿੱਠੀਆਂ ਪੜ੍ਹਦੇ ਹੋਣ, ਆਦਿ। ਘੱਟ ਸਰਗਰਮੀ ਦੇ ਸਮਿਆਂ ਵਿਚ ਵੀ, ਰਾਜਨੀਤਕ ਤੌਰ ਉਤੇ ਗੱਲ ਕੀਤਿਆਂ, ਕਿਸੇ ਨਾ ਕਿਸੇ ਤਰ੍ਹਾਂ ਦੀ ਸੈਂਸਰਸ਼ਿਪ ਹਮੇਸ਼ਾ ਜਾਰੀ ਰਹਿੰਦੀ ਸੀ। ਹੋ ਸਕਦਾ ਹੈ ਸਾਡੀਆਂ ਸਾਰੀਆਂ ਚਿੱਠੀਆਂ ਸੈਂਸਰ ਨਾ ਕੀਤੀਆਂ ਜਾਂਦੀਆਂ ਹੋਣ, ਪਰ ਕੁਝ ਚਿੱਠੀਆਂ ਹਮੇਸ਼ਾ ਹੀ ਕੀਤੀਆਂ ਜਾਂਦੀਆਂ ਸਨ, ਅਤੇ ਮੈਂ ਕਦੀ ਵੀ ਓਨੀ ਖੁਲ੍ਹੀ ਤਰ੍ਹਾਂ ਅਤੇ ਬੇਬਾਕੀ ਨਾਲ ਨਹੀਂ ਸਾਂ ਲਿਖ ਸਕਦਾ, ਜਿੰਨਾਂ ਕਿ ਮੈਂ ਚਾਹੁੰਦਾ ਸਾਂ। ਮੇਰਾ ਰਾਜਸੀ ਜੀਵਨ ਅਤੇ ਮੇਰੇ ਢੰਗ ਇਸ ਤਰ੍ਹਾਂ ਦੇ ਸਨ ਕਿ ਉਹਨਾਂ ਬਾਰੇ ਕੋਈ ਬਹੁਤੀ ਲੁਕਾਅ ਵਾਲੀ ਗੱਲ ਨਹੀਂ ਸੀ ਹੁੰਦੀ, ਭਾਵੇਂ ਕਿ ਕੁਝ ਗੱਲਾਂ ਹੁੰਦੀਆਂ ਸਨ ਜਿਨ੍ਹਾਂ ਬਾਰੇ ਮੈਂ ਕੋਠੇ ਚੜ੍ਹ ਕੇ ਖੱਪ ਨਹੀਂ ਸਾਂ ਪਾਉਣਾ ਚਾਹੁੰਦਾ। ਪਰ ਜਿੱਥੋਂ ਤੱਕ ਨਿੱਜੀ ਮਾਮਲਿਆਂ ਦਾ ਸਵਾਲ ਸੀ, ਇਹ ਕਹਾਣੀ ਵੱਖਰੀ ਸੀ। ਗੱਲ ਇਹ ਨਹੀਂ ਕਿ ਮੇਰੇ ਕੋਈ ਬਹੁਤ ਸਾਰੇ ਭੇਤ ਹੁੰਦੇ ਸਨ ਜਿਹੜੇ ਮੈਂ ਲੋਕਾਂ ਦੀਆਂ ਨਜ਼ਰਾਂ ਤੋਂ ਲੁਕਾਉਣਾ ਚਾਹੁੰਦਾ ਹੁੰਦਾ ਸਾਂ। ਪਰ ਆਪਣੇ ਮਨ ਅਤੇ ਆਤਮਾ ਨੂੰ ਸ਼ਰੇਆਮ ਨੰਗਿਆਂ ਕਰਨਾ ਕੋਈ ਵੀ ਨਹੀਂ ਚਾਹੁੰਦਾ। ਇਸ ਲਈ ਹਮੇਸ਼ਾ ਹੀ, ਉਹਨਾਂ ਸਾਰੇ ਸਾਲਾਂ ਦੇ ਦੌਰਾਨ, ਜਦੋਂ ਵੀ ਮੈਂ ਚਿੱਠੀ ਲਿਖਣ ਲਈ ਕਲਮ ਚੁੱਕਦਾ ਸਾਂ, ਤਾਂ ਅਚੇਤ ਤੌਰ ਉਤੇ ਮੈਂ ਆਪਣੇ ਆਪ ਉਤੇ ਰੋਕ ਲਾ ਛੱਡਦਾ ਸਾਂ, ਇਹ ਮਹਿਸੂਸ ਕਰਦਿਆਂ ਕਿ ਓਪਰੇ ਲੋਕ ਮੇਰੀ ਚਿੱਠੀ ਦੇਖ ਲੈਣਗੇ। ਮੈਂ ਕਿਸੇ ਹੱਦ ਤੱਕ ਸਪਸ਼ਟਤਾ ਨਾਲ ਲਿਖ ਸਕਦਾ ਸਾਂ ਅਤੇ ਭਾਸ਼ਾ ਦਾ ਮੇਰੇ ਵੱਲੋਂ ਕੀਤਾ ਗਿਆ ਸੰਜਮ ਵੀ ਇਸ ਪਿੱਛੇ ਕੰਮ ਕਰਦੇ ਦਿਮਾਗ ਅਤੇ ਸੋਚ ਦੀ ਕੁਝ ਗੁਆਹੀ ਦੇਂਦਾ ਹੁੰਦਾ ਸੀ। ਪਰ ਇਹ ਸਿਰਫ਼ ਇਕ ਉਡਦੀ ਝਲਕ ਹੁੰਦੀ ਸੀ ਅਤੇ ਕਦੀ ਕਦੀ ਖਿਝ ਲਿਆਉਣ ਵਾਲੀ ਹੁੰਦੀ ਸੀ, ਕਿਉਂਕਿ ਕਿੰਨਾਂ ਕੁਝ ਲੁਕਾ ਰਹੇ ਪਰਦੇ ਦਾ ਸੰਦੇਹ ਬਣਿਆ ਰਹਿੰਦਾ ਸੀ।

ਜਦੋਂ ਸੈਂਸਰਸ਼ਿਪ ਦੀਆਂ ਫ਼ੌਲਾਦੀ ਸੁਲਾਖਾਂ ਨੇ ਸਾਨੂੰ ਘੇਰ ਲਿਆ ਅਤੇ ਮੈਨੂੰ ਮਜਬੂਰ ਕਰ ਦਿਤਾ ਕਿ ਮੈਂ ਆਪਣੇ ਖੋਲ ਅੰਦਰ ਕੁਝ ਹੋਰ ਵੜ ਜਾਵਾਂ, ਸ਼ਾਇਦ ਇਸਤੋਂ ਪਹਿਲਾਂ ਵੀ ਮੈਂ ਪ੍ਰਗਟਾਅ ਅਤੇ ਵਿਹਾਰ ਵਿਚ ਕਿਸੇ ਹੱਦ ਤੱਕ ਸੰਜਮ ਧਾਰਨ ਕਰ ਚੁੱਕਾ ਸਾਂ। ਮੈਂ ਇੰਝ ਸੋਚਣ ਦੀ ਰੁਚੀ ਰਖਦਾ ਹਾਂ ਕਿ ਇਹ ਵੀ ਆਪਣੇ ਆਪ ਨੂੰ ਉਸ ਡਰ ਤੋਂ ਬਚਾਉਣ ਦਾ ਇਕ ਤਰੀਕਾ ਸੀ, ਜਿਹੜਾ ਡਰ ਹਮੇਸ਼ਾ ਮੇਰੇ ਮਨ ਵਿਚ ਹੁੰਦਾ ਸੀ ਕਿ ਕਿਤੇ ਮੈਂ ਬਹੁਤੇ ਜਜ਼ਬਿਆਂ ਵਿਚ ਵਹਿ ਨਾ ਜਾਵਾ। ਆਪਣੇ ਆਪ ਉਤੇ ਜਜ਼ਬਾਤੀ ਹੋਣ ਦਾ ਦੋਸ਼ ਲਾਉਂਦਿਆਂ ਦੇਖ ਕੇ ਤੂੰ ਹੈਰਾਨ ਹੋਵੇਗੀ, ਕਿਉਂਕਿ ਮੈਂ ਭਾਵਕਤਾ ਕਾਫ਼ੀ ਘੱਟ ਦਿਖਾਉਂਦਾ ਹਾਂ ਅਤੇ ਹੁਣ ਤਾਂ ਮੈਂ ਹਰ ਤਰ੍ਹਾਂ ਨਾਲ ਭਾਵਹੀਣ ਵਿਅਕਤੀ ਬਣ ਚੁੱਕਾ ਹਾਂ। ਫਿਰ ਵੀ, ਮੈਨੂੰ ਡਰ ਹੈ, ਇਹ ਭਾਵਹੀਣਤਾ ਸਿਰਫ਼ ਸਤਹ

ਉਤੇ ਹੀ ਹੈ ਅਤੇ ਇਸਦੇ ਹੇਠਾਂ ਭਾਵਕਤਾ ਦਾ ਇਕ ਸਾਗਰ ਹੈ ਜਿਹੜਾ ਮੈਨੂੰ ਹਮੇਸ਼ਾ ਡਰਾਉਂਦਾ ਰਿਹਾ ਹੈ। ਜ਼ਿੰਦਗੀ ਭਰ ਦੀ ਅਨੁਸ਼ਾਸਣਬੰਧ ਰਹਿਣੀ ਅਤੇ ਮਨ ਅਤੇ ਸਰੀਰ ਨੂੰ ਜਾਣਬੁੱਝ ਕੇ ਸਾਧਣਾ ਤਾਂ ਕਿ ਉਹ ਉਸ ਮੰਤਵ ਲਈ, ਜਿਹੜਾ ਮੈਂ ਆਪਣੇ ਅੱਗੇ ਰਖਿਆ ਹੋਇਆ ਸੀ, ਕਾਰਗਰ ਸਾਧਨ ਬਣ ਜਾਣ — ਇਸ ਗੱਲ ਨੇ ਇਸ ਠਾਠਾਂ ਮਾਰਦੇ ਪਗਾਰ ਉੱਤੇ ਇਕ ਸਖ਼ਤ ਖੋਲ ਸੁੱਟ ਛੱਡਿਆ ਹੋਇਆ ਹੈ ਅਤੇ ਸਮੁੱਚੇ ਤੌਰ ਉਤੇ ਮੈਨੂੰ ਆਪਣੇ ਆਪ ਉਤੇ ਕਾਫ਼ੀ ਯਕੀਨ ਲੱਗਦਾ ਹੈ। ਇਸ ਗੱਲ ਨੇ ਮੈਨੂੰ ਕਿਸੇ ਹੱਦ ਤੱਕ ਸਵੈਵਿਸ਼ਵਾਸ ਦਿਤਾ ਹੈ ਅਤੇ ਆਮ ਕਰਕੇ ਕੋਈ ਸੰਕਟ ਜਾਂ ਮੁਸ਼ਕਲ ਮੈਨੂੰ ਸਪਸ਼ਟ ਸੋਚਣੀ ਵਾਲਾ ਅਤੇ ਵਧੇਰੇ ਸ਼ਾਂਤ-ਸੁਭਾਅ ਬਣਾ ਦੇਂਦੇ ਹਨ। ਫਿਰ ਵੀ ਕਦੀ ਕਦੀ ਇਹ ਖੋਲ ਫਟ ਜਾਂਦਾ ਹੈ ਅਤੇ ਮੈਨੂੰ ਬਹੁਤ ਦੁੱਖੀ ਕਰਦਾ ਹੈ।

ਜਜ਼ਬਾਤੀ ਹੋਣ ਦੀ ਆਪਣੀ ਹੀ ਰੁਚੀ ਦੇ ਇਸ ਡਰ ਤੋਂ ਇਲਾਵਾ ਇਕ ਹੋਰ ਕਾਰਨ ਵੀ ਸੀ ਜਿਸਨੇ ਮੈਨੂੰ ਆਪਣੇ ਇਸ ਖੋਲ ਨੂੰ ਉਸ ਸ਼ਕਤੀਸ਼ਾਲੀ ਮਾਜ਼ੇਨੋ ਰੇਖਾ (**Maginot Line**) ਨੂੰ ਪੱਕਿਆਂ ਕਰਨ ਲਈ ਪ੍ਰੇਰਿਆ ਜਿਸਨੂੰ ਆਖਰ ਸੌਖੇ ਹੀ ਟੱਪਿਆ ਜਾ ਸਕਦਾ ਸੀ। ਮੈਂ ਮਹਿਸੂਸ ਕੀਤਾ ਕਿ ਮੇਰੇ ਵੱਲੋਂ ਜ਼ਰਾ ਵੀ ਢਿੱਲਾ ਪੈਣਾ ਦੂਜਿਆਂ ਵਿਚ ਦੂਰ-ਰਸ ਪ੍ਰਤਿਕਰਮ ਪੈਦਾ ਕਰਦਾ ਸੀ, ਅਤੇ ਇਹਨਾ ਦੇ ਸਿੱਟਿਆਂ ਤੋਂ ਮੈਂ ਭੈਭੀਤ ਹੋ ਜਾਂਦਾ ਸਾਂ। ਮੈਂ ਇਹਨਾਂ ਨਾਲ ਬਰ ਨਹੀਂ ਸਾਂ ਮੇਚ ਸਕਦਾ ਅਤੇ, ਬੇਸ਼ਕ ਇੰਝ ਕਰਨ ਦੀ ਮੇਰੀ ਕੋਈ ਇੱਛਾ ਵੀ ਨਹੀਂ ਸੀ ਹੁੰਦੀ। ਇਸ ਤਰ੍ਹਾਂ ਮੈਂ ਦੂਜਿਆਂ ਨੂੰ ਬੇਲੋੜੀ ਤਕਲੀਫ਼ ਪੁਚਾਉਂਦਾ ਸਾਂ ਅਤੇ ਇਸ ਵਾਸਤੇ ਮੈਂ ਆਪਣੇ ਆਪ ਨੂੰ ਕੋਸਦਾ ਸਾਂ। ਅਤੇ ਇਸ ਤਰ੍ਹਾਂ ਫਿਰ ਮੈਂ ਆਪਣੇ ਖੋਲ ਵਿਚ ਵੜ ਜਾਂਦਾ ਸਾਂ ਅਤੇ ਇਸਦੇ ਵਿਚੋਂ ਦੀ ਝਾਤੀਆਂ ਮਾਰਦਾ ਸਾਂ।

ਪਾਪੂ ਕਹਿਣਾ ਕੀ ਚਾਹ ਰਿਹਾ ਹੈ ? ਤੂੰ ਕਹੇਂਗੀ। ਪਹਿਲਾਂ ਦੀ ਸਵੈਜੀਵਨੀ ਦੀਆਂ ਇਹ ਟਾਕੀਆਂ ਕਾਹਦੇ ਲਈ ? ਖੈਰ, ਮੈਨੂੰ ਖ਼ੁਦ ਨਹੀਂ ਪਤਾ। ਪਿਛਲੇ ਕਈ ਮਹੀਨਿਆਂ ਤੋਂ ਡੱਕਿਆ ਹੋਇਆ ਮੇਰਾ ਮਨ ਬੱਸ ਫਟਣ ਨੂੰ ਕਰ ਰਿਹਾ ਹੈ, ਅਤੇ ਜੇ ਕਿਸੇ ਕਰਾਮਾਤ ਨਾਲ ਮੈਂ ਇਹ ਸਾਰੇ ਵਿਚਾਰ ਅਤੇ ਖਿਆਲ ਇਕਦਮ ਕਾਗ਼ਜ਼ ਉਤੇ ਉਥੱਲ ਸਕਾਂ, ਤਾਂ ਇਕ ਭਾਰੀ ਭਰਕਮ ਸੈਂਚੀ ਹੋਂਦ ਵਿਚ ਆ ਸਕਦੀ ਹੈ ! ਵਿਚਾਰਾਂ ਨੂੰ ਕੋਈ ਵਿਧੀਵਤ ਤਰਤੀਬ ਨਹੀਂ ਦਿਤੀ ਗਈ, ਜਿਵੇਂ ਕਿ ਦਿਤੀ ਜਾਂਦੀ ਜੇ ਮੈਂ ਕਿਤਾਬ ਲਿਖ ਰਿਹਾ ਹੁੰਦਾ, ਅਤੇ ਉਹ ਬੱਸ ਖਹਿ ਖਹਿ ਕੇ ਇਕ ਦੂਜੇ ਉਤੇ ਡਿੱਗੀ ਜਾ ਰਹੇ ਹਨ ਅਤੇ ਵਿਚਾਰੀ ਕਲਮ ਉਹਨਾਂ ਨਾਲ ਕਦਮ ਨਹੀਂ ਮਿਲਾ ਸਕਦੀ। ਪਰ ਮੈਂ ਕਿਤਾਬ ਨਹੀਂ ਲਿਖ ਰਿਹਾ ਅਤੇ ਮੈਨੂੰ ਲੱਗਦਾ ਵੀ ਨਹੀਂ ਕਿ ਕਾਫ਼ੀ ਸਮੇਂ ਤੱਕ ਮੈਂ ਕੋਈ ਕਿਤਾਬ ਲਿਖਾਂਗਾ। ਮੈਂ ਕਈ ਹਫ਼ਤਿਆਂ ਅਤੇ ਮਹੀਨਿਆਂ ਤੋਂ ਲਿਖਣ ਦੇ ਇਸ ਖਿਆਲ ਨਾਲ ਦਿਲ ਬਹਿਲਾਉਂਦਾ ਆ ਰਿਹਾ ਹਾਂ। ਮੈਂ ਲਿਖਣ ਲਈ ਬੈਠ ਹੀ ਜਾਂਦਾ ਸਾਂ। ਪਰ ਮੈਂ ਸ਼ੁਰੂ ਨਹੀਂ ਸਾਂ ਕਰ ਸਕਦਾ ਅਤੇ

ਜਿਉਂ ਜਿਉਂ ਸਮਾਂ ਬੀਤਦਾ ਜਾਂਦਾ ਹੈ, ਮੇਰੇ ਲਈ ਇੰਝ ਕਰਨਾ ਮੁਸ਼ਕਲ ਹੁੰਦਾ ਜਾ ਰਿਹਾ ਹੈ।

ਇੰਝ ਕਿਉਂ ? ਕਿਉਂਕਿ ਮੈਂ ਪੇਤਲੀ ਤਰ੍ਹਾਂ ਨਹੀਂ ਲਿਖ ਸਕਦਾ, ਬਸ਼ਰਤੇ ਕਿ ਮੈਂ ਰਾਜਸੀ ਜਾਂ ਗ਼ੈਰ-ਨਿੱਜੀ ਲੇਖ ਲਿਖ ਰਿਹਾ ਹੋਵਾਂ, ਪਰ ਤਾਂ ਵੀ ਇਹ ਡਰਾਉਣੀ ਹੱਦ ਤੱਕ ਮੁਸ਼ਕਲ ਹੁੰਦਾ ਹੈ ਇਹੋ ਜਿਹੇ ਵਿਅਕਤੀ ਲਈ ਜਿਹੜਾ ਸਰਗਰਮ ਸਿਆਸਤਦਾਨ ਹੋਵੇ। ਉਹ ਜੋ ਕੁਝ ਕਹਿਣਾ ਚਾਹੁੰਦਾ ਹੈ, ਬੇਸ਼ਕ ਉਹ ਸਾਰਾ ਕੁਝ ਨਾ ਕਹੇ, ਉਹ ਬੇਸ਼ਕ ਖੁਦ ਆਪਣੇ ਸਾਥੀਆਂ ਜਾਂ ਆਪਣੇ ਵਿਰੋਧੀਆਂ ਬਾਰੇ ਸਾਫ਼ਗੋਈ ਨਾਲ ਵਿਚਾਰ ਨਾ ਕਰੇ, ਕਿਉਂਕਿ ਉਸ ਨੂੰ ਸੌ ਸਿੱਟਿਆਂ ਦਾ ਖਿਆਲ ਰੱਖਣਾ ਪੈਂਦਾ ਹੈ। ਬੋਲਿਆ ਜਾਂ ਲਿਖਿਆ ਜਾਣ ਵਾਲਾ ਹਰ ਲਫ਼ਜ਼ ਚੇਤੰਨ ਜਾਂ ਅਚੇਤ ਤੌਰ ਉਤੇ ਤੋਲਣਾ ਜ਼ਰੂਰੀ ਹੁੰਦਾ ਹੈ। ਰੂਹ ਦੀਆਂ ਇਹਨਾਂ ਫ਼ੌਲਾਦੀ ਸੁਲਾਖਾਂ ਨਾਲ ਅਸੀਂ ਕਿੰਨੇ ਬੰਦ ਹੋਏ ਹੋਏ, ਘਿਰੇ ਹੋਏ ਅਤੇ ਕੈਦ ਹੋਏ ਹੋਏ ਹਾਂ।

ਜੇ ਰਾਜਸੀ ਮਾਮਲਿਆਂ ਬਾਰੇ ਇੰਝ ਹੈ, ਤਾਂ ਨਿੱਜੀ ਮਾਮਲਿਆਂ ਬਾਰੇ ਹੋਰ ਵੀ ਕਿੰਨਾ ਜ਼ਿਆਦਾ ਮੁਸ਼ਕਲ ਹੋਵੇਗਾ। ਕੀ ਆਪਣੇ ਬਾਰੇ, ਆਪਣੇ ਜਜ਼ਬਿਆਂ ਬਾਰੇ, ਅਤੇ ਦਿਮਾਗ਼ੀ ਘੋਲ ਬਾਰੇ, ਆਪਣੀਆਂ ਅਕਾਂਖਿਆਵਾਂ ਅਤੇ ਖਾਹਸ਼ਾਂ ਬਾਰੇ ਅਤੇ ਉਹਨਾਂ ਅਰਧ-ਚੇਤੰਨ ਕਲਪਨਾਵਾਂ ਬਾਰੇ, ਜਿਹੜੀਆਂ, ਸੁਫ਼ਨੇਹਾਰ, ਮਨ ਦੇ ਵਿਚੋਂ ਦੀ ਤਾਰਦੀਆਂ ਲੰਘਦੀਆਂ ਰਹਿੰਦੀਆਂ ਹਨ, ਕਦੀ ਵੀ ਕੋਈ ਸੱਚਮੁਚ ਸਾਫ਼ਗੋਈ ਨਾਲ ਕਹਿ ਸਕਦਾ ਹੈ ?

ਮੇਰੀ **ਆਤਮ ਕਥਾ** ਰਾਜਨੀਤਕ ਅਤੇ ਨਿੱਜੀ ਤੌਰ ਉਤੇ, ਮੇਰਾ ਖਿਆਲ ਹੈ, ਏਨੀ ਹੀ ਸਾਫ਼ਗੋ ਅਤੇ ਸੱਚੀ ਦਸਤਾਵੇਜ਼ ਹੈ ਜਿੰਨੀ ਮੈਂ ਇਸ ਨੂੰ ਬਣਾ ਸਕਦਾ ਸਾਂ। ਇਸ ਪੱਖੋਂ ਆਪਣੀ ਤਰ੍ਹਾਂ ਦੀਆਂ ਦੂਜੀਆਂ ਆਤਮਕਥਾਵਾਂ ਨਾਲ ਤੁਲਨਾ ਕੀਤਿਆਂ ਸ਼ਾਇਦ ਇਹ ਮਾੜੀ ਨਾ ਨਿਕਲੇ। ਮੈਂ ਆਪਣਾ ਆਪਾ ਇਸ ਵਿਚ ਉਦੋਂ ਉਲੱਦ ਦਿਤਾ ਜਦੋਂ ਮੈਂ ਆਤਮਾ ਦੀ ਬੇਹੱਦ ਪੀੜ ਵਿਚੋਂ ਲੰਘ ਰਿਹਾ ਸਾਂ। ਤਾਂ ਵੀ ਇਸ ਸਾਰੇ ਉਲੱਦਣ ਦੇ ਬਾਵਜੂਦ ਸਾਰੇ ਸੰਜਮ ਅਤੇ ਰੁਕਾਵਟਾਂ ਕਾਇਮ ਸਨ, ਅਤੇ ਜੋ ਕੁਝ ਮੇਰੇ ਦਿਲ ਅਤੇ ਦਿਮਾਗ਼ ਵਿਚ ਭਰਿਆ ਪਿਆ ਸੀ, ਉਸ ਵਿਚੋਂ ਬਹੁਤਾ ਕੁਝ ਮੈਂ ਦਬਾ ਲਿਆ। ਉਸ ਹੱਦ ਤੱਕ ਮੈਂ ਸੱਚਾ ਨਹੀਂ ਸਾਂ। ਆਖਰੀ ਕੁਝ ਕਾਂਡਾਂ ਵਿਚ ਇਹ ਖਾਸ ਕਰਕੇ ਇੰਝ ਸੀ, ਜਿਨ੍ਹਾਂ ਕਾਂਡਾਂ ਦਾ ਸੰਬੰਧ ਮੇਰੀ ਨਿੱਜੀ ਜ਼ਿੰਦਗੀ ਨਾਲ ਸੀ। ਸਾਰੀ ਦੁਨੀਆ ਦੀ ਤਾਂ ਗੱਲ ਹੀ ਛੱਡੋ, ਕਿਸੇ ਅੱਗੇ ਵੀ ਆਪਣਾ ਦਿਲ ਖੋਹਲ ਕੇ ਰੱਖ ਸਕਣਾ ਮੇਰੇ ਲਈ ਅਸੰਭਵ ਸੀ।

ਪਰ **ਆਤਮ ਕਥਾ** ਦੇ ਲਿਖੇ ਜਾਣ ਤੋਂ ਮਗਰਲੇ ਛੇ ਸਾਲਾਂ ਨੇ ਮੇਰੇ ਉਤੇ ਸ਼ਕਤੀਸ਼ਾਲੀ ਪ੍ਰਭਾਵ ਪਾਇਆ ਹੈ। ਮੈਂ ਕਾਫ਼ੀ ਜ਼ਿਆਦਾ ਕਸ਼ਟ ਸਹੇ ਹਨ, ਆਪਣੀ ਨਿੱਜੀ ਜ਼ਿੰਦਗੀ ਵਿਚ ਵੀ ਅਤੇ ਰਾਜਸੀ ਜ਼ਿੰਦਗੀ ਵਿਚ ਵੀ ਮੈਨੂੰ ਕਈ ਸਖਤ ਸੱਟਾਂ

ਲੱਗੀਆਂ ਹਨ, ਮੇਰੇ ਕੁਝ ਆਦਰਸ਼ ਹਵਾ ਹੋ ਗਏ ਹਨ ਅਤੇ ਮੇਰੇ ਕਈ ਅਤਿ ਪਿਆਰੇ ਸੰਬੰਧੀ ਲੋਪ ਹੋ ਗਏ ਹਨ। ਮੈਂ ਇਸ ਸਭ ਕੁਝ ਤੋਂ ਮਗਰੋਂ ਵੀ ਬਚਿਆ ਰਿਹਾ ਹਾਂ, ਸਖਤ ਹੋ ਗਿਆ ਹਾਂ, ਪ੍ਰੌਢ ਹੋ ਗਿਆ ਹਾਂ, ਜੇ ਮਰਜ਼ੀ ਕਹਿ ਲਵੋ। ਮੈਂ ਇਕ ਉਤੇ ਪੰਜਾਹ ਸਾਲ ਦਾ ਅਜੇ ਨਹੀਂ ਹੋਇਆ। ਆਪਣੇ ਵਧਦੇ ਥਕੇਵੇਂ ਦੇ ਬਾਵਜੂਦ ਕਿਸੇ ਨਾ ਕਿਸੇ ਤਰ੍ਹਾਂ ਮੇਰਾ ਸਰੀਰ ਸਵਸਥ ਅਤੇ ਨੌਂ-ਬਰ-ਨੌਂ ਹੈ। ਪਰ ਮੈਨੂੰ ਲੱਗਦਾ ਹੈ ਕਿ ਜਿਵੇਂ ਦਿਮਾਗੀ ਪੱਖੋਂ ਮੈਂ ਕਈ ਸੌ ਸਾਲ ਦਾ ਹੋਵਾਂ, ਅਤੇ ਇਹਨਾਂ ਸਾਰੀਆਂ ਸਦੀਆਂ ਦਾ ਬੋਝ ਮੈਨੂੰ ਦਬਾ ਛੱਡਦਾ ਹੈ। ਜੇ ਸਿਆਣਪ ਦਾ ਆਰੰਭ ਇਹ ਹੈ, ਤਾਂ ਮੈਂ ਸਰਸਵਤੀ ਦੀ ਸ਼ਰਨਗਾਹ ਦੀਆਂ ਬਰੂਹਾਂ ਉਤੇ ਪੁੱਜ ਗਿਆ ਹਾਂ। ਪਰ ਮੈਂ ਮਹਿੰਗੀ ਤਰ੍ਹਾਂ ਖਰੀਦੀ ਹੋਈ ਇਹ ਸਿਆਣਪ ਅਤੇ ਤਜਰਬਾ ਆਪਣੇ ਜਵਾਨੀ ਦੇ ਦਿਨਾਂ ਦੀ ਗੰਭੀਰਤਾ-ਰਹਿਤ ਅਣਸਿਆਣਪ ਨਾਲ ਵਟਾਉਣ ਲਈ ਤਿਆਰ ਹਾਂ।

ਇਹਨਾਂ ਛੇ ਸਾਲਾਂ ਬਾਰੇ ਮੈਂ ਸਾਫ਼ਗੋਈ ਨਾਲ ਕਿਵੇਂ ਦੱਸ ਸਕਦਾ ਹਾਂ ਅਤੇ ਆਪਣੀ ਨੰਗੀ ਆਤਮਾ ਨੂੰ ਲੋਕਾਂ ਸਾਹਮਣੇ ਕਿਵੇਂ ਪੇਸ਼ ਕਰ ਸਕਦਾ ਹਾਂ ? ਅਤੇ ਜੇ ਮੈਂ ਉਸ ਸਭ ਕੁਝ ਤੋਂ ਵਾਂਝਿਆਂ ਮਹਿਸੂਸ ਕਰ ਰਿਹਾ ਹਾਂ ਜਿਸ ਦੀ ਮੇਰੇ ਲਈ ਸੱਚਮੁਚ ਮਹੱਤਤਾ ਸੀ, ਤਾਂ ਜੋ ਕੁਝ ਬਾਕੀ ਬਚ ਗਿਆ ਹੈ, ਉਸ ਵਿਚੋਂ ਕੀ ਕੀਮਤੀ ਹੈ ? ਇਹ ਛੇ ਸੱਤ ਸਾਲ ਮੇਰੇ ਅੰਦਰੂਨੀ ਜੀਵਨ ਵਿਚ ਕਮਲਾ ਨਾਲ ਤੇ ਤੇਰੇ ਨਾਲ ਜੁੜੇ ਹੋਏ ਹਨ। ਬੇਸ਼ਕ ਇਸ ਸਮੇਂ ਤੋਂ ਪਹਿਲਾਂ ਵੀ ਤੁਸੀਂ ਦੋਵੇਂ ਮੇਰੀ ਨਿੱਜੀ ਅਤੇ ਅੰਦਰੂਨੀ ਜ਼ਿੰਦਗੀ ਵਿਚ ਮੁਖ ਰੋਲ ਅਦਾ ਕਰਦੀਆਂ ਸੋ। ਪਰ ਜਵਾਨੀ ਵਿਚ ਬੰਦਾ ਕਈ ਕੁਝ ਪੱਕਾ ਹੀ ਮੰਨ ਲੈਂਦਾ ਹੈ; ਇਥੋਂ ਤੱਕ ਕਿ ਸਾਡੇ ਘੋਲ ਵੀ ਛਿਣਭੰਗਰਤਾ ਵਾਲਾ ਗੁਣ ਰਖਦੇ ਹਨ। ਇਸ ਤੋਂ ਇਲਾਵਾ, ਵੀਹਵਿਆਂ ਵਿਚ ਮੈਂ ਬਿਲਕੁਲ ਅਸਾਧਾਰਣ ਹੁੰਦਾ ਸਾਂ। ਮੇਰੇ ਵਿਚ ਲਾਟ ਵਰਗਾ ਗੁਣ ਹੁੰਦਾ ਸੀ, ਮੇਰੇ ਅੰਦਰ ਇਕ ਅੱਗ ਹੁੰਦੀ ਸੀ ਜਿਹੜੀ ਮੈਨੂੰ ਸਾੜਦੀ ਅਤੇ ਚੱਟਦੀ ਜਾਂਦੀ ਸੀ ਅਤੇ ਮੈਨੂੰ ਅੰਧਾਧੁੰਦ ਅੱਗੇ ਵੱਲ ਧੱਕੀ ਜਾਂਦੀ ਸੀ; ਬਾਕੀ ਸਾਰੇ ਮਾਮਲੇ ਇਹ ਲੱਗਭਗ ਮੇਰੀਆਂ ਅੱਖਾਂ ਤੋਂ ਉਹਲੇ ਕਰ ਦੇਂਦੀ ਸੀ, ਇਥੋਂ ਤੱਕ ਕਿ ਨਿਕਟਵਰਤੀ ਨਿੱਜੀ ਸੰਬੰਧ ਵੀ। ਅਸਲ ਵਿਚ ਮੈਂ ਕਿਸੇ ਦਾ ਵੀ ਨਿਕਟਵਰਤੀ ਸਾਥੀ ਬਣਨ ਦੇ ਪੂਰੀ ਤਰ੍ਹਾਂ ਅਯੋਗ ਸਾਂ ਸਿਵਾਏ ਚਿੰਤਨ ਅਤੇ ਕਾਰਜ ਦੇ ਉਸ ਇਕ ਖੇਤਰ ਵਿਚ, ਜਿਸ ਨੇ ਮੈਨੂੰ ਗ਼ੁਲਾਮ ਬਣਾ ਰਖਿਆ ਸੀ। ਹੌਲੀ ਹੌਲੀ ਮੈਂ ਦੂਜੇ ਮਾਮਲਿਆਂ ਤੋਂ ਵੀ ਚੇਤੰਨ ਹੁੰਦਾ ਗਿਆ। ਉਦੋਂ ਮੈਂ ਮਹਿਸੂਸ ਕੀਤਾ, ਅਤੇ ਹੁਣ ਮੈਂ ਹੋਰ ਵੀ ਜ਼ਿਆਦਾ ਮਹਿਸੂਸ ਕੀਤਾ ਹੈ ਕਿ ਨਿਭਾਹ ਕਰ ਸਕਣ ਲਈ ਮੈਂ ਜ਼ਰੂਰ ਬੜਾ ਅਸੰਭਵ ਜਿਹਾ ਵਿਅਕਤੀ ਹੁੰਦਾ ਹੋਵਾਂਗਾ। ਮੇਰੇ ਬਹੁਤ ਚੰਗੇ ਗੁਣ, ਜਿਹੜੇ ਰਾਜਸੀ ਕਾਰਜ ਲਈ ਮੈਨੂੰ ਬੜਾ ਕਾਰਗਰ ਸਾਧਣ ਬਣਾ ਦੇਂਦੇ ਸਨ, ਘਰੇਲੂ ਖੇਤਰ ਵਿਚ ਨੁਕਸ ਬਣ ਜਾਂਦੇ ਸਨ। ਫਿਰ ਵੀ ਮੈਨੂੰ ਪਤਾ ਲੱਗਾ, ਅਤੇ ਇਹ ਜਾਣ ਕੇ ਮੈਨੂੰ ਅਥਾਹ ਖੁਸ਼ੀ ਹੋਈ, ਕਿ ਜਿਨ੍ਹਾਂ ਲੋਕਾਂ

ਦੀ ਮੈਂ ਹੋਰ ਸਭ ਕੁਝ ਤੋਂ ਵੱਧ ਪ੍ਰਵਾਹ ਕਰਦਾ ਸਾਂ, ਉਹ ਖੁਸ਼ੀ ਖੁਸ਼ੀ ਅਤੇ ਆਪਣੀ ਮਰਜ਼ੀ ਨਾਲ ਮੈਨੂੰ ਬਰਦਾਸ਼ਤ ਕਰਦੇ ਰਹੇ ਸਨ ਅਤੇ ਮੇਰੀਆਂ ਸਨਕਾਂ ਸਹਿੰਦੇ ਰਹੇ ਸਨ। ਜਿਉਂ ਜਿਉਂ ਮੈਨੂੰ ਜਾਗ ਆਉਂਦੀ ਗਈ, ਮੈਂ ਸਭ ਕਾਸੇ ਤੋਂ ਵੱਧ ਉਹਨਾਂ ਲੋਕਾਂ ਨਾਲ, ਜਿਨ੍ਹਾਂ ਨੂੰ ਮੈਂ ਆਪਣੇ ਪੂਰੇ ਦਿਲ ਨਾਲ ਪਿਆਰ ਕਰਦਾ ਸਾਂ, ਆਤਮਾ ਦੇ ਉਹਨਾਂ ਡੂੰਘੇ ਮਾਨਵੀ ਸੰਪਰਕਾਂ ਲਈ ਤਰਸਣ ਲੱਗਾ। ਬਦਕਿਸਮਤੀ ਨੂੰ ਜੇਲ੍ਹ ਦੇ ਲੰਮੇ ਅਤੇ ਅਜ਼ਮਾਇਸ਼ਾਂ ਭਰੇ ਦੌਰ, ਸਾਲਾਂ ਦੇ ਸਾਲ ਆਉਂਦੇ ਰਹੇ ਅਤੇ ਸਾਧਾਰਣ ਜੀਵਨ ਅਤੇ ਸੰਪਰਕਾਂ ਤੋਂ ਮੈਂ ਵਾਂਝਿਆਂ ਰਿਹਾ। ਮੁਢਲੇ ਤੀਹਵਿਆਂ ਦੇ ਉਹੀ ਦਿਨ ਸਨ ਜਦੋਂ ਮੈਂ ਤੈਨੂੰ ਉਹ ਸੈਂਕੜੇ ਚਿੱਠੀਆਂ ਲਿਖੀਆਂ ਸਨ, ਜਿਹੜੀਆਂ ਮਗਰੋਂ **ਝਲਕੀਆਂ** ਵਜੋਂ ਪ੍ਰਕਾਸ਼ਤ ਹੋਈਆਂ ਸਨ। ਆਪਣੀ ਅਣਬੁਝ ਪਿਆਸ ਨੂੰ, ਜਿਹੜੀ ਮੈਨੂੰ ਖਤਮ ਕਰੀ ਜਾ ਰਹੀ ਸੀ, ਕਿਸੇ ਤਰ੍ਹਾਂ ਜ਼ਰਾ ਕੁ ਸੰਤੁਸ਼ਟ ਕਰਨ ਦਾ ਇਹ ਇਕ ਯਤਨ ਸੀ।

ਦਾਦੂ ਸਵਰਗਵਾਸ ਹੋ ਚੁੱਕੇ ਸਨ। ਮੇਰੇ ਲਈ ਉਹ ਬਹੁਤ ਕੁਝ ਸਨ। ਉਹਨਾਂ ਵੱਲੋਂ ਸਥਾਪਤ ਕੀਤੀਆਂ ਆਪਣੇ ਪਰਿਵਾਰ ਦੀਆਂ ਪ੍ਰੰਪਰਾਵਾਂ ਉਤੇ ਮੈਨੂੰ ਬੇਹੱਦ ਮਾਨ ਸੀ — ਭਾਰੀ ਯੋਗਤਾ, ਭਾਰੀ ਹਿੰਮਤ, ਭਾਰੀ ਸਹਿਣਸ਼ੀਲਤਾ, ਭਾਰੀ ਕੁਰਬਾਨੀਆਂ ਦੀਆਂ ਪ੍ਰੰਪਰਾਵਾਂ ਜਿਨ੍ਹਾਂ ਸਭ ਦਾ ਨਿਸ਼ਾਨਾ ਭਾਰਤ ਦੀ ਸੇਵਾ ਕਰਨਾ ਸੀ। ਇਹ ਪ੍ਰੰਪਰਾ, ਮੇਰੀ ਖਾਹਸ਼ ਸੀ, ਮੈਂ ਜ਼ਿੰਦਾ ਰੱਖਾਂ ਜਿੱਥੋਂ ਤੱਕ ਮੈਂ ਰੱਖ ਸਕਦਾ ਹੋਵਾਂ...

# ਗਾਂਧੀ ਜੀ ਨੂੰ ਚਿੱਠੀ

ਮੇਰੇ ਪਿਆਰੇ ਬਾਪੂ,

... ਆਪਣੀਆਂ ਨਿੱਜੀ ਭਾਵਨਾਵਾਂ ਅਤੇ ਜਜ਼ਬਿਆਂ ਬਾਰੇ ਮੈਨੂੰ ਆਤਮ-ਸੰਜਮ ਸਿਖਾਇਆ ਗਿਆ ਹੋਇਆ ਹੈ ਅਤੇ ਲੋਕਾਂ ਅੱਗੇ ਇਕਬਾਲ ਕਰਨ ਜਾਂ ਉਹਨਾਂ ਨੂੰ ਆਪਣੇ ਵਿਸ਼ਵਾਸ ਵਿਚ ਲੈਣ ਦੀ ਆਦਤ ਮੇਰੇ ਲਈ ਬਿਲਕੁਲ ਓਪਰੀ ਹੈ। ਮੇਰਾ ਨਿੱਜੀ ਜੀਵਨ ਇਕਲਾਪਾ ਹੈ ਅਤੇ ਇਕੋ ਇਕ ਵਿਅਕਤੀ ਜਿਹੜਾ ਕਦੀ ਕਦੀ ਇਸ ਅੰਦਰ ਝਾਕ ਸਕਦਾ ਸੀ, ਉਹ ਕਮਲਾ ਸੀ। ਥੋਹੜੇ ਲੋਕੀਂ ਹੀ ਜਾਣਦੇ ਹਨ ਜਾਂ ਸਮਝਦੇ ਹਨ ਕਿ ਮੈਂ ਕਮਲਾ ਬਾਰੇ ਕਿਵੇਂ ਮਹਿਸੂਸ ਕਰਦਾ ਸਾਂ। ਇੰਝ ਕਹਿਣਾ ਬੜਾ ਬੇਵਕੂਫਾਨਾ ਲੱਗਦਾ ਹੈ ਅਤੇ ਇਹ ਵਾਕ ਬੜਾ ਘਸਿਆ-ਪਿਟਿਆ ਹੈ, ਪਰ ਆਪਣੇ ਸਾਰੇ ਦੰਪਤੀ ਜੀਵਨ ਦੇ ਦੌਰਾਨ ਮੇਰਾ ਉਸ ਨਾਲ ਬਹੁਤ ਪਿਆਰ ਰਿਹਾ ਹੈ। ਇੰਝ ਕਿਉਂ ਸੀ, ਮੈਨੂੰ ਨਹੀਂ ਪਤਾ। ਇਹੋ ਜਿਹੀਆਂ ਭਾਵਨਾਵਾਂ ਆਪਮੁਹਾਈਆਂ ਹੁੰਦੀਆਂ ਹਨ ਅਤੇ ਅਕਸਰ ਹੀ ਬਿਲਕੁਲ ਅਤਾਰਕਿਕ ਵੀ। ਗੱਲ ਸਿਰਫ਼ ਏਨੀਂ ਨਹੀਂ ਸੀ ਕਿ ਉਹ ਮੇਰੀ ਪਤਨੀ ਸੀ ਜਾਂ ਉਸ ਵਿਚ ਕੁਝ ਖੂਬੀਆਂ ਸਨ। ਇਹਨਾਂ ਵਿਚੋਂ ਕਿਸੇ ਵੀ ਤੱਥ ਕਾਰਨ ਕੋਈ ਆਦਮੀ ਔਰਤ ਨੂੰ ਪਿਆਰ ਨਹੀਂ ਕਰਨ ਲੱਗ ਪੈਂਦਾ। ਸਨੇਹ ਹੋ ਸਕਦਾ ਹੈ, ਇਕ ਦੂਜੇ ਨਾਲ ਸੰਤੁਸ਼ਟ ਹੋਣ ਦਾ ਅਹਿਸਾਸ ਹੋ ਸਕਦਾ ਹੈ, ਅਤੇ ਉਹ ਵੀ ਡੂੰਘੇ ਸੰਬੰਧਾਂ ਅਤੇ ਪ੍ਰਸਪਰ ਦਿਲਚਸਪੀਆਂ ਰਾਹੀਂ। ਪਰ ਪਿਆਰ, ਜਿਵੇਂ ਕਿ ਮੈਂ ਇਸਦੀ ਕਲਪਨਾ ਕਰਦਾ ਸਾਂ ਅਤੇ ਜਿਵੇਂ ਕਿ ਇਹ ਮੈਨੂੰ ਮਿਲਿਆ, ਉਹ ਇਕ ਵੱਖਰੀ ਚੀਜ਼ ਸੀ, ਕੋਈ ਬਿਜਲਈ ਚੀਜ਼, ਕੋਈ ਅਕਸਰ ਹੀ ਦੁੱਖਦਾਈ ਚੀਜ਼। ਇਹ ਕੋਈ ਇਹੋ ਜਿਹਾ ਸੰਕਲਪ ਨਹੀਂ ਸੀ ਕਿ ਮੇਰਾ ਕਿਸੇ ਵੱਲ ਕੋਈ ਫ਼ਰਜ਼ ਹੈ ਜਾਂ ਮੈਂ ਕੋਈ ਰਿਣ ਉਤਾਰ ਰਿਹਾ ਹਾਂ। ਮੈਂ ਨਫ਼ਰਤ ਕਰਾਂਗਾ ਜੇ ਕੋਈ ਇਸ ਤਰ੍ਹਾਂ ਮਹਿਸੂਸ ਕਰੇ ਕਿ ਮੈਨੂੰ ਪਿਆਰ ਕਰਨਾ ਉਸ ਆਦਮੀ ਜਾਂ ਔਰਤ ਦਾ ਫ਼ਰਜ਼ ਸੀ। ਮੈਂ ਇਹੋ ਜਿਹੀ ਕੋਈ ਖਰੀਦਾਰੀ ਨਹੀਂ

---

ਡੇਹਰਾਦੂਨ ਜੇਲ੍ਹ ਤੋਂ 24 ਜੁਲਾਈ, 1941 ਨੂੰ ਲਿਖੀ ਗਈ ਚਿੱਠੀ ਵਿਚੋਂ। ਇੱਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 11 ਵਿਚੋਂ ਸਫ਼ੇ 658-59 ਤੋਂ ਲਈ ਗਈ ਹੈ।

ਚਾਹੁੰਦਾ ।...

ਵਿਆਹ ਅਤੇ ਕਾਮ ਬਾਰੇ ਮੇਰਾ ਸੰਕਲਪ, ਹੋ ਸਕਦਾ ਹੈ, ਤੁਹਾਨੂੰ ਅਜੀਬ ਲੱਗੇ; ਤੁਹਾਡੇ ਸੰਕਲਪ ਨਾਲੋਂ ਇਹ ਨਿਸਚੇ ਹੀ ਵੱਖਰੇ ਹਨ । ਮੇਰੇ ਆਪਣੇ ਵਿਆਹੁਤਾ ਜੀਵਨ ਵਿਚ ਇਹ ਇਕ ਅਸਾਧਾਰਣ ਤੱਥ ਸੀ (ਮੇਰਾ ਖਿਆਲ ਹੈ ਕਿ ਸਥਿਰ ਅਤੇ ਦੇਰ ਤੋਂ ਵਿਆਹੇ ਲੋਕਾਂ ਲਈ ਇਹ ਯਕੀਨਨ ਅਸਾਧਾਰਣ ਹੈ) ਕਿ ਇਹ ਤਾਂ ਹੋ ਸਕਦਾ ਸੀ ਕਿ ਮੈਂ ਕਮਲਾ ਨਾਲ ਖਿਝਿਆ ਹੋਵਾਂ ਜਾਂ ਉਸ ਨਾਲ ਲੜ ਪਵਾਂ, ਪਰ ਉਸਦੀ ਛੋਹ ਮੈਨੂੰ ਹਮੇਸ਼ਾ ਹੀ ਝੁਣਝੁਣੀ ਛੇੜ ਦੇਂਦੀ ਸੀ । ਆਪਣੀਆਂ ਤੀਖਣ ਜਨਤਕ ਸਰਗਰਮੀਆਂ, ਰੁਝੇਵਿਆਂ, ਗੈਰਹਾਜ਼ਰੀਆਂ ਅਤੇ ਜੇਲ੍ਹਾਂ ਕਰਕੇ ਮੈਂ ਕਿਸੇ ਵੀ ਔਰਤ ਲਈ ਸਭ ਤੋਂ ਮਾੜਾ ਸੰਭਵ ਪਤੀ ਹੋ ਸਕਦਾ ਸਾਂ । ਤਾਂ ਵੀ ਸਾਡੇ ਸੰਬੰਧਾਂ ਵਿਚ ਹਮੇਸ਼ਾ ਹੀ ਕੋਈ ਜਾਦੂ ਹੁੰਦਾ ਸੀ । ਉਹ ਮੇਰੇ ਲਈ ਰਹੱਸ ਸੀ ਅਤੇ ਮੈਂ ਉਸ ਲਈ ਰਹੱਸ ਸਾਂ, ਅਤੇ ਮੁਢਲੀ ਨਵੀਨਤਾ ਅਤੇ ਅਚੰਭੇ ਵਰਗੀ ਚੀਜ਼ ਕਦੀ ਵੀ ਖਤਮ ਨਹੀਂ ਸੀ ਹੋਈ, ਅਤੇ ਭਾਵੇਂ ਅਸੀਂ ਉਮਰ ਵਿਚ ਸਿਆਣੇ ਹੁੰਦੇ ਜਾ ਰਹੇ ਸਾਂ, ਦਿੱਖ ਵਿਚ ਅਸੀਂ ਬੜੇ ਜਵਾਨ ਰਹੇ ਸਾਂ । ਇਹ ਬੜਾ ਅਜੀਬ ਲੱਗਦਾ ਹੈ ਕਿ ਮੈਂ ਕਿਸੇ ਕੋਲ, ਅਤੇ ਹੋਰ ਵੀ ਖਾਸ ਕਰਕੇ ਤੁਹਾਡੇ ਕੋਲ, ਜਿਨ੍ਹਾਂ ਦੇ ਆਦਮੀ ਅਤੇ ਔਰਤ ਵਿਚਕਾਰ ਸੰਬੰਧ ਬਾਰੇ ਵਿਚਾਰ ਮੈਨੂੰ ਆਮ ਤੋਂ ਬੜੇ ਵੱਖਰੇ ਲੱਗਦੇ ਹਨ, ਮੈਂ ਇਹ ਇਕਬਾਲ ਕਰਾਂ । ਦਿਲੋਂ ਮੈਂ ਇਕ ਪੈਗਨ (Pagan) ਹਾਂ, ਤੁਹਾਡੇ ਵਰਗਾ ਨੈਤਿਕਤਾਵਾਦੀ ਨਹੀਂ, ਅਤੇ ਮੈਨੂੰ ਆਪਣੇ ਅਤੀਤ ਦੇ ਪੂਰਵਜਾਂ ਦੇ ਅਮੀਰ ਪੈਗਨ ਸਭਿਆਚਾਰ ਅਤੇ ਜੀਵਨ-ਦ੍ਰਿਸ਼ਟੀ ਨਾਲ ਪਿਆਰ ਹੈ, ਹਰ ਤਰ੍ਹਾਂ ਦੀ ਸੁੰਦਰਤਾ ਵਿਚ, ਜ਼ਿੰਦਗੀ ਦੀ ਅਮੀਰੀ ਵਿਚ ਉਹਨਾਂ ਵਲੋਂ ਖੁਸ਼ੀ ਲਏ ਜਾਣ ਨਾਲ ਅਤੇ ਆਪਣੇ ਸਾਰੇ ਗੁਣਾਂ ਅਤੇ ਕਮਜ਼ੋਰੀਆਂ ਸਮੇਤ ਮਨੁੱਖਾ ਸੁਭਾਅ ਪ੍ਰਤਿ ਉਹਨਾਂ ਦੀ ਸਿਆਣੀ ਸੂਝ ਨਾਲ ਪਿਆਰ ਹੈ ।

ਭਾਰਤ ਮੇਰੇ ਉਤੇ ਦਿਨੋ ਦਿਨ ਵਧੇਰੇ ਛਾਈ ਜਾ ਰਿਹਾ ਹੈ ਅਤੇ ਮੈਨੂੰ ਉਸ ਵਿਚ ਹਰ ਵੇਲੇ ਕੁਝ ਨਾ ਕੁਝ ਨਵਾਂ ਲੱਭ ਰਿਹਾ ਹੈ । ਇਹ ਖੋਜ ਦਾ ਇਕ ਸਫ਼ਰ ਹੈ, ਜਿਸਦਾ ਕੋਈ ਅੰਤ ਨਹੀਂ । ਪਰ ਫਿਰ ਵੀ ਮੇਰੇ ਤੌਰ-ਤਰੀਕਿਆਂ ਅਤੇ ਦ੍ਰਿਸ਼ਟੀਕੋਨ ਕਰਕੇ ਲੋਕ ਮੈਨੂੰ ਯੂਰਪੀਨ ਅਤੇ ਅੰਗਰੇਜ਼ ਕਹਿੰਦੇ ਹਨ । ਇਕ ਤਰ੍ਹਾਂ ਨਾਲ ਉਹ ਠੀਕ ਹਨ, ਪਰ ਫਿਰ ਵੀ ਸਤਹੀ ਤਰੀਕੇ ਨਾਲ ਠੀਕ ਹਨ । ਮੈਨੂੰ ਭਾਰਤ ਵਿਚ ਡੂੰਘਾ ਵਿਸ਼ਵਾਸ ਹੈ, ਹਾਲਾਂਕਿ ਇਸ ਵਿਸ਼ਵਾਸ ਨੂੰ ਪਰਿਭਾਸ਼ਤ ਕਰ ਸਕਣਾ ਮੁਸ਼ਕਲ ਹੋਵੇਗਾ । ਭਾਰਤ ਦੇ ਆਮ ਲੋਕਾਂ ਤੋਂ ਮੈਨੂੰ ਅਜੇ ਤੱਕ ਕਦੀ ਨਿਰਾਸਤਾ ਨਹੀਂ ਹੋਈ, ਸ਼ਾਇਦ ਇਸ ਕਰਕੇ ਕਿ ਮੈਂ ਉਹਨਾਂ ਤੋਂ ਬਹੁਤੀ ਆਸ ਨਹੀਂ ਸੀ ਰੱਖੀ । ਪਰ ਆਪਣੀਆਂ ਮਧ-ਸ਼੍ਰੇਣੀਆਂ (ਆਪਣੇ ਵਰਗਿਆਂ) ਤੋਂ ਮੈਨੂੰ ਖਿਝ ਆਉਂਦੀ ਹੈ ਅਤੇ ਅਕਸਰ ਹੀ ਕਾਫ਼ੀ ਨਿਰਾਸ਼ਾ ਹੁੰਦੀ ਹੈ ਜਿਹੜੀਆਂ ਕਦਰਾਂ ਦੀ, ਸੁੰਦਰਤਾ ਦੀ, ਜ਼ਿੰਦਗੀ ਵਿਚ ਜੋ ਕੁਝ ਲਾਜ਼ਮੀ ਹੈ ਉਸਦੀ ਸਭ ਸੋਝੀ ਗੁਆ ਬੈਠੀਆਂ ਹਨ । ਉਹਨਾਂ ਦਾ ਗੰਵਾਰੂਪਣ ਅਤੇ ਕਮਜ਼ੋਰੀਆਂ ਅਤੇ ਸੀਮਤ

ਦ੍ਰਿਸ਼ਟੀਕੋਨ ਮੈਨੂੰ ਭੈਭੀਤ ਕਰਦੇ ਹਨ। ਉਹ ਵਸਤਾਂ ਦੇ ਕੋਹਜੇ ਢੇਰ ਲਈ ਆਪਣੇ ਅਮਰ ਵਜੂਦਾ ਨੂੰ ਵੇਚ ਦੇਣ ਵਾਸਤੇ ਮੈਨੂੰ ਹਮੇਸ਼ਾ ਹੀ ਤਿਆਰ ਦਿੱਸਦੇ ਹਨ।

ਮੈਂ ਇੱਥੇ ਸ਼ਾਂਤੀ ਵਿਚ ਰਹਿ ਰਿਹਾ ਹਾਂ ਅਤੇ ਹਮੇਸ਼ਾ ਵਾਂਗ, ਬਿਲਕੁਲ ਫਿੱਟ ਹਾਂ ਅਤੇ ਆਪਣੀ ਸਿਆਣੀ ਉਮਰ ਦੇ ਹਿਸਾਬ ਨਾਲ ਅਸੰਗਤੀ ਦੀ ਹੱਦ ਤੱਕ ਜਵਾਨ ਮਹਿਸੂਸ ਕਰ ਰਿਹਾ ਹਾਂ। ਇਹ ਅਹਿਸਾਸ ਕਿ ਮੈਂ ਇਕਵੰਜਾ ਤੋਂ ਉਤੇ ਹੋ ਚੁੱਕਾ ਹਾਂ, ਹਮੇਸ਼ਾ ਹੀ ਮੈਨੂੰ ਚਕ੍ਰਿਤ ਕਰਦਾ ਹੈ। ਮੈਂ ਇਸ ਵਿਚ ਯਕੀਨ ਹੀ ਨਹੀਂ ਕਰ ਸਕਦਾ! ਮੈਂ ਬਿਲਕੁਲ ਫ਼ਿਕਰ ਨਹੀਂ ਕਰਦਾ, ਜਾਂ ਸ਼ਾਇਦ ਇਹ ਕਹਿਣਾ ਵਧੇਰੇ ਠੀਕ ਹੋਵੇਗਾ ਕਿ ਮੈਂ ਬਹੁਤ ਘੱਟ ਫ਼ਿਕਰ ਕਰਦਾ ਹਾਂ। ਪਿਛਲੀਆਂ ਜੇਲ੍ਹਾਂ ਦੇ ਦੌਰਾਨ ਕਿਸੇ ਸਮੇਂ ਵੀ ਇਹ ਅੰਦਰੂਨੀ ਸ਼ਾਂਤੀ ਦਾ ਅਹਿਸਾਸ ਮੈਨੂੰ ਨਹੀਂ ਸੀ ਹੁੰਦਾ। ਪੜ੍ਹਣ, ਚਰਖਾ ਕੱਤਣ ਅਤੇ ਵੱਖੋ ਵੱਖਰੀਆਂ ਦੂਜੀਆਂ ਸਰਗਰਮੀਆਂ ਨਾਲ ਦਿਨ ਕਾਫ਼ੀ ਸੌਖੀ ਤਰ੍ਹਾਂ ਬੀਤ ਰਹੇ ਹਨ। ਵਰਤਮਾਨ ਮੇਰਾ ਬਹੁਤਾ ਧਿਆਨ ਨਹੀਂ ਖਿੱਚਦਾ ; ਮੈਂ ਜੋ ਵੀ ਕਰ ਰਿਹਾ ਹੋਵਾਂ, ਮੇਰਾ ਮਨ ਭਵਿੱਖ ਨੂੰ ਘੋਖਣ ਦੀ, ਇਹ ਕਲਪਨਾ ਕਰਨ ਦੀ ਕੋਸ਼ਿਸ਼ ਕਰਦਾ ਹੈ ਕਿ ਇਹ ਪਾਗ਼ਲ ਸੰਸਾਰ ਭਲਕੇ ਕਿਸ ਤਰ੍ਹਾਂ ਦਾ ਹੋਵੇਗਾ। ਅਤੇ ਭਾਰਤ ਇਸ ਵਿਚ ਕਿੱਥੇ ਅਤੇ ਕਿਵੇਂ ਫਿੱਟ ਹੋਵੇਗਾ। ਲੋਕ ਜਲਦੀ ਅਤੇ ਹੁਣ ਕੁਝ ਪ੍ਰਾਪਤ ਕਰਨ ਬਾਰੇ ਏਨਾਂ ਕਿਉਂ ਫ਼ਿਕਰਮੰਦ ਰਹਿੰਦੇ ਹਨ, ਅਤੇ ਡਰਦੇ ਰਹਿੰਦੇ ਹਨ ਕਿ ਜੇ ਇਹ ਉਹਨਾਂ ਨੂੰ ਨਾ ਮਿਲਿਆ ਤਾਂ ਹੋ ਸਕਦਾ ਹੈ ਕਿ ਇਹ ਉਹਨਾਂ ਦੇ ਹੱਥਾਂ ਵਿਚੋਂ ਨਿਕਲ ਜਾਏ? ਕੀ ਉਹ ਇਹ ਨਹੀਂ ਸਮਝਦੇ ਕਿ ਅਸੀਂ ਇਕ ਯੁਗ ਦੇ ਅੰਤ ਉਤੇ ਪੁੱਜ ਗਏ ਹਾਂ ਅਤੇ ਨੋਕਝੋਕ ਅਤੇ ਰਾਜਸੀ ਜਾਦੂਗਰੀ ਅਤੇ ਚਾਲਬਾਜ਼ੀ ਅਤੇ ਔਸਤ ਸਿਆਸਤਦਾਨਾਂ ਦੀਆਂ ਸਾਰੀਆਂ ਕਲਾਵਾਂ ਲਈ ਹੋਰ ਕੋਈ ਥਾਂ ਨਹੀਂ ਰਹਿ ਗਈ? ਇਸ ਨੰਗੇ ਯੁਗ ਵਿਚ ਸਿਰਫ਼ ਤਾਕਤ ਅਰਥ ਰੱਖਦੀ ਹੈ ਜਿਹੜੀ ਸਾਰੀਆਂ ਕਮਜ਼ੋਰੀਆਂ ਬੇਨਕਾਬ ਕਰ ਦੇਂਦੀ ਹੈ। ਇਹ ਹਥਿਆਰਬੰਦ ਸ਼ਕਤੀ ਦੀ ਤਾਕਤ ਹੋ ਸਕਦੀ ਹੈ, ਜਿਹੜੀ ਕਾਨੂੰ ਅਤੇ ਵਕੀਲਾਂ ਤੋਂ ਉਤੇ ਹੁੰਦੀ ਹੈ, ਜਾਂ ਅੰਦਰੂਨੀ ਤਾਕਤ ਦਾ ਕੋਈ ਹੋਰ ਰੂਪ, ਜਿਹੜਾ ਕਾਨੂੰਨ ਅਤੇ ਵਕੀਲਾਂ ਤੋਂ ਉੱਤੇ ਹੁੰਦਾ ਹੈ। ਜਿਹੜੇ ਵੀ ਲੋਕ ਜਾਂ ਜਿਹੜੀ ਵੀ ਕੌਮ ਕਾਨੂੰਨ ਅਤੇ ਵਕੀਲਾਂ ਦੀ ਬੋਲੀ ਵਿਚ ਅਜੇ ਤੱਕ ਸੋਚਦੀ ਹੈ, ਉਹ ਗਈ ਗੁਜ਼ਰੀ ਹੋ ਗਈ ਸਮਝੋ।

ਆਪ ਪ੍ਰਤਿ ਪਿਆਰ ਨਾਲ,

ਸਨੇਹਪੂਰਵਕ ਆਪ ਦਾ

ਜਵਾਹਰ ਲਾਲ

# ਕਾਂਗਰਸ-ਕੱਲ੍ਹ, ਅੱਜ ਅਤੇ ਭਲਕ

ਮੈਂ ਚਾਹੁੰਦਾ ਹਾਂ ਕਿ ਤੁਸੀਂ ਇਸ ਗੱਲ ਉੱਤੇ ਵਿਚਾਰ ਕਰੋ ਕਿ ਇਹ ਦੇਸ਼ਭਗਤ ਲਹਿਰ ਕੀ ਰਹੀ ਹੈ। ਬੀਤੇ ਵਿਚ ਇਹ ਹੌਲੀ ਹੌਲੀ, ਦਰਜਾ-ਬਦਰਜਾ, ਅਤੇ ਲੱਗਭਗ ਅਪੋਹ ਤਰ੍ਹਾਂ ਨਾਲ ਵਧਦੀ ਰਹੀ ਹੈ। ਅਤੇ ਅੱਜ, ਤੁਸੀਂ ਦੇਖਦੇ ਹੋ ਕਿ ਇਹ ਦੇਸ਼ ਵਿਚ ਸ਼ਕਤੀਸ਼ਾਲੀ, ਸ਼ਾਨਦਾਰ ਤਰੀਕੇ ਨਾਲ ਕੰਮ ਕਰ ਰਹੀ ਹੈ। ਪਰਾਧੀਨ ਦੇਸ਼ਾਂ, ਅਤੇ ਪਰਾਧੀਨ ਦੇਸ਼ਾਂ ਵਿਚਲੀਆਂ ਦੇਸ਼ਭਗਤ ਲਹਿਰਾਂ ਦੀ ਗੱਲ ਕਰਦਿਆਂ, ਮੈਂ ਕਹਿਣ ਦੀ ਹਿੰਮਤ ਕਰ ਸਕਦਾ ਹਾਂ ਕਿ ਇਤਿਹਾਸ ਵਿਚ ਇਹੋ ਜਿਹੀ ਕੋਈ ਮਿਸਾਲ ਨਹੀਂ ਮਿਲਦੀ ਜਦੋਂ ਇੰਡੀਅਨ ਨੈਸ਼ਨਲ ਕਾਂਗਰਸ ਵਰਗੀ ਸ਼ਕਤੀਸ਼ਾਲੀ ਲਹਿਰ ਉਸਾਰੀ ਗਈ ਹੋਵੇ। ਇਹ ਕੋਈ ਖੁਸ਼ੀਆ ਮਨਾਉਣ ਦੀ ਗੱਲ ਨਹੀਂ। ਇਸ ਵਿਚ ਕਈ ਤੱਥਾਂ ਨੇ ਸਹਾਇਤਾ ਕੀਤੀ ਹੈ। ਪਰ ਫਿਰ ਵੀ ਹਕੀਕਤ ਇਹੀ ਹੈ ਕਿ ਅਸੀਂ ਇਕ ਸ਼ਾਨਦਾਰ ਲਹਿਰ ਉਸਾਰ ਦਿਤੀ ਹੈ, ਇੰਡੀਅਨ ਨੈਸ਼ਨਲ ਕਾਂਗਰਸ ਜਿਸਦਾ ਸਜੀਵ ਸਾਕਾਰ ਰੂਪ ਹੈ। ਜ਼ਰਾ ਇਤਿਹਾਸ ਵਿਚ ਜਾਓ। ਮੁਢਲੇ ਦਿਨਾਂ ਵਿਚ, ਪੰਜਾਹ ਸਾਲ ਪਹਿਲਾਂ, ਤੁਸੀਂ ਦੇਖੋਗੇ ਕਿ ਕੁਝ ਕੁ ਬੜੇ ਆਦਰਯੋਗ, ਵਿਅਕਤੀ ਇੱਕਠੇ ਹੁੰਦੇ ਸਨ, ਉੱਪਰਲੀ ਸ਼ਰੇਣੀ ਦੇ ਲੋਕਾਂ ਦਾ ਇਕ ਛੋਟਾ ਜਿਹਾ ਗਰੁੱਪ ਇੱਕਠਾ ਹੁੰਦਾ ਸੀ, ਅਤੇ ਅਤਿ ਕਚਘਰੜ ਵਫ਼ਾਦਾਰੀ ਦੇ ਪੱਖੋਂ ਗੱਲਾਂਬਾਤਾਂ ਕਰਦਾ ਸੀ। ਅੱਜ ਜਦੋਂ ਅਸੀਂ ਉਹਨਾਂ ਦਿਨਾਂ ਦੀਆਂ ਤਕਰੀਰਾਂ ਪੜ੍ਹਦੇ ਹਾਂ ਤਾਂ ਹੁਣ ਇਹ ਗੱਲ ਹੈਰਾਨ ਕਰ ਦੇਂਦੀ ਹੈ ਕਿ ਉਹ ਅਜੇਹੀਆਂ ਗੱਲਾਂ ਕਿਵੇਂ ਕਰ ਸਕਦੇ ਸਨ ਜਿਹੋ ਜਿਹੀਆਂ ਸਾਡੇ ਲੋਕਾਂ ਵਿਚੋਂ ਸਭ ਤੋਂ ਮਾੜੇ ਅਤੇ ਸਭ ਤੋਂ ਕਮਜ਼ੋਰ ਲੋਕ ਵੀ ਅੱਜ ਕਹਿਣ ਦਾ ਸੁਫ਼ਨਾ ਨਹੀਂ ਲੈ ਸਕਦੇ। ਤਾਂ ਵੀ, ਜੋ ਕੁਝ ਉਹ ਕਹਿੰਦੇ ਸਨ, ਉਹ ਕਮਜ਼ੋਰ ਬੰਦਿਆਂ ਦੇ ਬੋਲ ਨਹੀਂ ਸਨ। ਉਹ ਬਹਾਦਰ ਬੰਦੇ ਸਨ, ਤਗੜੇ ਬੰਦੇ ਸਨ। ਸਥਿਤੀ ਅਜੇ ਕਾਫ਼ੀ ਹੱਦ ਤੱਕ ਨਹੀਂ ਸੀ ਨਿੱਖਰੀ, ਅਤੇ ਉਹ ਖਾਸ ਢੰਗ ਨਾਲ

---

ਮਦਰਾਸ ਵਿਚ 7 ਅਕਤੂਬਰ 1936 ਨੂੰ ਵਿਦਿਆਰਥੀਆਂ ਅੱਗੇ ਕੀਤਾ ਗਿਆ ਭਾਸ਼ਨ; ਇਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 7 ਵਿਚੋਂ ਸਫ਼ੇ 504-08 ਤੋਂ ਲਿਆ ਗਿਆ ਹੈ।

ਸੋਚਦੇ ਸਨ । ਇਸ ਤਰ੍ਹਾਂ ਕਾਂਗਰਸ ਦਾ ਭਾਰਤ ਵਿਚ ਮਧ ਸ਼ਰੇਣੀ ਦੇ ਉਪਰਲੇ ਤਬਕੇ ਦੇ ਵੱਧ ਜਾਂ ਘੱਟ ਪ੍ਰਤਿਨਿਧ ਵਜੋਂ ਆਰੰਭ ਹੋਇਆ । ਹੌਲੀ ਹੌਲੀ ਦੂਜੀਆਂ ਸ਼ਰੇਣੀਆਂ ਇਸ ਵਿਚ ਸ਼ਾਮਲ ਹੁੰਦੀਆਂ ਗਈਆਂ । ਫਿਰ, ਤੁਸੀਂ ਵਿਚਲੇ ਪੜਾਵਾਂ ਉਤੇ ਦੇਖਦੇ ਹੋ ਕਿ ਕਾਂਗਰਸ ਵਿਚ ਹੌਲੀ ਹੌਲੀ ਟਕਰਾਅ ਪੈਦਾ ਹੋ ਜਾਂਦਾ ਹੈ — ਆਦਰਸ਼ਾਂ ਦਾ, ਵੱਖੋ ਵੱਖਰੇ ਗਰੁੱਪਾਂ ਦਾ ਟਕਰਾਅ ਜਿਹੜੇ ਵੀਹਵੀਂ ਸ਼ਦੀ ਦੇ ਸ਼ੁਰੂ ਵਿਚ ਪ੍ਰਤਿਨਿਧਤ ਸਨ, ਅਖਾਉਤੀ ਅਤਿਵਾਦੀਆਂ ਅਤੇ ਨਰਮਦਲੀਆਂ ਵਿਚਕਾਰ, ਤਿਲਕ ਦੇ ਸਮਰਥਕਾਂ ਅਤੇ ਗੋਖਲੇ ਦੇ ਸਮਰਥਕਾਂ ਵਿਚਕਾਰ ਟਕਰਾਅ । ਹੁਣ, ਅੱਜ ਅਸੀਂ ਸ਼ਖ਼ਸੀਅਤਾਂ ਦੇ ਪੱਖ ਤੋਂ ਸੋਚਣ ਦੀ ਬਹੁਤ ਜ਼ਿਆਦਾ ਰੁਚੀ ਰੱਖਦੇ ਹਾਂ, ਅਤੇ ਉਦੋਂ ਅਸੀਂ ਹੋਰ ਵੀ ਜ਼ਿਆਦਾ ਇਹ ਰੁਚੀ ਰੱਖਦੇ ਸਾਂ । ਉਹ ਮਹਾਨ ਵਿਅਕਤੀ ਸਨ, ਤਿਲਕ ਅਤੇ ਗੋਖਲੇ । ਸਾਨੂੰ ਉਹਨਾਂ ਦੀ ਮਹਾਨਤਾ ਤੋਂ ਚੁੰਧਿਆ ਨਹੀਂ ਜਾਣਾ ਚਾਹੀਦਾ ਸਗੋਂ ਆਦਰਸ਼ਾਂ ਦੇ ਉਹਨਾਂ ਟਕਰਾਵਾਂ ਹੇਠਾਂ ਕੰਮ ਕਰਦੇ ਕਾਰਨ ਨੂੰ ਲੱਭਣਾ ਚਾਹੀਦਾ ਹੈ । ਅਸੀਂ ਦੇਖਦੇ ਹਾਂ ਕਿ ਤਿਲਕ ਰਾਸ਼ਟਰਵਾਦੀ ਲਹਿਰ ਵਿਚ ਹੇਠਲੀ ਮਧ ਸ਼ਰੇਣੀ ਦੇ ਆਉਣ ਦੀ ਪ੍ਰਤਿਨਿਧਤਾ ਕਰਦਾ ਹੈ । ਇਹ ਹੇਠਲੀ ਮਧ ਸ਼ਰੇਣੀ ਹੀ ਸੀ ਜਿਹੜੀ ਹੌਲੀ ਹੌਲੀ ਸਾਹਮਣੇ ਆ ਰਹੀ ਸੀ ਅਤੇ ਕਾਂਗਰਸ ਵਿਚ ਸ਼ਾਮਲ ਹੋ ਰਹੀ ਸੀ, ਜਿਸਨੇ ਉਪਰਲੀ ਮਧ ਸ਼ਰੇਣੀ ਨੂੰ ਡਰਾ ਦਿਤਾ ਸੀ । ਮੋਟੇ ਤੌਰ ਉਤੇ ਗੱਲ ਕੀਤਿਆਂ, ਕਾਂਗਰਸ ਵਿਚ ਅਤਿਵਾਦੀਆਂ ਅਤੇ ਨਰਮਦਲੀਆਂ ਵਿਚਕਾਰ ਟਕਰਾਅ ਉੱਠ ਰਹੀ ਹੇਠਲੀ ਮੱਧ ਸ਼ਰੇਣੀ ਅਤੇ ਸਥਾਪਿਤ ਹੋਈ ਉੱਪਰਲੀ ਮੱਧ ਸ਼ਰੇਣੀ ਵਿਚਕਾਰ ਸੀ । ਇਹ ਟਕਰਾਅ ਕਈ ਸਾਲਾਂ ਤੱਕ ਚੱਲਦਾ ਰਿਹਾ । ਸ਼ੁਰੂ ਸ਼ੁਰੂ ਵਿਚ, ਇਸਦੇ ਪ੍ਰਭਾਵ ਹੇਠ ਹੇਠਲੀ ਮਧ ਸ਼ਰੇਣੀ ਨੂੰ ਹੂੰਝ ਕੇ ਕਾਂਗਰਸ ਤੋਂ ਬਾਹਰ ਕੱਢ ਦਿਤਾ ਗਿਆ, ਹਾਲਾਂ ਕਿ ਇਸਦੀ ਗਿਣਤੀ ਜ਼ਿਆਦਾ ਸੀ । ਆਖਰ ਇਸਨੂੰ ਬਾਹਰ ਨਾ ਰੱਖਿਆ ਜਾ ਸਕਿਆ । ਉਪਰਲੀ ਮਧ ਸ਼ਰੇਣੀ ਦੇ ਮੁੱਠੀ ਕੁ ਭਰ ਲੋਕਾਂ ਨੂੰ, ਸਾਰਿਆਂ ਨੂੰ ਨਹੀਂ, ਹਾਲਾਤ ਵਿਚਲਾ ਇਹ ਸੱਜਰਾ ਮੋੜ ਪਸੰਦ ਨਾ ਆਇਆ, ਅਤੇ ਉਹ ਕਾਂਗਰਸ ਵਿਚੋਂ ਨਿਕਲ ਗਏ ਅਤੇ ਉਹਨਾਂ ਨੇ ਲਿਬਰਲ ਪਾਰਟੀ ਬਣਾ ਲਈ । ਉਪਰਲੀ ਮਧ ਸ਼ਰੇਣੀ ਵਿਚਲੇ ਕਈ ਬੰਦੇ ਅਜੇ ਵੀ ਕਾਂਗਰਸ ਵਿਚ ਹੀ ਰਹੇ । ਹੌਲੀ ਹੌਲੀ ਸਮੁੱਚੀ ਸੁਰ ਅਤੇ ਦ੍ਰਿਸ਼ਟੀ ਵਿਚ ਤਬਦੀਲੀ ਆ ਗਈ । ਕਾਂਗਰਸ ਬਹੁਤ ਜ਼ਿਆਦਾ ਹੇਠਲੀ ਮਧ ਸ਼ਰੇਣੀ ਦੀਆਂ ਇੱਛਾਵਾਂ ਅਤੇ ਲੋੜਾਂ ਦੇ ਪ੍ਰਭਾਵ ਹੇਠ ਆ ਗਈ, ਅਤੇ ਅੱਟਲ ਤੌਰ ਉਤੇ ਇਹ ਆਪਣੇ ਦ੍ਰਿਸ਼ਟੀਕੋਣ ਵਿਚ ਵਧੇਰੇ ਇਕ ਸਿਰੇ ਵੱਲ ਚੱਲੀ ਗਈ, ਅਤੇ ਨਿਰੋਲ ਅਕਾਦਮਿਕ ਕਿਸਮ ਦੀਆਂ ਸਰਗਰਮੀਆਂ ਨਾਲੋਂ ਕਾਰਜ ਕਰਨ ਵੱਲ ਵਧੇਰੇ ਰੁਚਿਤ ਹੋ ਗਈ । ਮਗਰੋਂ ਜਾ ਕੇ ਗਾਂਧੀ ਜੀ ਇਸ ਵਿਚ ਸ਼ਾਮਲ ਹੋ ਗਏ, ਜੋ ਕਿ ਬਹੁਤ ਮਹਾਨ ਅਤੇ ਸ਼ਕਤੀਸ਼ਾਲੀ ਸ਼ਖ਼ਸੀਅਤ ਸਨ । ਉਹਨਾਂ ਨੇ ਹੇਠਲੀਆਂ ਮਧ ਸ਼ਰੇਣੀਆਂ ਦੇ ਬਾਕੀ ਰਹਿੰਦੇ ਹਿੱਸਿਆਂ ਨੂੰ ਵੀ ਕਾਂਗਰਸ ਵਿਚ ਲੈ ਆਂਦਾ । ਉਹਨਾਂ ਨੇ ਦੂਜੇ ਸ਼ਕਤੀਸ਼ਾਲੀ ਅੰਸ਼ ਵੀ ਨਾਲ ਲੈ ਆਂਦੇ । ਭਾਵੇਂ ਉਹਨਾਂ ਨੇ ਹਕੀਕਤ ਵਿਚ

ਕਿਸਾਨਾਂ ਅਤੇ ਜਨਸਮੂਹਾਂ ਨੂੰ ਕਾਂਗਰਸ ਵਿਚ ਨਾ ਲਿਆਂਦਾ, ਪਰ ਉਹਨਾਂ ਦੇ ਪ੍ਰਭਾਵ ਨੂੰ, ਉਹਨਾਂ ਦੇ ਵਿਚਾਰਾਂ ਨੂੰ, ਉਹਨਾਂ ਦੀਆਂ ਇੱਛਾਵਾਂ ਅਤੇ ਲੋੜਾਂ ਨੂੰ ਕਾਂਗਰਸ ਵਿਚ ਕਾਫ਼ੀ ਹੱਦ ਤੱਕ ਲੈ ਆਂਦਾ, ਕਿਉਂਕਿ ਉਹ ਹੈਰਾਨਕੁਨ ਹੱਦ ਤੱਕ ਆਪ ਹੇਠਲੀ ਮਧ ਸ਼ਰੇਣੀ ਦੀ ਜਥੇਬੰਦੀ ਬਣ ਗਈ। ਅੱਜ ਦੀ ਗਾਂਧੀ ਕਾਂਗਰਸ ਦਾ ਮੁੱਢ ਇਹ ਸੀ। ਕਿਉਂਕਿ ਜਨਸਮੂਹ ਨਾਲ ਆ ਰਲੇ, ਇਸ ਲਈ ਉਹ ਸ਼ਕਤੀਸ਼ਾਲੀ ਲਹਿਰਾਂ ਪੈਦਾ ਹੋ ਗਈਆਂ — ਨਾਮਿਲਵਰਤਣ, ਸਿਵਲ ਨਾਫ਼ਰਮਾਨੀ ਵਗੈਰਾ ਵਗੈਰਾ।

ਸਾਡੀ ਬਦਕਿਸਮਤੀ ਸੀ ਕਿ ਲਿਬਰਲਾਂ ਦਾ ਇਕ ਗਰੁੱਪ ਸਾਡੇ ਨਾਲ ਨਾ ਰਿਹਾ। ਪਰ ਇਹ ਕਿੰਨੀਂ ਵੀ ਬਦਕਿਸਮਤੀ ਵਾਲੀ ਗੱਲ ਰਹੀ ਹੋਵੇ, ਇਹ ਸ਼ਾਇਦ ਅਜੇਹੀ ਗੱਲ ਸੀ ਜਿਸ ਉਤੇ ਸ਼ਾਇਦ ਕਿਸੇ ਦਾ ਵੀ ਕਾਬੂ ਨਹੀਂ ਸੀ। ਇਕ ਤਰ੍ਹਾਂ ਨਾਲ ਇਸਨੂੰ ਕਾਂਗਰਸ ਦੇ ਅੰਦਰ ਦੁਫੇੜ ਸਮਝਿਆ ਜਾ ਸਕਦਾ ਹੈ, ਕਿਉਂਕਿ ਕੁਝ ਆਦਰਯੋਗ ਵਿਅਕਤੀ ਕਾਂਗਰਸ ਛੱਡ ਗਏ। ਇਸਦਾ ਕਾਰਨ ਇਕ ਥਾਂ ਪਾਸ ਕੀਤਾ ਗਿਆ ਮਤਾ ਜਾਂ ਦੂਜੇ ਥਾਂ ਲਿਆ ਗਿਆ ਫ਼ੈਸਲਾ ਨਹੀਂ ਸੀ, ਸਗੋਂ ਇਹ ਤੱਥ ਸੀ ਕਿ ਦੂਜੇ ਲੋਕਾਂ ਦੀ ਭਾਰੀ ਗਿਣਤੀ ਕਾਂਗਰਸ ਵਿਚ ਆ ਰਲੀ, ਜਿਨ੍ਹਾਂ ਦੇ ਆਮ ਵਿਚਾਰਾਂ ਨੂੰ, ਨਾ ਸਗੋਂ ਦਿੱਖ ਅਤੇ ਪਹਿਰਾਵਿਆਂ ਨੂੰ ਵੀ ਉਹ ਨਾਪਸੰਦ ਕਰਦੇ ਸਨ। ਲੈ ਦੇ ਕੇ, ਇਸਦਾ ਮਤਲਬ ਇਹ ਹੈ ਕਿ ਭਾਵੇਂ ਇਕ ਗਰੁੱਪ ਸਾਡੇ ਨਾਲ ਨਾ ਰਿਹਾ ਜਿਸਨੂੰ ਆਪਣੇ ਨਾਲ ਰੱਖਣਾ ਅਸੀਂ ਸਿਰਫ਼ ਵਿਚਾਰਾਂ ਪਸੰਦ ਕਰਦੇ, ਪਰ ਦੂਜਿਆਂ ਦੀ ਭਾਰੀ ਗਿਣਤੀ ਸਾਡੇ ਨਾਲ ਆ ਰਲੀ ਅਤੇ ਲਿਬਰਲ ਗਰੁੱਪ ਦੇ ਸਾਡੇ ਨਾਲੋਂ ਵੱਖ ਹੋ ਜਾਣ ਤੋਂ ਮਗਰੋਂ ਵੀ ਕਾਂਗਰਸ ਪਹਿਲਾਂ ਨਾਲੋਂ ਕਿਤੇ ਜ਼ਿਆਦਾ ਸ਼ਕਤੀਸ਼ਾਲੀ ਜਥੇਬੰਦੀ ਬਣ ਗਈ। ਇਸ ਲਈ ਲਿਬਰਲਾਂ ਨਾਲ ਉਸ ਤੋੜ-ਵਿਛੋੜੇ ਦੇ ਬਾਵਜੂਦ, ਕਾਂਗਰਸ ਦੀ ਤਾਕਤ ਵਿਚ ਵਾਧਾ ਹੋਇਆ ਕਿਉਂਕਿ ਜਨਤਾ ਵਿਚੋਂ ਵਧੇਰੇ ਲੋਕ ਉਹਨਾਂ ਦੀ ਭਾਰੀ ਗਿਣਤੀ, ਕਾਂਗਰਸ ਵਿਚ ਆ ਰਲੇ।

ਇਹੀ ਅਮਲ ਫਿਰ ਵਾਪਰਿਆ ਜਦੋਂ ਮਹਾਤਮਾ ਗਾਂਧੀ ਲਹਿਰ ਵਿਚ ਸ਼ਾਮਲ ਹੋਏ। ਫਿਰ, ਕਾਂਗਰਸ ਵਿਚੋਂ ਕੁਝ ਲੋਕ ਚਲੇ ਗਏ ਜਿਹੜੇ ਕਈ ਸਾਲਾਂ ਤੋਂ ਇਸਦੇ ਨਾਲ ਮਿਲ ਕੇ ਕੰਮ ਕਰਦੇ ਰਹੇ ਸਨ। ਉਹ ਚਲੇ ਗਏ ਕਿਉਂਕਿ ਉਹਨਾਂ ਨੂੰ ਗਾਂਧੀ ਕਾਂਗਰਸ ਦੀ ਦਿੱਖ ਪਸੰਦ ਨਹੀਂ ਸੀ। ਉਹਨਾਂ ਨੂੰ ਨਾਮਿਲਵਰਤਣ ਦੀਆਂ ਇਹ ਨਵੀਆਂ ਗੱਲਾਂ ਪਸੰਦ ਨਹੀਂ ਸਨ। ਸਾਰੀ ਕਾਂਗਰਸ ਬਦਲ ਗਈ। ਇਸਨੇ ਨਵੀਂ ਬੋਲੀ ਵਿਚ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ, ਜਿਹੜੀ ਏਨੀਂ ਅੰਗਰੇਜ਼ੀ ਨਹੀਂ ਸੀ ਸਗੋਂ ਇਸ ਦੇਸ਼ ਦੀ ਬੋਲੀ ਸੀ, ਜਿਸਨੇ ਦੇਸ਼ ਦਾ ਲਿਬਾਸ ਪਾਇਆ ਹੋਇਆ ਸੀ, ਅਤੇ ਦੇਸ਼ ਨੂੰ ਮੁੱਖ ਰੱਖ ਕੇ ਸੋਚਣਾ ਸ਼ੁਰੂ ਕਰ ਦਿਤਾ ਸੀ। ਇਸ ਨਾਮਿਲਵਰਤਣ ਦੀ ਲਹਿਰ ਦੇ ਪਿੱਛੇ ਹਰ ਤਰ੍ਹਾਂ ਦੇ ਅਗਿਆਤ ਕਾਰਨ ਕੰਮ ਕਰ ਰਹੇ ਸਨ। ਕੁਝ ਬਜ਼ੁਰਗ ਕਾਂਗਰਸ ਛੱਡ ਗਏ, ਪਰ ਫਿਰ ਅਸੀਂ ਦੇਖਦੇ ਹਾਂ ਕਿ ਭਾਵੇਂ ਉਹ ਛੱਡ ਗਏ ਪਰ ਕਾਂਗਰਸ ਪਹਿਲਾਂ ਨਾਲੋਂ ਵਧੇਰੇ

ਸ਼ਕਤੀਸ਼ਾਲੀ ਚੀਜ਼ ਬਣ ਗਈ, ਕਿਉਂਕਿ ਲੋਕਾਂ ਦੀ ਵਿਸ਼ਾਲ ਗਿਣਤੀ ਇਸ ਵਿਚ ਸ਼ਾਮਲ ਹੋ ਗਈ। ਤੁਹਾਡੇ ਅੱਗੇ ਇਹ ਚੋਣ ਹਮੇਸ਼ਾ ਬਣੀ ਰਹਿੰਦੀ ਹੈ। ਵਿਅਕਤੀਆਂ ਦੇ ਕਾਂਗਰਸ ਵਿਚੋਂ ਨਿਕਲ ਜਾਣ ਦਾ ਅਸੀਂ ਭਾਵੇਂ ਕਿੰਨਾਂ ਵੀ ਅਫ਼ਸੋਸ ਕਰੀਏ — ਅਸੀਂ ਉਹਨਾਂ ਨੂੰ ਨਾਲ ਰੱਖਣਾ ਚਾਹੁੰਦੇ ਹਾਂ, ਅਸੀਂ ਜਿਥੋਂ ਤੱਕ ਸੰਭਵ ਹੋ ਸੱਕੇ ਵਿਸ਼ਾਲ ਮਹਾਜ਼ ਬਣਾਉਣਾ ਚਾਹੁੰਦੇ ਹਾਂ — ਸਾਨੂੰ ਕਦੀ ਕਦੀ ਕੁਝ ਅਤੇ ਕਈਆਂ ਤਿਚਕਾਰ ਚੋਣ ਕਰਨੀ ਪੈਂਦੀ ਹੈ, ਪੁਰਾਣੇ ਅਤੇ ਸਮਾਂ ਵਿਹਾਅ ਚੁੱਕੇ ਸੰਕਲਪਾਂ ਅਤੇ ਵਿਚਾਰਾਂ ਵਿਚਕਾਰ ਚੋਣ ਕਰਨੀ ਪੈਂਦੀ ਹੈ, ਜਿਹੜੀ ਤੁਹਾਨੂੰ ਕਾਰਜ ਕਰਨ ਵੱਲ ਲੈ ਜਾਂਦੀ ਹੈ, ਜਿਹੜੀ ਲੋਕਾਂ ਦੀ ਵਿਸ਼ਾਲ ਗਿਣਤੀ ਨੂੰ ਤੁਹਾਡੇ ਘੇਰੇ ਵਿਚ ਲੈ ਆਉਂਦੀ ਹੈ। ਭਾਰੀ ਗਿਣਤੀ ਨੂੰ ਕਿਉਂ ਤੁਹਾਡੇ ਨਾਲ ਲੈ ਆਉਂਦੀ ਹੈ ? ਕਿਉਂਕਿ ਇਹ ਲੋਕਾਂ ਦੀ ਭਾਰੀ ਗਿਣਤੀ ਦੀਆਂ ਅਕਾਂਖਿਆਵਾਂ, ਇੱਛਾਵਾਂ ਅਤੇ ਲੋੜਾਂ ਨੂੰ ਪੇਸ਼ ਕਰਦੀ ਹੈ। ਕਾਂਗਰਸ ਨੇ, ਆਪਣੀਆਂ ਸਾਰੀਆਂ ਕਮੀਆਂ ਦੇ ਬਾਵਜੂਦ — ਅਤੇ ਇਹ ਕਾਫ਼ੀ ਹਨ, ਸਾਨੂੰ ਇਹ ਮੰਨ ਲੈਣਾ ਚਾਹੀਦਾ ਹੈ — ਆਪਣੀਆਂ ਸਾਰੀਆਂ ਗ਼ਲਤੀਆਂ ਦੇ ਬਾਵਜੂਦ, ਉਹਨਾਂ ਲੋੜਾਂ ਅਤੇ ਇੱਛਾਵਾਂ ਦੇ ਨਾਲ ਸੰਪਰਕ ਕਾਇਮ ਰੱਖਣ ਦੀ ਕੋਸ਼ਿਸ਼ ਕੀਤੀ ਅਤੇ ਇਹੀ ਕਾਰਨ ਹੈ ਕਿ ਇਹ ਇਕ ਸ਼ਕਤੀਸ਼ਾਲੀ ਜੱਥੇਬੰਦੀ ਬਣ ਗਈ ਹੈ, ਜਿਸ ਤਰ੍ਹਾਂ ਕਿ ਪਿਛਲੇ ਕੁਝ ਸਾਲਾਂ ਵਿਚ ਦੇਖਿਆ ਜਾ ਸਕਦਾ ਹੈ। ਜੇ ਤੁਸੀਂ ਦੇਸ਼ ਦੀ ਤਾਕਤ ਵਿਚ ਸੱਚਮੁਚ ਵਾਧਾ ਕਰਨਾ ਚਾਹੁੰਦੇ ਹੋ, ਤਾਂ ਤੁਹਾਨੂੰ ਵਿਅਕਤੀਆਂ ਦੇ ਪੱਖੋਂ ਨਹੀਂ, ਇਸ ਬੰਦੇ ਜਾਂ ਉਸ ਬੰਦੇ ਦੀ ਸਦਭਾਵਨਾ ਪ੍ਰਾਪਤ ਕਰਨ ਦੇ ਪੱਖੋਂ ਨਹੀਂ ਭਾਵੇਂ ਕਿ ਉਹ ਕਿੰਨਾ ਵੀ ਉਚਿਤ ਵਿਅਕਤੀ ਕਿਉਂ ਨਾ ਹੋਵੇ, ਸਗੋਂ ਲੋਕਾਂ ਦੇ ਜਨਸਮੂਹਾਂ ਦੀ ਭਾਰੀ ਗਿਣਤੀ ਦੇ ਪੱਖੋਂ, ਕਿਸਾਨਾਂ ਜਾਂ ਮਜ਼ਦੂਰਾਂ ਜਾਂ ਇਸ ਦੇਸ਼ ਦੇ ਮਧ ਸ਼ਰੇਣੀ ਲੋਕਾਂ ਦੀ ਵਿਸ਼ਾਲ ਗਿਣਤੀ ਦੇ ਪੱਖੋਂ ਸੋਚਣਾ ਚਾਹੀਦਾ ਹੈ।...

ਇਹਨਾਂ ਮਸਲਿਆਂ ਨਾਲ ਤੁਸੀਂ ਕਿਵੇਂ ਨਿਪਟੋਗੇ ਅਤੇ ਹੋਰ ਵੀ ਵੱਡੇ ਮਸਲਿਆਂ ਦਾ ਤੁਸੀਂ ਕਿਵੇਂ ਸਾਹਮਣਾ ਕਰੋਗੇ, ਜਿਹੜੇ ਇਹ ਦੁਨੀਆ ਤੁਹਾਡੇ ਉਤੇ ਠੋਸਣ ਵਾਲੀ ਹੈ ? ਮੈਂ ਚਾਹਾਂਗਾ ਕਿ ਤੁਸੀਂ ਵੱਡੇ ਵੱਡੇ ਸੰਸਾਰ ਮਸਲਿਆਂ ਦੇ ਸੰਬੰਧ ਵਿਚ ਇਹਨਾਂ ਉਤੇ ਵਿਚਾਰ ਕਰੋ। ਤੁਸੀਂ ਸੰਭਵ ਤੌਰ ਉਤੇ ਇਹਨਾਂ ਮਸਲਿਆਂ ਨੂੰ ਵੱਖ ਵੱਖ ਨਹੀਂ ਕਰ ਸਕਦੇ। ਇਹ ਅਨਿੱਖੜ ਤਰ੍ਹਾਂ ਨਾਲ ਘੁਲੇਮਿਲੇ ਹੋਏ ਹਨ। ਜਿਸ ਕਿੱਤੇ ਵਿਚ ਵੀ ਤੁਸੀਂ ਹੋਵੋ, ਤੁਹਾਨੂੰ ਇਹਨਾਂ ਦਾ ਟਾਕਰਾ ਕਰਨਾ ਚਾਹੀਦਾ ਹੈ। ਫ਼ਰਜ਼ ਕਰੋ ਕਿ ਤੁਸੀਂ ਵਪਾਰੀ ਹੋ, ਤੁਸੀਂ ਅਟੱਲ ਤੌਰ ਉਤੇ ਕੌਮਾਂਤਰੀ ਵਪਾਰ ਨਾਲ ਸੰਬੰਧਿਤ ਹੋ ਜਾਓਗੇ। ਤੁਹਾਡੇ ਵਿਚੋਂ ਹੋ ਸਕਦਾ ਹੈ ਕੁਝ ਲੋਕ ਦੀਵਾਲੀਆ ਹੋ ਜਾਣ, ਆਪਣੀ ਗ਼ਲਤ ਪ੍ਰਬੰਧਕਾਰੀ ਕਰਕੇ ਨਹੀਂ, ਸਗੋਂ ਇਸ ਲਈ ਕਿ ਕੁਝ ਜਿਨਸਾਂ ਦੀਆਂ ਕੀਮਤਾਂ ਬਹੁਤ ਹੇਠਾਂ ਡਿੱਗ ਪਈਆਂ ਹਨ। ਪਿਛਲੇ ਕੁਝ ਸਾਲਾਂ ਦੇ ਦੌਰਾਨ ਦੁਨੀਆ ਵਿਚ ਭਿਆਨਕ ਮੰਦਵਾੜਾ ਛਾਇਆ ਰਿਹਾ ਹੈ, ਵਪਾਰਕ ਮੰਦਵਾੜਾ, ਵਪਾਰ ਵਿਚ ਸਰਦ-

ਬਾਜ਼ਾਰੀ, ਜਿਹੜੀ ਨਾ ਸਿਰਫ਼ ਕਾਰੋਬਾਰੀ ਸ਼੍ਰੇਣੀਆਂ ਨੂੰ ਹੀ ਸਗੋਂ ਸਾਰੀਆਂ ਸ਼੍ਰੇਣੀਆਂ ਨੂੰ ਬਹੁਤ ਜਿਆਦਾ ਪ੍ਰਭਾਵਿਤ ਕਰ ਰਹੀ ਹੈ, ਖਾਸ ਕਰਕੇ ਕਿਸਾਨਾਂ ਨੂੰ। ਜਦੋਂ ਫ਼ਸਲ ਚੰਗੀ ਹੁੰਦੀ ਹੈ, ਉਦੋਂ ਵੀ ਕਿਸਾਨਾਂ ਦੀ ਹਾਲਤ ਕੋਈ ਚੰਗੀ ਨਹੀਂ ਹੁੰਦੀ। ਅਸੀਂ ਅਜਿਹੇ ਪੜਾਅ ਉਤੇ ਪੁੱਜ ਗਏ ਹਾਂ ਜਦੋਂ ਫ਼ਸਲ ਭਾਵੇਂ ਕਿੰਨੀ ਵੀ ਚੰਗੀ ਕਿਉਂ ਨਾ ਹੋਵੇ, ਇਹ ਕਿਸਾਨਾਂ ਦਾ ਕੋਈ ਭਲਾ ਨਹੀਂ ਕਰਦੀ। ਅਮਰੀਕਾ ਵਿਚ ਰਾਜ ਵਲੋਂ ਕਿਸਾਨਾਂ ਨੂੰ ਆਪਣੀਆਂ ਫ਼ਸਲਾਂ ਸਾੜਨ ਲਈ ਉਪਜ-ਇਨਾਮ ਦਿਤੇ ਜਾ ਰਹੇ ਹਨ। ਕੀ ਤੁਸੀਂ ਇਸ ਨਾਲੋਂ ਵਧੇਰੇ ਬੇਵਕੂਫ਼ਾਂ ਵਾਲੀ ਗੱਲ ਦੀ ਕਲਪਨਾ ਕਰ ਸਕਦੇ ਹੋ ? ਅਮੀਰ ਅਮਰੀਕਾ ਵਿਚ ਵੀ ਇਸ ਵੇਲੇ ਇਕ ਕਰੋੜ ਤੀਹ ਲੱਖ ਬੇਰੁਜ਼ਗਾਰ ਹਨ ਅਤੇ ਉਹਨਾਂ ਵਿਚੋਂ ਕਈਆਂ ਦੀ ਮੰਦੀ ਹਾਲਤ ਹੈ, ਉਹ ਭੁੱਖੇ ਮਰ ਰਹੇ ਹਨ, ਉਹਨਾਂ ਕੋਲ ਸਿਰ ਢੱਕਣ ਲਈ ਕੋਈ ਥਾਂ ਨਹੀਂ, ਇਹ ਹੈ ਸਭਿਅਤਾ ਦਾ ਪੜਾਅ ਜਿਸ ਤੱਕ ਅਸੀਂ ਦੁਨੀਆ ਵਿਚ ਸਰਮਾਇਦਾਰੀ ਦੀ ਸਰਦਾਰੀ ਹੇਠ ਪੁੱਜ ਗਏ ਹਾਂ। ਭਾਰਤ ਵਿਚ, ਸਾਨੂੰ ਏਨੀਆਂ ਵੱਡੀਆਂ ਘਟਨਾਵਾਂ ਵਾਪਰਦੀਆਂ ਇਸ ਕਰਕੇ ਨਜ਼ਰ ਨਹੀਂ ਆਉਂਦੀਆਂ ਕਿ ਸਾਡਾ ਦੇਸ਼ ਪੂਰੀ ਤਰ੍ਹਾਂ ਸਰਮਾਇਦਾਰ ਦੇਸ਼ ਨਹੀਂ। ਅਸੀਂ ਅਜੇ ਵੀ ਅਰਧ-ਸਾਮੰਤੀ ਦੇਸ਼ ਹਾਂ। ਸਾਡੇ ਤੀਖਣ ਬੇਰੁਜ਼ਗਾਰੀ ਹੈ ਜਿਸ ਦੇ ਵਧਣ ਦੀਆਂ ਸੰਭਾਵਨਾਵਾਂ ਹਨ, ਅਤੇ ਇਸ ਨੂੰ ਸਮਝਣ ਲਈ ਅਤੇ ਇਸ ਦਾ ਹਲ ਲੱਭਣ ਲਈ ਤੁਹਾਡੇ ਵਾਸਤੇ ਜ਼ਰੂਰੀ ਹੈ ਕਿ ਤੁਸੀਂ ਸੰਸਾਰ ਦੇ ਵਧੇਰੇ ਵਿਸ਼ਾਲ ਮਸਲਿਆਂ ਦੇ ਪੱਖੋਂ ਸੋਚੋ। ਤੁਹਾਨੂੰ ਚਾਹੀਦਾ ਹੈ ਕਿ ਆਪਣੇ ਆਪ ਨੂੰ ਉਹਨਾਂ ਵੱਡੀਆਂ ਚੀਜ਼ਾਂ ਲਈ ਤਿਆਰ ਕਰੋ ਜਿਹੜੀਆਂ ਵਾਪਰਨ ਵਾਲੀਆਂ ਹਨ। ਜੋ ਕੁਝ ਵੀ ਵਾਪਰਨ ਵਾਲਾ ਹੋਵੇ, ਸਾਡੀ ਜ਼ਿੰਦਗੀ ਸ਼ਾਂਤੀ ਵਾਲੀ ਅਤੇ ਬੇਹਰਕਤ ਨਹੀਂ ਹੋਵੇਗੀ।

ਇਕ ਪ੍ਰਸਿੱਧ ਫ਼ਰਾਂਸੀਸੀ ਨੇ ਕਿਹਾ ਹੈ ਕਿ ਵੀਹਵੀਂ ਸਦੀ ਦੇ ਮੁੱਢ ਤੋਂ ਹੀ, ਅਜਿਹਾ ਕੋਈ ਸਮਾਂ ਨਹੀਂ ਹੋਇਆ ਜਿਹੜਾ ਇਸ ਦੌਰ ਨਾਲੋਂ ਅਤੇ ਇਸ ਯੁਗ ਨਾਲੋਂ ਜਿਸ ਵਿਚ ਅਸੀਂ ਰਹਿ ਰਹੇ ਹਾਂ, ਵਧੇਰੇ ਬੁਨਿਆਦੀ ਤੌਰ ਉਤੇ ਇਨਕਲਾਬੀ ਰਿਹਾ ਹੋਵੇ। 1914 ਤੋਂ ਲੈ ਕੇ, ਜਦੋਂ ਤੋਂ ਵੱਡੀ ਜੰਗ ਸ਼ੁਰੂ ਹੋਈ, ਦੁਨੀਆ ਦੇ ਸਾਰੇ ਹਿੱਸਿਆਂ ਵਿਚ ਇਨਕਲਾਬ ਆਇਆ ਹੋਇਆ ਹੈ। ਰੂਸੀ ਇਨਕਲਾਬ, ਜਰਮਨੀ ਵਿਚਲੀ ਉਥਲ-ਪੁਥਲ ਅਤੇ ਸਪੇਨ ਵਿਚਲੀ ਮੌਜੂਦਾ ਭਿਆਨਕ ਜੰਗ ਭਵਿੱਖ ਵਿਚ ਹੋਣ ਵਾਲੀਆਂ ਤਬਾਹਕੁਨ ਤਬਦੀਲੀਆਂ ਦਾ ਸਿਰਫ਼ ਆਰੰਭ ਹੀ ਹਨ। ਜੇ ਇਸ ਦੇਸ਼ ਵਿਚ ਅਜਿਹੇ ਲੋਕ ਹਨ ਜਿਨ੍ਹਾਂ ਨੂੰ ਇਨਕਲਾਬ ਪਸੰਦ ਨਹੀਂ, ਜਿਨ੍ਹਾਂ ਨੂੰ ਭਾਰੀ ਤਬਦੀਲੀ ਪਸੰਦ ਨਹੀਂ, ਤਾਂ ਮੇਰਾ ਖਿਆਲ ਹੈ ਕਿ ਉਹਨਾਂ ਨੇ ਜਨਮ ਲੈਣ ਲਈ ਬੜਾ ਗਲਤ ਮੌਕਾ ਚੁਣਿਆ ਹੈ, ਕਿਉਂਕਿ ਉਹ ਇਸ ਤੋਂ ਬਚ ਨਹੀਂ ਸਕਦੇ। ਲੱਖਾਂ ਕਰੋੜਾਂ ਲੋਕਾਂ ਦੇ ਰਾਹੀਂ ਕੰਮ ਕਰ ਰਹੀਆਂ ਮੂਲ ਅਤੇ ਪ੍ਰਕਿਰਤਕ ਸ਼ਕਤੀਆਂ ਤੋਂ ਅਸੀਂ ਬਚ ਨਹੀਂ ਸਕਦੇ। ਬੇਸ਼ਕ, ਮਨੁੱਖੀ ਜੀਵ ਲਾਜ਼ਮੀ ਤੌਰ ਉਤੇ ਸਿਆਣੇ,

ਸੋਚਣ ਵਾਲੇ ਅਤੇ ਚਿੰਤਨਸ਼ੀਲ ਹੋਣਗੇ, ਪਰ ਉਹ ਇਹਨਾਂ ਪ੍ਰਕਿਰਤਕ ਸ਼ਕਤੀਆਂ ਤੋਂ ਨਹੀਂ ਬਚ ਸਕਦੇ। ਨਿਕਟ ਭਵਿੱਖ ਵਿਚ ਤੁਸੀਂ ਦੁਨੀਆ ਵਿਚ ਅਥਾਹ ਮਨੁੱਖੀ ਜਵਾਰ-ਭਾਟੇ ਆਉਂਦੇ ਦੇਖੋਗੇ; ਅਤੇ ਜੇ ਇਹ ਆਉਂਦੇ ਹੀ ਹਨ, ਤਾਂ ਭਾਰਤ ਇਹਨਾਂ ਤੋਂ ਜ਼ਰੂਰ ਪ੍ਰਭਾਵਿਤ ਹੋਵੇਗਾ। ਇਸ ਅਵਸਥਾ ਨਾਲ ਨਜਿੱਠਣ ਲਈ ਕੀ ਅਸੀਂ ਤਿਆਰ ਹਾਂ ?

ਸਾਡੀਆਂ ਰਾਜਸੀ ਅਤੇ ਆਰਥਕ ਸਮੱਸਿਆਵਾਂ ਬਹੁਤ ਮਹੱਤਵਪੂਰਨ ਹਨ। ਇਹਨਾਂ ਨੂੰ ਹਲ ਕੀਤੇ ਬਿਨਾਂ ਅਸੀਂ ਕੁਝ ਨਹੀਂ ਕਰ ਸਕਦੇ। ਪਰ ਆਖਰ ਰਾਜਸੀ ਆਜ਼ਾਦੀ ਆਪਣੇ ਆਪ ਵਿਚ ਟੀਚਾ ਨਹੀਂ। ਇਹ ਇਕ ਸਾਧਨ ਹੈ ਜਿਸ ਰਾਹੀਂ ਅਸੀਂ ਚੰਗਾ ਜੀਵਨ ਬਤੀਤ ਕਰ ਸਕਦੇ ਹਾਂ, ਅਤੇ ਮਨੁੱਖੀ ਰਿਸ਼ਤੇ ਦੇ ਮਸਲੇ ਨੂੰ ਹਲ ਕਰਨ ਦਾ ਸਾਧਨ ਹੈ। ਪਰ ਅਸੀਂ ਅੱਗੇ ਨਹੀਂ ਵੱਧ ਸਕਾਂਗੇ ਜਦੋਂ ਤੱਕ ਰਾਜਸੀ ਅਤੇ ਆਰਥਕ ਰੁਕਾਵਟਾਂ ਦੂਰ ਨਹੀਂ ਕਰ ਦਿੱਤੀਆਂ ਜਾਂਦੀਆਂ। ਸਾਨੂੰ ਇਹਨਾਂ ਬਾਰੇ ਸਿੱਟੇ ਕੱਢਣੇ ਚਾਹੀਦੇ ਹਨ ਤਾਂਕਿ ਅਸੀਂ ਭਵਿੱਖ ਦਾ ਭਾਰਤ ਬਣਾ ਸਕੀਏ। ਇਹ ਹਨ ਮਸਲੇ ਜਿਨ੍ਹਾਂ ਬਾਰੇ ਵਿਦਿਆਰਥੀਆਂ ਵਜੋਂ ਤੁਹਾਨੂੰ ਸੋਚਣਾ ਚਾਹੀਦਾ ਹੈ।

# ਗਾਂਧੀ ਜੀ ਦਾ ਆਉਣਾ

ਅਤੇ ਫਿਰ ਗਾਂਧੀ ਜੀ ਆ ਗਏ । ਉਹ ਸੱਜਰੀ ਹਵਾ ਦੇ ਸ਼ਕਤੀਸ਼ਾਲੀ ਬੁਲ੍ਹੇ ਵਾਂਗ ਸਨ ਜਿਸ ਨੇ ਸਾਨੂੰ ਆਪਣੇ ਅੰਗ ਫੈਲਾਉਣ ਅਤੇ ਡੂੰਘੇ ਸਾਹ ਲੈਣ ਲਈ ਮਜਬੂਰ ਕਰ ਦਿਤਾ; ਚਾਨਣ ਦੀ ਇਕ ਰਿਸ਼ਮ ਵਾਂਗ ਜਿਹੜੀ ਹਨੇਰੇ ਨੂੰ ਚੀਰ ਗਈ ਅਤੇ ਜਿਸ ਨੇ ਸਾਡੀਆਂ ਅੱਖਾਂ ਅੱਗਿਉਂ ਪਰਦੇ ਹਟਾ ਦਿਤੇ; ਇਕ ਵਾ-ਵਰੋਲੇ ਵਾਂਗ ਜਿਸ ਨੇ ਕਿੰਨਾ ਕੁਝ ਗੜਬੜ ਕਰ ਦਿਤਾ, ਪਰ ਸਭ ਤੋਂ ਵੱਧ ਲੋਕਾਂ ਦੇ ਦਿਮਾਗ਼ਾਂ ਦੀ ਕਿਰਿਆ ਵਿਚ ਗੜਬੜ ਮਚਾ ਦਿਤੀ । ਉਹ ਉਪਰੋਂ ਨਹੀਂ ਸਨ ਉਤਰੇ; ਉਹ ਭਾਰਤ ਦੇ ਲੱਖਾਂ ਲੋਕਾਂ ਵਿਚੋਂ ਉੱਭਰੇ ਲੱਗਦੇ ਸਨ, ਉਹਨਾਂ ਦੀ ਬੋਲੀ ਬੋਲਦਿਆਂ ਅਤੇ ਉਹਨਾਂ ਵੱਲ ਅਤੇ ਉਹਨਾਂ ਦੀ ਦੁੱਖਦਾਈ ਹਾਲਤ ਵੱਲ ਨਿਰੰਤਰ ਧਿਆਨ ਦੁਆਉਂਦਿਆਂ । ਇਹਨਾਂ ਕਿਸਾਨਾਂ ਅਤੇ ਮਜ਼ਦੂਰਾਂ ਦੀਆਂ ਪਿੱਠਾਂ ਤੋਂ ਹੇਠਾਂ ਉਤਰੋ, ਉਹਨਾਂ ਨੇ ਸਾਨੂੰ ਦੱਸਿਆ, ਤੁਸੀਂ ਸਾਰੇ ਜਿਹੜੇ ਉਹਨਾਂ ਦੀ ਲੁੱਟ-ਖਸੁੱਟ ਉਤੇ ਜਿਊਂਦੇ ਹੋ; ਇਸ ਨਿਜ਼ਾਮ ਤੋਂ ਛੁਟਕਾਰਾ ਪਾਓ ਜਿਹੜਾ ਗ਼ਰੀਬੀ ਅਤੇ ਬਦਹਾਲੀ ਪੈਦਾ ਕਰਦਾ ਹੈ । ਉਦੋਂ ਫਿਰ ਰਾਜਸੀ ਆਜ਼ਾਦੀ ਨੇ ਨਵਾਂ ਰੂਪ ਧਾਰਨ ਕਰ ਲਿਆ ਅਤੇ ਨਵਾਂ ਵਸਤੂ ਗ੍ਰਹਿਣ ਕਰ ਲਿਆ । ਜੋ ਕੁਝ ਉਹ ਕਹਿੰਦੇ ਸਨ, ਉਸ ਵਿਚੋਂ ਬਹੁਤਾ ਕੁਝ ਅਸੀਂ ਸਿਰਫ਼ ਅੰਸ਼ਕ ਤੌਰ ਉਤੇ ਪ੍ਰਵਾਨ ਕੀਤਾ ਜਾਂ ਕਦੀ ਕਦੀ ਬਿਲਕੁਲ ਹੀ ਪ੍ਰਵਾਨ ਨਾ ਕੀਤਾ । ਪਰ ਇਹ ਸਾਰਾ ਕੁਝ ਦੁਜੈਲਾ ਸਥਾਨ ਰਖਦਾ ਸੀ । ਉਹਨਾਂ ਦੀ ਸਿੱਖਿਆ ਦਾ ਸਾਰ-ਤੱਤ ਨਿਡਰਤਾ ਅਤੇ ਸੱਚਾਈ ਸੀ, ਅਤੇ ਜਨਤਾ ਦੀ ਭਲਾਈ ਨੂੰ ਹਮੇਸ਼ਾ ਹੀ ਧਿਆਨ ਵਿਚ ਰਖਦਿਆਂ ਇਹਨਾਂ ਨਾਲ ਜੁੜੇ ਹੋਏ ਕਾਰਜ ਸਨ । ਕਿਸੇ ਵਿਅਕਤੀ ਜਾਂ ਕੌਮ ਲਈ, ਸਾਨੂੰ ਸਾਡੇ ਪੁਰਾਤਨ ਗਰੰਥਾਂ ਵੱਲੋਂ ਇੰਝ ਦੱਸਿਆ ਗਿਆ ਸੀ, ਸਭ ਤੋਂ ਵੱਡੀ ਸੁਗਾਤ **ਅਭੈ** (ਨਿਡਰਤਾ) ਸੀ, ਨਾ ਸਿਰਫ਼ ਸਰੀਰਕ ਦਲੇਰੀ ਸਗੋਂ ਮਨ ਦੇ ਵਿਚੋਂ ਡਰ ਦਾ ਨਿਕਲਣਾ । ਜਨਕ ਅਤੇ ਯਾਜਨਾਵਲਕ ਨੇ ਸਾਡੇ ਇਤਿਹਾਸ ਦੇ ਪਹੁਫੁਟਾਲੇ ਸਮੇਂ ਕਿਹਾ ਸੀ ਕਿ ਲੋਕਾਂ ਦੇ ਆਗੂਆਂ ਦਾ ਇਹ

---

**ਭਾਰਤ ਦੀ ਖੋਜ** ਵਿਚੋਂ, ਸਫ਼ੇ 379-87 ।

ਕਰਤੱਵ ਹੈ ਕਿ ਉਹ ਉਹਨਾਂ ਨੂੰ ਨਿਡਰ ਬਣਾਉਣ। ਪਰ ਬਰਤਾਨਵੀ ਰਾਜ ਹੇਠਲੇ ਭਾਰਤ ਵਿਚ ਪ੍ਰਧਾਨ ਭਾਵਨਾ ਡਰ ਦੀ ਹੁੰਦੀ ਸੀ — ਫੈਲਿਆ ਹੋਇਆ, ਦਬਾਉਂਦਾ, ਗੱਲ-ਘੋਟੂ; ਫ਼ੌਜ ਦਾ, ਪੁਲੀਸ ਦਾ, ਵਿਸ਼ਾਲ ਫ਼ੈਲੀ ਹੋਈ ਜਾਸੂਸੀ ਸੇਵਾ ਦਾ ਡਰ; ਦਬਾਉਣ ਲਈ ਬਣਾਏ ਗਏ ਕਾਨੂੰਨ ਦਾ ਅਤੇ ਜੇਲ੍ਹ ਦਾ ਡਰ; ਜ਼ਿਮੀਂਦਾਰ ਦੇ ਏਜੰਟ ਦਾ ਡਰ; ਸਾਹੂਕਾਰ ਦਾ ਡਰ; ਬੇਰੁਜ਼ਗਾਰੀ ਅਤੇ ਭੁੱਖੇ ਮਰਨ ਦਾ ਡਰ, ਜਿਹੜਾ ਹਮੇਸ਼ਾ ਦਰਵਾਜ਼ੇ ਉਤੇ ਦਸਤਕ ਦੇਂਦਾ ਰਹਿੰਦਾ ਸੀ। ਇਸੇ ਹਰ ਥਾਂ ਫ਼ੈਲੇ ਹੋਏ ਡਰ ਦੇ ਖਿਲਾਫ਼ ਹੀ ਗਾਂਧੀ ਜੀ ਨੇ ਸ਼ਾਂਤ ਪਰ ਦ੍ਰਿੜ੍ਹ ਆਵਾਜ਼ ਉਠਾਈ : ਡਰੋ ਨਹੀਂ। ਕੀ ਇਹ ਸਾਰਾ ਕੁਝ ਏਨਾਂ ਹੀ ਸਰਲ ਸੀ ? ਨਹੀਂ, ਏਨਾਂ ਨਹੀਂ। ਅਤੇ ਫਿਰ ਵੀ ਡਰ ਆਪਣੇ ਭੂਤ ਪੈਦਾ ਕਰ ਲੈਂਦਾ ਹੈ ਜਿਹੜੇ ਖੁਦ ਹਕੀਕਤ ਨਾਲੋਂ ਵੀ ਵਧੇਰੇ ਡਰਾਉਣੇ ਹੁੰਦੇ ਹਨ, ਅਤੇ ਹਕੀਕਤ, ਜਦੋਂ ਇਸਦਾ ਸ਼ਾਂਤੀ ਨਾਲ ਵਿਸ਼ਲੇਸ਼ਣ ਕੀਤਾ ਜਾਏ ਅਤੇ ਇਸਦੇ ਸਿੱਟਿਆਂ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ ਜਾਏ, ਆਪਣੀ ਬਹੁਤੀ ਦਹਿਸ਼ਤ ਗੁਆ ਬੈਠਦੀ ਹੈ।

ਇਸਤਰ੍ਹਾਂ, ਜਿਵੇਂ ਕਿ ਅਚਾਨਕ ਹੀ, ਡਰ ਦਾ ਇਹ ਕਾਲਾ ਚੋਗਾ ਲੋਕਾਂ ਦੇ ਮੋਢਿਆਂ ਤੋਂ ਚੁੱਕਿਆ ਗਿਆ, ਬੇਸ਼ਕ ਸਾਰਾ ਨਹੀਂ, ਪਰ ਹੈਰਾਨਕੁਨ ਹੱਦ ਤੱਕ। ਕਿਉਂਕਿ ਡਰ ਝੂਠ ਦਾ ਨਿਕਟਵਰਤੀ ਸਾਥੀ ਹੈ, ਇਸ ਲਈ ਸੱਚ ਨਿਡਰਤਾ ਮਗਰ ਚੱਲਦਾ ਹੈ। ਭਾਰਤੀ ਲੋਕ ਜਿੰਨੇਂ ਕੁ ਸੱਚੇ ਹੁੰਦੇ ਸਨ, ਉਸਤੋਂ ਜ਼ਿਆਦਾ ਸੱਚੇ ਨਹੀਂ ਸਨ ਹੋ ਗਏ, ਨਾ ਹੀ ਰਾਤੋ-ਰਾਤ ਉਹਨਾਂ ਨੇ ਆਪਣਾ ਬੁਨਿਆਦੀ ਸੁਭਾਅ ਬਦਲ ਲਿਆ ਸੀ; ਤਾਂ ਵੀ ਜਿਉਂ ਜਿਉਂ ਝੂਠ ਅਤੇ ਗੁਪਤ ਵਿਹਾਰ ਦੀ ਲੋੜ ਘਟਦੀ ਗਈ, ਵਿਸ਼ਾਲ ਤਬਦੀਲੀ ਦੇਖਣ ਵਿਚ ਆਉਂਦੀ ਗਈ। ਇਹ ਮਨੋਵਿਗਿਆਨਕ ਤਬਦੀਲੀ ਸੀ, ਜਿਵੇਂ ਕਿ ਮਨੋਵਿਸ਼ਲੇਸ਼ਣ ਦੇ ਢੰਗਾਂ ਦੇ ਕਿਸੇ ਮਾਹਰ ਨੇ ਮਰੀਜ ਦੇ ਬੀਤੇ ਨੂੰ ਡੂੰਘੀ ਤਰ੍ਹਾਂ ਘੋਖ ਲਿਆ ਹੋਵੇ, ਉਸਦੀਆਂ ਮਨੋਗਰੰਥੀਆਂ ਦੇ ਮੁੱਢ ਨੂੰ ਲੱਭ ਲਿਆ ਹੋਵੇ, ਉਸਨੂੰ ਉਸਦੇ ਸਾਹਮਣੇ ਬੇਨਕਾਬ ਕਰ ਦਿਤਾ ਹੋਵੇ, ਅਤੇ ਇਸਤਰ੍ਹਾਂ ਉਸਦੇ ਬੋਝ ਤੋਂ ਉਸਦਾ ਛੁਟਕਾਰਾ ਕਰਾ ਦਿਤਾ ਹੋਵੇ।

ਇਸਦਾ ਮਨੋਵਿਗਿਆਨਕ ਪ੍ਰਤਿਕਰਮ ਵੀ ਹੋਇਆ, ਕਿਸੇ ਬਦੇਸ਼ੀ ਰਾਜ ਦੀ ਸਾਡੇ ਵਲੋਂ ਲੰਮੇਂ ਸਮੇਂ ਤੱਕ ਅਧੀਨਗੀ ਉਤੇ ਸ਼ਰਮ ਦਾ ਅਹਿਸਾਸ. ਜਿਸ ਰਾਜ ਨੇ ਸਾਨੂੰ ਨੀਵਾਂ ਤੇ ਅਪਮਾਣਿਤ ਕੀਤਾ ਸੀ, ਅਤੇ ਇਸਦੀ ਹੋਰ ਅਧੀਨਗੀ ਨਾ ਮੰਨਣ ਦੀ ਇੱਛਾ ਭਾਵੇਂ ਇਸਦੇ ਕੋਈ ਵੀ ਸਿੱਟੇ ਨਿਕਲਣ।

ਜਿੰਨੇ ਕੁ ਅਸੀਂ ਪਹਿਲਾਂ ਸੱਚੇ ਹੁੰਦੇ ਸਾਂ, ਉਸਤੋਂ ਸ਼ਾਇਦ ਅਸੀਂ ਵਧੇਰੇ ਸੱਚੇ ਨਹੀਂ ਸਾਂ ਹੋ ਗਏ, ਪਰ ਸਾਡੀ ਸਾਰਿਆਂ ਦੀ ਖਿਚਾਈ ਕਰਨ ਲਈ ਅਤੇ ਸ਼ਰਮਿੰਦਾ ਕਰਕੇ ਸੱਚ ਵੱਲ ਭੇਜਣ ਲਈ ਸੁਦ੍ਰਿੜ ਸਚਾਈ ਦੇ ਪ੍ਰਤੀਕ ਵਜੋਂ ਗਾਂਧੀ ਜੀ ਹਮੇਸ਼ਾ ਮੌਜੂਦ ਹੁੰਦੇ ਸਨ। ਸੱਚ ਕੀ ਹੈ ? ਮੈਨੂੰ ਪੱਕਾ ਨਹੀਂ ਪਤਾ, ਅਤੇ ਸ਼ਾਇਦ ਸਾਡੇ ਸੱਚ ਸਾਪੇਖਕ

ਹਨ ਅਤੇ ਨਿਰਪੇਖ ਸੱਚ ਸਾਡੀ ਪਹੁੰਚ ਤੋਂ ਬਾਹਰ ਹੈ । ਵੱਖੋ ਵੱਖਰੇ ਲੋਕ ਸੱਚ ਨੂੰ ਵੱਖੋ ਵੱਖਰੀ ਤਰ੍ਹਾਂ ਦੇਖ ਸਕਦੇ ਹਨ ਅਤੇ ਦੇਖਦੇ ਹਨ, ਅਤੇ ਹਰ ਵਿਅਕਤੀ ਆਪਣੇ ਹੀ ਪਿਛੋਕੜ, ਸਿਖਲਾਈ, ਅਤੇ ਮਨੋਵੇਗਾਂ ਤੋਂ ਸ਼ਕਤੀਸ਼ਾਲੀ ਢੰਗ ਨਾਲ ਪ੍ਰਭਾਵਿਤ ਹੋਇਆ ਹੁੰਦਾ ਹੈ । ਇਹੀ ਗੱਲ ਗਾਂਧੀ ਜੀ ਨਾਲ ਵੀ ਸੀ । ਪਰ ਘੱਟੋ ਘੱਟ ਇਕ ਵਿਅਕਤੀ ਲਈ ਸੱਚ ਉਹੀਂ ਹੈ ਜਿਹੜਾ ਉਹ ਖੁਦ ਮਹਿਸੂਸ ਕਰਦਾ ਹੈ ਅਤੇ ਜਾਣਦਾ ਹੈ ਕਿ ਇਹ ਸੱਚ ਹੈ । ਇਹ ਪਰਿਭਾਸ਼ਾ ਅਨੁਸਾਰ ਮੈਂ ਕਿਸੇ ਵੀ ਹੋਰ ਵਿਅਕਤੀ ਨੂੰ ਨਹੀਂ ਜਾਣਦਾ ਜਿਹੜਾ ਸੱਚ ਉਤੇ ਏਨਾਂ ਦ੍ਰਿੜ੍ਹ ਰਹਿੰਦਾ ਹੋਵੇ ਜਿੰਨਾਂ ਗਾਂਧੀ ਜੀ ਹਨ । ਸਿਆਸਤਦਾਨ ਵਿਚ ਇਹ ਖਤਰਨਾਕ ਗੁਣ ਹੈ, ਕਿਉਂਕਿ ਉਹ ਆਪਣਾ ਮਨ ਖੋਹਲ ਦੇਂਦਾ ਹੈ, ਸਗੋਂ ਇਸਦੇ ਬਦਲਦੇ ਪੜਾਅ ਲੋਕਾਂ ਨੂੰ ਦੇਂਦਾ ਹੈ ।

ਗਾਂਧੀ ਜੀ ਨੇ ਭਾਰਤ ਵਿਚਲੇ ਲੱਖਾਂ ਲੋਕਾਂ ਨੂੰ ਵੱਖੋ ਵੱਖਰੀ ਮਾਤਰਾ ਤੱਕ ਪ੍ਰਭਾਵਿਤ ਕੀਤਾ; ਕਈਆਂ ਨੇ ਆਪਣੀਆਂ ਜ਼ਿੰਦਗੀਆਂ ਦਾ ਸਾਰਾ ਤਾਣਾਬਾਣਾ ਹੀ ਬਦਲ ਲਿਆ, ਕੁਝ ਲੋਕ ਅੰਸ਼ਕ ਤੌਰ ਉਤੇ ਪ੍ਰਭਾਵਿਤ ਹੋਏ, ਜਾਂ ਇਹ ਪ੍ਰਭਾਵ ਹੌਲੀ ਹੌਲੀ ਖਤਮ ਹੁੰਦਾ ਗਿਆ; ਪਰ ਤਾਂ ਵੀ ਸਾਰਾ ਨਹੀਂ, ਕਿਉਂਕਿ ਇਸਦਾ ਕੋਈ ਨਾ ਕੋਈ ਹਿੱਸਾ ਪੂਰੀ ਤਰ੍ਹਾਂ ਨਹੀਂ ਸੀ ਖਤਮ ਕੀਤਾ ਜਾ ਸਕਦਾ । ਵੱਖ ਵੱਖ ਲੋਕਾਂ ਨੇ ਵੱਖ ਵੱਖ ਤਰ੍ਹਾਂ ਦੇ ਪ੍ਰਤਿਕਰਮ ਦਿਤੇ ਅਤੇ ਹਰ ਕੋਈ ਇਸ ਸਵਾਲ ਦਾ ਆਪਣਾ ਹੀ ਜਵਾਬ ਦੇਵੇਗਾ । ਕੁਝ ਲੋਕ ਲੱਗਭਗ ਆਲਸੀਬੀਏਡਜ਼ ਦੇ ਸ਼ਬਦਾਂ ਵਿਚ ਇਹ ਕਹਿ ਸਕਦੇ ਹਨ : 'ਇਸਤੋਂ ਛੁੱਟ, ਜਦੋਂ ਅਸੀਂ ਹੋਰ ਕਿਸੇ ਨੂੰ ਗੱਲ ਕਰਦਿਆਂ ਸੁਣਦੇ ਹਾਂ, ਤਾਂ ਭਾਵੇਂ ਉਹ ਕਿੰਨਾਂ ਵੀ ਸਪੱਸ਼ਟ ਕਿਉਂ ਨਾ ਹੋਵੇ, ਅਸੀਂ ਸੱਚਮੁਚ ਜ਼ਰਾ ਵੀ ਪ੍ਰਵਾਹ ਨਹੀਂ ਕਰਦੇ ਕਿ ਉਹ ਕੀ ਕਹਿ ਰਿਹਾ ਹੈ; ਪਰ ਜਦੋਂ ਅਸੀਂ ਤੁਹਾਨੂੰ ਸੁਣਦੇ ਹਾਂ, ਜਾਂ ਕਿਸੇ ਹੋਰ ਨੂੰ ਸੁਣਦੇ ਹਾਂ ਜਿਹੜਾ ਤੁਹਾਡੇ ਬੋਲ ਦੁਹਰਾਅ ਰਿਹਾ ਹੁੰਦਾ ਹੈ, ਭਾਵੇਂ ਉਹ ਬਿਲਕੁਲ ਹੀ ਭੈੜੀ ਤਰ੍ਹਾਂ ਕਿਉਂ ਨਾ ਦੁਹਰਾਅ ਰਿਹਾ ਹੋਵੇ, ਅਤੇ ਕਦੀ ਵੀ ਧਿਆਨ ਨਹੀਂ ਦੇਂਦੇ ਕਿ ਸੁਣਨ ਵਾਲਾ ਵਿਅਕਤੀ ਆਦਮੀ ਹੈ, ਜਾਂ ਬੱਚਾ, ਤਾਂ ਅਸੀਂ ਬਿਲਕੁਲ ਚਕ੍ਰਿਤ ਹੋ ਜਾਂਦੇ ਹਾਂ ਅਤੇ ਮੁਗਧ ਹੋ ਜਾਂਦੇ ਹਾਂ ਅਤੇ, ਭੱਦਰ ਪੁਰਸ਼ੋ, ਜੇ ਮੈਂ ਆਪਣੀ ਗੱਲ ਕਰਾਂ ਤਾਂ, ਜੇ ਮੈਂ ਡਰਦਾ ਨਾ ਹੁੰਦਾ ਤਾਂ ਤੁਸੀਂ ਮੈਨੂੰ ਕਹਿਣਾ ਸੀ ਕਿ ਮੈਂ ਪੂਰੀ ਤਰ੍ਹਾਂ ਕਾਬੂ ਆ ਗਿਆ ਸਾਂ,ਮੈਂ ਸਹੁੰ ਖਾ ਕੇ ਕਹਾਂਗਾ ਕਿ ਉਸਦੇ ਸ਼ਬਦਾਂ ਨੇ ਮੇਰੇ ਉਤੇ ਕਿਆ ਅਸਾਧਾਰਣ ਪ੍ਰਭਾਵ ਪਾਇਆ ਹੈ—ਅਤੇ ਅਜੇ ਵੀ ਪਾਉਂਦੇ ਹਨ, ਜੇ ਇਹਨਾ ਦੀ ਗੱਲ ਕਰੀਏ ਤਾਂ । ਜਿਸ ਘੜੀ ਮੈਂ ਉਸਨੂੰ ਬੋਲਦਿਆਂ ਸੁਣਦਾ ਹਾਂ, ਇਕ ਤਰ੍ਹਾਂ ਦਾ ਪਵਿੱਤਰ ਰੋਹ ਮੇਰੇ ਉਤੇ ਤਾਰੀ ਹੋ ਜਾਂਦਾ ਹੈ, ਸਿਬਲੀ ਦੇਵੀ ਦੇ ਕਿਸੇ ਵੀ ਪੁਜਾਰੀ ਤੋਂ ਬਦਤਰ, ਅਤੇ ਮੇਰਾ ਦਿਲ ਮੂੰਹ ਨੂੰ ਆਉਣ ਨੂੰ ਕਰਦਾ ਹੈ, ਅਤੇ ਹੰਝੂ ਮੇਰੀਆਂ ਅੱਖਾਂ ਵਿਚ ਝਲਕ ਆਉਂਦੇ ਹਨ —ਓਹ, ਤੇ ਸਿਰਫ਼ ਮੈਂ ਹੀ ਨਹੀਂ, ਸਗੋਂ ਬਹੁਤ ਸਾਰੇ ਹੋਰ ਵੀ...' **('ਪਲੈਟੋ ਦੇ ਪੰਜ ਸੰਬਾਦ' ਵਿਚੋਂ)**

ਗਾਂਧੀ ਜੀ ਪਹਿਲੀ ਵਾਰੀ ਕਾਂਗਰਸ ਜੱਥੇਬੰਦੀ ਵਿਚ ਸ਼ਾਮਲ ਹੋਏ ਅਤੇ ਇਕਦਮ

ਇਸਦੀ ਬਣਤਰ ਵਿਚ ਪੂਰਨ ਤਬਦੀਲੀ ਲੈ ਆਂਦੀ। ਉਹਨਾਂ ਨੇ ਇਸਨੂੰ ਜਮਹੂਰੀ ਅਤੇ ਜਨਤਕ ਜਥੇਬੰਦੀ ਬਣਾ ਦਿਤਾ। ਇਸ ਤੋਂ ਪਹਿਲਾਂ ਵੀ ਇਹ ਜਮਹੂਰੀ ਹੁੰਦੀ ਸੀ ਪਰ ਉਦੋਂ ਤੱਕ ਇਹ ਆਪਣੇ ਵੋਟ ਦੇ ਹੱਕ ਵਿਚ ਸੀਮਤ ਹੁੰਦੀ ਸੀ ਅਤੇ ਉਪਰਲੀਆਂ ਸ਼ਰੇਣੀਆਂ ਤੱਕ ਹੀ ਸੀਮਤ ਹੁੰਦੀ ਸੀ। ਹੁਣ ਕਿਸਾਨ ਵਿਚ ਆ ਰਲੇ ਅਤੇ, ਆਪਣੇ ਨਵੇਂ ਰੂਪ ਵਿਚ, ਇਸਨੇ ਵਿਸ਼ਾਲ ਕਿਸਾਨ ਜੱਥੇਬੰਦੀ ਦੀ ਦਿੱਖ ਧਾਰਨ ਕਰਨੀ ਸ਼ੁਰੂ ਕਰ ਦਿਤੀ ਜਿਸ ਵਿਚ ਮਧ ਸ਼ਰੇਣੀ ਦਾ ਤਗੜਾ ਛੱਟਾ ਪਿਆ ਹੁੰਦਾ ਸੀ। ਇਹ ਕਿਸਾਨ ਖਾਸਾ ਵਧਦਾ ਹੀ ਜਾਣਾ ਸੀ। ਸਨਅਤੀ ਮਜ਼ਦੂਰ ਵੀ ਆ ਰਲੇ ਪਰ ਵਿਅਕਤੀਆਂ ਵਜੋਂ, ਨਾ ਕਿ ਆਪਣੀ ਵੱਖਰੀ ਸੰਗਠਿਤ ਸਮਰੱਥਾ ਵਜੋਂ।

ਕਾਰਜ ਇਸ ਜਥੇਬੰਦੀ ਦਾ ਆਧਾਰ ਅਤੇ ਨਿਸ਼ਾਨਾ ਸੀ, ਸ਼ਾਂਤਮਈ ਢੰਗਾਂ ਉਤੇ ਆਧਾਰਿਤ ਕਾਰਜ। ਉਦੋਂ ਤੱਕ ਇਸਦੇ ਬਦਲ ਸਿਰਫ਼ ਇਹ ਸਨ ਕਿ ਗੱਲਾਂ ਕਰੀ ਜਾਣੀਆਂ ਅਤੇ ਮਤੇ ਪਾਸ ਕਰੀ ਜਾਣੇ, ਜਾਂ ਫਿਰ ਦਹਿਸ਼ਤਵਾਦੀ ਸਰਗਰਮੀ ਕਰਨਾ। ਇਹਨਾਂ ਦੋਹਾਂ ਨੂੰ ਹੀ ਇਕ ਪਾਸੇ ਧੱਕ ਦਿਤਾ ਗਿਆ ਅਤੇ ਕਾਂਗਰਸ ਦੀ ਬੁਨਿਆਦੀ ਨੀਤੀ ਦੇ ਉਲਟ ਹੋਣ ਕਰਕੇ ਦਹਿਸ਼ਤਵਾਦ ਦੀ ਖਾਸ ਕਰਕੇ ਨਿਖੇਧੀ ਕੀਤੀ ਗਈ। ਕਾਰਜ ਦੀ ਇਕ ਨਵੀਂ ਤਕਨੀਕ ਦਾ ਵਿਕਾਸ ਕੀਤਾ ਗਿਆ, ਜਿਹੜੀ ਭਾਵੇਂ ਬਿਲਕੁਲ ਸ਼ਾਂਤਮਈ ਹੁੰਦੀ ਸੀ, ਫਿਰ ਵੀ ਇਸਦਾ ਮਤਲਬ ਉਸ ਸਭ ਕੁਝ ਅੱਗੇ ਨਾ ਝੁਕਣਾ ਹੁੰਦਾ ਸੀ ਜੋ ਕੁਝ ਗ਼ਲਤ ਸਮਝਿਆ ਜਾਂਦਾ ਸੀ ਅਤੇ, ਇਸਦੇ ਸਿੱਟੇ ਵਜੋਂ, ਇੰਝ ਕਰਨ ਨਾਲ ਮਿਲਣ ਵਾਲੇ ਦੁੱਖ ਅਤੇ ਤਕਲੀਫ਼ ਨੂੰ ਖਿੜੇ ਮੱਥੇ ਸਹਿਣਾ ਹੁੰਦਾ ਸੀ। ਗਾਂਧੀ ਜੀ ਅਜੀਬ ਕਿਸਮ ਦੇ ਸ਼ਾਂਤੀਵਾਦੀ ਸਨ, ਕਿਉਂਕਿ ਉਹ ਗਤੀਸ਼ੀਲ ਸ਼ਕਤੀ ਨਾਲ ਭਰਪੂਰ ਸਰਗਰਮ ਵਿਅਕਤੀ ਹੁੰਦੇ ਸਨ। ਹੋਣੀ ਅੱਗੇ ਜਾਂ ਕਿਸੇ ਵੀ ਚੀਜ਼ ਅੱਗੇ, ਜਿਸਨੂੰ ਉਹ ਬੁਰਾ ਸਮਝਦੇ ਹੋਣ, ਉਹ ਬਿਲਕੁਲ ਨਹੀਂ ਸਨ ਝੁਕਦੇ; ਉਹ ਵਿਰੋਧ ਨਾਲ ਭਰਪੂਰ ਹੁੰਦੇ ਸਨ, ਭਾਵੇਂ ਕਿ ਇਹ ਸ਼ਾਂਤਮਈ ਅਤੇ ਸਨਿਮਰ ਹੁੰਦਾ ਸੀ।

ਕਾਰਜ ਕਰਨ ਦਾ ਨਾਅਰਾ ਦੋ ਤਰ੍ਹਾਂ ਦਾ ਹੁੰਦਾ ਸੀ। ਇਕ ਕਾਰਜ ਬੇਸ਼ਕ ਉਹ ਸੀ ਜਿਹੜਾ ਬਦੇਸ਼ੀ ਰਾਜ ਨੂੰ ਵੰਗਾਰਨ ਅਤੇ ਇਸਦਾ ਵਿਰੋਧ ਕਰਨ ਵਿਚ ਹੁੰਦਾ ਸੀ; ਪਰ ਇਕ ਕਾਰਜ ਇਹ ਵੀ ਹੁੰਦਾ ਸੀ ਜਿਹੜਾ ਸਾਨੂੰ ਆਪਣੀਆਂ ਸਮਾਜਕ ਬੁਰਾਈਆਂ ਦੇ ਦੇ ਖਿਲਾਫ਼ ਲੜਣ ਵੱਲ ਲੈ ਜਾਂਦਾ ਸੀ। ਕਾਂਗਰਸ ਦੇ ਬੁਨਿਆਦੀ ਨਿਸ਼ਾਨੇ — ਭਾਰਤ ਦੀ ਆਜ਼ਾਦੀ — ਅਤੇ ਸ਼ਾਂਤਮਈ ਕਾਰਵਾਈ ਦੇ ਢੰਗ ਤੋਂ ਇਲਾਵਾ, ਕਾਂਗਰਸ ਦੇ ਆਧਾਰ-ਅਸੂਲ ਹੁੰਦੇ ਸਨ ਕੌਮੀ ਏਕਤਾ, ਜਿਸਦਾ ਮਤਲਬ ਸੀ ਘੱਟ ਗਿਣਤੀਆਂ ਦੇ ਮਸਲੇ ਨੂੰ ਹਲ ਕਰਨਾ, ਦੱਬੀਆਂ ਕੁਚਲੀਆਂ ਸ਼ਰੇਣੀਆਂ ਨੂੰ ਉੱਚਾ ਚੁੱਕਣਾ ਅਤੇ ਛੂਤ-ਛਾਤ ਦੀ ਬੁਰਾਈ ਖਤਮ ਕਰਨਾ।

ਇਹ ਸਮਝ ਲੈਣ ਪਿਛੋਂ ਕਿ ਬਰਤਾਨਵੀ ਰਾਜ ਦੀਆਂ ਮੁੱਖ ਟੇਕਾਂ ਸਨ — ਡਰ, ਵੱਕਾਰ, ਲੋਕਾਂ ਦੀ ਆਪਣੀ ਮਰਜ਼ੀ ਨਾਲ ਜਾਂ ਮਰਜ਼ੀ ਤੋਂ ਬਿਨਾਂ ਮਿਲਦੀ ਮਿਲਵਰਤਣ,

ਅਤੇ ਕੁਝ ਸ਼ਰੇਣੀਆਂ ਜਿਨ੍ਹਾਂ ਦੇ ਨਿੱਜੀ ਹਿਤ ਬਰਤਾਨਵੀ ਰਾਜ ਦੁਆਲੇ ਕੇਂਦਰਿਤ ਸਨ, ਗਾਂਧੀ ਜੀ ਨੇ ਇਹਨਾਂ ਬੁਨਿਆਦਾਂ ਉਤੇ ਹਮਲਾ ਕੀਤਾ। ਖਿਤਾਬ ਛੱਡ ਦਿਤੇ ਜਾਣੇ ਸਨ ਅਤੇ ਭਾਵੇਂ ਖਿਤਾਬਾਂ ਵਾਲਿਆਂ ਨੇ ਬਹੁਤ ਥੋਹੜੀ ਹੱਦ ਤੱਕ ਇਸਦਾ ਹੁੰਗਾਰਾ ਭਰਿਆ, ਪਰ ਅੰਗਰੇਜ਼ਾਂ ਦੇ ਦਿਤੇ ਇਹਨਾਂ ਖਿਤਾਬਾਂ ਲਈ ਸਤਿਕਾਰ ਖਤਮ ਹੋ ਗਿਆ ਅਤੇ ਇਹ ਨਿਘਾਰ ਦਾ ਪ੍ਰਤੀਕ ਬਣ ਗਏ। ਨਵੇਂ ਮਿਆਰ ਅਤੇ ਕਦਰਾਂ ਕਾਇਮ ਕੀਤੀਆਂ ਗਈਆਂ, ਅਤੇ ਵਾਇਸਰਾਏ ਦੇ ਅਤੇ ਰਜਵਾੜਿਆਂ ਦੇ ਦਰਬਾਰ ਦੀ ਸ਼ਾਨੋ-ਸ਼ੌਕਤ, ਜਿਹੜੀ ਏਨਾਂ ਪ੍ਰਭਾਵਿਤ ਕਰਦੀ ਹੁੰਦੀ ਸੀ, ਇਕਦਮ ਬੇਹੱਦ ਹਾਸੋਹੀਣੀ, ਗੰਵਾਰ, ਸਗੋਂ ਸ਼ਰਮਨਾਕ ਲੱਗਣ ਲੱਗੀ, ਕਿਉਂਕ ਇਹਨਾਂ ਦੇ ਆਲੇ-ਦੁਆਲੇ ਤਾਂ ਲੋਕਾਂ ਦੀ ਗ਼ਰੀਬੀ ਅਤੇ ਮੰਦਹਾਲੀ ਹੀ ਹੁੰਦੀ ਸੀ। ਅਮੀਰ ਆਪਣੀ ਅਮੀਰੀ ਦਾ ਦਿਖਾਵਾ ਕਰਨ ਲਈ ਏਨੇਂ ਉਤਸੁਕ ਨਹੀਂ ਸਨ ਹੁੰਦੇ; ਘੱਟੋ ਘੱਟ ਜ਼ਾਹਰਾ ਤੌਰ ਉਤੇ ਉਹਨਾਂ ਨੇ ਸਾਦੇ ਤੌਰ-ਤਰੀਕੇ ਅਪਣਾ ਲਏ ਅਤੇ ਆਪਣੇ ਲਿਬਾਸ ਵਿਚ ਨਿਮਾਣੇ ਜਿਹੇ ਲੋਕਾਂ ਨਾਲੋਂ ਉਹਨਾਂ ਨਿਖੇੜਨਾ ਮੁਸ਼ਕਲ ਹੋ ਗਿਆ।

ਕਾਂਗਰਸ ਦੇ ਪੁਰਾਣੇ ਆਗੂ, ਜਿਹੜੇ ਵੱਖਰੀ ਅਤੇ ਵਧੇਰੇ ਸਿੱਥਲ ਪਰੰਪਰਾ ਉਤੇ ਪਲੇ ਹੋਏ ਸਨ, ਇਹਨਾਂ ਨਵੇਂ ਤਰੀਕਿਆਂ ਨੂੰ ਸੌਖੀ ਤਰ੍ਹਾਂ ਨਾ ਪ੍ਰਵਾਨ ਕਰ ਸਕੇ ਅਤੇ ਉਹ ਜਨਤਾ ਦੇ ਉਭਾਰ ਤੋਂ ਬੇਚੈਨ ਹੋ ਗਏ। ਫਿਰ ਵੀ ਭਾਵਨਾ ਅਤੇ ਜਜ਼ਬੇ ਦੀ ਲਹਿਰ, ਜਿਹੜੀ ਦੇਸ਼ ਭਰ ਵਿਚ ਚੱਲ ਰਹੀ ਸੀ, ਏਨੀ ਸ਼ਕਤੀਸ਼ਾਲੀ ਸੀ ਕਿ ਇਸ ਦਾ ਕੁਝ ਨਸ਼ਾ ਉਹਨਾਂ ਉਤੇ ਵੀ ਤਾਰੀ ਹੋ ਗਿਆ। ਬਹੁਤ ਘੱਟ ਬੰਦੇ ਹੀ ਵੱਖ ਹੋਏ, ਅਤੇ ਇਹਨਾਂ ਵਿਚੋਂ ਇਕ ਮੁਹੰਮਦ ਅਲੀ ਜਿਨਾਹ ਸੀ। ਉਹ ਕਾਂਗਰਸ ਵਿਚੋਂ ਨਿਕਲ ਗਏ, ਜਿਸ ਦਾ ਕਾਰਨ ਹਿੰਦੂ-ਮੁਸਲਿਮ ਮਸਲੇ ਬਾਰੇ ਕੋਈ ਮੱਤਭੇਦ ਨਹੀਂ ਸੀ ਸਗੋਂ ਇਹ ਸੀ ਕਿ ਉਹ ਨਵੀਂ ਅਤੇ ਵਧੇਰੇ ਉੱਨਤ ਵਿਚਾਰਧਾਰਾ ਅਨੁਸਾਰ ਆਪਣੇ ਆਪ ਨੂੰ ਢਾਲ ਨਾ ਸਕੇ, ਅਤੇ ਹੋਰ ਵੀ ਵਧੇਰੇ ਇਸ ਕਰਕੇ ਕਿ ਭੈੜੇ ਕੱਪੜਿਆਂ ਵਾਲੇ, ਹਿੰਦੁਸਤਾਨੀ ਵਿਚ ਗੱਲਾਂ ਕਰਦੇ ਸਮੂਹ, ਜਿਹੜੇ ਕਾਂਗਰਸ ਵਿਚ ਭਰ ਗਏ ਸਨ, ਉਹਨਾਂ ਨੂੰ ਪਸੰਦ ਨਹੀਂ ਸਨ। ਸਿਆਸਤ ਬਾਰੇ ਉਹਨਾਂ ਦਾ ਵਿਚਾਰ ਕਿਸੇ ਉਚੇਰੀ ਵੰਨਗੀ ਦਾ ਸੀ, ਜਿਹੜਾ ਵਿਧਾਨਸਾਜ਼ ਅਦਾਰੇ ਜਾਂ ਕਿਸੇ ਕਮੇਟੀ-ਰੂਮ ਲਈ ਵਧੇਰੇ ਢੁਕਵਾਂ ਸੀ। ਕੁਝ ਸਾਲ ਉਹਨਾਂ ਨੇ ਆਪਣੇ ਆਪ ਨੂੰ ਬਿਲਕੁਲ ਇਕ ਪਾਸੇ ਹੋ ਗਏ ਮਹਿਸੂਸ ਕੀਤਾ, ਸਗੋਂ ਹਮੇਸ਼ਾ ਲਈ ਭਾਰਤ ਛੱਡ ਦੇਣ ਦਾ ਫ਼ੈਸਲਾ ਵੀ ਕਰ ਲਿਆ। ਉਹ ਇੰਗਲੈਂਡ ਵਿਚ ਜਾ ਵੱਸੇ ਅਤੇ ਕਈ ਸਾਲ ਉੱਥੇ ਰਹੇ ਵੀ।

ਇਹ ਕਿਹਾ ਜਾਂਦਾ ਹੈ, ਅਤੇ ਮੇਰਾ ਖਿਆਲ ਹੈ ਸੱਚ ਵੀ ਹੈ, ਕਿ ਭਾਰਤੀ ਮਨ ਦੀ ਆਦਤ ਬੁਨਿਆਦੀ ਤੌਰ ਉਤੇ ਭਾਣਾ ਮੰਨਣ ਦੀ ਹੈ। ਸ਼ਾਇਦ ਪੁਰਾਣੀਆਂ ਨਸਲਾਂ ਜ਼ਿੰਦਗੀ ਪ੍ਰਤਿ ਇਹ ਵਤੀਰਾ ਧਾਰਨ ਕਰ ਲੈਂਦੀਆਂ ਹਨ; ਫ਼ਿਲਾਸਫ਼ੀ ਦੀ ਲੰਮੀ ਪਰੰਪਰਾ ਵੀ ਇਸ ਪਾਸੇ ਵੱਲ ਲੈ ਜਾਂਦੀ ਹੈ, ਪਰ ਫਿਰ ਵੀ ਗਾਂਧੀ ਜੀ, ਜੋ

ਭਾਰਤ ਦੀ ਪ੍ਰਤਿਨਿਧ ਉਪਜ ਸਨ, ਭਾਣਾ ਮੰਨਣ ਦੇ ਵਿਚਾਰ ਦੇ ਬਿਲਕੁਲ ਉਲਟ ਸਿਰੇ ਦੀ ਪ੍ਰਤਿਨਿਧਤਾ ਕਰਦੇ ਹਨ। ਉਹ ਸ਼ਕਤੀ ਅਤੇ ਕਾਰਜ ਦੇ ਦਿਓ ਰਹੇ ਹਨ, ਅੰਕੁਸ਼ ਲਾਉਣ ਵਾਲੇ, ਅਤੇ ਇਕ ਐਸੇ ਵਿਅਕਤੀ ਜਿਹੜਾ ਸਿਰਫ਼ ਆਪਣੇ ਆਪ ਨੂੰ ਨਹੀਂ ਚਲਾਉਂਦਾ ਸਗੋਂ ਦੂਜਿਆਂ ਨੂੰ ਚਲਾਉਂਦਾ ਹੈ। ਮੈਂ ਜਿੰਨੇ ਲੋਕਾਂ ਨੂੰ ਵੀ ਜਾਣਦਾ ਹਾਂ, ਉਹਨਾਂ ਸਾਰਿਆਂ ਵਿਚੋਂ ਗਾਂਧੀ ਜੀ ਨੇ ਭਾਰਤੀ ਲੋਕਾਂ ਦੀ ਭਾਣਾ ਮੰਨਣ ਦੀ ਆਦਤ ਦਾ ਟਾਕਰਾ ਕਰਨ ਲਈ ਅਤੇ ਇਸ ਨੂੰ ਬਦਲਣ ਲਈ ਵਧੇਰੇ ਕੰਮ ਕੀਤਾ ਹੈ।

ਉਹਨਾਂ ਨੇ ਸਾਨੂੰ ਪਿੰਡਾਂ ਵਿਚ ਭੇਜਿਆ, ਅਤੇ ਪਿੰਡ ਕਾਰਜ ਦੇ ਨਵੇਂ ਸਿਧਾਂਤ ਦੇ ਅਣਗਿਣਤ ਦੂਤਾਂ ਦੀ ਸਰਗਰਮੀ ਨਾਲ ਗੂੰਜਣ ਲੱਗੇ। ਕਿਸਾਨ ਝੂਣਿਆ ਗਿਆ ਅਤੇ ਉਹ ਆਪਣੇ ਸਿੱਥਲਤਾ ਦੇ ਖੋਲ ਵਿਚੋਂ ਨਿਕਲਣ ਲੱਗ ਪਿਆ। ਸਾਡੇ ਉਤੇ ਪ੍ਰਭਾਵ ਵੱਖਰੀ ਤਰ੍ਹਾਂ ਦਾ ਸੀ, ਪਰ ਓਨਾ ਹੀ ਦੂਰ-ਰਸੀ ਸੀ, ਕਿਉਂਕਿ ਅਸੀਂ, ਜਿਵੇਂ ਕਿ ਬਿਲਕੁਲ ਪਹਿਲੀ ਵਾਰੀ, ਪੇਂਡੂ ਬੰਦੇ ਨੂੰ ਉਸ ਦੀ ਮਿੱਟੀ ਦੀ ਝੁੱਗੀ ਦੇ ਕੋਲ ਦੇਖਿਆ, ਜਿੱਥੇ ਭੁੱਖ ਦਾ ਕਾਲਾ ਪ੍ਰਛਾਵਾਂ ਹਮੇਸ਼ਾ ਹੀ ਉਸ ਦਾ ਪਿੱਛਾ ਕਰਦਾ ਰਹਿੰਦਾ ਸੀ। ਅਸੀਂ ਆਪਣੀ ਭਾਰਤੀ ਆਰਥਕਤਾ ਦਾ ਗਿਆਨ ਵਧੇਰੇ ਕਰਕੇ ਆਪਣੇ ਇਹਨਾਂ ਦੌਰਿਆਂ ਤੋਂ ਨਾ ਕਿ ਕਿਤਾਬਾਂ ਅਤੇ ਵਿਦਵਤਾ ਭਰੇ ਸੰਬਾਦਾਂ ਤੋਂ ਪ੍ਰਾਪਤ ਕੀਤਾ। ਉਸ ਭਾਵਕ ਅਨੁਭਵ ਨੂੰ ਜਿਹੜਾ ਅਸੀਂ ਪਹਿਲਾਂ ਹੀ ਪ੍ਰਾਪਤ ਕਰ ਚੁੱਕੇ ਸਾਂ, ਬਲ ਮਿਲਿਆ ਅਤੇ ਉਸ ਦੀ ਪੁਸ਼ਟੀ ਹੋਈ ਅਤੇ ਇਸ ਤੋਂ ਮਗਰੋਂ ਸਾਡੇ ਲਈ ਆਪਣੇ ਪੁਰਾਣੇ ਜੀਵਨ ਅਤੇ ਪੁਰਾਣੇ ਮਿਆਰਾਂ ਵੱਲ ਵਾਪਸ ਪਰਤਣ ਦਾ ਕੋਈ ਸਵਾਲ ਹੀ ਪੈਦਾ ਨਹੀਂ ਸੀ ਹੋ ਸਕਦਾ, ਭਾਵੇਂ ਮਗਰੋਂ ਜਾ ਕੇ ਸਾਡੇ ਵਿਚਾਰ ਕਿੰਨੇ ਵੀ ਜ਼ਿਆਦਾ ਕਿਉਂ ਨਾ ਬਦਲ ਜਾਂਦੇ।

ਆਰਥਿਕ, ਸਮਾਜਿਕ ਅਤੇ ਹੋਰ ਮਸਲਿਆਂ ਬਾਰੇ ਗਾਂਧੀ ਜੀ ਦੇ ਪੱਕੇ ਵਿਚਾਰ ਸਨ। ਇਹ ਸਾਰੇ ਹੀ ਉਹਨਾਂ ਨੇ ਕਾਂਗਰਸ ਉੱਤੇ ਠੋਸਣ ਦੀ ਕੋਸ਼ਿਸ਼ ਨਾ ਕੀਤੀ, ਭਾਵੇਂ ਆਪਣੇ ਵਿਚਾਰਾਂ ਦਾ ਵਿਕਾਸ ਕਰਨਾ ਉਹਨਾਂ ਨੇ ਜਾਰੀ ਰਖਿਆ ਅਤੇ ਕਦੀ ਕਦੀ ਇਸ ਅਮਲ ਦੇ ਦੌਰਾਨ ਆਪਣੀਆਂ ਲਿਖਤਾਂ ਰਾਹੀਂ ਉਹ ਇਹਨਾਂ ਵਿਚ ਭਿੰਨਤਾ ਵੀ ਲੈ ਆਉਂਦੇ ਸਨ।...ਬਹੁਤੇ ਨਹੀਂ ਸਨ ਜਿਹੜੇ ਉਹਨਾਂ ਦੇ ਵਿਚਾਰਾਂ ਨੂੰ ਸਮੁੱਚੀ ਤਰ੍ਹਾਂ ਪ੍ਰਵਾਨ ਕਰਦੇ ਹੋਣ; ਕੁਝ ਤਾਂ ਉਸ ਬੁਨਿਆਦੀ ਦ੍ਰਿਸ਼ਟੀਕੋਣ ਨਾਲ ਹੀ ਮੱਤਭੇਦ ਰਖਦੇ ਸਨ। ਪਰ ਬਹੁਤਿਆਂ ਨੇ ਉਹਨਾ ਨੂੰ ਸੁਧਰੇ ਰੂਪ ਵਿਚ ਪ੍ਰਵਾਨ ਕਰ ਲਿਆ ਜਿਵੇਂ ਕਿ ਇਹ ਕਾਂਗਰਸ ਤੱਕ ਪੁਜਦੇ ਸਨ, ਕਿ ਇਹ ਮੌਜੂਦਾ ਹਾਲਤਾਂ ਵਿਚ ਠੀਕ ਬੈਠਦੇ ਸਨ। ਦੋ ਪੱਖਾਂ ਤੋਂ ਉਹਨਾਂ ਦੇ ਖਿਆਲਾਂ ਦੇ ਪਿਛੋਕੜ ਨੇ ਧੁੰਦਲਾ ਪਰ ਕਾਫ਼ੀ ਜ਼ਿਆਦਾ ਪ੍ਰਭਾਵ ਪਾਇਆ; ਸਭ ਕੁਝ ਦੀ ਬੁਨਿਆਦੀ ਕਸੌਟੀ ਇਹ ਸੀ ਕਿ ਇਹ ਜਨਤਾ ਲਈ ਕਿੰਨੇ ਕੁ ਲਾਭਕਾਰੀ ਸਨ, ਅਤੇ ਸਾਧਨ ਹਮੇਸ਼ਾ ਹੀ

ਮਹੱਤਵਪੂਰਨ ਹੁੰਦੇ ਸਨ ਅਤੇ ਇਹਨਾਂ ਨੂੰ ਅੱਖੋਂ ਉਹਲੇ ਨਹੀਂ ਸੀ ਕੀਤਾ ਜਾ ਸਕਦਾ ਭਾਵੇਂ ਸਾਹਮਣੇ ਰਖਿਆ ਟੀਚਾ ਠੀਕ ਹੀ ਹੋਵੇ, ਕਿਉਂਕਿ ਸਾਧਨ ਟੀਚੇ ਨੂੰ ਨਿਰਧਾਰਿਤ ਕਰਦੇ ਸਨ ਅਤੇ ਇਸ ਨੂੰ ਬਦਲ ਦੇਂਦੇ ਸਨ ।

ਗਾਂਧੀ ਜੀ ਮੂਲ ਰੂਪ ਵਿਚ ਧਾਰਮਿਕ ਪੁਰਸ਼ ਸਨ, ਆਪਣੀ ਹੋਂਦ ਦੀਆਂ ਧੁਰ ਡੂੰਘਾਣਾਂ ਤਕ ਇਕ ਹਿੰਦੂ, ਤਾਂ ਵੀ ਧਰਮ ਬਾਰੇ ਉਹਨਾਂ ਦੇ ਸੰਕਲਪ ਦਾ ਕਿਸੇ ਵੀ ਕੱਟੜ ਮੱਤ ਜਾਂ ਰੀਤੀ ਜਾਂ ਪੂਜਾ ਪਾਠ ਦੇ ਢੰਗ ਨਾਲ ਕੋਈ ਸੰਬੰਧ ਨਹੀਂ ਸੀ ਹੁੰਦਾ । ਇਹ ਬੁਨਿਆਦੀ ਤੌਰ ਉਤੇ ਨੈਤਿਕ ਕਾਨੂੰਨ ਵਿਚ ਉਹਨਾਂ ਦੇ ਪੱਕੇ ਵਿਸ਼ਵਾਸ ਨਾਲ ਸੰਬੰਧ ਰਖਦਾ ਸੀ, ਜਿਸ ਨੂੰ ਸੱਚ ਦਾ ਜਾਂ ਪਿਆਰ ਦਾ ਕਾਨੂੰਨ ਕਹਿੰਦੇ ਸਨ । ਸੱਚ ਅਤੇ ਅਹਿੰਸਾ ਉਹਨਾਂ ਨੂੰ ਇਕੋ ਚੀਜ਼ ਲਗਦੇ ਹਨ ਜਾਂ ਇਕੋ ਹੀ ਚੀਜ਼ ਦੇ ਦੋ ਪੱਖ ਲਗਦੇ ਹਨ, ਅਤੇ ਉਹ ਇਹਨਾਂ ਸ਼ਬਦਾਂ ਨੂੰ ਲੱਗਭਗ ਇਕ ਦੂਜੇ ਦੀ ਥਾਂ ਵਰਤ ਲੈਂਦੇ ਹਨ । ਹਿੰਦੂ ਮਤ ਦੀ ਭਾਵਨਾ ਨੂੰ ਸਮਝਦੇ ਹੋਣ ਦਾ ਦਾਅਵਾ ਕਰਦਿਆਂ, ਉਹ ਅਜਿਹੇ ਹਰ ਪਾਠ ਅਤੇ ਅਮਲ ਨੂੰ ਰੱਦ ਕਰਦੇ ਹਨ ਜਿਹੜਾ ਇਸ ਦੇ ਉਹਨਾਂ ਵਲੋਂ ਕੀਤੇ ਗਏ ਆਦਰਸ਼ਵਾਦੀ ਅਰਥਾਪਣ, ਜਿਵੇਂ ਕਿ ਇਹ ਹੋਣਾ ਚਾਹੀਦਾ ਹੈ, ਨਾਲ ਮੇਲ ਨਾ ਖਾਂਦਾ ਹੋਵੇ, ਅਤੇ ਇਸ ਨੂੰ ਰਲਾ ਜਾਂ ਮਗਰੋਂ ਕੀਤਾ ਗਿਆ ਵਾਧਾ ਦੱਸਦੇ ਹਨ । 'ਮੈਂ ਗ਼ੁਲਾਮ ਬਣਨ ਤੋਂ ਇਨਕਾਰੀ ਹਾਂ,' ਉਹਨਾਂ ਨੇ ਕਿਹਾ ਹੈ, 'ਉਹਨਾਂ ਪਹਿਲਾਂ ਵਾਪਰੀਆਂ ਗੱਲਾਂ ਜਾਂ ਅਮਲ ਦਾ, ਜਿਸ ਨੂੰ ਮੈਂ ਨੈਤਿਕ ਆਧਾਰ ਉਤੇ ਨਹੀਂ ਸਮਝ ਸਕਦਾ ਉਚਿਤ ਨਹੀਂ ਠਹਿਰਾ ਸਕਦਾ ।' ਸੋ ਇਸ ਤਰ੍ਹਾਂ ਅਮਲ ਵਿਚ ਉਹ ਆਪਣੀ ਮਰਜ਼ੀ ਦਾ ਰਾਹ ਚੁਣਨ ਲਈ, ਆਪਣੇ ਆਪ ਨੂੰ ਬਦਲਣ ਅਤੇ ਢਾਲਣ ਲਈ, ਜੀਵਨ ਅਤੇ ਕਾਰਜ ਦੀ ਆਪਣੀ ਫ਼ਿਲਾਸਫ਼ੀ ਦਾ ਵਿਕਾਸ ਕਰਨ ਲਈ ਪੂਰੀ ਤਰ੍ਹਾਂ ਆਜ਼ਾਦ ਹੁੰਦੇ ਹਨ, ਅਤੇ ਇਸ ਨੂੰ ਨਿਰਧਾਰਿਤ ਕਰਨ ਵਾਲੀ ਇਕੋ ਇਕ ਚੀਜ਼ ਨੈਤਿਕ ਕਾਨੂੰਨ ਹੁੰਦਾ ਹੈ, ਜਿਵੇਂ ਕਿ ਉਹਨਾਂ ਅਨੁਸਾਰ ਇਹ ਹੋਣਾ ਚਾਹੀਦਾ ਹੈ । ਇਹ ਫ਼ਿਲਾਸਫ਼ੀ ਠੀਕ ਹੈ ਜਾਂ ਗ਼ਲਤ ਹੈ, ਇਸ ਬਾਰੇ ਦੋ ਰਾਵਾਂ ਹੋ ਸਕਦੀਆਂ ਹਨ, ਪਰ ਉਹ ਉਹੀ ਬੁਨਿਆਦੀ ਮਾਪ ਸਭ ਕਾਸੇ ਉਤੇ, ਅਤੇ ਖ਼ਾਸ ਕਰਕੇ ਆਪਣੇ ਉਤੇ ਲਾਗੂ ਕਰਨ ਉਤੇ ਜ਼ੋਰ ਦੇਂਦੇ ਹਨ ।...ਉਹ ਹਮੇਸ਼ਾ ਹੀ ਆਪਣੇ ਆਪ ਤੋਂ ਗੱਲ ਸ਼ੁਰੂ ਕਰਦੇ ਹਨ ਅਤੇ ਉਹਨਾਂ ਦੀ ਕਥਨੀ ਅਤੇ ਕਰਨੀ ਇਕ ਦੂਜੀ ਉਤੇ ਇੰਝ ਠੀਕ ਬੈਠਦੀਆਂ ਹਨ, ਜਿਵੇਂ ਹੱਥਾਂ ਉਤੇ ਦਸਤਾਨੇ । ਇਸ ਤਰ੍ਹਾਂ, ਜੋ ਕੁਝ ਮਰਜ਼ੀ ਹੈ ਹੋ ਜਾਏ, ਉਹਨਾਂ ਦੀ ਈਮਾਨਦਾਰੀ ਕਦੀ ਨਹੀਂ ਜਾਂਦੀ ਅਤੇ ਉਹਨਾਂ ਦੇ ਜੀਵਨ ਅਤੇ ਕਾਰਜ ਵਿਚ ਅਨਿੱਖੜ ਪੂਰਨਤਾ ਹਮੇਸ਼ਾ ਹੀ ਹੁੰਦੀ ਹੈ । ਪ੍ਰਤੱਖ ਅਸਫ਼ਲਤਾਵਾਂ ਦੇ ਦੌਰਾਨ ਵੀ ਉਹਨਾਂ ਦਾ ਕੱਦ ਵੱਡਾ ਹੁੰਦਾ ਲੱਗਦਾ ਹੈ ।

ਭਾਰਤ ਬਾਰੇ ਉਹਨਾਂ ਦਾ ਕੀ ਵਿਚਾਰ ਸੀ ਜਿਸ ਨੂੰ ਉਹ ਆਪਣੀਆਂ ਹੀ ਇੱਛਾਵਾਂ ਅਤੇ ਆਦਰਸ਼ਾਂ ਅਨੁਸਾਰ ਢਾਲਣਾ ਸ਼ੁਰੂ ਕਰ ਰਹੇ ਸਨ ? 'ਮੈਂ ਅਜਿਹੇ ਭਾਰਤ ਲਈ

ਕੰਮ ਕਰਾਂਗਾ ਜਿਸ ਵਿਚ ਗ਼ਰੀਬ ਤੋਂ ਗ਼ਰੀਬ ਲੋਕ ਵੀ ਮਹਿਸੂਸ ਕਰਨ ਕਿ ਇਹ ਉਹਨਾਂ ਦਾ ਦੇਸ਼ ਹੈ, ਜਿਸ ਨੂੰ ਬਣਾਉਣ ਵਿਚ ਉਹਨਾਂ ਦੀ ਆਵਾਜ਼ ਅਸਰ ਰਖਦੀ ਹੋਵੇ, ਅਜਿਹਾ ਭਾਰਤ ਜਿਸ ਵਿਚ ਲੋਕਾਂ ਦੀ ਕੋਈ ਉਪਰਲੀ ਸ਼ਰੇਣੀ ਅਤੇ ਹੇਠਲੀ ਸ਼ਰੇਣੀ ਨਹੀਂ ਹੋਵੇਗੀ, ਅਜਿਹਾ ਭਾਰਤ ਜਿਸ ਵਿਚ ਭਾਈਚਾਰੇ ਪੂਰਨ ਇਕਸੁਰਤਾ ਨਾਲ ਰਹਿਣਗੇ।...ਇਹੋ ਜਿਹੇ ਭਾਰਤ ਵਿਚ ਛੂਤ-ਛਾਤ ਦੀ ਲਾਅਣਤ ਦਾ ਜਾਂ ਨਸ਼ੀਲੀਆਂ ਚੀਜ਼ਾਂ ਅਤੇ ਦਵਾਈਆਂ ਦੀ ਲਾਅਣਤ ਦਾ ਕੋਈ ਥਾਂ ਨਹੀਂ ਹੋ ਸਕਦਾ।... ਔਰਤਾਂ ਵੀ ਮਰਦਾਂ ਵਾਲੇ ਹੀ ਹੱਕ ਮਾਣਨਗੀਆਂ।...ਇਹ ਹੈ ਮੇਰੇ ਸੁਫ਼ਨਿਆਂ ਦਾ ਭਾਰਤ।' ਆਪਣੇ ਹਿੰਦੂ ਵਿਰਸੇ ਉਤੇ ਉਹਨਾਂ ਨੂੰ ਮਾਨ ਤਾਂ ਹੈ ਹੀ ਸੀ, ਉਹਨਾਂ ਨੇ ਹਿੰਦੂ ਮਤ ਨੂੰ ਇਕ ਤਰ੍ਹਾਂ ਦੀ ਸਰਬ ਵਿਆਪਕ ਦਿੱਖ ਦੇਣ ਦੀ ਕੋਸ਼ਿਸ਼ ਕੀਤੀ ਅਤੇ ਸਾਰੇ ਹੀ ਧਰਮਾਂ ਨੂੰ ਸੱਚ ਦੇ ਘੇਰੇ ਵਿਚ ਲੈ ਆਂਦਾ। ਉਹ ਆਪਣੇ ਸਭਿਆਚਾਰਕ ਵਿਰਸੇ ਨੂੰ ਤੰਗ ਕਰਨ ਤੋਂ ਇਨਕਾਰੀ ਸਨ।

'ਭਾਰਤੀ ਸਭਿਆਚਾਰ,' ਉਹਨਾਂ ਨੇ ਲਿਖਿਆ ਸੀ, 'ਨਾ ਹਿੰਦੂ ਹੈ, ਨਾ ਮੁਸਲਿਮ ਅਤੇ ਨਾ ਹੀ ਸਮੁੱਚੇ ਤੌਰ ਉਤੇ ਕੁਝ ਹੋਰ। ਇਹ ਸਾਰਿਆਂ ਦਾ ਮਿਸ਼ਰਣ ਹੈ।' ਉਹਨਾਂ ਨੇ ਇਕ ਹੋਰ ਥਾਂ ਲਿਖਿਆ ਸੀ : 'ਮੈਂ ਚਾਹੁੰਦਾ ਹਾਂ ਕਿ ਸਾਰੇ ਦੇਸ਼ਾਂ ਦਾ ਸਭਿਆਚਾਰ ਮੇਰੇ ਘਰ ਦੁਆਲੇ ਵੱਧ ਤੋਂ ਵੱਧ ਸੰਭਵ ਹੱਦ ਤੱਕ ਖੁਲ੍ਹੀ ਤਰ੍ਹਾਂ ਵਿਚਰੇ। ਪਰ ਮੈਂ ਇਸ ਗੱਲ ਤੋਂ ਇਨਕਾਰੀ ਹਾਂ ਕਿ ਕੋਈ ਵੀ ਸਭਿਆਚਾਰ ਮੈਨੂੰ ਮੇਰੇ ਪੈਰਾਂ ਤੋਂ ਉਖਾੜ ਮਾਰੇ। ਮੈਂ ਦਖਲਬਾਜ਼ ਵਜੋਂ, ਜਾਂ ਮੰਗਤੇ ਵਜੋਂ ਜਾਂ ਗ਼ੁਲਾਮ ਵਜੋਂ ਦੂਜੇ ਲੋਕਾਂ ਦੇ ਘਰਾਂ ਵਿਚ ਰਹਿਣ ਤੋਂ ਇਨਕਾਰ ਕਰਦਾ ਹਾਂ।' ਆਧੁਨਿਕ ਚਿੰਤਨ ਦੀਆਂ ਲਹਿਰਾਂ ਤੋਂ ਪ੍ਰਭਾਵਤ ਹੋਏ ਹੋਏ, ਉਹ ਆਪਣੀਆਂ ਜੜ੍ਹਾਂ ਛੱਡਣ ਲਈ ਬਿਲਕੁਲ ਤਿਆਰ ਨਹੀਂ ਸਨ ਅਤੇ ਉਹਨਾਂ ਨੂੰ ਪੱਕੀ ਤਰ੍ਹਾਂ ਫੜ ਰਖਦੇ ਸਨ।

ਸੋ ਇਸ ਤਰ੍ਹਾਂ ਉਹਨਾਂ ਨੇ ਲੋਕਾਂ ਦੀ ਆਤਮਕ ਏਕਤਾ ਬਹਾਲ ਕਰਨ ਦਾ ਅਤੇ ਚੋਟੀ ਉਪਰਲੇ ਛੋਟੇ ਜਿਹੇ ਪੱਛਮੀ ਕ੍ਰਿਤ ਗਰੁੱਪ ਅਤੇ ਜਨਤਾ ਵਿਚਕਾਰ ਰੋਕਾਂ ਤੋੜਨ ਦਾ, ਪੁਰਾਣੀਆਂ ਜੜ੍ਹਾਂ ਵਿਚਲੇ ਸਜੀਵ ਤੱਤ ਲੱਭਣ ਦਾ ਅਤੇ ਉਹਨਾਂ ਉਤੇ ਉਸਾਰੀ ਕਰਨ ਦਾ, ਇਹਨਾਂ ਜਨਸਮੂਹਾਂ ਨੂੰ ਉਹਨਾਂ ਦੀ ਨੀਂਦ ਤੋਂ ਅਤੇ ਸਥਿਰ ਹਾਲਤ ਤੋਂ ਜਗਾਉਣ ਦਾ ਅਤੇ ਉਹਨਾਂ ਨੂੰ ਗਤੀਸ਼ੀਲ ਕਰਨ ਦਾ ਕੰਮ ਸ਼ੁਰੂ ਕੀਤਾ। ਉਹਨਾਂ ਦੇ ਇਕੋ ਲੀਹ ਵਾਲੇ ਪਰ ਤਾਂ ਵੀ ਬਹੁਪੱਖੀ ਸੁਭਾਅ ਵਿਚ ਬੰਦੇ ਨੂੰ ਜਿਹੜਾ ਪ੍ਰਧਾਨ ਪ੍ਰਭਾਵ ਮਿਲਦਾ ਸੀ, ਉਹ ਸੀ ਜਨਤਾ ਨਾਲ ਉਹਨਾਂ ਦੀ ਇਕਮਿਕਤਾ, ਉਹਨਾਂ ਨਾਲ ਆਤਮਕ ਸਾਂਝ, ਨਾ ਸਿਰਫ਼ ਭਾਰਤ ਦੇ ਸਗੋਂ ਸਾਰੀ ਦੁਨੀਆਂ ਦੇ ਸੰਪਤੀਹੀਣ ਅਤੇ ਕੰਗਾਲੀ ਮਾਰੇ ਲੋਕਾਂ ਨਾਲ ਏਕਤਾ ਦਾ ਅਦਭੁਤ ਅਹਿਸਾਸ। ਇਥੋਂ ਤੱਕ ਕਿ ਧਰਮ ਵੀ, ਬਾਕੀ ਸਭ ਚੀਜ਼ਾਂ ਵਾਂਗ, ਇਹਨਾਂ ਦੱਬੇ ਕੁਚਲੇ ਲੋਕਾਂ ਨੂੰ ਉੱਚਾ ਚੁੱਕਣ ਲਈ ਉਹਨਾਂ ਦੇ ਜੋਸ਼ ਤੋਂ ਮਗਰੋਂ ਦੂਜੀ ਥਾਂ ਲੈਂਦਾ ਸੀ।...ਉਹਨਾਂ ਨੇ ਕਿਹਾ ਸੀ ਕਿ ਮੇਰੀ

ਤੀਬਰ ਇੱਛਾ 'ਹਰ ਅੱਖ ਵਿਚੋਂ ਹਰ ਹੰਝੂ ਪੂੰਝ ਦੇਣ ਦੀ ਹੈ ।'

ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਇਸ ਚਕ੍ਰਿਤ ਕਰ ਦੇਣ ਵਾਲੇ ਸਜੀਵ ਪੁਰਸ਼ ਨੇ, ਜਿਹੜਾ ਆਤਮ-ਵਿਸ਼ਵਾਸ ਨਾਲ ਅਤੇ ਅਸਾਧਾਰਣ ਕਿਸਮ ਦੀ ਤਾਕਤ ਨਾਲ ਭਰਪੂਰ ਸੀ, ਹਰ ਵਿਅਕਤੀ ਦੀ ਬਰਾਬਰੀ ਅਤੇ ਆਜ਼ਾਦੀ ਦਾ ਸਮਰਥਕ ਸੀ । ਪਰ ਇਸ ਸਭ ਕੁਝ ਨੂੰ ਗ਼ਰੀਬ ਤੋਂ ਗ਼ਰੀਬ ਨੂੰ ਮੁਖ ਰੱਖ ਕੇ ਮਾਪਦਾ ਸੀ, ਭਾਰਤ ਦੀ ਜਨਤਾ ਨੂੰ ਮੋਹ ਲਿਆ ਅਤੇ ਚੁੰਭਕ ਵਾਂਗ ਉਹਨਾਂ ਨੂੰ ਆਪਣੀ ਵੱਲ ਖਿੱਚ ਲਿਆ । ਉਹਨਾਂ ਨੂੰ ਉਹ ਭੂਤ ਅਤੇ ਭਵਿੱਖ ਨੂੰ ਜੋੜਦਾ ਅਤੇ ਮਾਯੂਸੀ ਭਰੇ ਵਰਤਮਾਨ ਨੂੰ ਇੰਝ ਜ਼ਾਹਰ ਕਰਦਾ ਲੱਗਦਾ ਸੀ, ਜਿਵੇਂ ਕਿ ਇਹ ਜ਼ਿੰਦਗੀ ਅਤੇ ਆਸ਼ਾ ਦੇ ਉਸ ਭਵਿੱਖ ਲਈ ਬੱਸ ਇਕ ਪੜੁੱਲ ਹੋਵੇ । ਅਤੇ ਸਿਰਫ਼ ਜਨਤਾ ਨੂੰ ਹੀ ਨਹੀਂ, ਸਗੋਂ ਬੁਧੀਜੀਵੀਆਂ ਅਤੇ ਦੂਜਿਆਂ ਨੂੰ ਵੀ, ਭਾਵੇਂ ਕਿ ਉਹਨਾਂ ਦੇ ਮਨ ਅਕਸਰ ਪ੍ਰੇਸ਼ਾਨ ਅਤੇ ਭੰਬਲ-ਭੂਸਿਆਂ ਵਿਚ ਪਏ ਰਹਿੰਦੇ ਸਨ, ਅਤੇ ਜੀਵਨ ਭਰ ਦੀਆਂ ਆਦਤਾਂ ਨੂੰ ਬਦਲਣਾ ਉਹਨਾਂ ਲਈ ਵਧੇਰੇ ਮੁਸ਼ਕਲ ਹੁੰਦਾ ਸੀ । ਇਸ ਤਰ੍ਹਾਂ ਉਹਨਾਂ ਨੇ ਇਕ ਵਿਸ਼ਾਲ ਮਾਨਸਿਕ ਇਨਕਲਾਬ ਲੈ ਆਂਦਾ, ਸਿਰਫ਼ ਉਹਨਾਂ ਵਿਚ ਹੀ ਨਹੀਂ ਜਿਹੜੇ ਉਹਨਾਂ ਤੋਂ ਅਗਵਾਈ ਲੈਂਦੇ ਸਨ, ਸਗੋਂ ਆਪਣੇ ਵਿਰੋਧੀਆਂ ਅਤੇ ਉਹਨਾਂ ਕਈ ਨਿਰਪੱਖ ਲੋਕਾਂ ਵਿਚ ਵੀ, ਜਿਹੜੇ ਫ਼ੈਸਲਾ ਨਹੀਂ ਸਨ ਕਰ ਸਕਦੇ ਕਿ ਕੀ ਸੋਚਿਆ ਅਤੇ ਕੀਤਾ ਜਾਏ ।

ਕਾਂਗਰਸ ਉੱਪਰ ਗਾਂਧੀ ਜੀ ਦਾ ਗ਼ਲਬਾ ਸੀ, ਪਰ ਫਿਰ ਵੀ ਇਹ ਅਜੀਬ ਤਰ੍ਹਾਂ ਦਾ ਗ਼ਲਬਾ ਸੀ, ਕਿਉਂਕਿ ਕਾਂਗਰਸ ਇਕ ਸਰਗਰਮ, ਵਿਦਰੋਹੀ, ਬਹੁਪੱਖੀ ਜੱਥੇਬੰਦੀ ਸੀ, ਭਾਂਤ ਭਾਂਤ ਦੀਆਂ ਰਾਵਾਂ ਨਾਲ ਭਰੀ ਹੋਈ, ਜਿਸ ਨੂੰ ਸੌਖੀ ਤਰ੍ਹਾਂ ਇਕ ਜਾਂ ਦੂਜੇ ਪਾਸੇ ਨਹੀਂ ਸੀ ਲਿਜਾਇਆ ਜਾ ਸਕਦਾ । ਦੂਜਿਆਂ ਦੀਆਂ ਇੱਛਾਵਾਂ ਪੂਰੀਆਂ ਕਰਨ ਲਈ ਗਾਂਧੀ ਜੀ ਅਕਸਰ ਆਪਣੀ ਪੁਜ਼ੀਸ਼ਨ ਨੂੰ ਕੁਝ ਨਰਮ ਕਰ ਲੈਂਦੇ ਸਨ, ਕਈ ਵਾਰੀ ਉਹ ਉਲਟੇ ਫ਼ੈਸਲੇ ਨੂੰ ਵੀ ਪ੍ਰਵਾਨ ਕਰ ਲੈਂਦੇ ਸਨ । ਕੁਝ ਮਾਮਲਿਆਂ ਬਾਰੇ, ਜਿਹੜੇ ਉਹਨਾਂ ਲਈ ਬੁਨਿਆਦੀ ਮਹੱਤਤਾ ਵਾਲੇ ਹੁੰਦੇ ਸਨ, ਉਹ ਅੜ ਜਾਂਦੇ ਸਨ, ਉਹ ਅੜ ਜਾਂਦੇ ਸਨ, ਅਤੇ ਇਕ ਤੋਂ ਬਹੁਤੀ ਵਾਰੀ ਉਹਨਾਂ ਅਤੇ ਕਾਂਗਰਸ ਵਿਚਕਾਰ ਸੰਬੰਧ ਟੁੱਟਣ ਤੱਕ ਗੱਲ ਪੁੱਜ ਗਈ ਸੀ । ਪਰ ਭਾਰਤ ਦੀ ਸੁਤੰਤਰਤਾਂ ਅਤੇ ਜੰਗਜੂ ਰਾਸ਼ਟਰਵਾਦ ਦੇ ਉਹ ਸਦਾ ਹੀ ਪ੍ਰਤੀਕ ਹੁੰਦੇ ਸਨ, ਉਹਨਾਂ ਸਾਰਿਆਂ ਦੇ ਦ੍ਰਿੜ੍ਹ ਵਿਰੋਧੀ ਜਿਹੜੇ ਇਸ ਨੂੰ ਗ਼ੁਲਾਮ ਬਣਾਉਣਾ ਚਾਹੁੰਦੇ ਸਨ, ਅਤੇ ਇਹੋ ਜਿਹੇ ਪ੍ਰਤੀਕ ਵਜੋਂ ਹੀ ਲੋਕ ਉਹਨਾਂ ਦੁਆਲੇ ਜੁੜ ਜਾਂਦੇ ਸਨ ਅਤੇ ਉਹਨਾਂ ਦੀ ਅਗਵਾਈ ਕਬੂਲ ਕਰਦੇ ਸਨ, ਭਾਵੇਂ ਕਿ ਦੂਜੇ ਮਾਮਲਿਆਂ ਵਿਚ ਉਹ ਉਹਨਾਂ ਨਾਲ ਸਹਿਮਤ ਨਹੀਂ ਸਨ ਹੁੰਦੇ । ਉਹ ਹਮੇਸ਼ਾ ਹੀ ਇਹ ਅਗਵਾਈ ਪ੍ਰਵਾਨ ਨਹੀਂ ਸਨ ਕਰਦੇ ਜਿਸ ਵੇਲੇ ਕੋਈ ਸਰਗਰਮ ਘੋਲ ਨਹੀਂ ਸੀ ਚੱਲ ਰਿਹਾ ਹੁੰਦਾ, ਪਰ ਜਦੋਂ ਘੋਲ ਅਟੱਲ ਹੁੰਦਾ

ਸੀ ਤਾਂ ਇਹ ਪ੍ਰਤੀਕ ਸਭ ਤੋਂ ਮਹੱਤਵਪੂਰਨ ਹੋ ਜਾਂਦਾ ਸੀ ਅਤੇ ਹੋਰ ਸਭ ਕੁਝ ਦੁਜੈਲਾ ਬਣ ਜਾਂਦਾ ਸੀ ।

ਇਸ ਤਰ੍ਹਾਂ 1920 ਵਿਚ ਨੈਸ਼ਨਲ ਕਾਂਗਰਸ ਨੇ, ਅਤੇ ਕਾਫ਼ੀ ਹੱਦ ਤੱਕ ਦੇਸ਼ ਨੇ, ਇਹ ਨਵਾਂ ਅਤੇ ਅਣਗਾਹਿਆ ਰਾਹ ਫੜਿਆ, ਅਤੇ ਬਰਤਾਨਵੀ ਸੱਤਾ ਦੇ ਨਾਲ ਇਸ ਦੀ ਮੁੜ ਮੁੜ ਕੇ ਟੱਕਰ ਹੋਈ । ਇਹਨਾਂ ਢੰਗਾਂ ਵਿਚ ਵੀ ਅਤੇ ਪੈਦਾ ਹੋ ਚੁੱਕੀ ਨਵੀਂ ਸਥਿਤੀ ਵਿਚ ਵੀ ਇਹ ਟਕਰਾਅ ਜਮਾਂਦਰੂ ਸੀ, ਫਿਰ ਵੀ ਇਸ ਸਭ ਕੁਝ ਦੇ ਪਿੱਛੇ ਰਾਜਸੀ ਦਾਅਪੇਚ ਅਤੇ ਯੁੱਧ-ਚਾਲਾਂ ਕੰਮ ਨਹੀਂ ਸਨ ਕਰ ਰਹੀਆਂ, ਸਗੋਂ ਭਾਰਤੀ ਲੋਕਾਂ ਨੂੰ ਮਜ਼ਬੂਤ ਬਣਾਉਣ ਦੀ ਇੱਛਾ ਕੰਮ ਕਰ ਰਹੀ ਸੀ, ਕਿਉਂਕਿ ਸਿਰਫ਼ ਇਸੇ ਮਜ਼ਬੂਤੀ ਨਾਲ ਹੀ ਉਹ ਸੁਤੰਤਰਤਾ ਪ੍ਰਾਪਤ ਕਰ ਸਕਦੇ ਅਤੇ ਇਸ ਨੂੰ ਕਾਇਮ ਰਖ ਸਕਦੇ ਸਨ । ਇਕ ਇਕ ਕਰਕੇ ਸਿਵਲ ਨਾਫ਼ੁਰਮਾਨੀ ਦੇ ਘੋਲ ਆਉਂਦੇ ਗਏ, ਜਿਨ੍ਹਾਂ ਵਿਚ ਅਥਾਹ ਕਸ਼ਟ ਭੋਗਣੇ ਪੈਂਦੇ ਸਨ, ਪਰ ਇਹ ਕਸ਼ਟ ਆਪ ਬੁਲਾਏ ਹੁੰਦੇ ਸਨ, ਜਿਸ ਕਰਕੇ ਤਾਕਤ ਦੇਣ ਵਾਲੇ ਹੁੰਦੇ ਸਨ, ਉਸ ਤਰ੍ਹਾਂ ਦੇ ਨਹੀਂ ਜਿਹੜੇ ਅਣਚਾਹੁੰਦਿਆਂ ਨੂੰ ਢਾਹ ਲੈਂਦੇ ਹੋਣ, ਅਤੇ ਮਾਯੂਸੀ ਅਤੇ ਭਾਂਜਵਾਦ ਵੱਲ ਲੈ ਜਾਂਦੇ ਹੋਣ । ਅਣਚਾਹੁੰਦੇ ਲੋਕ ਵੀ ਸਰਕਾਰੀ ਜਬਰ ਦੇ ਵਿਸ਼ਾਲ ਜਾਲ ਵਿਚ ਕਾਬੂ ਆ ਕੇ ਤਕਲੀਫ਼ ਸਹਿੰਦੇ ਸਨ, ਅਤੇ ਕਦੀ ਕਦੀ ਆਪਣੀ ਮਰਜ਼ੀ ਨਾਲ ਆਏ ਲੋਕ ਵੀ ਟੁੱਟ ਜਾਂਦੇ ਅਤੇ ਢਹਿ ਜਾਂਦੇ ਸਨ । ਪਰ ਬਹੁਤੇ ਵਫ਼ਾਦਾਰ ਅਤੇ ਦ੍ਰਿੜ੍ਹ ਰਹਿੰਦੇ ਸਨ, ਭੋਗੇ ਗਏ ਸਾਰੇ ਤਜਰਬੇ ਤੋਂ ਵੀ ਸਖਤ । ਕਾਂਗਰਸ ਨੇ ਉਚੇਰੀ ਸ਼ਕਤੀ ਅੱਗੇ ਜਾਂ ਬਦੇਸ਼ੀ ਤਾਕਤ ਅੱਗੇ ਕਦੀ ਵੀ ਹਥਿਆਰ ਨਹੀਂ ਸਨ ਸੁੱਟੇ, ਉਦੋਂ ਵੀ ਨਹੀਂ, ਜਦੋਂ ਇਹ ਹਾਰ ਵਾਲੇ ਪਾਸੇ ਜਾ ਰਹੀ ਹੁੰਦੀ ਸੀ । ਇਹ ਸੁਤੰਤਰਤਾ ਲਈ ਭਾਰਤ ਦੀ ਤੀਬਰ ਇੱਛਾ ਦਾ, ਅਤੇ ਬਦੇਸ਼ੀ ਗ਼ਲਬੇ ਦਾ ਮੁਕਾਬਲਾ ਕਰਨ ਦੀ ਇਸ ਦੀ ਦ੍ਰਿੜ੍ਹਤਾ ਦਾ ਪ੍ਰਤੀਕ ਬਣੀ ਰਹੀ । ਇਹੀ ਕਾਰਨ ਸੀ ਕਿ ਭਾਰਤੀ ਲੋਕਾਂ ਦੀ ਵਿਸ਼ਾਲ ਗਿਣਤੀ ਇਸ ਨਾਲ ਹਮਦਰਦੀ ਰਖਦੀ ਸੀ ਅਤੇ ਅਗਵਾਈ ਲਈ ਇਸ ਵੱਲ ਦੇਖਦੀ ਸੀ, ਭਾਵੇਂ ਕਿ ਇਹਨਾਂ ਵਿਚੋਂ ਕਈ ਏਨੇ ਕਮਜ਼ੋਰ ਅਤੇ ਸ਼ਾਹ-ਸਤਹੀਣ ਹੁੰਦੇ ਸਨ, ਜਾਂ ਹਾਲਾਤ ਨਾਲ ਇੰਝ ਘਿਰੇ ਹੁੰਦੇ ਸਨ ਕਿ ਆਪਣੇ ਆਪ ਉਹ ਕੁਝ ਵੀ ਕਰਨ ਦੇ ਸਮਰੱਥ ਨਹੀਂ ਸਨ ਹੁੰਦੇ । ਕੁਝ ਤਰ੍ਹਾਂ ਨਾਲ ਕਾਂਗਰਸ ਇਕ ਪਾਰਟੀ ਹੁੰਦੀ ਸੀ; ਇਹ ਕਈਆਂ ਪਾਰਟੀਆਂ ਦਾ ਸਾਂਝਾ ਪਲੇਟਫਾਰਮ ਵੀ ਹੁੰਦੀ ਸੀ; ਪਰ ਤੱਤ ਰੂਪ ਵਿਚ ਕਿੰਨਾ ਕੁਝ ਵਧੇਰੇ ਹੁੰਦੀ ਸੀ, ਕਿਉਂਕਿ ਇਹ ਸਾਡੇ ਲੋਕਾਂ ਦੀ ਵਿਸ਼ਾਲ ਗਿਣਤੀ ਦੀ ਧੁਰ ਮਨ ਦੀ ਇੱਛਾ ਨੂੰ ਪੇਸ਼ ਕਰਦੀ ਸੀ । ਇਸ ਦੇ ਰਜਿਸਟਰਾਂ ਵਿਚ ਮੈਂਬਰਾਂ ਦੀ ਗਿਣਤੀ ਭਾਵੇਂ ਕਾਫ਼ੀ ਵੱਡੀ ਹੁੰਦੀ ਸੀ, ਤਾਂ ਵੀ ਇਹ ਇਸ ਦੇ ਵਿਸ਼ਾਲ ਪ੍ਰਤਿਨਿਧ ਖਾਸੇ ਦਾ ਸਿਰਫ਼ ਮਾਤ੍ਰਾ ਜਿਹਾ ਪ੍ਰਤਿਬਿੰਬ ਹੁੰਦੀ ਸੀ, ਕਿਉਂਕਿ ਮੈਂਬਰਸ਼ਿਪ ਇਸ ਵਿਚ ਸ਼ਾਮਲ ਹੋਣ ਦੀ ਲੋਕਾਂ ਦੀ ਇੱਛਾ ਉਪਰ ਨਿਰਭਰ ਨਹੀਂ ਸੀ ਕਰਦੀ, ਸਗੋਂ ਦੂਰ-

ਦਰਾਜ਼ ਦੇ ਪਿੰਡਾਂ ਤੱਕ ਪੁੱਜਣ ਦੀ ਸਾਡੀ ਸਮਰੱਥਾ ਉਤੇ ਨਿਰਭਰ ਕਰਦੀ ਸੀ। ਅਕਸਰ ਹੀ (ਜਿਵੇਂ ਕਿ ਹੁਣ ਹੈ) ਅਸੀਂ ਗ਼ੈਰ-ਕਾਨੂੰਨੀ ਜੱਥੇਬੰਦੀ ਰਹੇ ਹਾਂ, ਜਿਸ ਦੀ ਕਾਨੂੰਨ ਦੀਆਂ ਨਜ਼ਰਾਂ ਵਿਚ ਕੋਈ ਹੋਂਦ ਹੀ ਨਹੀਂ ਹੁੰਦੀ, ਅਤੇ ਸਾਡੀਆਂ ਕਿਤਾਬਾਂ ਅਤੇ ਕਾਗਜ਼ ਪੁਲੀਸ ਚੁੱਕ ਲਿਜਾਂਦੀ ਰਹੀ ਹੈ।

ਉਦੋਂ ਵੀ, ਜਦੋਂ ਸਿਵਲ ਨਾਫ਼ੁਰਮਾਨੀ ਦਾ ਘੋਲ ਨਹੀਂ ਸੀ ਚੱਲ ਰਿਹਾ ਹੁੰਦਾ, ਭਾਰਤ ਵਿਚ ਸਰਕਾਰ ਦੀ ਬਰਤਾਨਵੀ ਮਸ਼ੀਨਰੀ ਨਾਲ ਨਾਮਿਲਵਰਤਣ ਦਾ ਆਮ ਵਤੀਰਾ ਜਾਰੀ ਰਹਿੰਦਾ ਸੀ, ਭਾਵੇਂ ਕਿ ਇਹ ਆਪਣਾ ਧਕੜ ਖਾਸਾ ਗੁਆ ਚੁੱਕਾ ਸੀ।

# ਨੌਜਵਾਨਾਂ ਦਾ ਕੰਮ

ਮੈਂ ਖਿਆਲ ਕਰਦਾ ਹਾਂ ਕਿ ਤੁਸੀਂ ਇੱਥੇ ਇਕੱਠੇ ਹੋਏ ਹੋ ਕਿਉਂਕਿ ਤੁਸੀਂ ਹਾਲਾਤ ਨਾਲ ਸੰਤੁਸ਼ਟ ਨਹੀਂ, ਜਿਵੇਂ ਦੇ ਕਿ ਉਹ ਹਨ, ਅਤੇ ਇਹਨਾਂ ਨੂੰ ਬਦਲ ਦੇਣਾ ਚਾਹੁੰਦੇ ਹੋ। ਕਿਉਂਕਿ ਤੁਸੀਂ ਇਹ ਯਕੀਨ ਨਹੀਂ ਰਖਦੇ ਕਿ ਸਾਰੇ ਸੰਭਵ ਸੰਸਾਰਾਂ ਵਿਚੋਂ ਇਸ ਸਭ ਤੋਂ ਚੰਗੇ ਸੰਸਾਰ ਵਿਚ ਸਭ ਕੁਝ ਸਭ ਤੋਂ ਚੰਗਾ ਹੀ ਹੋ ਰਿਹਾ ਹੈ। ਕਿਉਂਕਿ ਤੁਸੀਂ ਇਸ ਦੇਸ਼ ਅਤੇ ਸਾਡੇ ਇਸ ਸੰਸਾਰ ਦੇ ਗ਼ਮ ਅਤੇ ਬਦਹਾਲੀ ਦਾ ਬੋਝ ਆਪਣੇ ਜਵਾਨ ਮੋਢਿਆਂ ਉਤੇ ਮਹਿਸੂਸ ਕਰ ਰਹੇ ਹੋ, ਅਤੇ ਨੌਜਵਾਨਾਂ ਵਾਲੇ ਜੋਸ਼ ਅਤੇ ਸੂਖਮ ਸੁਭਾਅ ਨਾਲ ਤੁਸੀਂ ਯਕੀਨ ਰਖਦੇ ਹੋ ਕਿ ਤੁਹਾਡੇ ਵਿਚ ਇਹ ਇਸੇ ਲਈ ਹੈ ਕਿ ਤੁਸੀਂ ਗ਼ਮ ਦੇ ਇਸ ਬੋਝ ਨੂੰ ਦੂਰ ਕਰ ਸਕੋ ਜਾਂ ਘਟੋ ਘੱਟ ਜ਼ਰ ਘਟਾ ਸਕੋ। ਜੇ ਇਹੀ ਪ੍ਰੇਰਨਾ ਹੈ ਜਿਹੜੀ ਤੁਹਾਨੂੰ ਇਥੇ ਲੈ ਕੇ ਆਈ ਹੈ, ਤਾਂ ਤੁਹਾਡਾ ਇਕੱਠ ਚੰਗਾ ਹੈ ਅਤੇ ਤੁਹਾਡੀਆਂ ਮੀਟਿੰਗਾਂ ਅਤੇ ਬਹਿਸਾਂ ਵਿਚੋਂ ਹੋ ਸਕਦਾ ਹੈ ਸਥਾਈ ਭਲੇ ਵਾਲੀ ਕੋਈ ਚੀਜ਼ ਨਿਕਲ ਆਏ। ਪਰ ਜੇ ਤੁਸੀਂ ਮੌਜੂਦਾ ਹਾਲਤਾਂ ਤੋਂ ਅਸੰਤੁਸ਼ਟ ਨਹੀਂ, ਜੇ ਤੁਸੀਂ ਇਹ ਪ੍ਰੇਰਨਾ ਮਹਿਸੂਸ ਨਹੀਂ ਕੀਤੀ ਜਿਹੜੀ ਤੁਹਾਨੂੰ ਬੇਆਰਾਮ ਕਰਦੀ ਹੈ ਅਤੇ ਕਾਰਵਾਈ ਕਰਨ ਲਈ ਅੜੀ ਲਾਉਂਦੀ ਹੈ, ਤਾਂ ਬਜ਼ੁਰਗ ਲੋਕਾਂ ਦੇ ਇਕੱਠ ਨਾਲੋਂ ਫਿਰ ਤੁਹਾਡਾ ਕੀ ਫ਼ਰਕ ਹੈ ਜਿਹੜੇ ਬਹੁਤ ਗੱਲਾਂ ਕਰਦੇ, ਬਹਿਸਾਂ ਕਰਦੇ ਦਲੀਲਬਾਜ਼ੀ ਕਰਦੇ ਹਨ, ਪਰ ਕਾਰਵਾਈ ਬਹੁਤ ਘੱਟ ਕਰਦੇ ਹਨ ? ਦੁਨੀਆਂ ਦਾ ਸੁਧਾਰ ਉਹ ਲੋਕ ਨਹੀਂ ਕਰਦੇ ਜਿਹੜੇ ਲਗਾਤਾਰ ਸੁਰੱਖਿਆ ਲੱਭਦੇ ਰਹਿੰਦੇ ਹਨ ਅਤੇ ਵਿਵੇਕ ਨੂੰ ਜਿਨ੍ਹਾਂ ਨੇ ਆਪਣਾ ਰੱਬ ਬਣਾਇਆ ਹੋਇਆ ਹੈ। ਤਬਦੀਲੀ ਦੇ ਪੈਗੰਬਰ ਚਿਕਨੇ-ਚੋਪੜੇ ਅਤੇ ਲਿਸ਼ਕੇ-ਪੁਸ਼ਕੇ ਲੋਕ ਨਹੀਂ ਹੁੰਦੇ ਜਿਨ੍ਹਾਂ ਕੋਲ ਇਸ ਸੰਸਾਰ ਦੀਆਂ ਵਸਤਾਂ ਦਾ ਆਪਣੇ ਨਾਲੋਂ

---

12 ਦਸੰਬਰ, 1928 ਨੂੰ ਪੂਨਾ ਵਿਖੇ ਹੋਈ ਬੰਬਈ ਪ੍ਰੈਜ਼ੀਡੈਂਸੀ ਯੁਵਕ ਕਾਨਫਰੰਸ ਵਿਚ ਦਿਤਾ ਗਿਆ ਪ੍ਰਧਾਨਗੀ ਭਾਸ਼ਣ; ਇਹ 13 ਦਸੰਬਰ 1928 ਨੂੰ **ਦੀ ਬੰਬੇ ਕਰਾਨੀਕਲ** ਵਿਚ ਪ੍ਰਕਾਸ਼ਤ ਹੋਇਆ। ਇਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 3 ਦੇ ਸਫ਼ੇ 203-10 ਤੋਂ ਲਿਆ ਗਿਆ ਹੈ।

ਬਹੁਤਾ ਹਿੱਸਾ ਹੁੰਦਾ ਹੈ। ਇਹ ਦੁਨੀਆਂ ਉਹਨਾਂ ਲੋਕਾਂ ਕਰਕੇ ਬਦਲਦੀ ਅਤੇ ਤਰੱਕੀ ਕਰਦੀ ਹੈ ਜਿਹੜੇ ਅਸੰਤੁਸ਼ਟ ਹਨ ਅਤੇ ਜਿਹੜੇ ਹਾਲਤ ਦੀਆਂ, ਜਿਵੇਂ, ਜਿਵੇਂ ਕਿ ਉਹ ਹਨ ਜਾਂ ਰਹੇ ਹਨ, ਬੁਰਾਈਆਂ ਅਤੇ ਅਨਿਆਂ ਨੂੰ ਬਰਦਾਸ਼ਤ ਕਰਨ ਲਈ ਤਿਆਰ ਨਹੀਂ।

ਸਮਾਜ ਦਾ ਆਧਾਰ ਸੁਰੱਖਿਆ ਅਤੇ ਸਥਿਰਤਾ ਦਾ ਇਕ ਆਪ ਹੁੰਦਾ ਹੈ। ਸੁਰੱਖਿਆ ਅਤੇ ਸਥਿਰਤਾ ਤੋਂ ਬਿਨਾਂ ਕੋਈ ਸਮਾਜ ਜਾਂ ਸਮਾਜਕ ਜੀਵਨ ਨਹੀਂ ਹੁੰਦਾ। ਪਰ ਸਾਡੇ ਮੌਜੂਦਾ ਸਮਾਜ ਵਿਚ ਅੱਜ ਕਿੰਨੇ ਕੁ ਲੋਕ ਹਨ ਜਿਨ੍ਹਾਂ ਕੋਲ ਇਹ ਸੁਰੱਖਿਆ ਅਤੇ ਸਥਿਰਤਾ ਹੈ ? ਤੁਹਾਨੂੰ ਪਤਾ ਹੀ ਹੈ ਕਿ ਲੱਖਾਂ ਕੋਲ ਇਹ ਨਹੀਂ ਹੈ; ਉਹਨਾਂ ਕੋਲ ਆਪਣੇ ਆਪ ਨੂੰ ਜਿਊਂਦਿਆਂ ਰੱਖ ਸਕਣ ਲਈ ਮਸਾਂ ਹੀ ਕੁਝ ਹੈ। ਅਤੇ ਉਹਨਾਂ ਨਾਲ ਸੁਰੱਖਿਆ ਦੀ ਗੱਲ ਕਰਨਾ ਮਜ਼ਾਕ ਉਡਾਉਣ ਦੇ ਬਰਾਬਰ ਹੈ। ਜਦੋਂ ਤੱਕ ਜਨਤਾ ਇਸ ਸੁਰੱਖਿਆ ਵਿਚ ਭਾਈਵਾਲ ਨਹੀਂ ਬਣਦੀ, ਤੁਹਾਡਾ ਸਮਾਜ ਸਥਿਰ ਨਹੀਂ ਹੋ ਸਕਦਾ। ਅਤੇ ਇਸ ਤਰ੍ਹਾਂ ਤੁਸੀਂ ਸੰਸਾਰ ਦੇ ਇਤਿਹਾਸ ਵਿਚ ਇਕ ਤੋਂ ਮਗਰੋਂ ਦੂਜਾ ਇਨਕਲਾਬ ਹੁੰਦਾ ਦੇਖਦੇ ਹੋ, ਇਸ ਲਈ ਨਹੀਂ ਕਿ ਕੋਈ ਗਰੁੱਪ ਜਾਂ ਕੋਈ ਵਿਅਕਤੀ ਖੂਨਖਰਾਬੇ, ਅਰਾਜਕਤਾ ਅਤੇ ਬਦਨਿਜ਼ਾਮੀ ਦਾ ਪ੍ਰੇਮੀ ਹੈ, ਸਗੋਂ ਇਸਦਾ ਕਾਰਨ ਲੋਕਾਂ ਦੀ ਵਡੇਰੇ ਗਿਣਤੀ ਲਈ ਵਧੇਰੇ ਸੁਰੱਖਿਆ ਦੀ ਇੱਛਾ ਪਾਈ ਜਾਂਦੀ ਹੈ। ਇਸ ਸੰਸਾਰ ਵਿਚ ਸਾਡੇ ਕੋਲ ਅਸਲ ਸੁਰੱਖਿਆ ਅਤੇ ਸਥਿਰਤਾ ਉਦੋਂ ਹੀ ਹੋਵੇਗੀ ਜਦੋਂ ਇਸਦਾ ਮਤਲਬ ਜੇ ਸਾਰਿਆਂ ਦੀ ਨਹੀਂ ਤਾਂ ਲੋਕਾਂ ਦੀ ਵਿਸ਼ਾਲ ਬਹੁਗਿਣਤੀ ਦੀ ਭਲਾਈ ਹੋਵੇਗਾ, ਨਾ ਕਿ ਸਿਰਫ਼ ਛੋਟੇ ਗਰੁੱਪਾਂ ਦੀ।

ਇਹ ਸਮਾਂ, ਹੋ ਸਕਦਾ ਹੈ, ਨੇੜੇ ਨਾ ਹੋਵੇ, ਪਰ ਸਮਾਜ ਲਗਾਤਾਰ, ਕਦੀ ਕਦੀ ਸਗੋਂ ਜ਼ਰਾ ਕੁ ਅੰਨ੍ਹੇਵਾਹ ਵੀ, ਇਸ ਵੱਲ ਘੋਲ ਕਰਦਾ ਵਧ ਰਿਹਾ ਹੈ। ਅਤੇ ਇਹ ਘੋਲ ਜਿੰਨਾਂ ਜ਼ਿਆਦਾ ਹੋਵੇਗਾ, ਇਸ ਨਿਸ਼ਾਨੇ ਵੱਲ ਪ੍ਰੇਰਨਾ ਹੋਰ ਵੀ ਜ਼ਿਆਦਾ ਹੋਵੇਗੀ ਅਤੇ ਸਮਾਜ ਵਧੇਰੇ ਸਵਸਥ ਅਤੇ ਵਧੇਰੇ ਸਜੀਵ ਹੋਵੇਗਾ ਜੇ ਇਹ ਪ੍ਰੇਰਨਾ ਗੈਰਹਾਜ਼ਰ ਹੈ ਤਾਂ ਮਸਾਜ ਸਿੱਥਲ ਅਤੇ ਨਿਰਜਿੰਦ ਹੋ ਜਾਂਦਾ ਹੈ ਅਤੇ ਹੌਲੀ ਹੌਲੀ ਢਹਿ ਢੇਰੀ ਹੋ ਜਾਂਦਾ ਹੈ।

ਜਿੰਨਾਂ ਚਿਰ ਤੱਕ ਦੁਨੀਆਂ ਪਰਿਪੂਰਨ ਨਹੀਂ ਹੋ ਜਾਂਦੀ, ਸਵਸਥ ਸਮਾਜ ਲਈ ਆਪਣੇ ਅੰਦਰ ਬਗ਼ਾਵਤ ਦੇ ਬੀਜ਼ ਰੱਖਣਾ ਲਾਜ਼ਮੀ ਹੈ। ਇਸਨੂੰ ਇਨਕਲਾਬ ਅਤੇ ਸੋਚ-ਵਿਚਾਰ ਵਿਚਕਾਰ ਥਾਂ ਬਦਲਦੇ ਰਹਿਣਾ ਚਾਹੀਦਾ ਹੈ। ਸਮਾਜ ਵਿਚ ਇਹ ਗਤੀਸ਼ੀਲ ਤੱਤ ਮੁਹੱਈਆ ਕਰਨਾ ਨੌਜਵਾਨਾਂ ਦਾ ਕਾਰਜ ਹੈ; ਜੋ ਕੁਝ ਵੀ ਬੁਰਾ ਹੈ ਉਹਦੇ ਖਿਲਾਫ਼ ਬਗ਼ਾਵਤ ਦਾ ਝੰਡਾ ਚੁੱਕਣਾ ਅਤੇ ਸਿਰਫ਼ ਆਪਣੀ ਸਿੱਥਲਤਾ ਦੇ ਭਾਰ ਨਾਲ ਹੀ ਸਾਰੀ ਸਮਾਜਕ ਤਰੱਕੀ ਅਤੇ ਲਹਿਰ ਨੂੰ ਦਬਾਉਣ ਤੋਂ ਬਜ਼ੁਰਗ ਲੋਕਾਂ ਨੂੰ ਰੋਕਣਾ।

ਆਪਣੇ ਨਾਲ ਤੁਹਾਡੀ ਸਹਿਮਤੀ ਦਾ ਮੈਂ ਸੁਆਗਤ ਕਰਾਂਗਾ ਪਰ ਇਸਦਾ

ਕੋਈ ਮਤਲਬ ਨਹੀਂ ਹੋਵੇਗਾ ਜੇ ਇਹ ਸੋਚ-ਵਿਚਾਰ ਅਤੇ ਵਿਸ਼ਵਾਸ ਵਿਚੋਂ ਨਾ ਨਿਕਲੀ ਹੋਵੇ । ਮੈਂ ਤੁਹਾਡੇ ਵਿਚ ਦੁਨੀਆਂ ਦੀ ਮੌਜੂਦਾ ਹਾਲਤ ਦੀ ਸੱਚੀ ਸੂਝ ਦੇਖਣ, ਇਸਨੂੰ ਬਿਹਤਰ ਬਣਾਉਣ ਦੀ ਤੀਬਰ ਇੱਛਾ ਦੇਖਣ, ਅਤੇ ਕੀ ਕੀਤਾ ਜਾਏ ਅਤੇ ਕਿਵੇਂ ਕੀਤਾ ਜਾਏ ਸੰਬੰਧੀ ਖੋਜ ਦੀ ਦਿਲੀ ਭਾਵਨਾ ਦੇਖਣ ਬਾਰੇ ਕਿਤੇ ਜ਼ਿਆਦਾ, ਫ਼ਿਕਰਮੰਦ ਹਾਂ । ਮੈਂ ਜੋ ਕੁਝ ਕਹਿ ਰਿਹਾ ਹਾਂ, ਜੇ ਤੁਸੀਂ ਸਮਝਦੇ ਹੋ ਕਿ ਇਹ ਗ਼ਲਤ ਹੈ, ਤਾਂ ਇਸਨੂੰ ਬਿਲਕੁਲ ਰੱਦ ਕਰ ਦਿਓ । ਪਰ ਅਜੇਹੀ ਹਰ ਚੀਜ਼ ਵੀ ਪੂਰੀ ਤਰ੍ਹਾਂ ਰੱਦ ਕਰ ਦਿਓ, ਭਾਵੇਂ ਪਰੰਪਰਾ ਅਤੇ ਰਸਮ ਅਤੇ ਧਾਰਮਿਕ ਆਗਿਆ ਨੇ ਇਸਨੂੰ ਕਿੰਨਾਂ ਵੀ ਪਵਿੱਤਰ ਕਿਉਂ ਨਾ ਬਣਾ ਰਖਿਆ ਹੋਵੇ, ਜੇ ਤੁਹਾਡੀ ਬੁਧੀ ਇਹ ਕਹਿੰਦੀ ਹੈ ਕਿ ਇਹ ਅੱਜ ਦੀ ਹਾਗਤ ਲਈ ਗ਼ਲਤ ਹੈ ਅਤੇ ਸੂਤ ਨਹੀਂ ਬੈਠਦੀ । ਕਿਉਂਕਿ "ਧਰਮ" ਜਿਵੇਂ ਕਿ ਚੀਨੀ ਲੋਕ ਕਹਿੰਦੇ ਹਨ, "ਕਈ ਹਨ, ਪਰ ਤਰਕ ਇਕ ਹੈ ।"

ਅੱਜ ਦੀ ਵਿਸ਼ਾਲ ਗਿਣਤੀ ਦੀ ਹੋਣੀ ਘੋਰ ਬਦਹਾਲੀ ਹੈ ਅਤੇ ਕਈਆਂ ਕੋਲ ਰੋਟੀ ਅਤੇ ਕੱਪੜਾ ਤੱਕ ਵੀ ਨਹੀਂ ਅਤੇ ਵਿਕਾਸ ਕਰਨ ਦਾ ਕੋਈ ਮੌਕਾ ਨਹੀਂ, ਜਦ ਕਿ ਕੁਝ ਕੁ ਲੋਕ ਐਸ਼ੋ-ਇਸ਼ਰਤ ਨਾਲ ਰਹਿ ਰਹੇ ਹਨ । ਜੰਗਾਂ ਅਤੇ ਟੱਕਰਾਂ ਦੁਨੀਆਂ ਨੂੰ ਬਰਬਾਦ ਕਰ ਰਹੀਆਂ ਹਨ ਅਤੇ ਜਿਹੜੀ ਸ਼ਕਤੀ ਸਮਾਜ ਦੇ ਚੰਗੇਰੇ ਨਿਜ਼ਾਮ ਦੀ ਉਸਾਰੀ ਵਿਚ ਲੱਗਣੀ ਚਾਹੀਦੀ ਹੈ, ਉਹ ਵਧੇਰੇ ਕਰਕੇ ਪ੍ਰਸਪਰ ਮੁਕਾਬਲੇ ਅਤੇ ਤਬਾਹੀ ਉਤੇ ਖਰਚ ਹੁੰਦੀ ਹੈ । ਜੇ ਆਮ ਕਰਕੇ ਦੁਨੀਆਂ ਦੀ ਹਾਲਤ ਇਹ ਹੈ ਤਾਂ ਸਾਡੇ ਬਦਨਸੀਮ ਦੇਸ਼ ਬਾਰੇ ਕੀ ਕਿਹਾ ਜਾ ਸਕਦਾ ਹੈ ? ਬਦੇਸ਼ੀ ਰਾਜ ਨੇ ਇਸਨੂੰ ਘੋਰ ਕੰਗਾਲੀ ਅਤੇ ਬਦਹਾਲੀ ਤੱਕ ਪੁਜਾ ਦਿਤਾ ਹੈ ਅਤੇ ਸਮਾਂ ਵਿਹਾਅ ਚੁੱਕੀਆਂ ਰਸਮਾਂ ਅਤੇ ਵਿਚਾਰਾਂ ਦੀ ਕਰੜੀ ਪਾਲਣਾ ਨੇ ਇਸ ਵਿਚੋਂ ਜ਼ਿੰਦਗੀ ਚੂਸ ਲਈ ਹੈ ।

ਪ੍ਰਤੱਖ ਤੌਰ ਉਤੇ ਦੁਨੀਆਂ ਵਿਚ ਕੁਝ ਬੁਨਿਆਦੀ ਤੌਰ ਉਤੇ ਖਰਾਬੀ ਹੈ ਅਤੇ ਬੰਦੇ ਨੂੰ ਸੰਦੇਹ ਹੋਣ ਲੱਗਦਾ ਹੈ ਕਿ ਇਸ ਸਾਰੀ ਗੜਬੜ ਅਤੇ ਨਾਖੁਸ਼ੀ ਦੇ ਪਿੱਛੇ ਕੋਈ ਅੰਤਮ ਉਦੇਸ਼ ਵੀ ਹੈ ਜਾਂ ਨਹੀਂ । ਦੋ ਹਜ਼ਾਰ ਪੰਜ ਸੌ ਸਾਲ ਪਹਿਲਾਂ ਰਾਜਕੁਮਾਰ ਸਿੱਧਾਰਥ ਨੇ, ਜਿਹੜਾ ਮਗਰੋਂ ਜਾ ਕੇ ਮਹਾਨ ਬੁੱਧ ਬਣ ਗਿਆ, ਇਹ ਬਦਹਾਲੀ ਦੇਖੀ ਸੀ ਅਤੇ ਤੜਪਦੀ ਆਤਮਾ ਨਾਲ ਆਪਣੇ ਆਪ ਨੂੰ ਇਹੀ ਸਵਾਲ ਪੁੱਛਿਆ ਸੀ :

ਇਹ ਕਿਵੇਂ ਹੋ ਸਕਦਾ ਕਿ ਬ੍ਰਹਮਾ
ਦੁਨੀਆਂ ਬਣਾਵੇ ਅਤੇ ਇਸਨੂੰ ਦੁਖੀ ਰੱਖੇ ?
ਕਿਉਂਕਿ ਜੇ ਉਹ ਸਰਬਸ਼ਕਤੀਮਾਨ ਇਸਨੂੰ ਇਵੇਂ ਰੱਖਦਾ ਹੈ
ਤਾਂ ਉਹ ਚੰਗਾ ਨਹੀਂ, ਅਤੇ ਜੇ ਉਹ ਸ਼ਕਤੀਮਾਨ ਨਹੀਂ
ਤਾਂ ਉਹ ਪਰਮਾਤਮਾ ਨਹੀਂ ।

ਪਰ ਕੋਈ ਅੰਤਮ ਨਿਸ਼ਾਨਾ ਹੋਵੇ ਜਾਂ ਨਾ ਹੋਵੇ, ਹਰ ਮਨੁੱਖ ਦਾ ਫ਼ੌਰੀ ਨਿਸ਼ਾਨਾ ਇਸ ਬਦਹਾਲੀ ਨੂੰ ਘੱਟ ਕਰਨਾ ਅਤੇ ਇਕ ਚੰਗਾ ਸਮਾਜ ਉਸਾਰਨ ਵਿਚ ਸਹਾਇਤਾ

ਕਰਨਾ ਹੋਣਾ ਚਾਹੀਦਾ ਹੈ, ਅਤੇ ਚੰਗੇਰੇ ਸਮਾਜ ਦਾ ਲਾਜ਼ਮੀ ਤੌਰ ਉਤੇ ਨਿਸ਼ਾਨਾ ਇਕ ਕੌਮ ਦੇ ਦੂਜੀ ਕੌਮ ਉੱਪਰ ਅਤੇ ਮਨੁੱਖ ਦੇ ਮਨੁੱਖ ਉਪਰ ਹਰ ਤਰ੍ਹਾਂ ਦੇ ਗ਼ਲਬੇ ਦਾ ਖਾਤਮਾ ਹੋਣਾ ਚਾਹੀਦਾ ਹੈ।

ਤੁਸੀ ਸ਼ਾਇਦ ਅਕਸਰ ਬਰਤਾਨਵੀ ਸਾਮਰਾਜ ਦੀ ਨਿਖੇਧੀ ਕਰਦੇ ਰਹੇ ਹੋ ਕਿਉਂਕਿ ਤੁਸੀਂ ਇਸ ਹੇਠ ਕਸ਼ਟ ਸਹੇ ਹਨ। ਪਰ ਕੀ ਤੁਸੀਂ ਇਹ ਵੀ ਸੋਚਿਆ ਹੈ ਕਿ ਇਹ ਇਕ ਸੰਸਾਰ ਵਰਤਾਰੇ ਦੇ ਪ੍ਰਗਟਾਅ ਤੋਂ ਸਿਵਾ ਕੁਝ ਨਹੀਂ ? ਯਕੀਨਨ ਇਹ ਪ੍ਰਗਟਾਅ ਸਭ ਤੋਂ ਵੱਧ ਇਤਰਾਜ਼-ਯੋਗ ਅਤੇ ਆਕਰਮਣਕਾਰੀ ਹੈ। ਅਤੇ ਇਹ ਵੀ ਕਿ ਇਹ ਸੰਸਾਰ ਸਾਮਰਾਜ ਸਮਾਜ ਦੇ ਇਕ ਐਸੇ ਨਿਜ਼ਾਮ ਦਾ ਸਿੱਧਾ ਫਲ ਹੈ, ਜਿਹੜਾ ਇਸ ਵੇਲੇ ਅੱਜ ਦੀ ਦੁਨੀਆਂ ਦੇ ਵਡੇਰੇ ਹਿੱਸੇ ਉਤੇ ਕਾਇਮ ਹੈ ਅਤੇ ਇਸ ਨੂੰ ਸਰਮਾਇਦਾਰੀ ਕਹਿੰਦੇ ਹਨ। ਤੁਹਾਡਾ ਅਤੇ ਮੇਰਾ ਫੌਰੀ ਮਸਲਾ ਆਪਣੇ ਦੇਸ਼ ਲਈ ਰਾਜਸੀ ਆਜ਼ਾਦੀ ਪ੍ਰਾਪਤ ਕਰਨਾ ਹੈ, ਪਰ ਸਾਡੇ ਸਾਹਮਣੇ ਖੜੇ ਮਸਲੇ ਦਾ ਇਹ ਸਿਰਫ਼ ਇਕ ਹਿੱਸਾ ਹੀ ਹੈ। ਜਦੋਂ ਤੱਕ ਸਾਮਰਾਜ ਨੂੰ ਜੜੋਂ ਨਹੀਂ ਉਖਾੜ ਦਿਤਾ ਜਾਂਦਾ, ਉਦੋਂ ਤੱਕ ਮਨੁੱਖਤਾ ਨੂੰ ਕੁਝ ਲੋਕਾਂ ਵਲੋਂ ਦਬਾਇਆ ਅਤੇ ਲੁੱਟਿਆ ਜਾਂਦਾ ਰਹੇਗਾ। ਇਹ ਹੋ ਸਕਦਾ ਹੈ ਕਿ ਸਾਡੇ ਵਿਚੋਂ ਕੁਝ ਸ਼ੋਸ਼ਕਾਂ ਦੀਆਂ ਸਫ਼ਾਂ ਵਿਚ ਸ਼ਾਮਲ ਹੋ ਜਾਣ, ਪਰ ਇਹ ਗੱਲ ਕਈਆਂ ਨੂੰ ਆਜ਼ਾਦੀ ਨਹੀਂ ਦਿਵਾਇਗੀ। ਇਸ ਲਈ ਸਾਡੇ ਨਿਸ਼ਾਨਾ ਸਾਮਰਾਜ ਦਾ ਖਾਤਮਾ ਅਤੇ ਕਿਸੇ ਹੋਰ ਆਧਾਰ ਉਤੇ ਸਮਾਜ ਦੀ ਮੁੜ-ਉਸਾਰੀ ਹੋਣਾ ਚਾਹੀਦਾ ਹੈ। ਇਹ ਆਧਾਰ ਮਿਲਵਰਤਣ ਵਾਲਾ ਹੋਣਾ ਚਾਹੀਦਾ ਹੈ ਅਤੇ ਇਹ ਸੋਸ਼ਲਿਜ਼ਮ ਦਾ ਦੂਜਾ ਨਾਂ ਹੈ। ਇਸ ਲਈ ਸਾਡਾ ਕੌਮੀ ਆਦਰਸ਼ ਸਹਿਕਾਰੀ ਸੋਸ਼ਲਿਸਟ ਕਾਮਨਵੈਲਥ ਹੋਣਾ ਚਾਹੀਦਾ ਹੈ ਅਤੇ ਸਾਡਾ ਕੌਮਾਂਤਰੀ ਆਦਰਸ਼ ਸੋਸ਼ਲਿਸਟ ਰਾਜਾਂ ਦੀ ਸੰਸਾਰ ਫ਼ੈਡਰੇਸ਼ਨ।

ਇਸਤੋਂ ਪਹਿਲਾਂ ਕਿ ਅਸੀਂ ਆਦਰਸ਼ ਤੱਕ ਪਹੁੰਚੀਏ, ਸਾਨੂੰ ਵਿਰੋਧੀਆਂ ਦੇ ਦੋ ਜੁੱਟਾਂ ਦਾ ਸਾਹਮਣਾ ਕਰਨਾ ਪਵੇਗਾ — ਰਾਜਸੀ ਅਤੇ ਸਮਾਜਕ। ਸਾਨੂੰ ਆਪਣੇ ਬਦੇਸ਼ੀ ਹਾਕਮਾਂ ਉਤੇ ਵੀ ਅਤੇ ਭਾਰਤ ਦੇ ਸਮਾਜਕ ਪ੍ਰਤਿਗਾਮੀਆਂ ਉਤੇ ਵੀ ਜਿੱਤ ਪ੍ਰਾਪਤ ਕਰਨੀ ਹੋਵੇਗੀ। ਬੀਤੇ ਵਿਚ ਅਸੀਂ ਭਾਰਤ ਵਿਚ ਅਜੀਬ ਵਰਤਾਰਾ ਦੇਖਦੇ ਰਹੇ ਹਾਂ ਜਦੋਂ ਰਾਜਸੀ ਅਤਿਵਾਦੀ ਕਦੀ ਕਦੀ ਸਮਾਜਕ ਮਾਮਲਿਆਂ ਵਿਚ ਪ੍ਰਤਿਗਾਮੀ ਹੁੰਦਾ ਸੀ ਅਤੇ ਰਾਜਸੀ ਨਰਮਦਲੀਆ ਅਕਸਰ ਹੀ ਸਮਾਜਕ ਤੌਰ ਉਤੇ ਵਧੇਰੇ ਤਰੱਕੀਯਾਫ਼ਤਾ ਹੁੰਦਾ ਸੀ। ਪਰ ਦੇਸ਼ ਦੇ ਰਾਜਸੀ ਜੀਵਨ ਨੂੰ ਇਸਦੇ ਸਮਾਜਕ ਅਤੇ ਆਰਥਿਕ ਜੀਵਨ ਤੋਂ ਵੱਖ ਕਰਨਾ ਅਸੰਭਵ ਹੈ ਅਤੇ ਤੁਸੀਂ ਸਮਾਜਕ ਸੰਗਠਨ ਦੇ ਸਿਰਫ਼ ਇਕ ਅੰਗ ਦਾ ਇਲਾਜ ਕਰਕੇ ਇਸਨੂੰ ਰੋਗ-ਮੁਕਤ ਨਹੀਂ ਕਰ ਸਕਦੇ। ਇਕ ਰੋਗ-ਗ੍ਰਸਤ ਹਿੱਸੇ ਤੋਂ ਲਾਗ ਲਗਾਤਾਰ ਦੂਜੇ ਹਿੱਸਿਆਂ ਤੱਕ ਫੈਲਦੀ ਰਹਿੰਦੀ ਹੈ ਅਤੇ ਬੀਮਾਰੀ ਪੱਕੀਆਂ ਜੜ੍ਹਾਂ ਫੜ ਲੈਂਦੀ ਹੈ। ਇਸ ਲਈ ਤੁਹਾਡੀ ਰਾਜਸੀ ਅਤੇ ਸਮਾਜਕ ਫ਼ਿਲਾਸਫ਼ੀ ਪੂਰਨ ਸਮੁੱਚ

ਹੋਣੀ ਚਾਹੀਦੀ ਹੈ ਅਤੇ ਤੁਹਾਡੇ ਪ੍ਰੋਗਰਾਮ ਵਿਚ ਕੌਮੀ ਸਰਗਰਮੀ ਦਾ ਹਰ ਵਿਭਾਗ ਸ਼ਾਮਲ ਹੋਣਾ ਚਾਹੀਦਾ ਹੈ।

ਜੇ ਕੱਲ ਇਸ ਬਾਰੇ ਕੁਝ ਸ਼ੱਕ ਸੀ ਵੀ, ਤਾਂ ਅੱਜ ਇਹ ਸਪੱਸ਼ਟ ਹੈ ਕਿ ਸਮਾਜਕ ਪ੍ਰਤਿਗਾਮੀ ਉਹਨਾਂ ਲੋਕਾਂ ਦਾ ਜੋਟੀਦਾਰ ਹੈ ਜਿਹੜੇ ਭਾਰਤ ਨੂੰ ਗ਼ੁਲਾਮ ਬਣਾ ਕੇ ਰੱਖਣਾ ਚਾਹੁੰਦੇ ਹਨ। ਇਸ ਸਵੈਪ੍ਰਤੱਖ ਤੱਥ ਲਈ ਜੇ ਕਿਸੇ ਵੀ ਸਬੂਤ ਦੀ ਲੋੜ ਸੀ, ਤਾਂ ਪਿਛਲੇ ਕੁਝ ਮਹੀਨਿਆਂ ਦੀਆਂ ਘਟਨਾਵਾਂ ਨੇ ਇਹ ਸਬੂਤ ਦੇ ਦਿਤਾ ਹੈ। ਤੁਸੀਂ ਸਾਈਮਨ ਕਮਿਸ਼ਨ ਦਾ ਸ਼ਾਨਦਾਰ ਬਾਈਕਾਟ ਹੁੰਦਾ ਦੇਖਿਆ ਹੈ, ਅਤੇ ਇਸ ਵਿਚ ਤੁਸੀਂ ਮਦਦ ਕੀਤੀ ਹੈ। ਤੁਸੀਂ ਇਹ ਵੀ ਦੇਖਿਆ ਹੈ ਕਿ ਕਿਵੇਂ ਕੁਝ ਗਰੁੱਪ ਅਤੇ ਕੁਝ ਲੋਕ ਇਸ ਕਮਿਸ਼ਨ ਨੂੰ ਸਹਿਯੋਗ ਦੇਂਦੇ ਰਹੇ ਹਨ। ਅਤੇ ਕੌਮੀ ਰਜ਼ਾ ਦੇ ਖਿਲਾਫ਼ ਇਸਦਾ ਸਵਾਗਤ ਕਰਨ ਵਿਚ ਉਹ ਸ਼ਾਮਲ ਹੋਏ। ਇਹ ਲੋਕ ਅਤੇ ਇਹ ਗਰੁੱਪ ਕੌਣ ਹਨ ? ਲੱਗਭਗ ਅਕਸਰ ਹੀ ਤੁਸੀਂ ਦੇਖੋਗੇ ਕਿ ਇਹ ਸਮਾਜਕ ਪ੍ਰਤਿਗਾਮੀ, ਫਿਰਕਾਪ੍ਰਸਤ ਹਨ ਜਿਹੜੇ ਵਡੇਰੇ ਭਾਈਚਾਰੇ ਦੀ ਕੀਮਤ ਉਤੇ ਆਪਣੇ ਆਪ ਲਈ ਰਿਆਇਤਾਂ ਅਤੇ ਵਿਸ਼ੇਸ਼ਾਧਿਕਾਰ ਚਾਹੁੰਦੇ ਹਨ।

ਰਾਜਸੀ ਅਤੇ ਸਮਾਜਕ ਪਿਛਾਖੜ ਦੇ ਗਠਜੋੜ ਦੀ ਇਕ ਹੋਰ ਵੀ ਉੱਘੜਵੀਂ ਮਿਸਾਲ ਸਮਾਜਕ ਸੁਧਾਰ ਲਈ ਚੁੱਕੇ ਗਏ ਕਦਮਾਂ ਵੱਲ ਭਾਰਤ ਵਿਚਲੀ ਮੌਜੂਦਾ ਸਰਕਾਰ ਦਾ ਵਤੀਰਾ ਹੈ। ਹਾਨੀਕਾਰਕ ਸਮਾਜਕ ਰਸਮਾਂ ਤੋਂ ਛੁਟਕਾਰਾ ਪਾਉਣ ਲਈ ਲੋਕਾਂ ਦੇ ਪ੍ਰਤਿਨਿਧਾਂ ਵਲੋਂ ਚੁੱਕੇ ਕਦਮਾਂ ਨੂੰ ਸਰਕਾਰ ਅਸਫ਼ਲ ਬਣਾਉਂਦੀ ਅਤੇ ਵਧੇਰੇ ਕਰਕੇ ਸਰਕਾਰੀ ਵਿਰੋਧ ਕਾਰਨ ਹੀ ਸਾਡਾ ਸਮਾਜ ਕਾਫ਼ੀ ਤੇਜ਼ ਤਰੱਕੀ ਨਹੀਂ ਕਰ ਸਕਦਾ ਜਾਂ ਬਦਲਦੇ ਹਾਲਾਤ ਅਨੁਸਾਰ ਆਪਣੇ ਆਪ ਨੂੰ ਨਹੀਂ ਢਾਲ ਸਕਦਾ। ਭਾਰਤ ਵਿਚਲੀ ਬਰਤਾਨਵੀ ਸਰਕਾਰ ਹਿੰਦੂ ਅਤੇ ਮੁਸਲਿਮ ਰਹੁਰੀਤਾਂ ਅਤੇ ਪ੍ਰੰਪਰਾਵਾਂ ਦੀ ਆਪੇ-ਥਾਪੀ ਸਰਪ੍ਰਸਤ ਬਣ ਬੈਠੀ ਹੈ। ਪਿੱਛੇ ਜਿਹੇ ਅਸੈਂਬਲੀ ਵਿਚ ਪਬਲਿਕ ਸੇਫਟੀ ਬਿੱਲ ਉਤੇ ਹੋਈ ਬਹਿਸ ਦੇ ਦੌਰਾਨ ਇਹ ਦੇਖਣਾ ਇਕ ਹਿਰਦੇਸਪਰਸ਼ੀ ਦ੍ਰਿਸ਼ ਸੀ ਕਿ ਸਰਕਾਰ ਦਾ ਬੁਲਾਰਾ ਕਿਵੇਂ ਔਖਾ ਹੋ ਹੋ ਕੇ ਆਪਣੀ ਸੁਭਾਸ਼ਣਕਾਰੀ ਦੀ ਵਰਤੋਂ ਸਮਾਜ ਦੇ ਹਿੰਦੂ ਅਤੇ ਇਸਲਾਮੀ ਆਦਰਸ਼ਾਂ ਦੀ ਸੁੰਦਰਤਾ ਦਰਸਾਉਣ ਲਈ ਕਰ ਰਿਹਾ ਸੀ ਅਤੇ ਵਿਰਲਾਪੀ ਸੁਰਾਂ ਵਿਚ ਉਸ ਭਿਆਨਕ ਚਕਥਲ ਵੱਲ ਧਿਆਨ ਦੁਆ ਰਿਹਾ ਸੀ ਜਿਹੜੀ ਸੋਸ਼ਲਿਸਟ ਅਤੇ ਕਮਿਊਨਿਸਟ ਵਿਚਾਰਾਂ ਦੇ ਫ਼ੈਲਣ ਮਗਰੋਂ ਹੋਵੇਗੀ। ਲੱਗਭਗ ਇੰਝ ਲਗਦਾ ਸੀ ਕਿ ਅਸੈਂਬਲੀ ਵਿਚ ਸਰਕਾਰੀ ਬੈਂਚਾ ਉਤੇ ਬੈਠੇ ਅੰਗਰੇਜ਼ **ਸ਼ੁਧੀ** ਅਤੇ **ਤਬਲੀਗ** ਦੇ ਉਤਸ਼ਾਹੀਆਂ ਦੇ ਪਾਸੇ ਵੱਲ ਜਾਣ ਹੀ ਵਾਲੇ ਹਨ — ਸਿਰਫ਼ ਇਹ ਸਪਸ਼ਟ ਨਹੀਂ ਸੀ ਹੋ ਰਿਹਾ ਕਿ ਉਹ ਸਭ ਤੋਂ ਵੱਧ ਕਿਸਦੇ ਹੱਕ ਵਿਚ ਹਨ। ਇਹ ਅਜੀਬ ਦ੍ਰਿਸ਼ ਹੈ ਜਿਸਤੋਂ ਮਿਲਦੀ ਸਿੱਖਿਆ ਨੂੰ ਸਮਝੇ ਬਿਨਾਂ ਕੋਈ ਵੀ ਨਹੀਂ ਰਹਿ ਸਕਦਾ — ਇਹ ਦੇਖਣਾ ਕਿ ਭਾਰਤ ਦੇ ਇਸਾਈ ਹਾਕਮ ਹਿੰਦੂਮਤ ਅਤੇ ਇਸਲਾਮ ਦਾ

ਪਰਕੋਟਾ (bulwarks) ਬਣਨ ਦਾ ਦੰਭ ਕਰ ਰਹੇ ਹਨ।

ਬੀਤੇ ਸਮੇਂ ਵਿਚ ਧਰਮ ਨੂੰ ਅਕਸਰ ਹੀ ਆਜ਼ਾਦੀ ਲਈ ਲੋਕਾਂ ਦੀ ਇੱਛਾ ਨੂੰ ਮਾਂਦ ਪਾਉਣ ਲਈ ਅਫ਼ੀਮ ਵਜੋਂ ਵਰਤਿਆ ਜਾਂਦਾ ਰਿਹਾ ਹੈ ਬਾਦਸ਼ਾਹ ਅਤੇ ਸ਼ਹਿਨਸ਼ਾਹ ਆਪਣੇ ਹੀ ਭਲੇ ਲਈ ਇਸਦੀ ਵਰਤੋਂ ਕਰਦੇ ਰਹੇ ਹਨ ਅਤੇ ਹਕੂਮਤ ਕਰਨ ਦੇ ਆਪਣੇ ਦੈਵੀ ਅਧਿਕਾਰ ਵਿਚ ਵਿਸ਼ਵਾਸ ਕਰਨ ਵੱਲ ਲੋਕਾਂ ਨੂੰ ਲਿਜਾਂਦੇ ਰਹੇ ਹਨ। ਪਾਦਰੀ ਅਤੇ ਵਿਸ਼ੇਸ਼ਾਧਿਕਾਰਾਂ ਵਾਲੀਆਂ ਸ਼ਰੇਣੀਆਂ ਆਪਣੇ ਵਿਸ਼ੇਸ਼ਾਧਿਕਾਰਾਂ ਲਈ ਰੱਬੀ ਆਗਿਆ ਦਾ ਦਾਅਵਾ ਕਰਦੀਆਂ ਰਹੀਆਂ ਹਨ ਅਤੇ ਧਰਮ ਦੀ ਸਹਾਇਤਾ ਨਾਲ ਲੋਕਾਂ ਨੂੰ ਇਹ ਦੱਸਿਆ ਜਾਂਦਾ ਰਿਹਾ ਹੈ ਕਿ ਉਹਨਾਂ ਦੇ ਕਸ਼ਟਾਂ ਦਾ ਕਾਰਨ ਉਹਨਾਂ ਦੀ ਕਿਸਮਤ ਹੈ ਜਾਂ ਪਿਛਲੇ ਜਨਮ ਦੇ ਗੁਨਾਹ ਹਨ। ਔਰਤਾਂ ਨੂੰ ਦਬਾ ਕੇ ਰਖਿਆ ਗਿਆ ਹੈ ਅਤੇ ਅਜੇ ਵੀ ਰਖਿਆ ਜਾਂਦਾ ਹੈ ਅਤੇ ਕਈ ਥਾਵਾਂ ਉਤੇ ਧਰਮ ਦੇ ਨਾਂ ਉਤੇ ਪੁਰਾਣੇ ਯੁਗ ਦੀ ਉਸ ਵਹਿਸ਼ੀ ਰਹਿੰਦ-ਖੂੰਹਦ-ਪਰਦਾ ਸਿਸਟਮ-ਨੂੰ ਮੰਨਣ ਲਈ ਮਜਬੂਰ ਕੀਤਾ ਜਾਂਦਾ ਹੈ। ਦਲਿਤ ਜਾਂ ਦੱਬੀਆਂ-ਕੁਚਲੀਆਂ ਸ਼ਰੇਣੀਆਂ ਦੁਨੀਆ ਨੂੰ ਪੁਕਾਰ ਕੇ ਕਹਿ ਰਹੀਆਂ ਹਨ ਕਿ ਉਹਨਾਂ ਨੂੰ ਦਬਾ ਕੇ ਰੱਖਣ ਲਈ ਅਤੇ ਉੱਠਣ ਤੋਂ ਰੋਕਣ ਲਈ ਧਰਮ ਦੀ ਕਿੰਨੀਂ ਘਿਣਾਉਣੀ ਤਰ੍ਹਾਂ ਨਾਲ ਵਰਤੋਂ ਕੀਤੀ ਜਾਂਦੀ ਹੈ। ਧਰਮ ਤਾਨਾਸ਼ਾਹੀ ਦਾ ਅਤੇ ਚੁੱਪਚਾਪ ਅਧੀਨਗੀ ਦਾ ਸਰਚਸ਼ਮਾ ਰਿਹਾ ਹੈ ਅਤੇ ਕਿਉਂਕਿ ਸਾਡੇ ਹਾਕਮ ਇਹ ਗੱਲ ਸਮਝਦੇ ਹਨ ਅਤੇ ਕਿਉਂਕਿ ਉਹਨਾਂ ਦਾ ਆਪਣਾ ਰਾਜ ਤਾਨਾਸ਼ਾਹੀ ਦੀ ਇਸ ਵਿਚਾਰਧਾਰਾ ਉੱਪਰ ਆਧਾਰਿਤ ਹੈ, ਇਸੇ ਲਈ ਉਹ ਭਾਰਤ ਵਿਚ ਵੀ ਇਸਦੇ ਵਧੇਰੇ ਕਚਘਰੜ ਪ੍ਰਗਟਾਵਾਂ ਨੂੰ ਉਤਸ਼ਾਹ ਦੇ ਰਹੇ ਹਨ। ਜੇ ਬੌਧਕ ਬਗਾਵਤ ਦੀ ਭਾਵਨਾ ਪੁਰਾਤਨ ਰਹੁਰੀਤਾਂ ਅਤੇ ਪ੍ਰੰਪਰਾ ਤੱਕ ਵੀ ਫ਼ੈਲ ਜਾਂਦੀ ਹੈ ਤਾਂ ਤਾਨਾਸ਼ਾਹੀ ਦਾ ਆਧਾਰ ਤਹਿਸ਼-ਨਹਿਸ਼ ਹੋ ਜਾਂਦਾ ਹੈ ਅਤੇ ਨਾਲ ਹੀ ਬਰਤਾਨਵੀ ਰਾਜ ਦੀ ਬੁਨਿਆਦ ਨੂੰ ਵੀ ਲੈ ਬੈਠਦਾ ਹੈ।

ਅੱਜ ਭਾਰਤ ਵਿਚ ਅਤੇ ਬੇਸ਼ਕ ਦੁਨੀਆ ਵਿਚ ਰਾਜਸੀ ਅਤੇ ਸਮਾਜਿਕ ਮਾਮਲਿਆਂ ਬਾਰੇ ਭਾਰੀ ਬਹਿਸ ਹੋ ਰਹੀ ਹੈ। ਇਸ ਸਾਰੀ ਬਹਿਸ ਤੋਂ ਵਿਚਾਰਾਂ ਦੇ ਦੋ ਵਿਰੋਧੀ ਜੁੱਟ ਨਿੱਤਰਦੇ ਹਨ। ਇਕ ਸੁਧਾਰਵਾਦੀ ਵਿਚਾਰ ਹੈ ਜਿਹੜਾ ਉਹਨਾਂ ਦੀ ਰਜ਼ਾਮੰਦੀ ਨਾਲ, ਜਿਹੜੇ ਅੱਜ ਸੱਤਾ ਵਿਚ ਹਨ ਅਤੇ ਵਿਸ਼ੇਸ਼ਾਧਿਕਾਰਾਂ ਵਾਲੀਆਂ ਪੁਜ਼ੀਸ਼ਨਾਂ ਰੱਖਦੇ ਹਨ, ਹੌਲੀ ਹੌਲੀ ਬਿਹਤਰੀ ਲਿਆਉਣ ਵਿਚ ਯਕੀਨ ਰਕਦਾ ਹੈ। ਇਹ ਧੀਮੇ ਕਰਮ-ਵਿਕਾਸੀ ਅਮਲ ਵਿਚ ਯਕੀਨ ਰਖਦਾ ਹੈ। ਰਾਜਸੀ ਖੇਤਰ ਵਿਚ ਇਹ ਅੰਗਰੇਜ਼ਾਂ ਦੀ ਰਜ਼ਾਮੰਦੀ ਜਾਂ ਸਹਿਮਤੀ ਨਾਲ ਡੁਮੀਨੀਅਨ ਸਟੇਟਸ (ਅਧੀਨ ਰਾਜ ਦਾ ਰੁਤਬਾ-ਅਨੁਵਾਦਕ)ਪ੍ਰਾਪਤ ਕਰਨ ਵਿਚ ਵਿਸ਼ਵਾਸ ਰਖਦਾ ਹੈ। ਆਰਥਕ ਖੇਤਰ ਵਿਚ ਇਹ ਸਰਮਾਇਦਾਰ ਅਤੇ ਭੂਮੀਪਤੀ ਤੋਂ ਉਹਨਾਂ ਦੀ ਰਜ਼ਾਮੰਦੀ ਨਾਲ, ਭਾਵੇਂ ਇਹ ਰਜ਼ਾਮੰਦੀ ਘੁੱਟ-ਵੱਟ ਕੇ ਅਤੇ ਅੰਸ਼ਕ ਤੌਰ ਉਤੇ ਹੀ ਦਿਤੀ ਗਈ ਹੋਵੇ, ਹੌਲੀ ਹੌਲੀ ਸੱਤਾ ਜਿੱਤਣ ਉਤੇ ਭਰੋਸਾ ਰਖਦੇ

ਹਨ; ਨਿਰੋਲ ਸਮਾਜਿਕ ਖੇਤਰ ਵਿਚ ਸੁਧਾਰ ਵਿਸ਼ੇਸ਼ਾਧਿਕਾਰਾਂ ਵਾਲੀਆਂ ਧਿਰਾਂ ਨੂੰ ਹੌਲੀ ਹੌਲੀ ਲਾਂਭੇ ਕਰਨ ਨਾਲ ਕੀਤੇ ਜਾਣੇ ਹਨ। ਦੂਜਾ ਵਿਚਾਰ ਇਨਕਲਾਬੀ ਵਿਚਾਰ ਹੈ ਜਿਹੜਾ ਤੇਜ਼ ਤਬਦੀਲੀ ਚਾਹੁੰਦਾ ਹੈ ਅਤੇ ਇਹ ਵਿਸ਼ਵਾਸ ਨਹੀਂ ਰਖਦਾ ਕਿ ਸੱਤਾਧਾਰੀ ਲੋਕ ਸੱਤਾ ਛੱਡ ਦੇਣਗੇ ਜਿੰਨਾਂ ਚਿਰ ਲਈ ਉਹਨਾਂ ਨੂੰ ਇਸ ਵਾਸਤੇ ਮਜਬੂਰ ਨਹੀਂ ਕੀਤਾ ਜਾਂਦਾ। ਰਜ਼ਾਮੰਦੀ ਇਥੇ ਵੀ ਸ਼ਾਮਲ ਹੈ, ਪਰ ਇਹ ਹਾਰੇ ਹੋਏ ਦੀ ਮਰਜ਼ੀ ਤੋਂ ਉਲਟ ਅਤੇ ਜ਼ਬਰਦਸਤੀ ਰਜ਼ਾਮੰਦੀ ਹੈ।

ਜੇ ਤੁਹਾਡੇ ਵਿਚੋਂ ਕੋਈ ਇਹ ਯਕੀਨ ਰਖਦਾ ਹੈ ਕਿ ਜਿਨ੍ਹਾਂ ਕੋਲ ਅੱਜ ਸੱਤਾ ਹੈ, ਉਹਨਾਂ ਤੋਂ ਤੁਸੀਂ ਮਿੱਠੀਆਂ ਮਿੱਠੀਆਂ ਦਲੀਲਾਂ ਅਤੇ ਤਰਕ ਨਾਲ ਸੱਤਾ ਹਥਿਆ ਸਕਦੇ ਹੋ, ਤਾਂ ਮੈਂ ਸਿਰਫ਼ ਇਹੀ ਕਹਿ ਸਕਦਾ ਹਾਂ ਕਿ ਤੁਸੀਂ ਇਤਿਹਾਸ ਪੜ੍ਹ ਕੇ ਇਸਤੋਂ ਕੁਝ ਸਿੱਖਿਆ ਨਹੀਂ, ਨਾ ਹੀ ਤੁਸੀਂ ਭਾਰਤ ਵਿਚ ਪਿਛਲੇ ਸਮੇਂ ਵਿਚ ਹੋਈਆਂ ਘਟਨਾਵਾਂ ਵੱਲ ਬਹੁਤਾ ਧਿਆਨ ਦਿਤਾ ਹੈ। ਸਾਡੇ ਸਾਹਮਣੇ ਮਸਲਾ ਸੱਤਾ ਜਿੱਤਣ ਦਾ ਹੈ।

ਅੱਜ ਦੀ ਸਥਿਤੀ ਦਾ ਬੁਨੀਆਦੀ ਤੱਥ ਸੰਗੀਨ ਅਤੇ ਡੰਡਾ ਹੈ। ਸੀਤ ਫ਼ੌਲਾਦ ਨਾਲ ਅਤੇ ਮੁਰਦਾ ਲੱਕੜ ਨਾਲ ਤੁਸੀਂ ਕਿਵੇਂ ਦਲੀਲ ਜਾਂ ਮਿੱਠਾ ਮਿੱਠਾ ਉਚਿਤ ਵਿਹਾਰ ਕਰ ਸਕਦੇ ਹੋ ? ਜੇ ਤੁਸੀਂ ਉਹਨਾਂ ਨੂੰ ਅਧੀਨ ਕਰਨਾ ਚਾਹੁੰਦੇ ਹੋ ਤਾਂ ਤੁਹਾਨੂੰ ਉਹਨਾਂ ਦਾ ਟਾਕਰਾ ਹੋਰ ਢੰਗਾਂ ਰਾਹੀਂ ਕਰਨਾ ਪਵੇਗਾ; ਐਸੀਆਂ ਬੰਦਸ਼ਾਂ ਦਾ ਵਿਕਾਸ ਕਰਕੇ ਜਿਹੜੀਆਂ ਸੰਗੀਨ ਅਤੇ ਡੰਡੇ ਨਾਲੋਂ ਵਧੇਰੇ ਸ਼ਕਤੀਸ਼ਾਲੀ ਹੋਣ, ਜਿਨ੍ਹਾਂ ਦਾ ਟਾਕਰਾ ਕਰਨਾ ਪੈ ਰਿਹਾ ਹੈ।

ਕਿਹਾ ਜਾਂਦਾ ਹੈ ਕਿ ਸਰਕਾਰ ਨੂੰ ਅਮਨ-ਅਮਾਨ ਕਾਇਮ ਰੱਖਣਾ ਪੈਂਦਾ ਹੈ। ਇਸਦਾ ਕੀ ਫ਼ਰਕ ਪੈਂਦਾ ਹੈ ਜੇ ਇਸਦਾ ਸਿੱਟਾ ਅਤਿ ਦੀ ਗੰਭੀਰ ਹਫ਼ੜਾ-ਦਫ਼ੜੀ ਵਿਚ ਅਤੇ ਲੋਕਾਂ ਦੀਆਂ ਮੌਤਾਂ ਅਤੇ ਸੱਟਾਂ-ਫੇਟਾਂ ਵਿਚ ਨਿਕਲਦਾ ਹੈ ? ਅਮਨ-ਅਮਾਨ ਦੇ ਨਾਂ ਉਤੇ ਜਿਹੜੇ ਜ਼ੁਰਮ ਕੀਤੇ ਜਾਂਦੇ ਰਹੇ ਹਨ ਅਤੇ ਅਜੇ ਵੀ ਕੀਤੇ ਜਾ ਰਹੇ ਹਨ, ਉਹਨਾਂ ਨੂੰ ਹਰ ਭਾਰਤੀ ਜਾਣਦਾ ਹੈ, ਪਰ ਫਿਰ ਵੀ ਸਾਡੇ ਵਿਚੋਂ ਕੁਝ ਲੋਕ ਹਨ ਜਿਨ੍ਹਾਂ ਉਤੇ ਇਸ ਸੰਕਲਪ ਦਾ ਜਾਦੂ ਛਾਇਆ ਹੋਇਆ ਹੈ। ਅਮਨ-ਅਮਾਨ ਪ੍ਰਤਿਗਾਮੀਆਂ ਦੀ, ਜ਼ਾਲਮਾਂ ਦੀ ਅਤੇ ਉਹਨਾਂ ਲੋਕਾਂ ਦੀ ਆਖਰੀ ਸ਼ਰਨ ਹੁੰਦਾ ਹੈ, ਜਿਨ੍ਹਾਂ ਕੋਲ ਸੱਤਾ ਹੈ ਪਰ ਇਸ ਤੋਂ ਉਹ ਵੱਖ ਨਹੀਂ ਹੋਣਾ ਚਾਹੁੰਦੇ। ਜਦੋਂ ਤੱਕ ਆਜ਼ਾਦੀ ਨਹੀਂ ਮਿਲ ਜਾਂਦੀ ਉਦੋਂ ਤੱਕ ਕੋਈ ਕਾਨੂੰਨ, ਕੋਈ ਚੈਨ ਨਹੀਂ ਹੋ ਸਕਦਾ, ਕਿਉਂਕਿ ਜਿਵੇਂ ਫ਼ਰਾਂਸੀਸੀ ਫ਼ਿਲਾਸਫ਼ਰ ਪਰੂਧੋਂ ਨੇ ਕਿਹਾ ਹੈ, "ਆਜ਼ਾਦੀ ਅਮਨ-ਚੈਨ ਦੀ ਧੀ ਨਹੀਂ, ਸਗੋਂ ਇਸ ਦੀ ਮਾਂ ਹੈ।"

ਜਨਤਾ ਦੀ ਆਵਾਜ਼ ਉਦੋਂ ਹੀ ਉੱਚੀ ਹੋਵੇਗੀ, ਜਦੋਂ ਤੁਸੀਂ ਉਸ ਅੱਗੇ ਕੋਈ ਆਦਰਸ਼ ਅਤੇ ਐਸਾ ਪ੍ਰੋਗਰਾਮ ਰੱਖੋਗੇ ਜਿਹੜਾ ਉਸ ਨੂੰ ਪ੍ਰਭਾਵਿਤ ਕਰਦਾ ਹੋਵੇ ਅਤੇ ਉਸ ਦੀ ਆਰਥਕ ਹਾਲਤ ਨੂੰ ਬਿਹਤਰ ਬਣਾਉਂਦਾ ਹੋਵੇ, ਅਤੇ ਜਦੋਂ ਇਹ ਆਵਾਜ਼

ਉੱਚੀ ਹੋ ਗਈ ਤਾਂ ਇਸ ਤੋਂ ਮਗਰੋਂ ਕਾਰਵਾਈ ਹੋਵੇਗੀ ਜੋ ਸਾਹਮਣੇ ਰਖਿਆ ਗਿਆ ਟੀਚਾ ਘੋਲ ਅਤੇ ਕੁਰਬਾਨੀ ਦੇ ਯੋਗ ਹੋਵੇਗਾ ।

ਜਿਸ ਸੂਬੇ ਵਿਚੋਂ ਮੈਂ ਆਇਆ ਹਾਂ, ਉਸ ਦੇ ਗਵਰਨਰ ਨੇ ਪਿੱਛੇ ਜਿਹੇ, ਆਪਣੇ ਕਬੀਲੇ ਦੀ ਪ੍ਰੰਪਰਾ ਉਤੇ ਚਲਦਿਆਂ, ਅਵਧ ਦੇ ਤਾਲੁਕੇਦਾਰਾਂ ਨੂੰ ਨਸੀਹਤ ਕੀਤੀ । ਉਸ ਨੇ ਉਹਨਾਂ ਨੂੰ ਕਿਹਾ ਕਿ ਆਪਣੇ ਇਤਿਹਾਦੀ ਸਿਆਣਪ ਨਾਲ ਚੁਣੋ । ਇਹ ਨਸੀਹਤ ਮੈਂ ਵੀ ਤੁਹਾਨੂੰ ਤਹਿ-ਦਿਲ ਤੋਂ ਕਰਦਾ ਹਾਂ, ਹਾਲਾਂਕਿ ਇਹ ਬਿਲਕੁਲ ਸੰਭਵ ਹੈ ਕਿ ਮੇਰੀ ਅਤੇ ਤੁਹਾਡੀ ਚੋਣ ਗਵਰਨਰ ਹੇਲੀ ਦੀ ਚੋਣ ਤੋਂ ਬਿਲਕੁਲ ਵੱਖਰੀ ਹੋਵੇਗੀ । ਆਪਣੇ ਇਤਿਹਾਦੀ ਚੁਣਨ ਲੱਗਿਆਂ ਤੁਹਾਡੇ ਲਈ ਇਹ ਦੇਖਣਾ ਜ਼ਰੂਰੀ ਹੈ ਕਿ ਕੌਮ ਵਿਚਲੇ ਬੁਨਿਆਦੀ ਤੱਤ ਕਿਹੜੇ ਹਨ ਅਤੇ ਕਿਹੜੀਆਂ ਪਾਰਟੀਆਂ ਹਨ ਜਿਨ੍ਹਾਂ ਨੂੰ ਭਾਰਤ ਦੀ ਆਜ਼ਾਦੀ ਤੋਂ ਲਾਭ ਹੋਵੇਗਾ ਅਤੇ ਉਹ ਲੋਕ ਕਿਹੜੇ ਹਨ ਜਿਨ੍ਹਾਂ ਨੂੰ ਅੰਗਰੇਜ਼ਾਂ ਵਲੋਂ ਤੁਹਾਡੇ ਦੇਸ਼ ਦੀ ਲੁੱਟ-ਖਸੁੱਟ ਤੋਂ ਲਾਭ ਪੁੱਜਦਾ ਹੈ । ਪਹਿਲਿਆਂ ਨੂੰ ਚੁਣ ਲਵੋ ਅਤੇ ਮਗਰਲਿਆਂ ਨੂੰ ਜਿੱਤਣ ਲਈ ਉਹਨਾਂ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਉਤੇ ਆਪਣਾ ਸਮਾਂ ਅਤੇ ਸ਼ਕਤੀ ਜ਼ਾਇਆ ਨਾ ਕਰੋ । ਸਭ ਤੋਂ ਵੱਡੀ ਗੱਲ ਕਿ ਆਪਣੇ ਆਪ ਨੂੰ ਦੇਸ਼ ਦੀ ਜਨਤਾ — ਕਿਸਾਨੀ ਅਤੇ ਸਨਅਤੀ ਮਜ਼ਦੂਰਾਂ — ਦੇ ਇਤਿਹਾਦੀ ਬਣਾਓ, ਅਤੇ ਜਦੋਂ ਤੁਸੀਂ ਆਜ਼ਾਦ ਭਾਰਤ ਦੀ ਕਲਪਨਾ ਕਰਦੇ ਹੋ ਤਾਂ ਉਹਨਾਂ ਦੇ ਪੱਖੋਂ ਸੋਚੋ ।

ਅਤੇ ਜਨਤਾ ਦੀ ਆਜ਼ਾਦੀ ਦਾ ਅਟੱਲ ਤੌਰ ਉਤੇ ਮਤਲਬ ਬਰਤਾਨਵੀ ਵੀ ਅਤੇ ਹੋਰ ਹਰ ਤਰ੍ਹਾਂ ਦੀ ਵੀ ਲੁੱਟ-ਖਸੁੱਟ ਦਾ ਖਾਤਮਾ ਹੋਣਾ ਚਾਹੀਦਾ ਹੈ । ਇਸ ਦਾ ਮਤਲਬ ਭਾਰਤ ਦੀ ਸਵੈਧੀਨਤਾ ਅਤੇ ਸਮਾਜਿਕ ਅਤੇ ਆਰਥਕ ਬਰਾਬਰੀ ਦੇ ਆਧਾਰ ਉਤੇ ਭਾਰਤੀ ਸਮਾਜ ਦੀ ਮੁੜ-ਉਸਾਰੀ ਹੋਣਾ ਚਾਹੀਦਾ ਹੈ ।

ਭਾਰਤ ਦੀ ਆਜ਼ਾਦੀ ਇਥੇ ਹਾਜ਼ਰ ਅਸਾਂ ਸਾਰਿਆਂ ਨੂੰ ਪਿਆਰੀ ਹੈ । ਪਰ ਹੋ ਸਕਦਾ ਹੈ ਇਥੇ ਕਈ ਹੋਣ ਜਿਨ੍ਹਾਂ ਕੋਲ ਜੀਵਨ ਦੀਆਂ ਆਮ ਸੁਖ-ਸਹੂਲਤਾਂ ਹਨ ਅਤੇ ਜਿਨ੍ਹਾਂ ਨੂੰ ਆਪਣੀ ਰੋਜ਼ਾਨਾ ਰੋਟੀ ਲਈ ਬਹੁਤਾ ਕਸ਼ਟ ਨਾ ਕਰਨਾ ਪੈਂਦਾ ਹੋਵੇ । ਆਜ਼ਾਦੀ ਲਈ ਸਾਡੀ ਇੱਛਾ ਸਰੀਰ ਨਾਲੋਂ ਵਧੇਰੇ ਮਨ ਦੀ ਚੀਜ਼ ਹੈ, ਹਾਲਾਂਕਿ ਆਜ਼ਾਦੀ ਦੀ ਅਣਹੋਂਦ ਕਰਕੇ ਸਾਡੇ ਸਰੀਰ ਵੀ ਕਸ਼ਟ ਭੋਗਦੇ ਹਨ । ਪਰ ਸਾਡੇ ਮਿੱਤਰ ਦੇਸਵਾਸੀਆਂ ਦੇ ਵਿਸ਼ਾਲ ਸਮੂਹਾਂ ਲਈ ਮੌਜੂਦਾ ਹਾਲਤਾਂ ਦਾ ਮਤਲਬ ਭੁੱਖ ਅਤੇ ਘੋਰ ਕੰਗਾਲੀ ਹੈ, ਖਾਲੀ ਪੇਟ ਅਤੇ ਨੰਗਾ ਸਰੀਰ ਹੈ । ਉਹਨਾਂ ਲਈ ਆਜ਼ਾਦੀ ਇਕ ਬੁਨਿਆਦੀ ਸਰੀਰਕ ਆਵਸ਼ਕਤਾ ਹੈ, ਅਤੇ ਸਾਨੂੰ ਆਜ਼ਾਦੀ ਲਈ ਘਾਲਣਾ ਕਰਨੀ ਚਾਹੀਦੀ ਹੈ ਤਾਂਕਿ ਪਹਿਲੀ ਥਾਂ ਉਤੇ ਅਸੀਂ ਉਹਨਾਂ ਨੂੰ ਅੰਨ ਅਤੇ ਕੱਪੜਾ ਅਤੇ ਸਾਧਾਰਨ ਸੁਖ-ਸਹੂਲਤਾਂ ਦੇ ਸਕੀਏ ।...

ਤੁਸੀਂ ਭਾਰਤ ਵਿਚ ਯੁਵਕ ਲਹਿਰ ਦੇ ਆਗੂ ਰਹੇ ਹੋ ਅਤੇ ਤੁਸੀਂ ਇਕ ਮਜ਼ਬੂਤ

ਅਤੇ ਸਜੀਵ ਵਜੂਦ ਸਿਰਜਿਆ ਹੈ । ਪਰ ਯਾਦ ਰੱਖੋ ਕਿ ਜੱਥੇਬੰਦੀਆਂ ਅਤੇ ਸੰਸਥਾਵਾਂ ਮਨੁੱਖ ਦੇ ਨਿਸ਼ਕਿਰਿਆ ਸਾਧਨ ਹੁੰਦੀਆਂ ਹਨ । ਇਹ ਸਜੀਵ ਅਤੇ ਸ਼ਕਤੀਵਾਨ ਉਦੋਂ ਹੀ ਬਣਦੀਆਂ ਹਨ ਜਦੋਂ ਇਹਨਾਂ ਨੂੰ ਮਹਾਨ ਵਿਚਾਰਾਂ ਦੀ ਤਾਕਤ ਅੱਗੇ ਧੱਕਦੀ ਹੈ । ਆਪਣੇ ਸਾਹਮਣੇ ਮਹਾਨ ਆਦਰਸ਼ ਰੱਖੋ ਅਤੇ ਘਟੀਆ ਸਮਝੌਤਿਆਂ ਨਾਲ ਇਹਨਾਂ ਨੂੰ ਨੀਵੇਂ ਨਾ ਕਰੋ । ਹੇਠਾਂ ਉਥੋਂ ਤੱਕ ਡੂੰਘੀ ਨਜ਼ਰ ਮਾਰੋ ਜਿਥੇ ਲੱਖਾਂ ਲੋਕ ਖੇਤਾਂ ਅਤੇ ਫੈਕਟਰੀਆਂ ਵਿਚ ਮੁਸ਼ੱਕਤ ਕਰ ਰਹੇ ਹਨ, ਅਤੇ ਭਾਰਤ ਦੀਆਂ ਸਰਹੱਦਾਂ ਤੋਂ ਪਾਰ ਨਜ਼ਰ ਮਾਰੋ ਜਿੱਥੇ ਤੁਹਾਡੇ ਵਰਗੇ ਹੋਰ ਲੋਕ ਤੁਹਾਡੇ ਵਰਗੇ ਮਸਲਿਆਂ ਨਾਲ ਦੋ-ਚਾਰ ਹੋ ਰਹੇ ਹਨ । ਦੇਸ਼ ਭਗਤ ਬਣੋ, ਆਪਣੀ ਪੁਰਾਤਨ ਮਾਤਭੂਮੀ ਦੇ ਸਪੂਤ ਅਤੇ ਸਪੁੱਤਰੀਆਂ, ਇਸ ਦੀ ਆਜ਼ਾਦੀ ਲਈ ਕੰਮ ਕਰਦੇ; ਅਤੇ ਕੌਮਾਂਤਰੀਵਾਦੀ ਬਣੋ, ਨੌਜਵਾਨਾਂ ਦੇ ਗਣਰਾਜ ਦੇ ਮੈਂਬਰ, ਜਿਸ ਦੀਆਂ ਕੋਈ ਹੱਦਾਂ, ਜਾਂ ਸਰਹੱਦਾਂ ਜਾਂ ਸੀਮਾਵਾਂ ਜਾਂ ਕੌਮੀਅਤਾਂ ਨਹੀਂ, ਅਤੇ ਜਿਹੜਾ ਸਾਰੇ ਜਬਰ ਅਤੇ ਅਨਿਆਂ ਤੋਂ ਦੁਨੀਆ ਦਾ ਛੁਟਕਾਰਾ ਕਰਾਉਣ ਲਈ ਕੰਮ ਕਰਦਾ ਹੈ । ਕਈ ਸਾਲ ਹੋਏ, ਇਕ ਫ਼ਰਾਂਸੀਸੀ ਨੇ ਕਿਹਾ ਸੀ, "ਮਹਾਨ ਚੀਜ਼ਾਂ ਕਰਨ ਲਈ ਮਨੁੱਖ ਨੂੰ ਇੰਝ ਜਿਊਣਾ ਚਾਹੀਦਾ ਹੈ ਜਿਵੇਂ ਕਿ ਉਸ ਨੇ ਕਦੀ ਨਾ ਮਰਨਾ ਹੋਵੇ ।" ਸਾਡੇ ਵਿਚੋਂ ਕੋਈ ਵੀ ਮੌਤ ਨੂੰ ਨਹੀਂ ਟਾਲ ਸਕਦਾ, ਪਰ ਘੱਟੋ ਘੱਟ ਨੌਜਵਾਨ ਇਸ ਬਾਰੇ ਨਹੀਂ ਸੋਚਦੇ । ਬਜ਼ੁਰਗ ਓਨੇ ਕੁ ਸਾਲਾਂ ਲਈ ਕੰਮ ਕਰਦੇ ਹਨ, ਜਿਹੜੇ ਉਹਨਾਂ ਦੇ ਹੋਰ ਬਾਕੀ ਰਹਿ ਗਏ ਹੁੰਦੇ ਹਨ, ਨੌਜਵਾਨ ਸਦੀਵਤਾ ਲਈ ਕੰਮ ਕਰਦੇ ਹਨ ।

# ਝੁਲਾਇਆ ਗਿਆ ਕੌਮੀ ਝੰਡਾ

ਮੈਂ ਹੁਣੇ ਹੁਣੇ ਹਿੰਦੁਸਤਾਨ ਦਾ ਕੌਮੀ ਝੰਡਾ ਝੁਲਾਇਆ ਹੈ। ਇਸ ਝੰਡੇ ਦਾ ਕੀ ਮਤਲਬ ਹੈ ? ਇਹ ਭਾਰਤ ਦੀ ਆਜ਼ਾਦੀ ਦੇ ਪ੍ਰਤੀਕਾਂ ਵਿਚੋਂ ਇਕ ਹੈ। ਇਹ ਭਾਰਤ ਦੀ ਏਕਤਾ ਦਾ ਪ੍ਰਤੀਕ ਹੈ। ਪਰ ਯਾਦ ਰੱਖੋ ਕਿ ਜਦੋਂ ਕਿਸੇ ਦੇਸ਼ ਦਾ ਝੰਡਾ ਝੁਲਾ ਦਿਤਾ ਜਾਂਦਾ ਹੈ ਤਾਂ ਇਸ ਨੂੰ ਹੇਠਾਂ ਨਹੀਂ ਲਿਆਂਦਾ ਜਾ ਸਕਦਾ ਜਦੋਂ ਤੱਕ ਇਸ ਦੇਸ਼ ਦਾ ਇਕ ਵੀ ਜੀਵ ਜਿਊਂਦਾ ਹੈ। ਅੱਜ ਤੁਸੀਂ ਇਸ ਮੌਕੇ ਜੁੜੇ ਹੋ, ਜਦੋਂ ਨੈਸ਼ਨਲ ਕਾਂਗਰਸ ਆਪਣਾ ਅਤਿ ਮਹੱਤਵਪੂਰਨ ਸਮਾਗਮ ਕਰ ਰਹੀ ਹੈ ਅਤੇ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ ਇਕ ਵੱਡਾ ਕਦਮ ਅੱਗੇ ਵੱਲ ਪੁਟਣ ਵਾਲੀ ਹੈ। ਅੱਜ ਜਦੋਂ ਕਿ ਤੁਸੀਂ ਇਸ ਝੰਡੇ ਨੂੰ ਝੁਲਾ ਚੁੱਕੇ ਹੋ, ਤਾਂ ਕੀ ਤੁਹਾਡੇ ਵਿਚ ਇਹ ਦ੍ਰਿੜ੍ਹਤਾ ਪ੍ਰਜਵੱਲਤ ਨਹੀਂ ਹੋਈ ਹੋਈ ਕਿ ਇਸ ਨੂੰ ਹੇਠਾਂ ਨਹੀਂ ਲਿਆਂਦਾ ਜਾਏਗਾ ? ਮੈਂ ਚਾਹੁੰਦਾ ਹਾਂ ਕਿ ਤੁਸੀਂ ਸਹੁੰ ਚੁੱਕੋ ਕਿ ਇਸ ਝੰਡੇ ਦੀ ਰਾਖੀ ਕਰਨ ਲਈ ਤੁਹਾਡੇ ਵਿਚ ਕਾਫ਼ੀ ਹਿੰਮਤ ਹੋਵੇਗੀ, ਅਤੇ ਆਜ਼ਾਦੀ ਦੀ ਖਾਤਰ ਤੁਸੀਂ ਜਾਨਾਂ ਵਾਰਨ ਨੂੰ ਤਿਆਰ ਹੋ।

ਅੱਜ ਜਿਸ ਝੰਡੇ ਹੇਠਾਂ ਤੁਸੀਂ ਖੜੇ ਹੋ ਅਤੇ ਜਿਸ ਨੂੰ ਤੁਸੀਂ ਹੁਣੇ ਹੁਣੇ ਸਲਾਮੀ ਦਿਤੀ ਹੈ, ਇਹ ਕਿਸੇ ਇਕ ਫ਼ਿਰਕੇ ਦਾ ਨਹੀਂ ਹੈ। ਇਹ ਦੇਸ਼ ਦਾ ਝੰਡਾ ਹੈ। ਹੁਣ ਤੱਕ ਜੇ ਤੁਸੀਂ ਕੌਮ ਦੀ ਕੀਮਤ ਉਤੇ ਕਿਸੇ ਖਾਸ ਫ਼ਿਰਕੇ ਲਈ ਕੰਮ ਕਰਦੇ ਰਹੇ ਹੋ, ਤਾਂ ਤੁਸੀਂ ਗ਼ਲਤ ਸਿੱਧ ਹੋਏ ਹੋ। ਅੱਜ ਇਸ ਝੰਡੇ ਹੇਠਾਂ ਖੜੇ ਸਾਰੇ ਲੋਕ ਭਾਰਤੀ ਹਨ, ਨਾ ਹਿੰਦੂ ਹਨ, ਨਾ ਮੁਸਲਮਾਨ ਹਨ, ਸਗੋਂ ਭਾਰਤੀ ਹਨ। ਜਿਨ੍ਹਾਂ ਵਾਲੰਟੀਅਰਾਂ

---

29 ਦਸੰਬਰ, 1929 ਨੂੰ ਇੰਡੀਅਨ ਨੈਸ਼ਨਲ ਕਾਂਗਰਸ ਦੇ ਲਾਹੌਰ ਸਮਾਗਮ ਵੇਲੇ ਕੌਮੀ ਝੰਡੇ ਨੂੰ ਝੁਲਾਉਣ ਪਿਛੋਂ ਕੀਤੀ ਗਈ ਤਕਰੀਰ; ਇਹ 31 ਦਸੰਬਰ, 1929 ਦੇ ਟ੍ਰਿਬਿਊਨ ਵਿਚ ਛਪੀ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 4 ਦੇ ਸਫ਼ਾ 183 ਤੋਂ ਲਈ ਗਈ ਹੈ।

ਨੇ ਅੱਜ ਇਸ ਝੰਡੇ ਨੂੰ ਸਲਾਮੀ ਦਿੱਤੀ ਹੈ, ਉਹਨਾਂ ਨੂੰ ਇਸ ਦੀ ਇੱਜ਼ਤ ਲਈ ਆਪਣੀਆਂ ਜਾਨਾਂ ਵਾਰਨ ਲਈ ਤਿਆਰ ਰਹਿਣਾ ਚਾਹੀਦਾ ਹੈ। ਇਕ ਵਾਰੀ ਫਿਰ ਯਾਦ ਰੱਖੋ ਕਿ ਹੁਣ ਜਦ ਕਿ ਇਹ ਝੰਡਾ ਝੁਲਾ ਦਿਤਾ ਗਿਆ ਹੈ, ਇਸ ਨੂੰ ਨੀਵਾਂ ਨਹੀਂ ਕੀਤਾ ਜਾਣਾ ਚਾਹੀਦਾ ਜਦੋਂ ਤੱਕ ਇਕ ਵੀ ਭਾਰਤੀ, ਆਦਮੀ, ਔਰਤ ਜਾਂ ਬੱਚਾ ਭਾਰਤ ਵਿਚ ਜਿਊਂਦਾ ਹੈ।

# ਤਿੰਨ ਮੁਖ ਮਸਲੇ

ਅੱਜ ਦਾ ਭਾਰਤ ਸੰਸਾਰ ਲਹਿਰ ਦਾ ਇਕ ਹਿੱਸਾ ਹੈ। ਨਾ ਸਿਰਫ਼ ਚੀਨ, ਤੁਰਕੀ, ਫ਼ਾਰਸ ਅਤੇ ਮਿਸਰ, ਸਗੋਂ ਰੂਸ ਅਤੇ ਪੱਛਮ ਦੇ ਹੋਰ ਦੇਸ਼ ਵੀ ਇਸ ਲਹਿਰ ਵਿਚ ਹਿੱਸਾ ਲੈ ਰਹੇ ਹਨ, ਅਤੇ ਭਾਰਤ ਆਪਣੇ ਆਪ ਨੂੰ ਇਸ ਤੋਂ ਵੱਖ ਨਹੀਂ ਕਰ ਸਕਦਾ। ਸਾਡੇ ਆਪਣੇ ਮਸਲੇ ਮੁਸ਼ਕਲ ਅਤੇ ਗੁੰਝਲਦਾਰ ਹਨ, ਅਤੇ ਅਸੀਂ ਉਹਨਾਂ ਤੋਂ ਦੌੜ ਨਹੀਂ ਸਕਦੇ ਅਤੇ ਵਧੇਰੇ ਵਿਸ਼ਾਲ ਮਸਲਿਆਂ ਵਿਚ ਸ਼ਰਨ ਨਹੀਂ ਲੈ ਸਕਦੇ ਜਿਹੜੇ ਸੰਸਾਰ ਨੂੰ ਪ੍ਰਭਾਵਿਤ ਕਰ ਰਹੇ ਹਨ।

ਮੈਨੂੰ ਧਰਮ ਵਿਚ ਤੁਅੱਸਬ ਅਤੇ ਕੱਟੜਤਾ ਬਿਲਕੁਲ ਪਸੰਦ ਨਹੀਂ ਹਨ, ਅਤੇ ਮੈਨੂੰ ਖੁਸ਼ੀ ਹੈ ਕਿ ਇਹ ਕਮਜ਼ੋਰ ਪੈ ਰਹੇ ਹਨ। ਨਾ ਹੀ ਮੈਨੂੰ ਕਿਸੇ ਰੂਪ ਜਾਂ ਸ਼ਕਲ ਵਿਚ ਫ਼ਿਰਕਾਪ੍ਰਸਤੀ ਹੀ ਪਸੰਦ ਹੈ। ਮੈਨੂੰ ਇਹ ਸਮਝਣਾ ਮੁਸ਼ਕਲ ਲਗਦਾ ਹੈ ਕਿ ਰਾਜਸੀ ਜਾਂ ਆਰਥਿਕ ਅਧਿਕਾਰ ਕਿਸੇ ਧਾਰਮਕ ਗਰੁੱਪ ਜਾਂ ਫ਼ਿਰਕੇ ਦੀ ਮੈਂਬਰਸ਼ਿਪ ਉਤੇ ਕਿਉਂ ਨਿਰਭਰ ਕਰਨ। ਧਰਮ ਦੀ ਆਜ਼ਾਦੀ ਦਾ ਹੱਕ ਅਤੇ ਆਪਣੇ ਸਭਿਆਚਾਰ ਦਾ ਹੱਕ ਮੈਨੂੰ ਪੂਰੀ ਤਰ੍ਹਾਂ ਸਮਝ ਆਉਂਦਾ ਹੈ, ਅਤੇ ਖਾਸ ਕਰਕੇ ਭਾਰਤ ਵਿਚ ਜਿਸ ਨੇ ਇਹ ਹੱਕ ਹਮੇਸ਼ਾ ਹੀ ਮੰਨੇ ਹਨ ਅਤੇ ਦਿੱਤੇ ਹਨ, ਉਹਨਾਂ ਦੀ ਨਿਰੰਤਰਤਾ ਨੂੰ ਯਕੀਨੀ ਬਣਾਉਣਾ ਕੋਈ ਮੁਸ਼ਕਲ ਕੰਮ ਨਹੀਂ ਹੋਣਾ ਚਾਹੀਦਾ। ਸਾਨੂੰ ਸਿਰਫ਼ ਕੋਈ ਅਜਿਹਾ ਤਰੀਕਾ ਲੱਭ ਲੈਣਾ ਚਾਹੀਦਾ ਹੈ ਜਿਸ ਨਾਲ ਅਸੀਂ ਉਸ ਡਰ ਅਤੇ ਬੇਵਿਸ਼ਵਾਸੀ ਨੂੰ ਜੜ੍ਹੋਂ ਉਖਾੜ ਸਕੀਏ ਜਿਹੜੀ ਅੱਜ ਸਾਡੇ ਦੁਮੇਲਾਂ ਨੂੰ ਕਾਲਾ ਕਰ ਰਹੀ ਹੈ। ਪਰਾਧੀਨ ਨਸਲ ਦੀ ਸਿਆਸਤ ਜ਼ਿਆਦਾ ਕਰਕੇ ਡਰ ਅਤੇ ਨਫ਼ਰਤ ਉਤੇ ਆਧਾਰਿਤ ਹੁੰਦੀ ਹੈ, ਅਤੇ ਅਸੀਂ ਪਰਾਧੀਨਤਾ ਵਿਚ ਏਨਾ ਚਿਰ ਰਹਿ ਚੁੱਕੇ ਹਾਂ ਕਿ ਇਹਨਾਂ ਤੋਂ ਸੌਖੀ ਤਰ੍ਹਾਂ ਛੁਟਕਾਰਾ ਨਹੀਂ ਪਾ ਸਕਦੇ।

ਮੈਂ ਹਿੰਦੂ ਪੈਦਾ ਹੋਇਆ ਸਾਂ, ਪਰ ਮੈਨੂੰ ਨਹੀਂ ਪਤਾ ਕਿ ਮੈਂ ਆਪਣੇ ਆਪ ਨੂੰ

---

ਇੰਡੀਅਨ ਨੈਸ਼ਨਲ ਕਾਂਗਰਸ ਦੇ ਲਾਹੌਰ ਸਮਾਗਮ ਵਿਚ 29 ਦਸੰਬਰ, 1929 ਨੂੰ ਕੀਤੇ ਗਏ ਪ੍ਰਧਾਨਗੀ ਭਾਸ਼ਣ ਵਿਚੋਂ; ਇਥੇ ਇਹ **ਚੋਣਵੀਆਂ ਕਿਰਤਾਂ,** ਦੀ ਸੈਂਚੀ 4 ਦੇ ਸਫ਼ਿਆਂ 185-88, 192-93 ਤੋਂ ਲਿਆ ਗਿਆ ਹੈ।

ਹਿੰਦੂ ਕਹਿਣ ਜਾਂ ਹਿੰਦੂਆਂ ਵੱਲੋਂ ਗੱਲ ਕਰਨ ਵਿਚ ਕਿਥੋਂ ਤੱਕ ਠੀਕ ਹੋਵਾਂਗਾ। ਪਰ ਇਸ ਦੇਸ਼ ਵਿਚ ਜਨਮ ਦੀ ਅਜੇ ਵੀ ਮਹੱਤਤਾ ਹੈ, ਅਤੇ ਜਨਮ ਦੇ ਅਧਿਕਾਰ ਨਾਲ ਹੀ ਮੈਂ ਹਿੰਦੂਆਂ ਦੇ ਆਗੂਆਂ ਨੂੰ ਇਹ ਬੇਨਤੀ ਕਰਨ ਦੀ ਦਲੇਰੀ ਕਰਾਂਗਾ ਕਿ ਦਿਆਲਤਾ ਵਿਚ ਅਗਵਾਈ ਕਰਨਾ ਉਹਨਾਂ ਦਾ ਸੁਭਾਗ ਹੋਣਾ ਚਾਹੀਦਾ ਹੈ।

ਮੈਨੂੰ ਇਹ ਸਾਫ਼ ਸਾਫ਼ ਇਕਬਾਲ ਕਰਨਾ ਚਾਹੀਦਾ ਹੈ ਕਿ ਮੈਂ ਇਕ ਸੋਸ਼ਲਿਸਟ ਅਤੇ ਗਣਤੰਤਰਵਾਦੀ ਹਾਂ, ਅਤੇ ਰਾਜਿਆਂ ਮਹਾਰਾਜਿਆਂ ਵਿਚ, ਅਤੇ ਉਸ ਨਿਜ਼ਾਮ ਵਿਚ ਮੇਰਾ ਕੋਈ ਵਿਸ਼ਵਾਸ ਨਹੀਂ, ਜਿਹੜਾ ਸਨਅਤ ਦੇ ਆਧੁਨਿਕ ਰਾਜੇ ਪੈਦਾ ਕਰਦਾ ਹੈ, ਜਿਹੜੇ ਮਨੁੱਖਾਂ ਦੀਆਂ ਜ਼ਿੰਦਗੀਆਂ ਅਤੇ ਹੋਣੀਆਂ ਉੱਪਰ ਕਿਤੇ ਜ਼ਿਆਦਾ ਤਾਕਤ ਰਖਦੇ ਹਨ, ਜਿੰਨੀ ਕੁ ਕਿ ਪੁਰਾਣੇ ਸਮੇਂ ਦੇ ਰਾਜੇ ਵੀ ਨਹੀਂ ਸਨ ਰੱਖਦੇ, ਅਤੇ ਜਿਨ੍ਹਾਂ ਦੇ ਢੰਗ ਓਨੇ ਹੀ ਧਾੜਵੀਆਨਾਂ ਹਨ ਜਿੰਨੇ ਕਿ ਪੁਰਾਣੀ ਸਾਮੰਤੀ ਅਮੀਰਸ਼ਾਹੀ ਦੇ ਹੁੰਦੇ ਸਨ। ਪਰ ਮੈਂ ਮੰਨਦਾ ਹਾਂ ਕਿ ਇਸ ਤਰ੍ਹਾਂ ਦੀ ਬਣਤਰ ਰਖਦੀ ਸੰਸਥਾ ਲਈ, ਜਿਵੇਂ ਕਿ ਇਸ ਨੈਸ਼ਨਲ ਕਾਂਗਰਸ ਦੀ ਹੈ, ਅਤੇ ਦੇਸ਼ ਦੀਆਂ ਮੌਜੂਦਾ ਹਾਲਤਾਂ ਵਿਚ ਪੂਰੀ ਤਰ੍ਹਾਂ ਦਾ ਸ਼ੋਸਲਿਸਟ ਪ੍ਰੋਗਰਾਮ ਆਪਣਾਉਣਾ ਸ਼ਾਇਦ ਸੰਭਵ ਨਾ ਹੋਵੇ। ਪਰ ਸਾਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਸੋਸ਼ਲਿਜ਼ਮ ਦੀ ਫ਼ਿਲਾਸਫ਼ੀ ਦੁਨੀਆ ਭਰ ਵਿਚ ਸਮਾਜ ਦੀ ਸਮੁੱਚੀ ਬਣਤਰ ਵਿਚ ਹੌਲੀ ਹੌਲੀ ਰਚ ਚੁੱਕੀ ਹੈ, ਅਤੇ ਮੱਤਭੇਦ ਵਾਲਾ ਲੱਗਭਗ ਇਕੋ ਇਕ ਨੁਕਤਾ ਇਸਨੂੰ ਪੂਰੀ ਤਰ੍ਹਾਂ ਸਾਕਾਰ ਕਰਨ ਵੱਲ ਵਧਣ ਦੀ ਰਫ਼ਤਾਰ ਅਤੇ ਢੰਗਾਂ ਦਾ ਹੈ। ਭਾਰਤ ਨੂੰ ਵੀ ਇਸ ਰਸਤੇ ਉਤੇ ਚੱਲਣਾ ਪਵੇਗਾ, ਜੇ ਇਹ ਆਪਣੀ ਕੰਗਾਲੀ ਅਤੇ ਨਾਬਰਾਬਰੀ ਦੂਰ ਕਰਨਾ ਚਾਹੁੰਦਾ ਹੈ, ਭਾਵੇਂ ਕਿ ਹੋ ਸਕਦਾ ਹੈ ਇਹ ਆਪਣੇ ਹੀ ਢੰਗ ਤਰੀਕੇ ਬਣਾ ਲਵੇ ਅਤੇ ਇਸ ਆਦਰਸ਼ ਨੂੰ ਆਪਣੀ ਨਸਲ ਦੀ ਪ੍ਰਤਿਭਾ ਦੇ ਅਨੁਕੂਲ ਬਣਾ ਲਵੇ।

ਸਾਡੇ ਤਿੰਨ ਮੁਖ ਮਸਲੇ ਹਨ — ਘੱਟਗਿਣਤੀਆਂ, ਭਾਰਤੀ ਰਿਆਸਤਾਂ, ਅਤੇ ਮਜ਼ਦੂਰ ਅਤੇ ਕਿਸਾਨੀ। ਘੱਟਗਿਣਤੀਆਂ ਦਾ ਸਵਾਲ ਮੈਂ ਪਹਿਲਾਂ ਲੈ ਚੁੱਕਾ ਹਾਂ। ਮੈਂ ਸਿਰਫ਼ ਇਹ ਦੁਹਰਾਵਾਂਗਾ ਕਿ ਸਾਨੂੰ ਆਪਣੀ ਕਥਨੀ ਅਤੇ ਕਰਨੀ ਨਾਲ ਵੱਧ ਤੋਂ ਵੱਧ ਪੂਰੀ ਤਰ੍ਹਾਂ ਯਕੀਨ ਦੁਆਉਣਾ ਚਾਹੀਦਾ ਹੈ ਕਿ ਉਹਨਾਂ ਦਾ ਸਭਿਆਚਾਰ ਅਤੇ ਪ੍ਰੰਪਰਾਵਾਂ ਸੁਰੱਖਿਅਤ ਰਹਿਣਗੀਆਂ।

ਭਾਰਤੀ ਰਿਆਸਤਾਂ, ਭਾਰਤ ਲਈ ਵੀ, ਬੀਤੇ ਸਮਿਆਂ ਦੀ ਬੜੀ ਅਜੀਬ ਰਹਿੰਦ-ਖੂੰਹਦ ਹਨ। ਇਹਨਾਂ ਦੇ ਹਾਕਮਾਂ ਵਿਚੋਂ ਕਈ ਪ੍ਰਤੱਖ ਤੌਰ ਉਤੇ ਅਜੇ ਵੀ ਰਾਜਿਆਂ ਦੇ ਦੈਵੀ ਅਧਿਕਾਰ ਵਿਚ ਯਕੀਨ ਰਖਦੇ ਹਨ — ਹਾਲਾਂਕਿ ਉਹ ਕੱਠਪੁਤਲੀ ਰਾਜੇ ਹੀ ਹਨ — ਅਤੇ ਜੋ ਕੁਝ ਇਸ ਵਿਚ ਹੁੰਦਾ ਹੈ ਉਸ ਸਭ ਕਾਸੇ ਨੂੰ ਆਪਣੀ ਨਿੱਜੀ ਸੰਪਤੀ ਸਮਝਦੇ ਹਨ, ਜਿਸਨੂੰ ਉਹ ਆਪਣੀ ਮਰਜ਼ੀ ਨਾਲ ਉਜਾੜ ਸਕਦੇ ਹਨ। ਉਹਨਾਂ ਵਿਚੋਂ ਕੁਝ ਕੁ ਵਿਚ ਜ਼ਿੰਮੇਵਾਰੀ ਦੀ ਭਾਵਨਾ ਹੈ ਅਤੇ ਉਹਨਾਂ ਨੇ ਆਪਣੇ ਲੋਕਾਂ ਦੀ ਸੇਵਾ

ਕਰਨ ਦੀ ਕੋਸ਼ਿਸ਼ ਕੀਤੀ ਹੈ, ਪਰ ਉਹਨਾਂ ਵਿਚੋਂ ਕਈਆਂ ਵਿਚ ਸ਼ਾਇਦ ਹੀ ਕੋਈ ਆਸ਼ਾਜਨਕ ਲੱਛਣ ਹੋਵੇ । ਉਹਨਾਂ ਨੂੰ ਦੋਸ਼ ਦੇਣਾ ਸ਼ਾਇਦ ਅਨਿਆਈਂ ਹੋਵੇਗਾ, ਕਿਉਂਕਿ ਉਹ ਤਾਂ ਬੱਸ ਇਕ ਮਾੜੇ ਪ੍ਰਬੰਧ ਦੀ ਉਪਜ ਹਨ, ਅਤੇ ਇਹ ਪ੍ਰਬੰਧ ਹੀ ਹੈ ਜਿਸਨੂੰ ਆਖਰ ਖਤਮ ਹੋਣਾ ਪਵੇਗਾ । ਇਕ ਰਾਜੇ ਨੇ ਸਾਨੂੰ ਸਾਫ਼ ਸਾਫ਼ ਦੱਸਿਆ ਹੈ ਕਿ ਭਾਰਤ ਅਤੇ ਇੰਗਲੈਂਡ ਵਿਚਕਾਰ ਜੰਗ ਦੀ ਸੂਰਤ ਵਿਚ ਵੀ ਉਹ ਇੰਗਲੈਂਡ ਦੇ ਹੱਕ ਵਿਚ ਹੋਵੇਗਾ ਅਤੇ ਆਪਣੀ ਮਾਤਭੂਮੀ ਦੇ ਖਿਲਾਫ਼ ਲੜੇਗਾ । ਇਹ ਹੈ ਇਸ ਦੇਸ਼ਭਗਤੀ ਦਾ ਮਾਪ । ਤਾਂ ਫਿਰ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਉਹ ਦਾਅਵਾ ਕਰਦੇ ਹਨ,ਅਤੇ ਉਹਨਾਂ ਦੇ ਆਅਵੇ ਨੂੰ ਬਰਤਾਨਵੀ ਸਰਕਾਰ ਵਲੋਂ ਮਕਬੂਲੀਅਤ ਮਿਲਦੀ ਹੈ, ਕਿ ਕਿਸੇ ਵੀ ਕਾਨਫ਼ਰੰਸ ਵਿਚ ਸਿਰਫ਼ ਉਹ ਆਪਣੀ ਪਰਜਾ ਦੀ ਪ੍ਰਤਿਨਿਧਤਾ ਕਰ ਸਕਦੇ ਹਨ, ਅਤੇ ਉਹਨਾਂ ਦੀ ਪਰਜਾ ਵਿਚੋਂ ਵੀ ਹੋਰ ਕਿਸੇ ਨੂੰ ਕੁਝ ਕਹਿਣ ਦਾ ਹੱਕ ਨਹੀਂ ਮਿਲ ਸਕਦਾ । ਭਾਰਤੀ ਰਿਆਸਤਾਂ ਬਾਕੀ ਦੇ ਭਾਰਤ ਨਾਲੋਂ ਵੱਖਰੀਆਂ ਹੋ ਕੇ ਨਹੀਂ ਰਹਿ ਸਕਦੀਆਂ, ਅਤੇ ਉਹਨਾਂ ਦੇ ਹਾਕਮਾਂ ਨੂੰ ਜਿੰਨਾਂ ਚਿਰ ਤੱਕ ਉਹ ਆਪਣੀਆਂ ਅਟੱਲ ਸੀਮਾਵਾਂ ਨਹੀਂ ਮੰਨ ਲੈਂਦੇ, ਉਸੇ ਰਸਤੇ ਹੀ ਜਾਣਾ ਪਵੇਗਾ, ਜਿਸ ਉਤੇ ਉਹਨਾਂ ਵਾਂਗ ਸੋਚਣ ਵਾਲੇ ਦੂਜੇ ਲੋਕ ਗਏ । ਇਹਨਾਂ ਰਿਆਸਤਾਂ ਦੇ ਭਵਿੱਖ ਦਾ ਫ਼ੈਸਲਾ ਕਰਨ ਦਾ ਹੱਕ ਉਹਨਾਂ ਰਿਆਸਤਾਂ ਦੇ ਲੋਕਾਂ, ਸਮੇਤ ਉਹਨਾਂ ਦੇ ਹਾਕਮਾਂ, ਨੂੰ ਹੀ ਹੋਣਾ ਚਾਹੀਦਾ ਹੈ । ਇਹ ਕਾਂਗਰਸ, ਜਿਹੜੀ ਕਿ ਆਤਮ-ਨਿਰਣੇ ਦਾ ਦਾਅਵਾ ਕਰਦੀ ਹੈ, ਇਹਨਾਂ ਰਿਆਸਤਾਂ ਦੇ ਲੋਕਾਂ ਨੂੰ ਇਸ ਤੋਂ ਵਾਂਝਿਆਂ ਨਹੀਂ ਰੱਖ ਸਕਦੀ । ਏਨੇਂ ਚਿਰ ਵਿਚ, ਕਾਂਗਰਸ ਇਹੋ ਜਿਹੇ ਹਾਕਮਾਂ ਨਾਲ ਗੱਲਬਾਤ ਕਰਨ ਲਈ ਬਿਲਕੁਲ ਰਜ਼ਾਮੰਦ ਹੈ, ਜਿਹੜੇ ਇਸ ਲਈ ਤਿਆਰ ਹੋਣ, ਅਤੇ ਅਜੇਹੇ ਸਾਧਨ ਲੱਭਣ ਲਈ ਤਿਆਰ ਹੈ, ਜਿਨ੍ਹਾਂ ਨਾਲ ਇਹ ਤਬਦੀਲੀ ਅਚਨਚੇਤੀ ਨਾ ਲੱਗੇ । ਪਰ ਰਿਆਸਤਾਂ ਦੇ ਲੋਕਾਂ ਨੂੰ ਕਿਸੇ ਹਾਲਤ ਵਿਚ ਵੀ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ ।

ਸਾਡਾ ਤੀਜਾ ਮਸਲਾ ਸਭ ਤੋਂ ਵੱਡਾ ਮਸਲਾ ਹੈ । ਕਿਉਂਕਿ ਭਾਰਤ ਦਾ ਮਤਲਬ ਹੈ ਕਿਸਾਨ ਅਤੇ ਮਜ਼ਦੂਰ, ਅਤੇ ਜਿਸ ਹੱਦ ਤੱਕ ਅਸੀਂ ਉਹਨਾਂ ਨੂੰ ਉੱਚਾ ਚੁਕਾਂਗੇ ਅਤੇ ਉਹਨਾਂ ਦੀਆਂ ਲੋੜਾਂ ਪੂਰੀਆਂ ਕਰਾਂਗੇ, ਉਸੇ ਹੱਦ ਤੱਕ ਹੀ ਅਸੀਂ ਆਪਣੇ ਕਾਰਜ ਵਿਚ ਸਫ਼ਲ ਰਹਾਂਗੇ । ਅਤੇ ਸਾਡੀ ਕੌਮੀ ਲਹਿਰ ਦੀ ਤਾਕਤ ਦਾ ਮਾਪ ਇਹੀ ਹੋਵੇਗਾ ਕਿ ਉਹ ਇਸ ਮਗਰ ਕਿੱਥੋਂ ਤੱਕ ਚੱਲਦੇ ਹਨ । ਉਹਨਾਂ ਦੇ ਉਦੇਸ਼ ਦੀ, ਜੋ ਕਿ ਅਸਲ ਵਿਚ ਦੇਸ਼ ਦਾ ਉਦੇਸ਼ ਹੈ, ਵਕਾਲਤ ਕਰਕੇ ਹੀ ਅਸੀਂ ਉਹਨਾਂ ਨੂੰ ਆਪਣੇ ਵੱਲ ਲਿਆ ਸਕਦੇ ਹਾਂ । ਕਾਂਗਰਸ ਨੇ ਅਕਸਰ ਉਹਨਾਂ ਪ੍ਰਤਿ ਆਪਣੀ ਸਦਭਾਵਨਾ ਪ੍ਰਗਟ ਕੀਤੀ ਹੈ, ਪਰ ਇਸਤੋਂ ਅੱਗੇ ਇਹ ਨਹੀਂ ਗਈ । ਇਹ ਕਿਹਾ ਜਾਂਦਾ ਹੈ ਕਿ ਕਾਂਗਰਸ ਨੂੰ ਸਰਮਾਇਦਾਰਾਂ ਅਤੇ ਕਿਰਤੀਆਂ ਵਿਚਕਾਰ, ਜ਼ਿਮੀਂਦਾਰਾਂ ਅਤੇ ਮੁਜ਼ਾਰਿਆਂ ਵਿਚਕਾਰ ਨਿਆਈਂ-ਸੰਤੁਲਨ ਕਾਇਮ ਰੱਖਣਾ ਚਾਹੀਦਾ ਹੈ । ਪਰ ਇਹ ਸੰਤੁਲਨ ਭਿਆਨਕ ਹੱਦ

ਤੱਕ ਇਕ ਪਾਸੇ ਝੁਕਿਆ ਰਿਹਾ ਹੈ ਅਤੇ ਝੁਕਿਆ ਹੋਇਆ ਹੈ, ਅਤੇ ਇਸਨੂੰ ਇਸੇ ਤਰ੍ਹਾਂ ਕਾਇਮ ਰੱਖਣਾ ਅਨਿਆਂ ਅਤੇ ਲੁੱਟ-ਖਸੁੱਟ ਨੂੰ ਕਾਇਮ ਰੱਖਣਾ ਹੈ। ਇਸਨੂੰ ਠੀਕ ਕਰਨ ਦਾ ਇਕੋ ਇਕ ਤਰੀਕਾ ਇਕ ਸ਼ਰੇਣੀ ਉਤੇ ਦੂਜੀ ਦੇ ਗ਼ਲਬੇ ਨੂੰ ਖਤਮ ਕਰਨਾ ਹੈ। ਆਲ ਇੰਡੀਆ ਕਾਂਗਰਸ ਕਮੇਟੀ ਕੁਝ ਮਹੀਨੇ ਪਹਿਲਾਂ ਬੰਬਈ ਵਿਚ ਪਾਸ ਕੀਤੇ ਇਕ ਮਤੇ ਵਿਚ ਸਮਾਜਕ ਅਤੇ ਆਰਥਕ ਤਬਦੀਲੀ ਦੇ ਇਸ ਆਦਰਸ਼ ਨੂੰ ਪ੍ਰਵਾਨ ਕਰ ਚੁੱਕੀ ਹੈ। ਮੈਨੂੰ ਉਮੀਦ ਹੈ ਕਿ ਇਹ ਕਾਂਗਰਸ ਵੀ ਇਸ ਉਤੇ ਆਪਣੀ ਮੋਹਰ ਲਾਇਗੀ ਅਤੇ ਅਜੇਹੀਆਂ ਤਬਦੀਲੀਆਂ ਦਾ ਅੱਗੋਂ ਹੋਰ ਪ੍ਰੋਗਰਾਮ ਉਲੀਕੇਗੀ, ਜਿਸ ਉਤੇ ਤੁਰਤ ਕਾਰਵਾਈ ਕੀਤੀ ਜਾ ਸਕਦੀ ਹੈ।

ਇਸ ਪ੍ਰੋਗਰਾਮ ਵਿਚ ਸ਼ਾਇਦ ਸਮੁੱਚੇ ਤੌਰ ਉਤੇ ਕਾਂਗਰਸ ਅੱਜ ਬਹੁਤੀ ਦੂਰ ਨਹੀਂ ਜਾ ਸਕਦੀ। ਪਰ ਇਸਨੂੰ ਅੰਤਮ ਆਦਰਸ਼ ਨਜ਼ਰਾਂ ਸਾਹਮਣੇ ਰੱਖਣਾ ਚਾਹੀਦਾ ਹੈ ਅਤੇ ਇਸ ਲਈ ਕੰਮ ਕਰਨਾ ਚਾਹੀਦਾ ਹੈ। ਸਵਾਲ ਸਿਰਫ਼ ਉਜਰਤਾਂ ਦਾ ਅਤੇ ਮਾਲਕਾਂ ਜਾਂ ਜ਼ਿਮੀਂਦਾਰਾਂ ਵਲੋਂ ਕੀਤੇ ਜਾਣ ਵਾਲੇ ਪੁੰਨ-ਦਾਨ ਦਾ ਹੀ ਨਹੀਂ। ਸਨਅਤ ਜਾਂ ਭੂਮੀ ਵਿਚ ਪਿੱਤਰੀ-ਸ਼ਾਸਨ ਪੁੰਨਦਾਨ ਦੇ ਹੀ ਇਕ ਰੂਪ ਤੋਂ ਛੁੱਟ ਹੋਰ ਕੁਝ ਨਹੀਂ ਜਿਸ ਵਿਚ ਇਸ ਵਾਲਾ ਸਾਰਾ ਡੰਗ ਹੁੰਦਾ ਹੈ, ਅਤੇ ਜਿਹੜਾ ਇਸੇ ਵਾਂਗ ਬੁਰਾਈ ਨੂੰ ਜੜ੍ਹੋਂ ਉਖਾੜਣ ਦੇ ਸਮਰੱਥ ਨਹੀਂ ਹੁੰਦਾ। ਟਰੱਸਟੀਸ਼ਿਪ ਦਾ ਨਵਾਂ ਸਿਧਾਂਤ ਵੀ, ਜਿਸਦੀ ਕੁਝ ਲੋਕ ਵਕਾਲਤ ਕਰਦੇ ਹਨ, ਏਨਾਂ ਹੀ ਬੰਜਰ ਹੈ। ਕਿਉਂਕਿ ਟਰੱਸਟੀਸ਼ਿਪ ਦਾ ਮਤਲਬ ਹੈ ਕਿ ਭਲੇ ਜਾਂ ਬੁਰੇ ਦੀ ਤਾਕਤ ਆਪੇ ਬਣੇ ਟਰੱਸਟੀ ਕੋਲ ਹੀ ਰਹਿੰਦੀ ਹੈ ਅਤੇ ਉਹ ਇਸਦੀ ਵਰਤੋਂ ਜਿਵੇਂ ਚਾਹੇ ਕਰ ਸਕਦਾ ਹੈ। ਇਕੋ ਇਕ ਟਰੱਸਟੀਸ਼ਿਪ, ਜਿਹੜੀ ਨਿਆਈਂ ਹੋ ਸਕਦੀ ਹੈ, ਕੌਮ ਦੀ ਟਰੱਸਟੀਸ਼ਿਪ ਹੈ, ਨਾ ਕਿ ਕਿਸੇ ਇਕ ਵਿਅਕਤੀ ਦੀ ਜਾਂ ਕਿਸੇ ਇਕ ਟੋਲੇ ਦੀ। ਕਈ ਅੰਗਰੇਜ਼ ਸੱਚੇ ਦਿਲੋਂ ਆਪਣੇ ਆਪ ਨੂੰ ਭਾਰਤ ਦੇ ਟਰੱਸਟੀ ਸਮਝਦੇ ਹਨ, ਪਰ ਫਿਰ ਵੀ ਉਹ ਸਾਡੇ ਦੇਸ਼ ਨੂੰ ਕਿਸ ਹਾਲਤ ਤੱਕ ਹੇਠਾਂ ਲੈ ਆਏ ਹਨ!

ਸਾਡੇ ਲਈ ਇਹ ਫ਼ੈਸਲਾ ਕਰਨਾ ਜ਼ਰੂਰੀ ਹੈ ਕਿਸਦੇ ਭਲੇ ਲਈ ਸਨਅਤ ਚੱਲਣੀ ਚਾਹੀਦੀ ਹੈ ਅਤੇ ਜ਼ਮੀਨ ਨੂੰ ਅੰਨ ਦੇਣਾ ਚਾਹੀਦਾ ਹੈ। ਅੱਜ ਜਿਹੜੀ ਬਹੁਲਤਾ ਜ਼ਮੀਨ ਪੈਦਾ ਕਰਦੀ ਹੈ, ਉਹ ਕਿਸਾਨ ਲਈ ਜਾਂ ਮਜ਼ਦੂਰ ਲਈ ਨਹੀਂ ਹੈ, ਜਿਹੜੇ ਇਸ ਉਤੇ ਕੰਮ ਕਰਦੇ ਹਨ; ਅਤੇ ਸਨਅਤ ਦਾ ਮੁਖ ਪ੍ਰਕਾਰਜ ਲੱਖਾਂਪਤੀ ਪੈਦਾ ਕਰਨਾ ਸਮਝਿਆ ਜਾਂਦਾ ਹੈ। ਫ਼ਸਲ ਕਿੰਨੀ ਵੀ ਸੁਨਹਿਰੀ ਅਤੇ ਲਾਭੰਸ਼ ਕਿੰਨਾ ਵੀ ਭਾਰੀ ਭਾਵੇਂ ਕਿਉਂ ਨਾ ਹੋਵੇ, ਮਿੱਟੀ ਦੀਆਂ ਝੁੱਗੀਆਂ ਅਤੇ ਢਾਰੇ ਅਤੇ ਸਾਡੇ ਲੋਕਾਂ ਦੀ ਨਗਣਤਾ ਬਰਤਾਨਵੀ ਸਾਮਰਾਜ ਦੀ ਅਤੇ ਸਾਡੇ ਮੌਜੂਦਾ ਸਮਾਜਕ ਪ੍ਰਬੰਧ ਦੀ ਸ਼ਾਨ ਦੀ ਗਵਾਹੀ ਹਨ।

ਦਿੱਤਾ ਹੈ ਅਤੇ ਸਾਡੀ ਸਿਖਲਾਈ ਨੇ ਸਾਨੂੰ ਉਹੀ ਜ਼ੰਜੀਰਾਂ ਕਲਾਵੇ ਵਿਚ ਲੈਣ ਲਈ ਮਜਬੂਰ ਕਰ ਦਿਤਾ ਹੈ, ਜਿਹੜੀਆਂ ਸਾਨੂੰ ਬੰਨ੍ਹ ਰਹੀਆਂ ਹਨ ।

ਰੂਹਾਨੀ ਤੌਰ ਉਤੇ, ਲਾਜ਼ਮੀ ਨਿਰਸ਼ਸਤੀਕਰਣ ਨੇ ਸਾਨੂੰ ਬੁਜ਼ਦਿਲ ਬਣਾ ਦਿਤਾ ਹੈ ਅਤੇ ਕਾਬਜ਼ ਬਦੇਸ਼ੀ ਫ਼ੌਜ ਦੀ ਮੌਜੂਦਗੀ ਨੇ, ਜਿਸਨੂੰ ਸਾਡੇ ਅੰਦਰਲੀ ਵਿਰੋਧ ਦੀ ਭਾਵਨਾ ਕੁਚਲਣ ਲਈ ਇੰਝ ਵਰਤਿਆ ਜਾਂਦਾ ਹੈ ਕਿ ਇਹ ਸਾਡੇ ਲਈ ਮਾਰੂ ਪ੍ਰਭਾਵ ਰੱਖਦੀ ਹੈ, ਸਾਨੂੰ ਇਹ ਸੋਚਣ ਲਈ ਮਜਬੂਰ ਕਰ ਦਿਤਾ ਹੈ ਜਿਵੇਂ ਕਿ ਅਸੀਂ ਆਪਣਾ ਖਿਆਲ ਆਪ ਨਹੀਂ ਰੱਖ ਸਕਦੇ, ਜਾਂ ਬਦੇਸ਼ੀ ਹਮਲੇ ਦਾ ਮੁਕਾਬਲਾ ਨਹੀਂ ਕਰ ਸਕਦੇ, ਜਾਂ ਇਥੋਂ ਤੱਕ ਕਿ ਅਸੀਂ ਚੋਰਾਂ, ਡਾਕੂਆਂ ਅਤੇ ਸ਼ਰਾਰਤੀਆਂ ਤੋਂ ਆਪਣੇ ਘਰਾਂ ਅਤੇ ਪਰਿਵਾਰਾਂ ਦੀ ਰਾਖੀ ਵੀ ਨਹੀਂ ਕਰ ਸਕਦੇ ।

ਐਸੀ ਹਕੂਮਤ ਅੱਗੇ, ਜਿਸਨੇ ਸਾਡੇ ਦੇਸ਼ ਉਤੇ ਇਹ ਚਾਰ ਤਰ੍ਹਾਂ ਦੀ ਤਬਾਹੀ ਨਾਜ਼ਲ ਕੀਤੀ ਹੈ, ਹੋਰ ਝੁਕਣਾ ਅਸੀਂ ਮਨੁੱਖ ਅਤੇ ਪਰਮਾਤਮਾ ਦੇ ਖਿਲਾਫ਼ ਗੁਨਾਹ ਸਮਝਦੇ ਹਾਂ । ਪਰ ਅਸੀਂ ਜਾਣਦੇ ਹਾਂ ਕਿ ਆਪਣੀ ਆਜ਼ਾਦੀ ਜਿੱਤਣ ਦਾ ਸਭ ਤੋਂ ਕਾਰਗਰ ਢੰਗ ਹਿੰਸਾ ਰਾਹੀਂ ਨਹੀਂ । ਇਸ ਲਈ ਅਸੀਂ ਬਰਤਾਨਵੀ ਸਰਕਾਰ ਨਾਲ ਆਪਣੇ ਸਵੈਇੱਛਤ ਸੰਬੰਧ ਵਿਚੋਂ ਆਪਣੇ ਆਪ ਨੂੰ ਕੱਢ ਲੈਣ ਨਾਲ, ਜਿੱਥੋਂ ਤੱਕ ਅਸੀਂ ਕੱਢ ਸੱਕਦੇ ਹਾਂ, ਆਪਣੇ ਆਪ ਨੂੰ ਤਿਆਰ ਕਰਾਂਗੇ, ਅਤੇ ਸਿਵਲ ਨਾਫ਼ੁਰਮਾਨੀ ਦੀ ਤਿਆਰੀ ਕਰਾਂਗੇ, ਸਮੇਤ ਟੈਕਸ ਅਦਾ ਕਰਨ ਦੇ । ਸਾਨੂੰ ਯਕੀਨ ਹੈ ਕਿ ਜੇ ਅਸੀਂ ਸਵੈਇੱਛਤ ਸਹਾਇਤਾ ਨੂੰ ਹੀ ਖਤਮ ਕਰ ਸਕੀਏ ਅਤੇ ਕਿਸੇ ਭੜਕਾਹਟ ਵਿਚ ਵੀ ਹਿੰਸਾ ਕਰਨ ਤੋਂ ਬਿਨਾਂ ਟੈਕਸਾਂ ਦੀ ਅਦਾਇਗੀ ਰੋਕ ਸਕੀਏ, ਤਾਂ ਇਸ ਅਮਾਨਵੀ ਰਾਜ ਦਾ ਅੰਤ ਯਕੀਨੀ ਹੋ ਜਾਇਗਾ । ਇਸ ਲਈ ਅਸੀਂ ਸੱਚੇ ਦਿਲੋਂ ਸਹੁੰ ਖਾਂਦੇ ਹਾਂ ਕਿ ਅਸੀਂ ਪੂਰਨ ਸਵਰਾਜ ਕਾਇਮ ਕਰਨ ਦੇ ਮੰਤਵ ਨਾਲ, ਸਮੇਂ ਸਮੇਂ ਜਾਰੀ ਕੀਤੀਆਂ ਜਾਂਦੀਆਂ ਕਾਂਗਰਸ ਦੀਆਂ ਹਿਦਾਇਤਾਂ ਉਤੇ ਅਮਲ ਕਰਾਂਗੇ ।

# ਇਨਕਲਾਬ ਜ਼ਿੰਦਾਬਾਦ

ਮੈਂ ਜਿਸ ਵੇਲੇ ਇਥੇ ਤੈਨੂੰ ਖਤ ਲਿਖਣ ਬੈਠਾ ਤਾਂ ਕਿਸੇ ਦੂਰ ਦੀ ਗਰਜ ਵਾਂਗ ਮੱਧਮ ਜਿਹੇ ਨਾਅਰੇ ਮੈਨੂੰ ਸੁਣਾਈ ਦਿਤੇ। ਪਹਿਲਾਂ ਤਾਂ ਮੈਂ ਸਮਝ ਨਾ ਸਕਿਆ ਕਿ ਇਹ ਕਾਹਦੇ ਨਾਅਰੇ ਸਨ, ਪਰ ਇਹ ਜਾਣੇ-ਪਛਾਣੇ ਜਿਹੇ ਲਗਦੇ ਸਨ ਅਤੇ ਮੇਰੇ ਦਿਲ ਵਿਚ ਇਹ ਉੱਤਰ ਵਜੋਂ ਪ੍ਰਤਿਧੁਨੀ ਪੈਦਾ ਕਰਦੇ ਲਗਦੇ ਸਨ। ਹੌਲੀ ਹੌਲੀ ਉਹ ਨੇੜੇ ਆਉਂਦੇ ਲੱਗੇ ਅਤੇ ਉੱਚੇ ਵੀ ਹੁੰਦੇ ਗਏ, ਅਤੇ ਜਲਦੀ ਹੀ ਇਸ ਵਿਚ ਕੋਈ ਸ਼ੱਕ ਨਾ ਰਿਹਾ ਕਿ ਇਹ ਕੀ ਸਨ। "ਇਨਕਲਾਬ ਜ਼ਿੰਦਾਬਾਦ !" "ਇਨਕਲਾਬ ਜ਼ਿੰਦਾਬਾਦ !" ਸਾਰੀ ਜੇਲ੍ਹ ਪੁਰਜੋਸ਼ ਵੰਗਾਰ ਨਾਲ ਗੂੰਜ ਉੱਠੀ, ਅਤੇ ਇਸਨੂੰ ਸੁਣ ਕੇ ਸਾਡੇ ਦਿਲ ਖੁਸ਼ ਹੋ ਗਏ। ਮੈਨੂੰ ਨਹੀਂ ਪਤਾ ਇਹ ਕੌਣ ਸਨ ਜਿਹੜੇ ਸਾਡੇ ਜੰਗੀ ਨਾਅਰੇ ਲਾ ਰਹੇ ਸਨ, ਜੇਲ੍ਹ ਤੋਂ ਬਾਹਰ ਸਾਡੇ ਏਨੀਂ ਨੇੜੇ — ਉਹ ਸ਼ਹਿਰ ਤੋਂ ਆਏ ਔਰਤਾਂ ਮਰਦ ਸਨ ਜਾਂ ਪਿੰਡਾਂ ਤੋਂ ਆਏ ਕਿਸਾਨ। ਨਾ ਹੀ ਮੈਨੂੰ ਇਹ ਪਤਾ ਹੈ ਕਿ ਅੱਜ ਇਹ ਨਾਅਰੇ ਲਾਉਣ ਦਾ ਕੀ ਕਾਰਨ ਹੈ। ਪਰ ਜੋ ਵੀ ਕੋਈ ਇਹ ਹੋਣ, ਉਹਨਾਂ ਨੇ ਸਾਨੂੰ ਚੜ੍ਹਦੀ ਕਲਾ ਵਿਚ ਲੈ ਆਂਦਾ, ਅਤੇ ਅਸੀਂ, ਉਹਨਾਂ ਦੇ ਸੰਦੇਸ਼ ਦਾ ਮੂਕ ਉੱਤਰ ਭੇਜਿਆ ਅਤੇ ਸਾਡੀਆਂ ਸਾਰੀਆਂ ਸ਼ੁਭ-ਕਾਮਨਾਵਾਂ ਇਸਦੇ ਨਾਲ ਸ਼ਾਮਲ ਸਨ।

ਸਾਨੂੰ "ਇਨਕਲਾਬ ਜ਼ਿੰਦਾਬਾਦ" ਦਾ ਨਾਅਰਾ ਕਿਉਂ ਲਾਉਣਾ ਚਾਹੀਦਾ ਹੈ ? ਸਾਨੂੰ ਇਨਕਲਾਬ ਅਤੇ ਤਬਦੀਲੀ ਦੀ ਕਿਉਂ ਇੱਛਾ ਕਰਨੀ ਚਾਹੀਦੀ ਹੈ ? ਬੇਸ਼ਕ ਭਾਰਤ ਅੱਜ ਭਾਰੀ ਤਬਦੀਲੀ ਚਾਹੁੰਦਾ ਹੈ। ਪਰ ਇਸ ਭਾਰੀ ਤਬਦੀਲੀ ਦੇ, ਜਿਹੜੀ ਅਸੀਂ ਸਾਰੇ ਚਾਹੁੰਦੇ ਹਾਂ, ਆ ਜਾਣ ਤੋਂ ਮਗਰੋਂ ਵੀ, ਅਤੇ ਭਾਰਤ ਦੇ ਆਜ਼ਾਦ ਹੋ ਜਾਣ ਤੋਂ ਮਗਰੋਂ ਵੀ ਅਸੀਂ ਸਿੱਥਲ ਹੋ ਕੇ ਨਹੀਂ ਬੈਠ ਸਕਦੇ। ਦੁਨੀਆਂ ਵਿਚ ਜਿਉਂਦੀ-ਜਾਗਦੀ ਕੋਈ ਵੀ ਚੀਜ਼ ਅਬਦਲ ਨਹੀਂ ਰਹਿੰਦੀ। ਸਾਡੀ ਪ੍ਰਕਿਰਤੀ ਦਿਨ-ਪ੍ਰਤਿ-ਦਿਨ, ਹਰ ਮਿੰਟ ਬਦਲਦੀ ਰਹਿੰਦੀ ਹੈ, ਸਿਰਫ਼ ਮੁਰਦੇ ਹੀ ਵਧਣੋਂ ਰੁਕ ਜਾਂਦੇ ਹਨ ਅਤੇ ਸਿੱਥਲ ਹੋ ਜਾਂਦੇ ਹਨ। ਤਾਜ਼ਾ ਪਾਣੀ ਚੱਲਦਾ ਰਹਿੰਦਾ ਹੈ, ਅਜੇ ਜੇ ਤੁਸੀਂ ਇਸਨੂੰ ਰੋਕ ਦਿਓ,

---

ਸੈਂਟਰਲ ਜੇਲ੍ਹ, ਨੈਨੀ ਤੋਂ 7 ਜਨਵਰੀ 1931 ਨੂੰ ਇੰਦਰਾ ਨਹਿਰੂ ਨੂੰ ਲਿਖੀ ਗਈ ਚਿੱਠੀ ਵਿਚੋਂ, **ਸੰਸਾਰ ਇਤਿਹਾਸ ਦੀਆਂ ਝਲਕੀਆਂ** ਵਿਚੋਂ, ਸਫ਼ੇ 8-9

ਇਹ ਥੋ ਮਾਰਨ ਲੱਗ ਜਾਂਦਾ ਹੈ। ਮਨੁੱਖ ਦਾ ਅਤੇ ਕਿਸੇ ਕੌਮ ਦੇ ਜੀਵਨ ਦਾ ਵੀ ਇਹੀ ਹਾਲ ਹੈ। ਅਸੀਂ ਚਾਹੁੰਦੇ ਹੋਈਏ ਜਾਂ ਨਾ, ਅਸੀਂ ਬੁੱਢੇ ਹੋ ਜਾਂਦੇ ਹਾਂ। ਬੱਚੀਆਂ ਨੰਨ੍ਹੀਆਂ ਮੁੰਨੀਆਂ ਕੁੜੀਆਂ ਬਣ ਜਾਂਦੀਆਂ ਹਨ, ਅਤੇ ਇਹ ਅਗੋਂ ਮੁਟਿਆਰਾਂ ਅਤੇ ਔਰਤਾਂ ਅਤੇ ਬੁੱਢੀਆਂ ਬਣ ਜਾਂਦੀਆਂ ਹਨ। ਇਹ ਤਬਦੀਲੀਆਂ ਸਾਨੂੰ ਸਵੀਕਾਰ ਕਰਨੀਆਂ ਹੀ ਪੈਂਦੀਆਂ ਹਨ। ਪਰ ਬਹੁਤ ਸਾਰੇ ਹਨ ਜਿਹੜੇ ਇਹ ਮੰਨਣ ਤੋਂ ਇਨਕਾਰੀ ਹਨ ਕਿ ਦੁਨੀਆ ਬਦਲਦੀ ਰਹਿੰਦੀ ਹੈ। ਉਹ ਆਪਣੇ ਦਿਮਗਾਂ ਨੂੰ ਬੰਦ ਅਤੇ ਤਾਲਾ ਲਾਈ ਰੱਖਦੇ ਹਨ ਅਤੇ ਕਿਸੇ ਨਵੇਂ ਵਿਚਾਰ ਨੂੰ ਉਸਦੇ ਅੰਦਰ ਜਾਣ ਦੀ ਆਗਿਆ ਨਹੀਂ ਦੇਂਦੇ। ਸੋਚਣ ਦੇ ਖਿਆਲ ਨਾਲੋਂ ਜ਼ਿਆਦਾ ਹੋਰ ਕੋਈ ਚੀਜ਼ ਉਹਨਾਂ ਨੂੰ ਨਹੀਂ ਡਰਾਉਂਦੀ। ਸਿੱਟਾ ਕੀ ਨਿਕਲਦਾ ਹੈ? ਉਹਨਾਂ ਦੇ ਬਾਵਜੂਦ ਦੁਨੀਆਂ ਅੱਗੇ ਵਧਦੀ ਰਹਿੰਦੀ ਹੈ, ਅਤੇ ਕਿਉਂਕਿ ਉਹ ਅਤੇ ਉਹਨਾਂ ਵਰਗੇ ਲੋਕ ਆਪਣੇ ਆਪ ਨੂੰ ਬਦਲਦੀਆਂ ਹਾਲਤਾਂ ਅਨੁਸਾਰ ਨਹੀਂ ਢਾਲਦੇ, ਇਸ ਲਈ ਸਮੇਂ ਸਮੇਂ ਭਾਰੀ ਵਿਸਫੋਟ ਹੋਣ ਲਗਦੇ ਹਨ। ਵੱਡੇ ਵੱਡੇ ਇਨਕਲਾਬ ਆ ਜਾਂਦੇ ਹਨ, ਜਿਵੇਂ ਕਿ ਇਕ ਸੌ ਚਾਲੀ ਸਾਲ ਪਹਿਲਾਂ ਮਹਾਨ ਫ਼ਰਾਂਸੀਸੀ ਇਨਕਲਾਬ ਆਇਆ ਸੀ, ਜਾਂ ਤੇਰ੍ਹਾਂ ਸਾਲ ਪਹਿਲਾਂ ਰੂਸੀ ਇਨਕਲਾਬ ਆਇਆ ਸੀ। ਫਿਰ ਵੀ ਖੁਦ ਆਪਣੇ ਦੇਸ਼ ਅੰਦਰ ਅਸੀਂ ਇਨਕਲਾਬ ਦੇ ਦਰਮਿਆਨ ਖੜੇ ਹਾਂ। ਬੇਸ਼ਕ, ਅਸੀਂ ਸਵੈਧੀਨਤਾ ਚਾਹੁੰਦੇ ਹਾਂ। ਪਰ ਅਸੀਂ ਇਸ ਤੋਂ ਕੁਝ ਵੱਧ ਵੀ ਚਾਹੁੰਦੇ ਹਾਂ। ਅਸੀਂ ਸਾਰੇ ਥੋ ਮਾਰਦੇ ਛੱਪੜ ਸਾਫ਼ ਕਰ ਦੇਣਾ ਚਾਹੁੰਦੇ ਹਨਾਂ। ਸਾਨੂੰ ਆਪਣੇ ਦੇਸ਼ ਵਿਚੋਂ ਕੂੜਾ-ਕਰਕਟ ਅਤੇ ਕੰਗਾਲੀ ਅਤੇ ਬਦਹਾਲੀ ਨੂੰ ਹੂੰਝ ਮਾਰਨਾ ਚਾਹੀਦਾ ਹੈ। ਸਾਨੂੰ, ਜਿੱਥੋਂ ਤੱਕ ਹੋ ਸੱਕੇ, ਏਨੇਂ ਸਾਰੇ ਵਿਅਕਤੀਆਂ ਦੇ ਦਿਮਾਗਾਂ ਦੇ ਜਾਲੇ ਵੀ ਸਾਫ਼ ਕਰ ਦੇਣੇ ਚਾਹੀਦੇ ਹਨ ਜਿਹੜੇ ਉਹਨਾਂ ਨੂੰ ਸੋਚਣ ਤੋਂ ਅਤੇ ਸਾਡੇ ਸਾਹਮਣੇ ਪਏ ਮਹਾਨ ਕੰਮ ਵਿਚ ਮਿਲਵਰਤਣ ਕਰਨ ਤੋਂ ਰੋਕ ਰਖਦੇ ਹਨ। ਇਹ ਮਹਾਨ ਕੰਮ ਹੈ ਅਤੇ ਹੋ ਸਕਦਾ ਹੈ ਕਿ ਇਸ ਉਤੇ ਸਮਾਂ ਲੱਗੇ। ਆਓ ਇਸਨੂੰ ਅਸੀਂ, ਘੱਟੋ ਘੱਟ, ਅੱਗੇ ਵੱਲ ਨੂੰ ਇਕ ਚੰਗਾ ਧੱਕਾ ਲਾਈਏ — **ਇਨਕਲਾਬ ਜ਼ਿੰਦਾਬਾਦ!**

ਅਸੀਂ ਆਪਣੇ ਇਨਕਲਾਬ ਦੀਆਂ ਬਰੂਹਾਂ ਉਤੇ ਖੜੇ ਹਾਂ। ਭਵਿੱਖ ਕੀ ਲੈ ਕੇ ਆਇਗਾ, ਅਸੀਂ ਕੁਝ ਨਹੀਂ ਕਹਿ ਸਕਦੇ। ਪਰ ਵਰਤਮਾਨ ਨੇ ਵੀ ਸਾਡੀ ਮੁਸ਼ੱਕਤ ਲਈ ਭਰਪੂਰ ਅਦਾਇਗੀ ਕੀਤੀ ਹੈ। ਜ਼ਰਾ ਭਾਰਤ ਦੀਆਂ ਇਸਤਰੀਆਂ ਵੱਲ ਦੇਖੋ, ਕਿਵੇਂ ਉਹ ਘੋਲ ਵਿਚ ਮਾਨ ਨਾਲ ਸਾਰਿਆਂ ਤੋਂ ਅੱਗੇ ਅੱਗੇ ਚੱਲ ਰਹੀਆਂ ਹਨ। ਹਲੀਮ ਪਰ ਤਾਂ ਵੀ ਬਹਾਦਰ ਅਤੇ ਅਜਿੱਤ, ਦੇਖੋ ਉਹ ਦੂਜਿਆਂ ਲਈ ਕਿਵੇਂ ਮਿਸਾਲ ਕਾਇਮ ਕਰਦੀਆਂ ਹਨ। ਅਤੇ **ਪਰਦਾ**, ਜਿਹੜਾ ਸਾਡੀਆਂ ਬਹਾਦਰ, ਅਤੇ ਖੂਬਸੂਰਤ ਔਰਤਾਂ ਨੂੰ ਲੁਕਾ ਰੱਖਦਾ ਸੀ, ਅਤੇ ਜਿਹੜਾ ਉਹਨਾਂ ਲਈ ਅਤੇ ਉਹਨਾਂ ਦੇ ਦੇਸ਼ ਲਈ ਲਾਅਣਤ ਹੁੰਦਾ ਸੀ, ਹੁਣ ਉਹ ਕਿੱਥੇ ਹੈ? ਕੀ ਇਹ ਅਜਾਇਬਘਰਾਂ ਦੇ ਸ਼ੈਲਫ਼ਾਂ ਵਿਚ ਜਿੱਥੇ ਅਸੀਂ ਬੀਤੇ ਯੁਗਾਂ ਦੇ ਅਵਿਸ਼ੇਸ਼ ਰਖਦੇ ਹਾਂ, ਆਪਣੀ ਹੱਕੀ ਥਾਂ ਲੈਣ ਲਈ ਤੇਜ਼ੀ

ਨਾਲ ਪਿੱਛੇ ਨਹੀਂ ਹਟਦਾ ਜਾ ਰਿਹਾ ?

ਜ਼ਰਾ ਬੱਚਿਆਂ ਵੱਲ ਵੀ ਦੇਖੋ — ਕੁੜੀਆਂ ਮੁੰਡਿਆਂ ਵੱਲ, ਵਾਨਰ ਸੈਨਾਵਾਂ ਵੱਲ ਅਤੇ ਬਾਲ ਅਤੇ ਬਾਲਿਕਾ ਸਭਾਵਾਂ ਵੱਲ। ਇਹਨਾਂ ਬੱਚਿਆਂ ਵਿਚੋਂ ਕਈਆਂ ਦੇ ਮਾਪਿਆਂ ਨੇ ਬੀਤੇ ਸਮੇਂ ਵਿਚ ਹੋ ਸਕਦਾ ਹੈ ਬੁਜ਼ਦਿਲਾਂ ਜਾਂ ਗ਼ੁਲਾਮਾਂ ਵਾਂਗ ਵਿਹਾਰ ਕੀਤਾ ਹੋਵੇ। ਪਰ ਇਸ ਗੱਲ ਉਤੇ ਸ਼ੱਕ ਕਰਨ ਦੀ ਕੌਣ ਹਿੰਮਤ ਕਰ ਸਕਦਾ ਹੈ ਕਿ ਸਾਡੀ ਪੁਸ਼ਤ ਦੇ ਬੱਚੇ ਕੋਈ ਗ਼ੁਲਾਮੀ ਜਾਂ ਬੁਜ਼ਦਿਲੀ ਬਰਦਾਸ਼ਤ ਨਹੀਂ ਕਰਨਗੇ ?

ਅਤੇ ਇਸ ਤਰ੍ਹਾਂ ਤਬਦੀਲੀ ਦਾ ਪਹੀਆ ਘੁੰਮੀਂ ਜਾਂਦਾ ਹੈ, ਅਤੇ ਜਿਹੜੇ ਨੀਵੇਂ ਸਨ ਉਹ ਉੱਚੇ ਹੋਈ ਜਾਂਦੇ ਹਨ, ਜਿਹੜੇ ਉੱਚੇ ਸਨ ਉਹ ਨੀਵੇਂ ਹੋਈ ਜਾਂਦੇ ਹਨ। ਇਕ ਸਮਾਂ ਸੀ ਜਦੋਂ ਇਹ ਸਾਡੇ ਦੇਸ਼ ਵਿਚ ਵੀ ਘੁੰਮਦਾ ਰਹਿੰਦਾ ਸੀ। ਪਰ ਇਸ ਵਾਰੀ ਅਸੀਂ ਇਸਨੂੰ ਅਜੇਹਾ ਧੱਕਾ ਦਿਤਾ ਹੈ ਕਿ ਇਸਨੂੰ ਕੋਈ ਵੀ ਰੋਕ ਨਹੀਂ ਸਕਦਾ। **ਇਨਕਲਾਬ ਜ਼ਿੰਦਾਬਾਦ !**

# ਘੋਲ ਦੇ ਢੰਗ-ਤਰੀਕੇ

ਅਸੀਂ ਦੁਨੀਆਂ ਦੇ ਸਭ ਤੋਂ ਸ਼ਕਤੀਸ਼ਾਲੀ ਸਾਮਰਾਜ ਨਾਲ ਲੜੇ ਹਾਂ। ਅਸੀਂ ਬੇਹਥਿਆਰੇ ਸਾਂ ਪਰ ਸਾਡੇ ਜਰਨੈਲ ਨੇ ਸਾਨੂੰ ਅਜੇਹਾ ਹਥਿਆਰ ਦਿੱਤਾ ਹੈ ਜਿਹੜਾ ਭਾਵੇਂ ਹਿੰਸਾ-ਰਹਿਤ ਹੀ ਸੀ, ਪਰ ਜਿਸਨੇ ਸਾਡੇ ਦੁਸ਼ਮਨਾਂ ਦੇ ਗੋਡੇ ਲਵਾ ਦਿਤੇ ਹਨ। ਜ਼ਾਤੀ ਤੌਰ ਉਤੇ ਮੈਨੂੰ ਇਹ ਮੰਨਦਿਆਂ ਕੋਈ ਸ਼ਰਮ ਮਹਿਸੂਸ ਨਹੀਂ ਹੁੰਦੀ ਕਿ ਮੈਂ ਦੂਜੇ ਹਥਿਆਰ ਵੀ ਹਜ਼ਾਰਾਂ ਵਾਰ ਵਰਤਣ ਤੋਂ ਗੁਰੇਜ਼ ਨਹੀਂ ਕਰਾਂਗਾ। ਮੈਨੂੰ ਜਿਸ ਚੀਜ਼ ਤੋਂ ਸ਼ਰਮ ਆਉਂਦੀ ਹੈ, ਉਹ ਹਥਿਆਰਾਂ ਦੀ ਵਰਤੋਂ ਨਹੀਂ। ਮੈਂ ਆਪਣੇ ਦੇਸ਼ ਦੀ ਗ਼ੁਲਾਮੀ ਉਤੇ ਸ਼ਰਮਸਾਰ ਹਾਂ। ਪਰ ਇਸਤੋਂ ਪਹਿਲਾਂ ਕਿ ਅਸੀਂ ਕੋਈ ਵੀ ਹਥਿਆਰ ਵਰਤੀਏ, ਸਾਨੂੰ ਇਸਦੀ ਅਮਲਯੋਗਤਾ ਬਾਰੇ ਸੋਚਣਾ ਚਾਹੀਦਾ ਹੈ। ਸਾਨੂੰ ਇਹ ਵੇਖਣਾ ਪੈਂਦਾ ਹੈ ਕਿ ਕੌਮ ਕੀ ਕਰ ਸਕਦੀ ਹੈ ਅਤੇ ਕੀ ਨਹੀਂ ਕਰ ਸਕਦੀ। ਇਹ ਸਾਰਾ ਕੁਝ ਸੋਚਦਿਆਂ ਅਸੀਂ ਅਹਿੰਸਾ ਦਾ ਢੰਗ ਅਪਣਾਇਆ ਅਤੇ ਸਾਰੀ ਦੁਨੀਆਂ ਮੰਨ ਗਈ ਹੈ ਕਿ ਇਸ ਢੰਗ ਨਾਲ ਅਸੀਂ ਮਹਾਨ ਪ੍ਰਾਪਤੀਆਂ ਕੀਤੀਆਂ ਹਨ। ਇਸ ਤਜਰਬੇ ਨੇ ਇਸ ਲਾਸਾਨੀ ਹਥਿਆਰ ਦੇ ਵਧੇਰੇ ਕਾਰਗਰ ਹੋਣ ਬਾਰੇ ਸਾਨੂੰ ਸਭ ਨੂੰ ਯਕੀਨ ਕਰਾ ਦਿਤਾ ਹੈ।

ਪਰ ਭਾਵੇਂ ਅਸੀਂ ਇਹ ਢੰਗ ਅਪਣਾਉਣ ਦਾ ਫ਼ੈਸਲਾ ਕੀਤਾ ਹੈ, ਕੁਝ ਹੋਰ ਲੋਕ ਵੀ ਹਨ ਜਿਨ੍ਹਾਂ ਨੇ ਇਕ ਹੋਰ ਤਰੀਕਾ ਅਪਣਾਇਆ ਹੈ। ਉਹ ਸਾਡੇ ਬਹਾਦਰ ਸਾਥੀ ਹਨ। ਉਹਨਾਂ ਵਿਚੋਂ ਬਹੁਤੇ ਜੇਲ੍ਹ ਵਿਚ ਹਨ। ਮੈਨੂੰ ਇਹ ਦੇਖ ਕੇ ਦੁੱਖ ਹੁੰਦਾ ਅਤੇ ਸ਼ਰਮ ਆਂਉਂਦੀ ਹੈ ਕਿ ਉਹ ਜੇਲ੍ਹਾਂ ਵਿਚ ਸੜ ਰਹੇ ਹਨ, ਜਦ ਕਿ ਮੈਂ ਆਜ਼ਾਦ ਹਾਂ।

---

15 ਮਾਰਚ, 1931 ਨੂੰ ਬੰਬਈ ਵਿਚ ਕੀਤੀ ਇਕ ਤਕਰੀਰ ਦੇ ਕੁਝ ਹਿੱਸੇ; ਇਹ 16 ਮਾਰਚ, 1931 ਨੂੰ **ਦੀ ਬੰਬੇ ਕਰਾਨੀਕਲ** ਵਿਚ ਛਪੀ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 4, ਸਫ਼ਾ 495 ਤੋਂ ਦਿੱਤੀ ਜਾ ਰਹੀ ਹੈ। ਚੰਦਰਸ਼ੇਖਰ ਆਜ਼ਾਦ ਜਿਸਦਾ ਜਵਾਹਰਲਾਲ ਨਹਿਰੂ ਆਪਣੀ ਤਕਰੀਰ ਵਿਚ ਜ਼ਿਕਰ ਕਰਦੇ ਹਨ, 27 ਫ਼ਰਵਰੀ, 1931 ਨੂੰ ਅਲਾਹਾਬਾਦ ਵਿਚ ਇਕ ਪੁਲੀਸ ਮੁਕਾਬਲੇ ਵਿਚ ਮਾਰਿਆ ਗਿਆ ਸੀ।

ਅਸੀਂ ਆਪਣੇ ਸਾਰੇ ਸਾਥੀਆਂ ਨੂੰ ਆਜ਼ਾਦ ਨਹੀਂ ਕਰਵਾ ਸਕੇ। ਇਹ ਖਿਆਲ ਨਾ ਕਰਨਾ ਕਿ ਇਸਦਾ ਕਾਰਨ ਸਾਡੇ ਵਿਚ ਉਹਨਾਂ ਪ੍ਰਤਿ ਹਮਦਰਦੀ ਦੀ ਘਾਟ ਸੀ। ਇਸਦਾ ਕਾਰਨ ਸਿਰਫ਼ ਸਾਡੀ ਕਮਜ਼ੋਰੀ ਸੀ। ਉਹਨਾਂ ਨੂੰ ਆਜ਼ਾਦ ਕਰਾਉਣ ਜੋਗੀ ਸਾਡੇ ਵਿਚ ਹਿੰਮਤ ਨਹੀਂ। ਪਰ ਜਿਉਂ ਹੀ ਅਸੀਂ ਤਗੜੇ ਹੋ ਗਏ, ਅਸੀਂ ਉਹਨਾਂ ਪ੍ਰਤਿ ਆਪਣਾ ਫ਼ਰਜ਼ ਅਦਾ ਕਰਨ ਤੋਂ ਪਿੱਛੇ ਨਹੀਂ ਹਟਾਂਗੇ।

ਮੇਰਾ ਇਕ ਬਹਾਦਰ ਵੀਰ ਪਿੱਛੇ ਜਿਹੇ ਹੀ ਗੋਲੀ ਮਾਰ ਕੇ ਮਾਰ ਦਿਤਾ ਗਿਆ ਹੈ। ਉਸਦਾ ਨਾਂ ਚੰਦਰ ਸ਼ੇਖਰ ਆਜ਼ਾਦ ਸੀ। ਦਸ ਸਾਲ ਪਹਿਲਾਂ ਉਹ ਬਨਾਰਸ ਦੇ ਇਕ ਸਕੂਲ ਵਿਚ ਪੜ੍ਹਦਾ 15 ਸਾਲਾਂ ਦਾ ਮੁੰਡਾ ਸੀ। ਉਸਨੇ ਪੜ੍ਹਾਈ ਛੱਡ ਦਿਤੀ, ਨਾਮਿਲਵਰਤਣ ਦੀ ਲਹਿਰ ਵਿਚ ਸ਼ਾਮਲ ਹੋ ਗਿਆ ਅਤੇ ਜੇਲ੍ਹ ਚਲਾ ਗਿਆ। ਉੱਥੇ ਉਸਨੂੰ 'ਮਹਾਤਮਾ ਗਾਂਧੀ ਦੀ ਜੈ' ਕਹਿਣ ਲਈ ਕੋੜੇ ਮਾਰੇ ਗਏ, ਪਰ ਇਸ ਨਾਲ ਉਹ ਟਲਿਆ ਨਹੀਂ। ਆਪਣੇ ਮਲੂਕ ਪਿੰਡੇ ਉਤੇ ਪੈਂਦੇ ਹਰ ਕੋੜੇ ਨਾਲ ਉਹੀ ਨਾਅਰਾ ਦੁਹਰਾਅ ਦੇਂਦਾ ਸੀ। ਉਹ ਇੰਝ ਕਰਦਾ ਰਿਹਾ, ਜਦੋਂ ਤੱਕ ਕਿ ਬੇਹੋਸ਼ ਨਾ ਹੋ ਗਿਆ। ਉਸ ਮੁੰਡੇ ਦੀ ਸ਼ਾਨਦਾਰ ਹਿੰਮਤ ਦੀ ਸ਼ਲਾਘਾ ਕਰਨੋਂ ਕੌਣ ਰਹਿ ਸਕਦਾ ਹੈ ? ਉਸਨੇ ਸਾਡੇ ਨਾਲੋਂ ਵੱਖਰੇ ਸਾਧਨ ਅਪਣਾ ਲਏ ਸਨ। ਪਰ ਉਹ ਇਹਨਾਂ ਦੇ ਸਿੱਟਿਆਂ ਤੋਂ ਡਰਦਾ ਨਹੀਂ ਸੀ ਅਤੇ ਆਖਰ ਉਸਨੇ ਇਸ ਵਾਸਤੇ ਵੱਡੇ ਤੋਂ ਵੱਡਾ ਹਰਜਾਨਾ ਅਦਾ ਕੀਤਾ। ਇਹ ਗੱਲ ਇਕ ਘੜੀ ਪਲ ਲਈ ਵੀ ਨਾ ਸੋਚਣਾ ਕਿ ਅਸੀਂ, ਜਿਹੜੇ ਇਹਨਾਂ ਸਾਥੀਆਂ ਨਾਲ ਸਹਿਮਤ ਨਹੀਂ ਹਾਂ, ਉਹਨਾਂ ਨਾਲੋਂ ਉਚੇਰੇ ਹਾਂ।

# ਭਗਤ ਸਿੰਘ ਨੂੰ ਫਾਂਸੀ ਦਿਤੇ ਜਾਣ ਬਾਰੇ

ਮੈਂ ਉਹਨਾਂ ਦੇ ਆਖਰੀ ਦਿਨਾਂ ਦੇ ਦੌਰਾਨ ਬਿਲਕੁਲ ਚੁੱਪ ਰਿਹਾ ਹਾਂ, ਮਤਾਂ ਮੇਰਾ ਇਕ ਵੀ ਸ਼ਬਦ ਉਹਨਾਂ ਦੀ ਸਜ਼ਾ ਤਬਦੀਲ ਕੀਤੇ ਜਾਣ ਦੀਆਂ ਸੰਭਾਵਨਾਵਾਂ ਨਸ਼ਟ ਕਰਦਾ ਹੋਵੇ । ਮੈਂ ਚੁੱਪ ਰਿਹਾ ਹਾਂ ਭਾਵੇਂ ਮੈਂ ਫ਼ਟਣ ਫ਼ਟਣ ਨੂੰ ਕਰਦਾ ਸਾਂ, ਅਤੇ ਹੁਣ ਸਭ ਕੁਝ ਖਤਮ ਹੋ ਚੁੱਕਾ ਹੈ । ਅਸੀਂ ਸਾਰੇ ਜਣੇ ਵੀ ਉਸਨੂੰ ਬਚਾ ਨਹੀਂ ਸਕੇ, ਜਿਹੜਾ ਸਾਨੂੰ ਏਨਾਂ ਪਿਆਰਾ ਸੀ ਅਤੇ ਜਿਸਦੀ ਸ਼ਾਨਦਾਰ ਦਲੇਰੀ ਅਤੇ ਕੁਰਬਾਨੀ ਭਾਰਤ ਦੇ ਨੌਜਵਾਨਾ ਲਈ ਪ੍ਰੇਰਨਾ ਬਣੀ ਹੋਈ ਸੀ । ਅੱਜ ਭਾਰਤ ਆਪਣੇ ਬੇਅੰਤ ਪਿਆਰੇ ਜਾਂਦੇ ਬੱਚਿਆਂ ਨੂੰ ਵੀ ਫ਼ਾਂਸੀ ਲੱਗਣੋਂ ਨਹੀਂ ਬਚਾ ਸਕਦਾ ।

ਹਰ ਥਾਂ ਹੜਤਾਲਾਂ ਹੋਣਗੀਆਂ ਅਤੇ ਮਾਤਮੀ ਜਲੂਸ ਨਿਕਲਣਗੇ । ਸਾਡੀ ਘੋਰ ਬੇਬਸੀ ਉਤੇ ਦੇਸ਼ ਵਿਚ ਮਾਤਮ ਕੀਤਾ ਜਾਇਗਾ, ਪਰ ਨਾਲ ਹੀ ਉਸ ਵਿਚ ਮਾਨ ਵੀ ਪ੍ਰਗਟ ਹੋਵੇਗਾ ਜਿਹੜਾ ਹੁਣ ਜਿਊਂਦਾ ਨਹੀਂ ਰਿਹਾ, ਅਤੇ ਜਦੋਂ ਇੰਗਲੈਂਡ ਸਾਡੇ ਨਾਲ ਗੱਲ ਕਰੇਗਾ ਅਤੇ ਨਿਪਟਾਰੇ ਲਈ ਗੱਲਾਂ ਹੋਣਗੀਆਂ, ਉੱਥੇ ਭਗਤ ਸਿੰਘ ਦੀ ਲਾਸ਼ ਦਰਮਿਆਨ ਪਈ ਹੋਵੇਗੀ, ਮਤਾਂ ਅਸੀਂ ਭੁੱਲ ਜਾਈਏ ।

---

24 ਮਾਰਚ, 1931 ਨੂੰ ਜਾਰੀ ਕੀਤਾ ਗਿਆ ਬਿਆਨ; **ਦੀ ਬੰਬੇ ਕਰਾਨੀਕਲ** ਵਿਚ 25 ਮਾਰਚ, 1931 ਨੂੰ ਛਪਿਆ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 4 ਦੇ ਸਫ਼ਾ 500 ਤੋਂ ਦਿਤਾ ਜਾ ਰਿਹਾ ਹੈ । ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ 23 ਮਾਰਚ, 1931 ਨੂੰ ਫਾਹੇ ਲਾਇਆ ਗਿਆ ਸੀ ।

## ਰਸਤੇ ਵਿਚ ਸੰਖੇਪ ਪੜਾਅ

ਰਾਤ ਪੈ ਚੁੱਕੀ ਸੀ, ਅਤੇ ਅਸੀਂ ਰੋਹਤਕ-ਦਿੱਲੀ ਸੜਕ ਉਤੇ ਜਲਦੀ ਜਲਦੀ ਜਾ ਰਹੇ ਸਾਂ ਕਿਉਂਕਿ ਅਸੀਂ ਉਸੇ ਰਾਤ ਦਿੱਲੀ ਤੋਂ ਗੱਡੀ ਫੜਨੀ ਸੀ। ਮੈਂ ਮਸਾਂ ਹੀ ਅੱਖਾਂ ਖੁਲ੍ਹੀਆਂ ਰੱਖ ਰਿਹਾ ਸਾਂ। ਇਕਦਮ ਸਾਨੂੰ ਰੋਕਣਾ ਪਿਆ, ਕਿਉਂਕਿ ਸੜਕ ਦੇ ਐਨ ਦੂਜੇ ਪਾਸੇ ਆਦਮੀਆਂ ਅਤੇ ਔਰਤਾਂ ਦਾ ਇਕ ਹਜੂਮ ਬੈਠਾ ਸੀ: ਕਈਆਂ ਨੇ ਹੱਥਾਂ ਵਿਚ ਮਿਸਾਲਾਂ ਫੜੀਆਂ ਹੋਈਆਂ ਸਨ। ਉਹ ਸਾਡੇ ਕੋਲ ਆਏ ਅਤੇ ਜਦੋਂ ਉਹਨਾਂ ਨੇ ਤਸੱਲੀ ਕਰ ਲਈ ਕਿ ਅਸੀਂ ਕੌਣ ਸਾਂ, ਤਾਂ ਉਹਨਾਂ ਨੇ ਦੱਸਿਆ ਕਿ ਉਹ ਬਾਅਦ-ਦੁਪਹਿਰ ਤੋਂ ਉਥੇ ਸਾਡੀ ਉਡੀਕ ਕਰ ਰਹੇ ਸਨ। ਇਹ ਉੱਚੇ ਲੰਮੇ ਜਾਟਾਂ ਦਾ ਸਮੂਹ ਸੀ, ਜਿਨ੍ਹਾਂ ਵਿਚੋਂ ਬਹੁਤੇ ਛੋਟੇ ਜ਼ਿਮੀਂਦਾਰ ਸਨ, ਅਤੇ ਉਹਨਾਂ ਨਾਲ ਕੋਈ ਗੱਲ ਕੀਤੇ ਬਿਨਾਂ ਅੱਗੇ ਜਾਣਾ ਅਸੰਭਵ ਸੀ। ਅਸੀਂ ਬਾਹਰ ਨਿਕਲੇ ਅਤੇ ਹਜ਼ਾਰਾਂ ਹੀ ਹੋਰ ਜਾਟ ਮਰਦਾਂ ਔਰਤਾਂ ਦੇ ਘੇਰੇ ਵਿਚ ਉਥੇ ਅਰਧ-ਹਨੇਰੇ ਵਿਚ ਜਾ ਬੈਠੇ।

**ਕੌਮੀ ਨਾਅਰਾ** ਕਿਸੇ ਨੇ ਕਿਹਾ ਅਤੇ ਹਜ਼ਾਰਾਂ ਹੀ ਗਲਿਆਂ ਵਿਚੋਂ ਪੁਰਜੋਸ਼ ਢੰਗ ਨਾਲ ਤਿੰਨ ਵਾਰੀ ਨਿਕਲਿਆ, **ਬੰਦੇ ਮਾਤਰਮ।** ਅਤੇ ਫਿਰ **ਭਾਰਤ ਮਾਤਾ ਕੀ ਜੈ** ਅਤੇ ਹੋਰ ਨਾਅਰੇ ਲੱਗਣ ਲੱਗੇ।

"ਇਹ ਸਭ ਕੁਝ ਕਾਹਦੇ ਬਾਰੇ ਹੈ," ਮੈਂ ਉਹਨਾਂ ਨੂੰ ਪੁੱਛਿਆ, ਇਹ **ਬੰਦੇ ਮਾਤਰਮ** ਅਤੇ **ਭਾਰਤ ਮਾਤਾ ਕੀ ਜੈ?**"

ਕੋਈ ਉੱਤਰ ਨਾ ਮਿਲਿਆ। ਉਹ ਮੇਰੇ ਵੱਲ ਅਤੇ ਫਿਰ ਇਕ ਦੂਜੇ ਦੇ ਮੂੰਹ ਵੱਲ ਦੇਖਣ ਲੱਗੇ ਅਤੇ ਮੇਰੇ ਸਵਾਲ ਕਰਨ ਉਤੇ ਉਹ ਜ਼ਰਾ ਕੁ ਪ੍ਰੇਸ਼ਾਨੀ ਮਹਿਸੂਸ ਕਰ ਰਹੇ ਲਗਦੇ ਸਨ। ਮੈਂ ਆਪਣਾ ਸਵਾਲ ਦੁਹਰਾਇਆ: "ਇਹ ਨਾਅਰੇ ਲਾਉਣ ਤੋਂ ਤੁਹਾਡਾ ਮਤਲਬ ਕੀ ਹੈ?" ਫਿਰ ਵੀ ਕੋਈ, ਉੱਤਰ ਨਾ ਮਿਲਿਆ। ਉਸ ਹਲਕੇ ਦਾ

---

16 ਸਤੰਬਰ 1936 ਨੂੰ ਚੋਣ ਮੁਹਿੰਮ ਦੌਰਾਨ ਲਿਖਿਆ ਗਿਆ ਇਕ ਲੇਖ; ਪਹਿਲਾਂ ਇਹ **ਤ੍ਰਿਵੇਣੀ** ਮਦਰਾਸ, ਵਿਚ ਛਪਿਆ; ਇਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 7 ਦੇ ਸਫੇ 348-50 ਤੋਂ ਲਿਆ ਗਿਆ ਹੈ।

ਇਨਚਾਰਜ ਕਾਂਗਰਸ ਵਰਕਰ ਨਾਖੁਸ਼ ਮਹਿਸੂਸ ਕਰ ਰਿਹਾ ਸੀ। ਉਸਨੇ ਆਪ ਇਹ ਸਭ ਕੁਝ ਦੱਸਣ ਦੀ ਪੇਸ਼ਕਸ਼ ਕੀਤੀ ਪਰ ਮੈਂ ਉਸਦੀ ਹੌਂਸਲਾ-ਅਫਜਾਈ ਨਾ ਕੀਤੀ।

"ਇਹ **ਮਾਤਾ** ਕਿਹੜੀ ਸੀ ਜਿਸਨੂੰ ਉਹਨਾਂ ਨੇ ਸਲਾਮ ਕਿਹਾ ਹੈ ਅਤੇ ਕਿਸਦੀ **ਜੈ** ਦਾ ਨਾਅਰਾ ਲਾ ਰਹੇ ਹਨ ?" ਮੈਂ ਸਵਾਲ ਕਰੀ ਜਾ ਰਿਹਾ ਸਾਂ। ਫਿਰ ਵੀ ਉਹ ਚੁੱਪ ਅਤੇ ਭੰਬਲ-ਭੂਸਿਆਂ ਵਿਚ ਪਏ ਰਹੇ। ਇਹ ਅਜੀਬ ਸਵਾਲ ਉਹਨਾਂ ਨੂੰ ਕਦੀ ਨਹੀਂ ਸਨ ਪੁੱਛੇ ਗਏ। ਉਹ ਸਭ ਕੁਝ ਮੰਨ ਕੇ ਹੀ ਤੁਰਦੇ ਰਹੇ ਸਨ ਅਤੇ ਜਦੋਂ ਵੀ ਉਹਨਾਂ ਨੂੰ ਚਿੱਲਾਉਣ ਲਈ ਕਿਹਾ ਜਾਂਦਾ ਸੀ, ਉਹ ਚਿੱਲਾਉਣ ਲੱਗ ਪੈਂਦੇ ਸਨ, ਇਸਨੂੰ ਸਮਝਣ ਦਾ ਕਸ਼ਟ ਕੀਤੇ ਬਿਨਾਂ। ਜੇ ਕਾਂਗਰਸ ਵਾਲੇ ਉਹਨਾਂ ਨੂੰ ਨਾਅਰਾ ਲਾਉਣ ਲਈ ਕਹਿੰਦੇ ਸਨ, ਤਾਂ ਉਹ ਜ਼ਰੂਰ ਲਾਉਣਗੇ, ਉੱਚੀ ਅਤੇ ਜੋਸ਼ ਨਾਲ। ਇਹ ਜ਼ਰੂਰ ਚੰਗਾ ਨਾਅਰਾ ਹੋਵੇਗਾ। ਇਹ ਉਹਨਾਂ ਨੂੰ ਚੜ੍ਹਦੀ ਕਲਾ ਵਿਚ ਲੈ ਆਉਂਦਾ ਸੀ ਅਤੇ ਹੋ ਸਕਦਾ ਹੈ ਇਹ ਉਹਨਾਂ ਦੇ ਵਿਰੋਧੀਆਂ ਨੂੰ ਢਹਿੰਦੀਆਂ ਕਲਾਂ ਵਿਚ ਸੁੱਟ ਦੇਂਦਾ ਹੋਵੇ।

ਅਜੇ ਵੀ ਮੈਂ ਸਵਾਲ ਪੁੱਛਣ ਉਤੇ ਲੱਗਾ ਰਿਹਾ ਅਤੇ ਫਿਰ ਇਕ ਆਦਮੀ, ਬੜੀ ਹਿੰਮਤ ਕਰਕੇ, ਕਹਿਣ ਲੱਗਾ ਕਿ **ਮਾਤਾ** ਦਾ ਮਤਲਬ **ਧਰਤੀ** ਤੋਂ ਹੈ। ਕਿਸਾਨ ਮਨ ਆਪਣੀ ਅਸਲੀ ਮਾਂ ਅਤੇ ਪਰਉਪਕਾਰਨ, ਧਰਤੀ ਵੱਲ ਪਰਤ ਗਿਆ ਸੀ।

"ਕਿਹੜੀ **ਧਰਤੀ**", ਮੈਂ ਅੱਗੋਂ ਸਵਾਲ ਕੀਤਾ, "ਤੁਹਾਡੇ ਪਿੰਡ ਦੇ ਇਲਾਕੇ ਦੀ **ਧਰਤੀ**, ਜਾਂ ਪੰਜਾਬ ਦੀ, ਜਾਂ ਕਿ ਫਿਰ ਸਾਰੀ ਦੁਨੀਆਂ ਦੀ ਧਰਤੀ ?" ਇਹਨਾਂ ਗੁੰਝਲਦਾਰ ਸਵਾਲਾਂ ਤੋਂ ਉਹ ਪ੍ਰੇਸ਼ਾਨ ਹੋ ਗਏ ਅਤੇ ਬੌਂਦਲ ਗਏ, ਅਤੇ ਫਿਰ ਕਈ ਆਵਾਜ਼ਾਂ ਇਕੱਠੀਆਂ ਹੋਈਆਂ ਅਤੇ ਉਹ ਮੈਨੂੰ ਇਸ ਸਭ ਕੁਝ ਬਾਰੇ ਦੱਸਣ ਲਈ ਕਹਿਣ ਲੱਗੇ। ਉਹ ਨਹੀਂ ਸਨ ਜਾਣਦੇ, ਪਰ ਸਮਝਣਾ ਚਾਹੁੰਦੇ ਸਨ।

ਮੈਂ ਉਹਨਾਂ ਨੂੰ ਦੱਸਿਆ ਕਿ **ਭਾਰਤ** ਅਤੇ ਹਿੰਦੁਸਤਾਨ ਕੀ ਹੈ, ਕਿ ਇਹ ਵਿਸ਼ਾਲ ਭੂਮੀ ਕਿਵੇਂ ਉੱਤਰ ਵਿਚ ਕਸ਼ਮੀਰ ਅਤੇ ਹਿਮਾਲੀਆ ਪਰਬਤ ਤੋਂ ਕੇ ਦੱਖਣ ਵਿਚ ਲਕਾ ਤੱਕ ਫ਼ੈਲੀ ਹੋਈ ਹੈ, ਕਿਵੇਂ ਇਸ ਵਿਚ ਪੰਜਾਬ, ਬੰਗਾਲ, ਬੰਬਈ ਅਤੇ ਮਦਰਾਸ ਵਰਗੇ ਮਹਾਨ ਸੂਬੇ ਆਉਂਦੇ ਹਨ। ਕਿਵੇਂ ਇਸ ਸਾਰੀ ਮਹਾਨ ਭੂਮੀ ਉਤੇ ਉਹਨਾਂ ਨੂੰ ਆਪਣੇ ਵਰਗੇ ਕਰੋੜਾਂ ਹੀ ਕਿਸਾਨ ਮਿਲਣਗੇ, ਜਿਨ੍ਹਾਂ ਸਾਹਮਣੇ ਉਹੀ ਮਸਲੇ ਹਨ, ਬਿਲਕੁਲ ਰਲਦੀਆਂ-ਮਿਲਦੀਆਂ ਮੁਸ਼ਕਲਾਂ ਅਤੇ ਜ਼ਿੰਮੇਵਾਰੀਆਂ ਹਨ, ਅਤੇ ਕੁਚਲ ਦੇਣ ਵਾਲੀ ਕੰਗਾਲੀ ਅਤੇ ਬਦਹਾਲੀ ਹੈ। ਇਹ ਵਿਸ਼ਾਲ ਦੇਸ਼ ਹਿੰਦੁਸਤਾਨ ਹੈ, ਸਾਡੇ ਸਾਰਿਆਂ ਲਈ, ਜਿਹੜੇ ਇਸ ਵਿਚ ਰਹਿੰਦੇ ਹਾਂ, **ਭਾਰਤ ਮਾਤਾ** ਹੈ ਅਤੇ ਅਸੀਂ ਇਸਦੇ ਬੱਚੇ ਹਾਂ। **ਭਾਰਤ ਮਾਤਾ** ਕੋਈ ਔਰਤ ਨਹੀਂ, ਉਦਾਸ ਅਤੇ ਲਾਚਾਰ, ਜਿਸਦੇ ਲੰਮੇਂ ਲੰਮੇਂ ਵਾਲ ਜ਼ਮੀਨ ਤੱਕ ਪੁੱਜਦੇ ਹੋਣ, ਜਿਵੇਂ ਕਿ ਕਦੀ ਕਦੀ ਕਾਲਪਣਿਕ ਤਸਵੀਰਾਂ ਵਿਚ ਦਿਖਾਇਆ ਗਿਆ ਹੁੰਦਾ ਹੈ

**ਭਾਰਤ ਮਾਤਾ ਕੀ ਜੈ।** ਫਿਰ ਅਸੀਂ ਜਿਸ ਦੀ ਜੈ ਬੁਲਾਉਂਦੇ ਹਾਂ ? ਉਸ ਕਾਲਪਿਨਕ ਇਸਤਰੀ ਦੀ ਨਹੀਂ, ਜਿਹੜੀ ਕਦੀ ਹੋਂਦ ਨਹੀਂ ਸੀ ਰਖਦੀ। ਤਾਂ ਫਿਰ ਕੀ ਅਸੀਂ ਹਿੰਦੁਸਤਾਨ ਦੇ ਪਹਾੜਾਂ ਤੇ ਦਰਿਆਵਾਂ ਤੇ ਮਾਰੂਥਲਾਂ ਤੇ ਦਰਖਤਾਂ ਤੇ ਪੱਥਰਾਂ ਦੀ ਜੈ ਬੁਲਾਉਂਦੇ ਹਾਂ ? "ਨਹੀਂ," ਉਹਨਾਂ ਨੇ ਉੱਤਰ ਦਿਤਾ, ਪਰ ਉਹ ਮੈਨੂੰ ਕੋਈ ਹਾਂ-ਵਾਚੀ ਜਵਾਬ ਨਾ ਦੇ ਸਕੇ।

"ਯਕੀਨਨ ਸਾਡੀ **ਜੈ** ਉਹਨਾਂ ਲੋਕਾਂ ਲਈ ਹੈ ਜਿਹੜੇ ਭਾਰਤ ਵਿਚ ਰਹਿੰਦੇ ਹਨ, ਕਰੋੜਾਂ ਲੋਕ ਜਿਹੜੇ ਇਸਦੇ ਪਿੰਡਾਂ ਅਤੇ ਸ਼ਹਿਰਾਂ ਵਿਚ ਵੱਸਦੇ ਹਨ", ਮੈਂ ਉਹਨਾਂ ਨੂੰ ਦੱਸਿਆ, ਅਤੇ ਮੇਰੇ ਜਵਾਬ ਨਾਲ ਉਹਨਾਂ ਨੂੰ ਖੁਸ਼ੀ ਮਿਲੀ ਅਤੇ ਉਹ ਮਹਿਸੂਸ ਕਰਨ ਲੱਗੇ ਕਿ ਇਹ ਠੀਕ ਸੀ।

"ਇਹ ਲੋਕ ਕੌਣ ਹਨ ? ਯਕੀਨਨ ਤੁਸੀਂ ਅਤੇ ਤੁਹਾਡੇ ਵਰਗੇ ਹੋਰ। ਇਸ ਲਈ ਜਦੋਂ ਤੁਸੀਂ **ਭਾਰਤ ਮਾਤਾ ਕੀ ਜੈ** ਦਾ ਨਾਅਰਾ ਲਾਉਂਦੇ ਹੋ ਤਾਂ ਤੁਸੀਂ ਆਪਣੀ **ਜੈ** ਬੁਲਾ ਰਹੇ ਹੁੰਦੇ ਹੋ, ਅਤੇ ਨਾਲ ਹੀ ਸਾਰੇ ਹਿੰਦੁਸਤਾਨ ਵਿਚਲੇ ਆਪਣੇ ਵੀਰਾਂ ਭੈਣਾਂ ਦੀ ਜੈ ਬੁਲਾ ਰਹੇ ਹੁੰਦੇ ਹੋ। ਯਾਦ ਰੱਖੋ ਕਿ ਤੁਸੀਂ ਹੀ **ਭਾਰਤ ਮਾਤਾ** ਹੋ ਅਤੇ ਇਹ ਤੁਹਾਡੀ ਹੀ **ਜੈ** ਹੈ।" ਉਹ ਬੜੇ ਧਿਆਨ ਨਾਲ ਸੁਣ ਰਹੇ ਸਨ ਅਤੇ ਲੱਗਦਾ ਸੀ ਕਿ ਉਹਨਾਂ ਦੇ ਬੋਝਲ ਕਿਸਾਨ ਦਿਮਾਗ਼ਾਂ ਵਿਚ ਮਹਾਨ ਪ੍ਰਕਾਸ਼ ਹੋ ਰਿਹਾ ਹੈ। ਇਹ ਅਦਭੁਤ ਵਿਚਾਰ ਸੀ — ਕਿ ਇਹ ਨਾਅਰਾ ਜਿਹੜਾ ਉਹ ਏਨੇਂ ਲੰਮੇਂ ਅਰਸੇ ਤੋਂ ਲਾ ਰਹੇ ਸਨ, ਉਹਨਾਂ ਵੱਲ ਹੀ ਸੰਕੇਤ ਕਰਦਾ ਸੀ, ਹਾਂ, ਉਹਨਾਂ ਵੱਲ, ਰੋਹਤਕ ਜ਼ਿਲੇ ਦੇ ਇਕ ਪਿੰਡ ਦੇ ਗ਼ਰੀਬ ਜਾਟ ਕਿਸਾਨਾਂ ਵੱਲ। ਇਹ ਉਹਨਾਂ ਦੀ **ਜੈ** ਸੀ। ਕਿਉਂ ਨਾ ਫਿਰ ਅਸੀਂ ਸਾਰੇ ਮਿਲ ਕੇ ਅਤੇ ਠੀਕ ਸਦਭਾਵਨਾ ਨਾਲ ਇਕ ਵਾਰੀ ਫਿਰ ਇਹ ਨਾਅਰਾ ਲਾਈਏ : **ਭਾਰਤ ਮਾਤਾ ਕੀ ਜੈ**।



ਕਾਂਗਰਸ ਦੇ ਅੰਮ੍ਰਿਤਸਰ ਸਮਾਗਮ (1919) ਵਿਖੇ ਕੁਝ ਡੈਲੀਗੇਟ। ਕੁਰਸੀਆਂ ਉਤੇ, ਵਿਚਕਾਰ, ਮੋਤੀਲਾਲ ਨਹਿਰੂ, ਪ੍ਰਧਾਨ; ਉਹਨਾਂ ਦੇ ਖੱਬੇ ਪਾਸੇ ਹੰਨ ਬਾਲ ਗੰਗਾਧਰ ਤਿਲਕ ਅਤੇ ਉਹਨਾਂ ਦੇ ਸੱਜੇ ਸਵਾਮੀ ਸ਼ਰਧਾਨੰਦ, ਐਨੀ ਬੇਸੰਟ ਅਤੇ ਮਦਨ ਮੋਹਨ ਮਾਲਵੀਆ। ਜ਼ਮੀਨ ਉਤੇ, ਖੱਬੇ ਪਾਸੇ ਜਵਾਹਰ ਲਾਲ ਨਹਿਰੂ।

ਜਵਾਹਰ ਲਾਲ ਨਹਿਰੂ ਬਰੱਸਲਜ਼ ਵਿਚ ਦਲਿਤ ਕੌਮਾਂ ਦੀ ਕਾਂਗਰਸ ਦੀ ਪ੍ਰਧਾਨਗੀ ਕਰਦੇ ਹੋਏ, ਫ਼ਰਵਰੀ 1927 – ਉਹਨਾਂ ਦੇ ਖੱਬੇ ਹਨ ਸੇਨ ਕਾਟਾਯਾਮਾ, ਜਾਪਾਨ ਦੀ ਸੋਸਲਿਸਟ ਲਹਿਰ ਦੇ ਪ੍ਰਸਿੱਧ ਆਗੂ।





ਕੌਮੀ ਝੰਡਾ ਲਹਿਰਾਉਂਦਿਆ, 29 ਦਸੰਬਰ, 1929, ਲਾਹੌਰ






ਬੈਰਕ ਨੰਬਰ 6 ਦਾ ਨਕਸ਼ਾ, ਸੈਂਟਰਲ ਜੇਲ੍ਹ, ਨੈਨੀ। ਬੈਰਕ ਦਾ ਇਹ ਨਕਸ਼ਾ ਜਵਾਹਰ ਲਾਲ ਨਹਿਰੂ ਨੇ ਬਣਾਇਆ ਸੀ, ਜਿਸ ਵਿਚ ਉਹ 14 ਅਪਰੈਲ, 1930 ਤੋਂ ਅਕਤੂਬਰ 1930 ਤੱਕ ਅਤੇ ਫਿਰ 19 ਅਕਤੂਬਰ 1930 ਤੋਂ 25 ਜਨਵਰੀ, 1931 ਤੱਕ ਕੈਦ ਸਮੇਂ ਰਹੇ ਸਨ।

ਆਪਣੀ ਮਾਤਾ ਅਤੇ ਕਮਲਾ ਨਹਿਰੂ ਨੂੰ ਵਿਦਾ ਕਰਦਿਆ, ਜਿਹੜੀਆਂ ਉਹਨਾਂ ਨੂੰ ਸੈਂਟਰਲ ਜੇਲ੍ਹ, ਨੈਨੀ, ਵਿਚ ਮਿਲਣ ਆਈਆਂ ਸਨ।





ਜਨਵਰੀ 1931 ਵਿਚ ਅਲਾਹਾਬਾਦ ਵਿਖੇ ਹੋਈ ਕਾਂਗਰਸ ਵਰਕਿੰਗ ਕਮੇਟੀ ਦੀ ਮੀਟਿੰਗ ਪਿੱਛੋਂ। ਪਹਿਲੀ ਕਤਾਰ ਵਿਚ, ਖੱਬੇ ਤੋਂ ਸੱਜੇ, ਖੜੇ ਹਨ-ਮਹਾਦੇਵ ਡੀਸਾਈ, ਡਾ. ਰਾਜਿੰਦਰ ਪ੍ਰਸਾਦ, ਸਰਦੂਲ ਸਿੰਘ ਕਵੀਸ਼ਰ, ਸਰਦਾਰ ਵੱਲਭ ਭਾਈ ਪਟੇਲ, ਡਾ ਐਮ.ਏ ਅਨਸਾਰੀ, ਜਵਾਹਰ ਲਾਲ ਨਹਿਰੂ, ਮਦਨ ਮੋਹਨ ਮਾਲਵੀਆ, ਮੌਲਾਨਾ ਅਬੁਲ ਕਲਾਮ ਆਜ਼ਾਦ, ਜੇ.ਐਮ. ਸੇਨਗੁਪਤਾ, ਪੈਰਿਨ ਬੈਨ ਕੈਪਟੇਨ ਅਤੇ ਮਨੀਬੈਨ ਪਟੇਲ।

ਕਮਲਾ ਨਹਿਰੂ ਅਤੇ ਇੰਦਰਾ ਨਾਲ, 1930-31





ਗਾਂਧੀ ਜੀ ਅਤੇ ਮੌਲਾਨਾ ਆਜ਼ਾਦ ਨਾਲ, ਵਾਰਧਾ, 1935



ਕਰਾਚੀ ਵਿਚ, ਮਾਰਚ, 1936

ਹਿੰਦੀ ਭਵਨ, ਵਿਸ਼ਵ ਭਾਰਤੀ ਦੇ ਉਦਘਾਟਨ ਸਮੇਂ, 1936 – ਉਹਨਾ ਦੇ ਖੱਬੇ ਪਾਸੇ ਰਾਬਿੰਦਰਨਾਥ ਟੈਗੋਰ ਅਤੇ ਸੱਜੇ ਪਾਸੇ ਸੀ.ਐਫ਼. ਐਂਡੀਰਿਊਜ਼ ਬੈਠੇ ਹਨ।





ਕਾਂਗਰਸ ਦੇ ਲਖਨਊ ਸਮਾਗਮ ਦੇ ਪ੍ਰਧਾਨ ਵਜੋਂ, 23 ਅਪਰੈਲ, 1936 – ਉਹਨਾ ਦੇ ਸੱਜੇ ਪਾਸੇ ਸੰਪੂਰਨਾਨੰਦ ਹਨ।



ਕਾਂਗਰਸ ਦੇ ਹਰੀਪੁਰਾ ਸਮਾਗਮ ਵੇਲੇ, 19 ਫਰਵਰੀ, 1938.ਕਾਂਗਰਸ ਦੇ ਪ੍ਰਧਾਨ ਸੁਭਾਸ਼ ਚੰਦਰ ਬੋਸ ਸਲਾਮੀ ਲੈ ਰਹੇ ਹਨ।

ਕਾਂਗਰਸ ਦੇ ਫ਼ੈਜ਼ਪੁਰ ਸਮਾਗਮ ਦੇ ਪ੍ਰਧਾਨ ਵਜੋਂ ਇਕ ਜਲੂਸ ਵਿਚ ਬੈਲਗੱਡੀ ਉਤੇ ਜਾ ਰਹੇ ਹਨ, 27 ਦਸੰਬਰ, 1936





ਟਰੈਫ਼ਾਲਗਰ ਸੁਕੇਅਰ ਲੰਡਨ ਵਿਚ ਸਪੇਨੀ ਗਣਤੰਤਰਵਾਦੀਆਂ ਦੀ ਹਿਮਾਇਤ ਵਿਚ ਇਕ ਜਲਸੇ ਨੂੰ ਸੰਬੋਧਨ ਕਰਦਿਆਂ, 17 ਜੁਲਾਈ, 1939

ਸਪੇਨ ਵਿਚਲੀ ਖਾਨਾਜੰਗੀ ਦੇ ਦੌਰਾਨ ਸਪੇਨੀ ਗਣਤੰਤਰ ਦੇ ਲੜਾਕਿਆ ਨਾਲ ਗੱਲਬਾਤ ਕਰਦਿਆ, ਜੁਲਾਈ, 1938 – ਉਹਨਾਂ ਦੇ ਪਿੱਛੇ ਖੱਬੇ ਪਾਸੇ ਵੀ.ਕੇ ਕ੍ਰਿਸਨਾ ਮੈਨਨ ਖੜੇ ਹਨ।





ਮਿਸਰ ਦੀ ਆਜ਼ਾਦੀ ਦੀ ਲਹਿਰ ਦੀ ਅਗਵਾਈ ਕਰ ਰਹੀ ਵਫ਼ਦ ਪਾਰਟੀ ਦੇ ਨਾਹਾਸ ਪਾਸ਼ਾ ਅਤੇ ਦੂਜੇ ਆਗੂਆਂ ਨਾਲ। ਯੂਰਪ ਤੋਂ ਮੁੜਦਿਆਂ, ਜਵਾਹਰ ਲਾਲ ਨਹਿਰੂ ਰਸਤੇ ਵਿਚ ਸਿਕੰਦਰੀਆ, ਮਿਸਰ, ਵਿਚ ਰੁਕੇ ਸਨ ਅਤੇ ਵਫ਼ਦ ਪਾਰਟੀ ਦੇ ਆਗੂਆ ਨੂੰ ਮਿਲੇ ਸਨ, 6 ਨਵੰਬਰ 1938.

ਚੀਨ ਵਿਚ, ਸਤੰਬਰ, 1939





ਕਾਂਗਰਸ ਵਾਲੰਟੀਅਰਾਂ ਦੀ ਇਕ ਰੈਲੀ ਵਿਚ, ਕਾਨਪੁਰ, 1940

ਕਾਂਗਰਸ ਵਾਲੰਟੀਅਰਾਂ ਦੇ ਇਕ ਕੈਂਪ ਵਿਚ, ਅਲਾਹਾਬਾਦ ਅਪ੍ਰੈਲ, 1940





8 ਅਗਸਤ, 1942 ਨੂੰ ਬੰਬਈ ਵਿਚ ਹੋਈ ਆਲ-ਇੰਡੀਆ ਕਾਂਗਰਸ ਕਮੇਟੀ ਦੀ ਮੀਟਿੰਗ ਵਿਚ ਗਾਂਧੀ ਜੀ ਨਾਲ। ਇਸ ਮੀਟਿੰਗ ਵਿਚ 'ਭਾਰਤ ਛੱਡੋ' ਮਤਾ ਪਾਸ ਕੀਤਾ ਗਿਆ ਸੀ।

ਆਜ਼ਾਦ ਹਿੰਦ ਫ਼ੌਜ ਦੇ ਅਫ਼ਸਰਾਂ ਦੀ ਵਕਾਲਤ ਲਈ ਜਾਂਦਿਆਂ; ਇਹਨਾਂ ਅਫ਼ਸਰਾਂ ਉਤੇ ਨਵੰਬਰ-ਦਸੰਬਰ, 1945 ਵਿਚ ਦਿੱਲੀ ਦੇ ਲਾਲ ਕਿਲ੍ਹੇ ਵਿਚ ਮੁਕੱਦਮਾ ਚਲਾਇਆ ਗਿਆ ਸੀ, ਉਹਨਾਂ ਦੇ ਸੱਜੇ ਪਾਸੇ ਹਨ: ਤੇਜ ਬਹਾਦਰ ਸਪਰੂ ਅਤੇ ਕੈਲਾਸ਼ਨਾਥ ਕਾਟਜੂ; ਇਹ ਦੋਵੇਂ ਜਵਾਹਰ ਲਾਲ ਨਹਿਰੂ ਨਾਲ ਆਜ਼ਾਦ ਹਿੰਦ ਫ਼ੌਜ ਡੀਫ਼ੈਂਸ ਕਮੇਟੀ ਦੇ ਮੈਂਬਰ ਸਨ।






23ਮਾਰਚ ਤੋਂ ਦੋ ਅਪਰੈਲ, 1947ਤੱਕ ਦਿੱਲੀ ਵਿਚ ਏਸ਼ੀਆਈ ਸੰਬੰਧਾਂ ਬਾਰੇ ਹੋਈ ਕਾਨਫਰੰਸ
ਵਿਚ ਗਾਂਧੀ ਜੀ ਅਤੇ ਖਾਨ ਅਬਦੁਲ ਗ਼ਫ਼ਾਰ ਖਾਨ ਨਾਲ।

ਗਾਂਧੀ ਜੀ ਅਤੇ ਖਾਨ ਅਬਦੁਲ ਗ਼ਫ਼ਾਰ ਖਾਨ ਨਾਲ, ਸ਼ਿਮਲਾ ਵਿਖੇ ਮਈ 1946



14 ਅਗਸਤ, 1947 ਨੂੰ ਵਿਧਾਨਸਾਜ਼ ਅਸੈਂਬਲੀ ਵਿਚ 'ਹੋਣੀ ਨਾਲ ਬਰ ਮੇਚਣ ਦੀ ਸਹੁੰ' ਵਾਲੀ ਤਕਰੀਰ ਕਰਦਿਆਂ।



ਮੰਨਣ ਤੋਂ ਇਨਕਾਰ ਕਰ ਸਕਦੇ ਹਨ । ਭਾਰਤ ਸਰਕਾਰ ਦਾ ਰਾਜਸੀ ਵਿਭਾਗ ਤਣਾਵਾਂ ਖਿੱਚਦਾ ਹੈ ਅਤੇ ਕੱਠਪੁਤਲੀਆਂ ਇਸਦੀ ਧੁਨ ਉਤੇ ਨਾਚ ਕਰਦੀਆਂ ਹਨ; ਸਥਾਨਕ ਰੇਜ਼ੀਡੈਂਟ ਸਮੇਂ ਦਾ ਹਾਕਮ ਹੁੰਦਾ ਹੈ; ਅਤੇ ਪਿਛਲੇ ਕੁਝ ਸਮੇਂ ਤੋਂ ਇਹ ਰੀਤ ਬਣ ਗਈ ਹੈ ਕਿ ਬਰਤਾਨਵੀ ਅਫ਼ਸਰਾਂ ਨੂੰ ਰਿਆਸਤਾਂ ਦੇ ਰਾਜਿਆਂ ਦੇ ਵਜ਼ੀਰਾਂ ਵਜੋਂ ਠੋਸਿਆ ਜਾਂਦਾ ਹੈ ।

ਰਿਆਸਤਾਂ ਵਿਚ ਕੋਈ ਆਜ਼ਾਦੀ ਨਹੀਂ, ਅਤੇ ਹੋਣ ਵੀ ਨਹੀਂ ਲੱਗੀ, ਕਿਉਂਕਿ ਭੂਗੋਲਕ ਤੌਰ ਉਤੇ ਇਹ ਸ਼ਾਇਦ ਹੀ ਹੈ ਸੰਭਵ ਹੋਵੇ ਅਤੇ ਇਹ ਇਕਮੁੱਠ ਆਜ਼ਾਦ ਭਾਰਤ ਦੇ ਸੰਕਲਪ ਦੇ ਬਿਲਕੁਲ ਉਲਟ ਹੈ ।

ਇਹ ਸਪੱਸ਼ਟ ਹੈ ਕਿ ਰਿਆਸਤਾਂ ਦਾ ਮਸਲਾ ਹਲ ਕਰਨਾ ਸੌਖਾ ਹੋ ਜਾਇਗਾ ਜੇ ਟਕਰਾਅ ਲੋਕਾਂ ਅਤੇ ਰਾਜੇ ਵਿਚਕਾਰ ਹੀ ਸੀਮਤ ਹੋਵੇ । ਬਹੁਤੇ ਹਾਕਮਾਂ ਨੂੰ ਜੇ ਉਹਨਾਂ ਦੀ ਮਰਜ਼ੀ ਉਤੇ ਛੱਡ ਦਿਤਾ ਜਾਏ ਤਾਂ ਉਹ ਲੋਕਾਂ ਦੀ ਕਤਾਰ ਵਿਚ ਹੀ ਆ ਖੜੇ ਹੋਣਗੇ, ਅਤੇ ਜੇ ਉਹ ਇੰਝ ਕਰਨ ਤੋਂ ਹਿਚਕਚਾਉਣਗੇ, ਤਾਂ ਹੇਠਾਂ ਵਲੋਂ ਦਬਾਅ ਉਹਨਾਂ ਨੂੰ ਜਲਦੀ ਹੀ ਆਪਣੇ ਮਨ ਬਦਲਣ ਲਈ ਪ੍ਰੇਰ ਲਵੇਗਾ । ਇੰਝ ਨਾ ਕਰਨਾ ਉਹਨਾਂ ਦੀ ਪੁਜ਼ੀਸ਼ਨ ਨੂੰ ਖਤਰੇ ਵਿਚ ਪਾਇਗਾ ਅਤੇ ਇਸਦਾ ਇਕੋ ਇਕ ਬਦਲ ਉਹਨਾ ਨੂੰ ਪੂਰੀ ਤਰ੍ਹਾਂ ਹਟਾ ਦੇਣਾ ਹੋਵੇਗਾ । ਕਾਂਗਰਸ ਨੇ ਅਤੇ ਕਈ ਪਰਜਾ ਮੰਡਲਾਂ ਨੇ ਹੁਣ ਤੱਕ ਰਾਜਿਆਂ ਨੂੰ ਇਸ ਗੱਲ ਲਈ ਪ੍ਰੇਰਨ ਦਾ ਹਰ ਯਤਨ ਕੀਤਾ ਹੈ ਕਿ ਉਹ ਲੋਕਾਂ ਦੀ ਧਿਰ ਲੈਣ ਅਤੇ ਜ਼ਿੰਮੇਵਾਰ ਸਰਕਾਰਾਂ ਕਾਇਮ ਕਰਨ । ਉਹਨਾਂ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਉਹਨਾਂ ਲਈ ਇੰਝ ਕਰਨ ਵਾਸਤੇ ਸਹਿਮਤ ਨਾ ਹੋਣਾ ਉਹਨਾਂ ਦੇ ਲੋਕਾਂ ਦੀ ਆ ਰਹੀ ਆਜ਼ਾਦੀ ਨੂੰ ਰੋਕ ਨਹੀਂ ਸਕੇਗਾ; ਉਹਨਾਂ ਦਾ ਵਿਰੋਧ ਉਹਨਾਂ ਅਤੇ ਉਹਨਾਂ ਦੇ ਲੋਕਾਂ ਵਿਚਕਾਰ ਨਾ ਸਰ ਹੋਣ ਵਾਲੀਆਂ ਰੁਕਾਵਟਾਂ ਹੀ ਸਿਰਫ਼ ਖੜੀਆਂ ਕਰੇਗਾ, ਅਤੇ ਦੋਹਾਂ ਵਿਚਕਾਰ ਕੋਈ ਸਮਝੌਤਾ ਫਿਰ ਬੇਹੱਦ ਮੁਸ਼ਕਲ ਹੋ ਜਾਇਗਾ । ਪਿਛਲੇ ਸੌ ਸਾਲਾਂ ਦੇ ਦੌਰਾਨ ਦੁਨੀਆ ਦਾ ਨਕਸ਼ਾ ਕਈ ਵਾਰੀ ਬਦਲਿਆ ਹੈ; ਸਲਤਨਤਾਂ ਖਤਮ ਹੋ ਗਈਆਂ ਹਨ ਅਤੇ ਨਵੇਂ ਦੇਸ਼ ਹੋਂਦ ਵਿਚ ਆ ਗਏ ਹਨ । ਇਥੋਂ ਤੱਕ ਕਿ ਹੁਣ ਵੀ ਅਸੀਂ ਆਪਣੀਆਂ ਅੱਖਾਂ ਸਾਹਮਣੇ ਇਹ ਨਕਸ਼ਾ ਬਦਲਦਾ ਦੇਖ ਰਹੇ ਹਾਂ । ਵਿਸ਼ਵਾਸ ਨਾਲ ਇਹ ਕਹਿਣ ਲਈ ਕੋਈ ਪੈਗੰਬਰ ਹੀ ਚਾਹੀਦਾ ਹੈ ਕਿ ਭਾਰਤੀ ਰਿਆਸਤੀ ਪ੍ਰਣਾਲੀ ਖਤਮ ਹੋ ਕੇ ਰਹੇਗੀ, ਬਿਲਕੁਲ ਜਿਸ ਤਰ੍ਹਾਂ ਬਰਤਾਨਵੀ ਸਾਮਰਾਜ, ਜਿਹੜਾ ਹੁਣ ਤੱਕ ਇਸਦੀ ਰਾਖੀ ਕਰਦਾ ਰਿਹਾ ਹੈ, ਖਤਮ ਹੋ ਕੇ ਰਹੇਗਾ...

ਪਰ ਬਦਕਿਸਮਤੀ ਨੂੰ ਉਹਨਾਂ ਵਿਚੋਂ ਬਹੁਤੇ ਆਪਣੇ ਪੁਰਾਣੇ ਤੌਰ-ਤਰੀਕਿਆਂ ਉਤੇ ਅੜੇ ਹੋਏ ਹਨ ਅਤੇ ਬਦਲਣ ਦੀ ਕੋਈ ਨਿਸ਼ਾਨੀ ਨਹੀਂ ਦਿਖਾ ਰਹੇ । ਉਹ ਇਕ ਵਾਰੀ ਫਿਰ ਇਤਿਹਾਸ ਦੇ ਇਸ ਸਬਕ ਨੂੰ ਸਿੱਧ ਕਰਦੇ ਹਨ ਕਿ ਜਦੋਂ ਕੋਈ ਸ਼ਰੇਣੀ ਆਪਣਾ ਮੰਤਵ ਪੂਰਾ ਕਰ ਚੁੱਕੀ ਹੁੰਦੀ ਹੈ ਅਤੇ ਦੁਨੀਆ ਨੂੰ ਇਸਦੀ ਕੋਈ ਲੋੜ ਨਹੀਂ ਹੁੰਦੀ, ਤਾਂ

ਇਹ ਨਿੱਘਰ ਜਾਂਦੀ ਹੈ ਅਤੇ ਸਿਆਣਪ ਅਤੇ ਸਾਰੀ ਸਮਰੱਥਾ ਗੁਆ ਬੈਠਦੀ ਹੈ। ਇਹ ਬਦਲਦੀਆਂ ਹਾਲਤਾਂ ਮੁਤਾਬਕ ਆਪਣੇ ਆਪ ਨੂੰ ਨਹੀਂ ਢਾਲ ਸਕਦੀ। ਜੋ ਕੁਝ ਖਤਮ ਹੋ ਰਿਹਾ ਹੁੰਦਾ ਹੈ ਉਸ ਨਾਲ ਚੰਬੜੇ ਰਹਿਣ ਦੀ ਵਿਅਰਥ ਕੋਸ਼ਿਸ਼ ਵਿਚ, ਇਹ ਉਹ ਕੁਝ ਵੀ ਗੁਆ ਬੈਠਦੀ ਹੈ ਜਿਹੜਾ ਮਾੜਾ-ਮੋਟਾ ਇਹ ਕਾਇਮ ਰੱਖ ਸਕਦੀ ਸੀ। ਬਰਤਾਨਵੀ ਹਾਕਮ ਸ਼ਰੇਣੀਆਂ ਦਾ ਲੰਮਾ ਅਤੇ ਸ਼ਾਨਦਾਰ ਕਾਰਜ-ਕਾਲ ਰਿਹਾ ਹੈ ਅਤੇ ਸਾਰੀ ਉਨ੍ਹੀਵੀਂ ਸਦੀ ਅਤੇ ਮਗਰੋਂ ਵੀ ਉਹ ਸੰਸਾਰ ਉਤੇ ਛਾਈਆਂ ਰਹੀਆਂ ਹਨ। ਫਿਰ ਵੀ ਅੱਜ ਅਸੀਂ ਉਹਨਾਂ ਨੂੰ ਹਿੰਮਤ ਤੋਂ, ਬੁੱਧੀ ਤੋਂ ਅਤੇ ਨਿਰੰਤਰ ਚਿੰਤਨ ਜਾਂ ਕਾਰਜ ਦੀ ਸਮਰੱਥਾ ਤੋਂ ਖਾਲੀ ਦੇਖਦੇ ਹਾਂ ਅਤੇ ਕੁਝ ਸਵਾਰਥੀ ਹਿਤਾਂ ਨੂੰ ਚੰਬੜੇ ਰਹਿਣ ਦੀ ਦੀਵਾਨਾਹਾਰ ਕੋਸ਼ਿਸ਼ ਵਿਚ, ਦੁਨੀਆ ਵਿਚ ਉਹ ਆਪਣੇ ਮਹਾਨ ਸਥਾਨ ਨੂੰ ਤਬਾਹ ਕਰ ਰਹੀਆਂ ਹਨ ਅਤੇ ਆਪਣੀ ਸਲਤਨਤ ਦੀ ਮਾਨਮੱਤੀ ਇਮਾਰਤ ਨੂੰ ਢਹਿਢੇਰੀ ਕਰ ਰਹੀਆਂ ਹਨ। ਉਹਨਾਂ ਸ਼ਰੇਣੀਆਂ ਦਾ ਹੋਰ ਵੀ ਇਸ ਤਰ੍ਹਾਂ ਦਾ ਹਾਲ ਹੈ ਜਿਹੜੀਆਂ ਆਪਣਾ ਕਾਰਜ ਪੂਰਾ ਕਰ ਚੁੱਕੀਆਂ ਹਨ ਅਤੇ ਆਪਣੀ ਉਪਯੋਗਤਾ ਦਾ ਸਮਾਂ ਲੰਘਾ ਚੁੱਕੀਆਂ ਹਨ। ਜੇ ਬਰਤਾਨਵੀ ਹਾਕਮ ਸ਼ਰੇਣੀਆਂ ਆਪਣੇ ਵੱਕਾਰ, ਪ੍ਰੰਪਰਾ ਅਤੇ ਸਿਖਲਾਈ ਦੇ ਬਾਵਜੂਦ, ਪ੍ਰਤੱਖ ਤੌਰ ਉਤੇ ਰਹਿੰਦੀਆਂ ਜਾ ਰਹੀਆਂ ਹਨ, ਤਾਂ ਅਸੀਂ ਆਪਣੇ ਰਜਵਾੜਿਆਂ ਬਾਰੇ ਕੀ ਕਹਿ ਸਕਦੇ ਹਾਂ ਜਿਹੜੇ ਪਿਛਲੀਆਂ ਕਈ ਪੁਸ਼ਤਾਂ ਤੋਂ ਨਿਘਾਰ ਅਤੇ ਗ਼ੈਰ-ਜ਼ਿੰਮੇਵਾਰੀ ਵਿਚ ਪਲੇ ਹਨ ? ਸਰਕਾਰ ਚਲਾਉਣ ਦੇ ਮਸਲੇ ਇਸ ਗਿਆਨ ਤੋਂ ਕੁਝ ਜ਼ਿਆਦਾ ਦੀ ਮੰਗ ਕਰਦੇ ਹਨ ਕਿ ਪੋਲੋ-ਟੱਟੂਆਂ ਨੂੰ ਕਿਵੇਂ ਕਾਬੂ ਕਰਨਾ ਹੈ, ਕੁੱਤਿਆਂ ਦੀਆਂ ਨਸਲਾਂ ਕਿਵੇਂ ਪਛਾਣਨੀਆਂ ਹਨ, ਜਾਂ ਅਸੀਲ ਜਾਨਵਰਾਂ ਦੀ ਭਾਰੀ ਗਿਣਤੀ ਨੂੰ ਮਾਰਨ ਦੀ ਮਹਾਰਤ ਕਿਵੇਂ ਪ੍ਰਾਪਤ ਕਰਨੀ ਹੈ।

ਕੀ ਅਜੇ ਵੀ ਕਿਸੇ ਦਾ ਖਿਆਲ ਹੈ ਕਿ ਤਾਨਾਸ਼ਾਹੀ ਅਤੇ ਭ੍ਰਿਸ਼ਟ ਰਾਜਪ੍ਰਬੰਧ ਨੂੰ ਰਿਆਸਤਾਂ ਵਿਚ ਜਾਰੀ ਰਹਿਣਾ ਚਾਹੀਦਾ ਹੈ ? ਕੀ ਕੋਈ ਵੀ ਇਸ ਗੱਲ ਤੋਂ ਇਨਕਾਰੀ ਹੈ ਕਿ ਇਹ ਸਾਰਾ ਕੁਝ ਖਤਮ ਹੋਣਾ ਚਾਹੀਦਾ ਹੈ ਅਤੇ ਇਸਦੀ ਥਾਂ ਆਜ਼ਾਦ ਸੰਸਥਾਵਾਂ ਨੂੰ ਲੈਣੀ ਚਾਹੀਦੀ ਹੈ ? ਜੇ ਗੱਲ ਇਸੇ ਤਰ੍ਹਾਂ ਹੈ ਤਾਂ ਫਿਰ ਇਹ ਤਬਦੀਲੀ ਸਾਧਾਰਣ ਤਰ੍ਹਾਂ ਨਾਲ ਕਿਵੇਂ ਲਿਆਂਦੀ ਜਾ ਸਕਦੀ ਹੈ ਜਦੋਂ ਤੱਕ ਸ਼ਾਂਤਮਈ ਸੰਗਠਨ ਲਈ ਅਤੇ ਸਿਆਣੀ ਅਤੇ ਸਵੈਭਰੋਸੇ ਵਾਲੀ ਲੋਕ ਰਾਇ ਦੇ ਵਿਕਾਸ ਲਈ ਪੂਰੇ ਮੌਕੇ ਨਹੀਂ ਦਿਤੇ ਜਾਂਦੇ ? ਸ਼ਹਿਰੀ ਆਜ਼ਾਦੀਆਂ ਦਾ ਪੂਰੀ ਤਰ੍ਹਾਂ ਸਥਾਪਤ ਹੋਣਾ ਕਿਸੇ ਵੀ ਤਰੱਕੀ ਲਈ ਲਾਜ਼ਮੀ ਮੁਢਲੀ ਸ਼ਰਤ ਹੈ। ਇਹ ਭਾਰਤ ਦਾ ਅਪਮਾਨ ਹੈ ਕਿ ਇਸਨੂੰ ਰਿਆਸਤਾਂ ਵਿਚ ਆਰਡੀਨੇਂਸ ਨਿਯਮ ਅਤੇ ਜੱਥੇਬੰਦੀ ਦੇ ਦਬਾਉਣ ਅਤੇ ਆਮ ਜਲਸਿਆਂ ਦੀ ਰੋਕ ਅਤੇ ਧਾੜਵੀਆਂ ਨਾਲ ਆਮ ਕਰਕੇ ਜੁੜੇ ਹੋਏ ਢੰਗਾਂ ਨੂੰ ਬਰਦਾਸ਼ਤ ਕਰਨ ਲਈ ਕਿਹਾ ਜਾਏ। ਕੀ ਰਿਆਸਤਾਂ ਵਿਸ਼ਾਲ ਜੇਲ੍ਹਾਂ ਬਣੀਆਂ ਰਹਿਣਗੀਆਂ ਜਿਥੇ ਮਨੁੱਖੀ

ਆਤਮਾ ਨੂੰ ਬੁਝਾ ਦੇਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਅਤੇ ਲੋਕਾਂ ਦੇ ਸੋਮਿਆਂ ਦੀ ਵਰਤੋਂ ਦਰਬਾਰਾਂ ਦੀ ਐਸ਼ੋ-ਇਸ਼ਰਤ ਅਤੇ ਝਾਕੀਆਂ ਲਈ ਕੀਤੀ ਜਾਂਦੀ ਹੈ ਜਦ ਕਿ ਜਨਸਮੂਹ ਭੁੱਖੇ ਮਰਦੇ ਹਨ ਅਤੇ ਅਨਪੜ੍ਹ ਅਤੇ ਪੱਛੜੇ ਹੋਏ ਰਹਿੰਦੇ ਹਨ ? ਕੀ ਬਰਤਾਨਵੀ ਸਾਮਰਾਜ ਦੀ ਸਰਪ੍ਰਸਤੀ ਹੇਠ ਭਾਰਤ ਵਿਚ ਮੱਧਕਾਲ ਜਾਰੀ ਰਹਿੰਦਾ ਜਾਇਗਾ ?

ਵੱਡੀਆਂ ਰਿਆਸਤਾਂ ਦੀਆਂ ਸਰਕਾਰਾਂ ਕੁਝ ਤਰੀਕਿਆਂ ਵਿਚ ਬਰਤਾਨਵੀ ਸਾਮਰਾਜ ਦੀਆਂ ਯੋਗ ਸ਼ਾਗਿਰਦ ਹਨ। ਹੋਰਨਾਂ ਚੀਜ਼ਾਂ ਦੇ ਨਾਲ ਨਾਲ ਉਹਨਾਂ ਨੇ ਜਨਤਕ ਲਹਿਰਾਂ ਨੂੰ ਠਲ੍ਹ ਪਾਉਣ ਲਈ ਫ਼ਿਰਕੇਦਾਰਾਨਾ ਮੱਤਭੇਦਾਂ ਨੂੰ ਵਰਤਣ ਦੀ ਕਲਾ ਸਿੱਖ ਲਈ ਹੈ। ਟਰਾਵੈਨਕੋਰ ਵਿਚ ਸ਼ਕਤੀਸ਼ਾਲੀ ਲੋਕ-ਲਹਿਰ ਦਾ ਵਿਰੋਧ ਅਤੇ ਬਦਨਾਮੀ, ਇਸ ਆਧਾਰ ਉਤੇ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਇਹ ਇਕ ਫ਼ਿਰਕੂ ਲਹਿਰ ਹੈ, ਜਿਸ ਵਿਚ ਮੁੱਖ ਕਰਕੇ ਈਸਾਈ ਹਨ; ਕਸ਼ਮੀਰ ਵਿਚ ਲੋਕ-ਲਹਿਰ ਨੂੰ ਫ਼ਿਰਕੂ ਕਿਹਾ ਜਾਂਦਾ ਹੈ ਕਿਉਂਕਿ ਇਸ ਵਿਚ ਮੁੱਖ ਤੌਰ ਉਤੇ ਮੁਸਲਮਾਨ ਹਨ; ਹੈਦਰਾਬਾਦ ਵਿਚ ਇਸਨੂੰ ਫ਼ਿਰਕੂ ਕਿਹਾ ਜਾਂਦਾ ਹੈ ਕਿਉਂਕਿ ਇਹ ਪ੍ਰਧਾਨ ਰੂਪ ਵਿਚ ਹਿੰਦੂ ਹੈ। ਇਹਨਾਂ ਵੱਖ ਵੱਖ ਲਹਿਰਾਂ ਵੱਲੋਂ ਪੇਸ਼ ਕੀਤੀਆਂ ਗਈਆਂ ਮੰਗਾਂ ਹੋ ਸਕਦਾ ਹੈ ਬਿਲਕੁਲ ਰਾਸ਼ਟਰੀ ਹੋਣ, ਜਿਵੇਂ ਕਿ ਉਹ ਸੱਚਮੁਚ ਹਨ ਹੀ, ਅਤੇ ਇਹਨਾਂ ਵਿਚ ਫ਼ਿਰਕਾਪ੍ਰਸਤੀ ਦੀ ਕੋਈ ਵੀ ਰੰਗਤ ਜਾਂ ਝੁਕਾਅ ਨਾ ਹੋਵੇ, ਪਰ ਉਹਨਾਂ ਦਾ ਵਿਰੋਧ ਕਰਨ ਲਈ ਅਤੇ ਉਹਨਾਂ ਨੂੰ ਬਦਨਾਮ ਕਰਨ ਲਈ ਕੋਈ ਬਹਾਨਾ ਲੱਭਿਆ ਜਾਣਾ ਜ਼ਰੂਰੀ ਅਤੇ ਫ਼ਿਰਕਾਪ੍ਰਸਤੀ ਦਾ ਬਹਾਨਾ ਲਾਹੇਵੰਦਾ ਹੈ।

ਹੈਦਰਾਬਾਦ ਅਤੇ ਕਸ਼ਮੀਰ ਭਾਰਤ ਵਿਚ ਦੋ ਵੱਡੀਆਂ ਰਿਆਸਤਾਂ ਹਨ। ਅਤੇ ਸਾਨੂੰ ਆਸ ਹੋ ਸਕਦੀ ਸੀ ਕਿ ਉਹ ਆਜ਼ਾਦ ਸੰਸਥਾਵਾਂ ਅਤੇ ਜ਼ਿੰਮੇਵਾਰ ਸਰਕਾਰਾਂ ਕਾਇਮ ਕਰਕੇ ਦੂਜੀਆਂ ਰਿਆਸਤਾਂ ਲਈ ਮਿਸਾਲ ਕਾਇਮ ਕਰਨਗੀਆਂ। ਬਦਕਿਸਮਤੀ ਨੂੰ, ਰਾਜਸੀ ਅਤੇ ਸਮਾਜਿਕ ਤੌਰ ਉਤੇ ਦੋਵੇਂ ਹੀ ਬੇਹੱਦ ਪੱਛੜੀਆਂ ਹੋਈਆਂ ਹਨ। ਹੈਦਰਾਬਾਦ ਪ੍ਰਧਾਨ ਰੂਪ ਵਿਚ ਹਿੰਦੂ ਰਿਆਸਤ ਹੈ, ਜਿਸਦੀ ਹਾਕਮ ਸ਼ਰੇਣੀ ਮੁਸਲਮਾਨ ਹੈ; ਕਸ਼ਮੀਰ ਪ੍ਰਧਾਨ ਰੂਪ ਵਿਚ ਮੁਸਲਿਮ ਰਿਆਸਤ ਹੈ ਜਿਸਦੀ ਹਾਕਮ ਸ਼ਰੇਣੀ ਹਿੰਦੂ ਹੈ। ਇਸ ਤਰ੍ਹਾਂ ਇਹ ਦੋਵੇਂ ਹੀ ਇਕੋ ਤਰ੍ਹਾਂ ਦੇ ਮਸਲੇ ਪੇਸ਼ ਕਰਦੀਆਂ ਹਨ, ਅਤੇ ਦੋਵੇਂ ਹੀ ਜਨਤਾ ਵਿਚ ਅਤਿ ਦੀ ਕੰਗਾਲੀ, ਅਨਪੜ੍ਹਤਾ, ਸਨਅਤੀ ਪਛੜੇਵੇਂ ਅਤੇ ਅਵਿਕਸਿਤ ਸੋਮਿਆਂ ਦਾ ਇਕੋ ਜਿਹਾ ਪਿਛੋਕੜ ਰੱਖਦੀਆਂ ਹਨ। ਇਸ ਆਮ ਕੰਗਾਲੀ ਅਤੇ ਦਲਿੱਦਰ ਦੀ ਦੁਖਦਾਈ ਤੁਲਨਾ ਵਿਚ, ਦੋਹਾਂ ਦੇ ਹਾਕਮ ਸ਼ਾਇਦ ਭਾਰਤ ਵਿਚ ਦੋ ਸਭ ਤੋਂ ਅਮੀਰ ਵਿਅਕਤੀ ਹਨ।

ਇਹ ਦੁੱਖਦਾਈ ਗੱਲ ਹੈ ਕਿ ਇਹਨਾਂ ਦੋ ਵੱਡੀਆਂ ਰਿਆਸਤਾਂ ਵਿਚ ਇਹੋ ਜਿਹੀਆਂ ਹਾਲਤਾਂ ਪਾਈਆਂ ਜਾਂਦੀਆਂ ਹੋਣ। ਇਹ ਕੁਦਰਤੀ ਹੀ ਸੀ ਕਿ ਇਹਨਾਂ ਦੋਹਾਂ ਵਿਚ ਲੋਕ ਲਹਿਰਾਂ ਪੈਦਾ ਹੋਣ ਅਤੇ ਜਨਤਾ ਵਿਚ ਫ਼ੈਲ ਜਾਣ। ਇਹ ਗੱਲ ਕਸ਼ਮੀਰ ਵਿਚ

ਪਹਿਲਾਂ ਵਾਪਰੀ ਅਤੇ ਹੈ ਰਾਬਾਦ ਵਿਚ ਮਗਰੋਂ । ਇਹ ਅਟੱਲ ਸੀ ਕਿ ਇਹੋ ਜਿਹੀਆਂ ਲਹਿਰਾਂ ਦਾ ਵੱਸੋਂ ਦੀ ਭਾਰੀ ਬਹੁਗਿਣਤੀ ਉਤੇ ਪ੍ਰਭਾਵ ਪਵੇ — ਕਸ਼ਮੀਰ ਵਿਚ ਮੁਸਲਮਾਨਾਂ ਉਤੇ ਅਤੇ ਹੈਦਰਾਬਾਦ ਵਿਚ ਹਿੰਦੂਆਂ ਉਤੇ । ਜੇ ਅੱਜ ਦੀਆਂ ਹਾਲਤਾਂ ਵਿਚ ਉਹਨਾਂ ਨੇ ਸ਼ੁਰੂ ਸ਼ੁਰੂ ਵਿਚ ਕੋਈ ਫ਼ਿਰਕੂ ਰੰਗਤ ਜ਼ਾਹਰ ਕੀਤੀ, ਤਾਂ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ । ਇਸਦੇ ਬਾਵਜੂਦ ਉਹ ਲੋਕ-ਲਹਿਰਾਂ ਹੋਣੋਂ ਹਟ ਨਹੀਂ ਗਈਆਂ ਜਿਹੜੀਆਂ ਜਨਤਾ ਦੀ ਇੱਛਾ ਨੂੰ ਪੇਸ਼ ਕਰਦੀਆਂ ਸਨ ਅਤੇ ਉਹਨਾਂ ਦਾ ਨਿਸ਼ਾਨਾ ਕੌਮੀ ਨਿਸ਼ਾਨਾ ਸੀ ਜਿਹੜਾ ਸਾਰਿਆਂ ਲਈ ਰਾਹਤ ਅਤੇ ਤਰੱਕੀ ਲੈ ਕੇ ਆਵੇਗਾ । ਇਹਨਾਂ ਲਹਿਰਾਂ ਨੂੰ ਫ਼ਿਰਕੂ ਕਹਿ ਕੇ ਇਹਨਾਂ ਦੀ ਨਿਖੇਧੀ ਕਰਨਾ ਆਪਣੇ ਆਪ ਨੂੰ ਤੱਥਾਂ ਵੱਲੋਂ ਜਾਣ-ਬੁੱਝ ਕੇ ਅੰਨ੍ਹਿਆਂ ਕਰਨਾ ਹੈ, ਅਤੇ ਇਹਨਾਂ ਦੋਹਾਂ ਵਿਚੋਂ ਕਿਸੇ ਰਿਆਸਤ ਵਿਚ ਵੀ ਘਟਗਿਣਤੀ ਗਰੁੱਪਾਂ ਵਲੋਂ ਇਸ ਨਿਖੇਧੀ ਦੀ ਰਿਆਇਤ ਕੀਤਾ ਜਾਣਾ ਉਹਨਾਂ ਵਲੋਂ ਆਪਣੇ ਉਦੇਸ਼ ਨੂੰ ਨੁਕਸਾਨ ਪਚਾਉਣਾ ਸੀ । ਕਿਉਂਕਿ ਇਸਦਾ ਮਤਲਬ ਸੀ ਕਿ ਘੱਟ ਗਿਣਤੀ ਆਜ਼ਾਦੀ ਅਤੇ ਤਰੱਕੀ ਦੇ ਵਿਰੁੱਧ ਹੈ ਅਤੇ ਕੁਝ ਨਿੱਕੇ ਨਿੱਕੇ ਉਚੇਚੇ ਵਿਸ਼ੇਸ਼ਾਧਿਕਾਰਾਂ ਨੂੰ ਚੰਬੜੀ ਹੋਈ ਹੈ ਜਿਹੜੇ, ਇਹ ਖਿਆਲ ਕੀਤਾ ਜਾਂਦਾ ਸੀ, ਮੌਜੂਦਾ ਨਿਜ਼ਾਮ ਉਸਨੂੰ ਦੇਂਦਾ ਹੈ ।...

ਸਾਡੇ ਵਿਚੋਂ ਕੋਈ ਵੀ ਟਕਰਾਅ ਨਹੀਂ ਚਾਹੁੰਦਾ, ਪਰ ਇਸ ਖਤਮ ਹੋ ਰਹੇ ਯੁਗ ਵਿਚ ਟਕਰਾਅ ਹਰ ਕਦਮ ਉਤੇ ਸਾਨੂੰ ਘੇਰ ਲੈਂਦਾ ਹੈ ਅਤੇ ਦੁਨੀਆ ਖੜ ਖੜ ਕਰਦੀ ਫਿਰ ਬਦਇੰਤਜ਼ਾਮੀ ਅਤੇ ਵਹਿਸ਼ੀ ਹਿੰਸਾ ਦੇ ਰਾਜ ਵੱਲ ਵਾਪਸ ਚਲੀ ਜਾਂਦੀ ਹੈ । ਸਾਡੇ ਵਿਚੋਂ ਕੋਈ ਵੀ ਭਾਰਤ ਵਿਚ ਇਹ ਬਦਇੰਤਜ਼ਾਮੀ ਨਹੀਂ ਚਾਹੁੰਦਾ, ਕਿਉਂਕਿ ਇਹ ਆਜ਼ਾਦੀ ਕੋਈ ਸ਼ੁਰੂਆਤ ਨਹੀਂ ਹੁੰਦੀ । ਫਿਰ ਵੀ ਜਦ ਕਿ ਅਸੀਂ ਜਾਣਦੇ ਹਾਂ ਕਿ ਸਾਡੀ ਤਾਕਤ ਵੱਧ ਰਹੀ ਹੈ, ਫੁੱਟ ਅਤੇ ਵੰਡ ਦੀਆਂ, ਫ਼ਿਰਕੇਦਾਰੀ ਅਤੇ ਸੂਬਾਪ੍ਰਸਤੀ ਦੀਆਂ, ਗ਼ੈਰ-ਜ਼ਿੰਮੇਵਾਰੀ ਅਤੇ ਤੰਗ-ਖਿਆਲੀ ਦੀਆਂ ਤਾਕਤਾਂ ਵੀ ਵੱਧ ਰਹੀਆਂ ਹਨ । ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਬਰਤਾਨਵੀ ਸਾਮਰਾਜ, ਭਾਵੇਂ ਆਪਣੇ ਕੇਂਦਰ ਵਿਚ ਕਮਜ਼ੋਰ ਪੈਂਦਾ ਜਾ ਰਿਹਾ ਹੈ, ਅਜੇ ਵੀ ਬੇਹੱਦ ਵੱਡਾ ਵਿਰੋਧੀ ਹੈ, ਅਤੇ ਆਜ਼ਾਦੀ ਕਈ ਘੋਲਾਂ ਦੀ ਕੀਮਤ ਤਾਰ ਕੇ ਹੀ ਖਰੀਦਣੀ ਪਵੇਗੀ । ਨਾ ਅਸੀਂ ਅਤੇ ਨਾ ਹੀ ਦੁਨੀਆ ਵਿਚ ਕੋਈ ਹੋਰ ਭਵਿੱਖ ਵੱਲ ਗ਼ੈਰ-ਸੰਜੀਦਗੀ ਨਾਲ ਭਰਿਆ ਪਿਆ ਹੈ, ਅਤੇ ਦੁਨੀਆ ਦਾ ਨਿਕਟ ਭਵਿੱਖ ਹਨੇਰੇ ਵਿਚ ਲਿਪਟਿਆ ਪਿਆ ਹੈ । ਫਿਰ ਵੀ ਭਾਰਤ ਵਿਚ ਆਸ ਦੀਆਂ ਕਿਰਨਾਂ ਹਨ ਭਾਵੇਂ ਕਾਲੇ ਬੱਦਲ ਸਾਡੇ ਉਤੇ ਛਾਏ ਹੋਏ ਹਨ । ਅਤੇ ਇਹਨਾਂ ਕਿਰਨਾਂ ਵਿਚੋਂ ਸਭ ਤੋਂ ਰੌਸ਼ਨ ਕਿਰਨਾਂ ਰਿਆਸਤਾਂ ਦੇ ਨਵੇਂ-ਨਵੇਂ ਜਾਗ੍ਰਿਤ ਹੋਏ ਲੋਕਾਂ ਵੱਲੋਂ ਆ ਰਹੀਆਂ ਹਨ । ਅਸੀਂ ਖਿਆਲ ਕਰਦੇ ਹਾਂ ਕਿ ਉਹਨਾਂ ਦੇ ਘੋਲ ਦਾ ਬੋਝ ਸਾਡੇ ਮੋਢਿਆਂ ਉੱਤੇ ਹੈ, ਇਹ ਸਾਡੇ ਲਈ ਭਾਰੀ ਜ਼ਿੰਮੇਵਾਰੀ ਹੈ, ਅਤੇ ਇਸਨੂੰ ਵਫ਼ਾਦਾਰੀ ਨਾਲ ਪੂਰਿਆਂ ਕਰਨ ਲਈ ਸਾਨੂੰ ਆਪਣੀ

ਪੂਰੀ ਹਿੰਮਤ ਅਤੇ ਸਿਆਣਪ ਦੀ ਲੋੜ ਹੋਵੇਗੀ। ਸਖਤ ਭਾਸ਼ਾ ਸਾਡੀ ਮਦਦ ਨਹੀਂ ਕਰੇਗੀ; ਇਹ ਅਕਸਰ ਕਮਜ਼ੋਰੀ ਦੀ ਨਿਸ਼ਾਨੀ ਹੁੰਦੀ ਹੈ ਅਤੇ ਕਾਰਜ ਦੀ ਥਾਂ ਲੈ ਲੈਂਦੀ ਹੈ। ਅੱਜ ਮੰਗ ਕਾਰਵਾਈ ਕਰਨ ਦੀ ਹੈ, ਸਿਆਣੀ ਅਤੇ ਕਾਰਗਰ ਕਾਰਵਾਈ, ਜਿਹੜੀ ਤੇਜ਼ੀ ਨਾਲ ਸਾਨੂੰ ਸਾਡੇ ਨਿਸ਼ਾਨੇ ਵੱਲ ਲੈ ਜਾਏ, ਫੁੱਟ ਦੀਆਂ ਤਾਕਤਾਂ ਨੂੰ ਕਾਬੂ ਵਿਚ ਕਰੇ, ਅਤੇ ਸਾਡੇ ਸੁਫ਼ਨਿਆਂ ਦਾ ਇਕਮੁੱਠ ਭਾਰਤ ਉਸਾਰੇ।...

ਰਿਆਸਤਾਂ ਦੇ ਲੋਕਾਂ ਦੀ ਆਜ਼ਾਦੀ ਕਾਫ਼ੀ ਵੱਡੀ ਚੀਜ਼ ਹੈ, ਫਿਰ ਵੀ ਇਹ ਭਾਰਤ ਦੀ ਵਡੇਰੀ ਆਜ਼ਾਦੀ ਦਾ ਹਿੱਸਾ ਹੈ, ਅਤੇ ਜਦੋਂ ਤੱਕ ਅਸੀਂ ਇਹ ਆਜ਼ਾਦੀ ਪ੍ਰਾਪਤ ਨਹੀਂ ਕਰ ਲੈਂਦੇ, ਉਦੋਂ ਤੱਕ ਅਸੀਂ ਇਸ ਲਈ ਘੋਲ ਕਰਨਾ ਹੈ।

# ਸਾਡੇ ਸਾਹਮਣੇ ਚੋਣ

ਇਸ ਗੰਭੀਰ ਘੜੀ ਜਦੋਂ ਕੌਮਾਂ ਦੀਆਂ ਹੋਣੀਆਂ ਦਾ ਫ਼ੈਸਲਾ ਹੋਣ ਵਾਲਾ ਹੈ ਅਤੇ ਸੰਸਾਰ ਜੰਗ ਮਨੁੱਖਤਾ ਲਈ ਖਤਰਾ ਬਣੀ ਹੋਈ ਹੈ, ਭਾਰਤ ਦੇ ਲੋਕ ਇਤਿਹਾਸਕ ਘਟਨਾਵਾਂ ਦੇ ਵਹਿਣ ਦੇ ਸਿੱਥਲ ਦਰਸ਼ਕ ਬਣੇ ਨਹੀਂ ਰਹਿ ਸਕਦੇ । ਇਹਨਾਂ ਤੋਂ ਉਹਨਾਂ ਨੂੰ ਲਾਭ ਜਾਂ ਨੁਕਸਾਨ ਹੋਵੇਗਾ, ਅਤੇ ਉਹਨਾਂ ਲਈ ਫ਼ੈਸਲਾ ਕਰਨਾ ਜ਼ਰੂਰੀ ਹੈ ਕਿ ਉਹ ਆਜ਼ਾਦੀ ਦੇ ਉਦੇਸ਼ ਦੀ ਸਭ ਤੋਂ ਚੰਗੀ ਸੇਵਾ ਕਿਵੇਂ ਕਰ ਸਕਦੇ ਹਨ, ਜਿਹੜਾ ਉਹਨਾਂ ਨੂੰ ਏਨਾ ਪਿਆਰਾ ਹੈ ।...

ਕਾਂਗਰਸ ਨੇ ਉਹ ਅਸੂਲ ਸਪੱਸ਼ਟ ਤਰ੍ਹਾਂ ਨਾਲ ਬਣਾਇਆ ਹੋਇਆ ਹੈ ਜਿਹੜਾ ਸੰਸਾਰ ਸੰਕਟ ਅਤੇ ਜੰਗ ਦੇ ਸਮੇਂ ਸਾਡੀ ਕਾਰਵਾਈ ਨੂੰ ਨਿਰਧਾਰਿਤ ਕਰੇਗਾ । ਇਹਨਾਂ ਅਸੂਲਾਂ ਉਤੇ ਸਾਨੂੰ ਡਟਣਾ ਚਾਹੀਦਾ ਹੈ । ਪਰ ਉਹ ਸਮਾਂ ਤੇਜ਼ੀ ਨਾਲ ਆ ਰਿਹਾ ਹੈ, ਜਦੋਂ ਘਟਨਾਵਾਂ ਅਤੇ ਪਿਛਲੇ ਸਮੇਂ ਵਿਚ ਵਾਪਰੀਆਂ ਗੱਲਾਂ ਦੇ ਚਾਨਣ ਵਿਚ ਉਹਨਾਂ ਅਸੂਲਾਂ ਨੂੰ ਲਾਗੂ ਕਰਨਾ ਪਵੇਗਾ । ਰੋਸ ਦਾ ਨਫ਼ੀ ਵਤੀਰਾ ਜਾਂ ਕਿਸੇ ਅਸੂਲ ਦਾ ਸਿਰਫ਼ ਐਲਾਨ ਕਾਫ਼ੀ ਨਹੀਂ ਹੁੰਦਾ, ਜਦੋਂ ਹਾਂ-ਪੱਖੀ ਨੀਤੀ ਅਤੇ ਉਸਾਰੂ ਕਾਰਵਾਈ ਜ਼ਰੂਰੀ ਹੋ ਜਾਂਦੀ ਹੋਵੇ । ਸਾਡੀ ਲਹਿਰ ਬਹੁਤ ਦੇਰ ਤੋਂ ਸਾਡੇ ਕੌਮੀ ਮਾਮਲਿਆਂ ਵਿਚ ਰੋਸ ਦੇ ਪੜਾਅ ਤੋਂ ਲੰਘ ਚੁੱਕੀ ਹੋਈ ਹੈ ਅਤੇ ਅਸੀਂ ਉਸਾਰੂ ਕਾਰਵਾਈ ਦਾ ਰਾਹ ਫ਼ੜਿਆ ਸੀ । ਬਦੇਸ਼ੀ ਮਾਮਲਿਆਂ ਵਿਚ ਅਸੀਂ ਉਸ ਨਿਰੋਲ ਐਜੀਟੇਸ਼ਨ ਕਰਨ ਦੇ ਪੜਾਅ ਨੂੰ ਲੰਘ ਰਹੇ ਹਾਂ ਅਤੇ ਅੱਜ ਭਾਰਤ ਦੀ ਆਵਾਜ਼ ਦੀ ਮਹੱਤਤਾ ਹੈ ਅਤੇ ਕੌਮਾਂਤਰੀ ਇਕੱਠਾਂ ਵਿਚ ਇਸਨੂੰ ਧਿਆਨ ਨਾਲ ਸੁਣਿਆ ਜਾਂਦਾ ਹੈ । ਇਸ ਲਈ ਇਹ ਲਾਜ਼ਮੀ ਹੋ ਜਾਂਦਾ ਹੈ ਕਿ ਅਸੀਂ ਇਸਦੇ ਅਨੁਕੂਲ ਹੀ ਆਪਣੀ ਨੀਤੀ ਬਣਾਈਏ ਅਤੇ ਆਪਣੇ ਕੌਮੀ ਘੋਲ ਨੂੰ ਉਸ ਨੀਤੀ ਨਾਲ ਜੋੜੀਏ ।

---

29 ਸਤੰਬਰ, 1938 ਨੂੰ ਲੰਡਨ ਵਿਚ ਲਿਖੇ ਇਕ ਲੇਖ ਵਿਚੋਂ; ਇਹ 6 ਅਕਤੂਬਰ, 1938 ਦੇ **ਨੈਸ਼ਨਲ ਹੈਰਲਡ** ਵਿਚ ਛਪਿਆ; ਇਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 9 ਦੇ ਸਫ਼ੇ 166–71 ਤੋਂ ਲਿਆ ਗਿਆ ਹੈ ।

ਕੌਮੀ ਆਜ਼ਾਦੀ ਲਈ ਯਤਨ ਕਰਦਿਆਂ, ਅਸੀਂ, ਅਟੱਲ ਤੌਰ ਉਤੇ ਸਾਮਰਾਜ-ਵਿਰੋਧੀ ਹੋ ਗਏ ਹਾਂ, ਅਤੇ ਅਸੀਂ ਨਾ ਸਿਰਫ਼ ਭਾਰਤ ਉੱਤੇ ਬਦੇਸ਼ੀ ਗ਼ਲਬੇ ਦਾ, ਸਗੋਂ ਖ਼ੁਦ ਸਾਮਰਾਜ ਦਾ ਵਿਰੋਧ ਕੀਤਾ ਹੈ। ਅਸੀਂ ਫ਼ਾਸ਼ਿਜ਼ਮ ਦੇ ਰੂਪ ਵਿਚ ਸਾਮਰਾਜ ਦਾ ਵਿਕਾਸ ਹੁੰਦਾ ਅਤੇ ਇਸਦਾ ਵਧੇਰੇ ਖ਼ਤਰਨਾਕ ਰੂਪ ਦੇਖਿਆ, ਅਤੇ ਅਸੀਂ ਇਸਦੀ ਨਿਖੇਧੀ ਕੀਤੀ। ਅਸੀਂ ਦੋਹਾਂ ਨੂੰ ਜੌੜੇ ਭਰਾਵਾਂ ਵਜੋਂ ਦੇਖਿਆ ਜਿਹੜੇ ਆਜ਼ਾਦੀ ਨੂੰ ਕੁਚਲਦੇ ਅਤੇ ਅਮਨ ਅਤੇ ਤਰੱਕੀ ਲਈ ਰੁਕਾਵਟ ਬਣਦੇ ਸਨ। ਅਸੀਂ ਸਮਝ ਗਏ ਸਾਂ ਕਿ ਇਕ ਪਾਸੇ ਫ਼ਾਸ਼ਿਜ਼ਮ ਅਤੇ ਸਾਮਰਾਜ ਅਤੇ ਦੂਜੇ ਪਾਸੇ ਆਜ਼ਾਦੀ ਅਤੇ ਲੋਕਤੰਤਰ ਵਿਚਕਾਰ ਟਕਰਾਅ ਸੰਸਾਰ ਪੈਮਾਨੇ ਉਤੇ ਚੱਲ ਰਿਹਾ ਹੈ, ਅਤੇ ਹੌਲੀ ਹੌਲੀ ਅਸੀਂ ਆਪਣੇ ਆਪ ਨੂੰ ਤਰੱਕੀ ਅਤੇ ਆਜ਼ਾਦੀ ਦੀਆਂ ਤਾਕਤਾਂ ਨਾਲ ਜੋੜ ਲਿਆ। ਐਬਿਸੀਨੀਆ ਅਤੇ ਚੀਨ ਵਿਚ ਅਸੀਂ ਸਾਮਰਾਜੀ ਅਤੇ ਫ਼ਾਸ਼ਿਸਟ ਹਮਲੇ ਦੀ ਨਿਖੇਧੀ।

ਫ਼ਾਸ਼ਿਜ਼ਮ ਨੇ ਸਾਰੇ ਪ੍ਰਗਤੀਸ਼ੀਲ ਤੱਤਾਂ ਨੂੰ ਕੁਚਲ ਦਿਤਾ ਅਤੇ ਜ਼ੁਲਮ ਅਤੇ ਅਮਾਨਵੀਪੁਣੇ ਦੇ ਨਵੇਂ ਮਿਆਰ ਕਾਇਮ ਕਰ ਦਿਤੇ। ਇਹ ਵਹਿਸ਼ੀਪੁਣੇ ਵਿਚ ਸ਼ਾਨ ਮਹਿਸੂਸ ਕਰਦਾ ਸੀ ਅਤੇ ਖੁਲ੍ਹਮ-ਖੁਲ੍ਹਾ ਜੰਗ ਦਾ ਨਿਸ਼ਾਨਾ ਰੱਖਦਾ ਸੀ। ਸਾਮਰਾਜੀ ਤਾਕਤਾਂ ਲੋਕਤੰਤਰ ਦੀ ਸ਼ਬਦਾਵਲੀ ਵਿਚ ਗੱਲ ਕਰਦੀਆਂ ਸਨ ਪਰ ਫ਼ਾਸ਼ਿਜ਼ਮ ਦੀ ਮਦਦ ਕਰਦੀਆਂ ਅਤੇ ਇਸਨੂੰ ਸ਼ਹਿ ਦੇਂਦੀਆਂ ਸਨ ਅਤੇ ਇਸਦੀ ਵਧਣ ਵਿਚ ਸਹਾਇਤਾ ਕਰਦੀਆਂ ਸਨ। ਕੌਮਾਂਤਰੀ ਨੈਤਿਕਤਾ ਦਾ ਪਤਣ ਹੋ ਗਿਆ, ਅਮਨ ਲਈ ਸਾਂਝੀ ਕਾਰਵਾਈ ਦਾ ਹਰ ਵਿਚਾਰ ਤਜ ਦਿਤਾ ਗਿਆ, ਅਤੇ ਕੌਮਾਂ ਵਿਚਕਾਰ ਬੇਝਿਜਕ ਗੁੰਡਾ-ਗਰਦੀ ਵਧੀ ਅਤੇ ਬਰਦਾਸ਼ਤ ਕੀਤੀ ਜਾਣ ਲੱਗੀ। ਫਿਰ ਵੀ ਇਹ ਸਪੱਸ਼ਟ ਸੀ ਕਿ ਸਿਰਫ਼ ਸਾਂਝੀ ਕਾਰਵਾਈ ਨਾਲ ਹੀ ਹਮਲਾਵਰ ਨੂੰ ਰੋਕਿਆ ਅਤੇ ਅਮਨ ਕਾਇਮ ਰਖਿਆ ਜਾ ਸਕਦਾ ਹੈ। ਹਿੰਸਾ ਅਤੇ ਹਮਲਾਵਰੀ ਅੱਗੇ ਗੋਡੇ ਟੇਕਣਾ ਅਮਨ ਦਾ ਕੋਈ ਆਧਾਰ ਨਹੀਂ ਸੀ ਹੋ ਸਕਦਾ, ਕਿਉਂਕਿ ਗੋਡੇ ਟੇਕਣ ਦੀ ਹਰ ਕਾਰਵਾਈ ਨਾਲ ਹਮਲਾਵਰੀ ਅਤੇ ਬਲੈਕਮੇਲ ਵਿਚ ਵਾਧਾ ਹੁੰਦਾ ਸੀ ਅਤੇ ਸੰਸਾਰ ਜੰਗ ਹੋਰ ਵੀ ਨੇੜੇ ਆ ਜਾਂਦੀ ਸੀ। ਇਸ ਹਮਲਾਵਰੀ ਦਾ ਰੋਕਿਆ ਜਾਣਾ ਅਤੇ ਅਮਨ ਯਕੀਨੀ ਬਣਾਇਆ ਜਾਣਾ ਮੁਸ਼ਕਲ ਨਹੀਂ ਸੀ ਜੇ ਉਹ ਤਾਕਤਾਂ, ਜਿਹੜੀਆਂ ਅਮਨ ਵਿਚ ਯਕੀਨ ਰਖਦੀਆਂ ਸਨ, ਮਿਲਕੇ ਕੰਮ ਕਰਦੀਆਂ, ਕਿਉਂਕਿ ਉਹਨਾਂ ਦੀ ਤਾਕਤ ਫ਼ਾਸ਼ਿਸਟ ਹਮਲਾਵਰ ਤੋਂ ਕਿਤੇ ਜ਼ਿਆਦਾ ਸੀ। ਪਰ ਅਮਨ ਅਤੇ ਲੋਕਤੰਤਰ ਦੀਆਂ ਗੱਲਾਂ ਕਰਨ ਵਾਲੀਆਂ ਇਹਨਾਂ ਤਾਕਤਾਂ ਵਿਚੋਂ ਹੀ ਕਈ ਸਾਮਰਾਜੀ ਸਨ ਅਤੇ ਉਹ ਫ਼ਾਸ਼ਿਜ਼ਮ ਨਾਲ ਹਮਦਰਦੀ ਰੱਖਦੀਆਂ ਸਨ ਅਤੇ ਇਸਦੀ ਪਿੱਠ ਠੋਕਦੀਆਂ ਸਨ।

ਫ਼ਾਸ਼ਿਜ਼ਮ ਨੂੰ ਵਧਾਉਣ ਅਤੇ ਇਸ ਤਰ੍ਹਾਂ ਜੰਗ ਨੂੰ ਹੋਰ ਵੀ ਨੇੜੇ ਲਿਆਉਣ ਵਿਚ ਬਰਤਾਨਵੀ ਸਰਕਾਰ ਦੀ ਉਚੇਚੀ ਜ਼ਿਮੇਵਾਰੀ ਹੈ। ਉਹਨਾਂ ਨੇ ਮਾਨਚੂਰੀਆ

ਵਿਚ ਹਮਲੇ ਨੂੰ ਬਰਦਾਸ਼ਤ ਕੀਤਾ, ਐਬਿਸੀਨੀਆ ਨਾਲ ਗ਼ੱਦਾਰੀ ਵਿਚ ਹਿੱਸਾ ਲਿਆ, ਅਤੇ ਸਪੇਨ ਵਿਚ ਫ਼ਾਸ਼ਿਸਟ ਬਾਗ਼ੀਆਂ ਦੀ ਅਸਿੱਧੇ ਢੰਗ ਨਾਲ ਸਹਾਇਤਾ ਕੀਤੀ। ਉਹਨਾਂ ਦੀ ਆਮ ਨੀਤੀ ਫ਼ਾਸ਼ਿਜ਼ਮ ਅਤੇ ਨਾਜ਼ੀਵਾਦ ਦੀ ਇਕ ਤਰ੍ਹਾਂ ਨਾਲ ਹੌਸਲਾ ਅਫ਼ਜ਼ਾਈ ਕਰਨ ਦੀ ਸੀ। ਸਪੇਨ ਵਿਚ ਉਹ ਸਫ਼ਲ ਨਾ ਹੋਏ ਕਿਉਂਕਿ ਸਪੇਨ ਦੇ ਲੋਕਾਂ ਨੇ ਉਹਨਾਂ ਦੀਆਂ ਇੱਛਾਵਾਂ ਨੂੰ ਫੁੱਲ ਚੜ੍ਹਾਉਣ ਤੋਂ ਇਨਕਾਰ ਕਰ ਦਿਤਾ ਅਤੇ ਆਪਣੀ ਆਜ਼ਾਦੀ ਲਈ ਬੇਮਿਸਾਲ ਹੌਸਲੇ ਅਤੇ ਦ੍ਰਿੜ੍ਹਤਾ ਨਾਲ ਘੋਲ ਕੀਤਾ।

ਪਿਛਲੇ ਕੁਝ ਹਫ਼ਤਿਆਂ ਦੇ ਦੌਰਾਨ ਚੈਕੋਸਲੋਵਾਕੀਆ ਵਿਚ ਵਾਪਰੀਆਂ ਯਕੀਨੋਂ ਬਾਹਰੀਆਂ ਘਟਨਾਵਾਂ ਨੇ ਦਰਸਾ ਦਿਤਾ ਹੈ ਕਿ ਕੇਂਦਰੀ ਯੂਰਪ ਵਿਚ ਲੋਕਤੰਤਰ ਨੂੰ ਤਬਾਹ ਕਰਨ ਦੀ ਅਤੇ ਇਕ ਬਹਾਦਰ ਅਤੇ ਦੋਸਤਾਨਾ ਰਾਜ ਨੂੰ ਮਜਬੂਰ ਅਤੇ ਟੋਟੇ ਟੋਟੇ ਕਰਨ ਦੀ ਕੀਮਤ ਉਤੇ, ਜਿਸ ਰਾਜ ਨੇ ਕਿ ਉਹਨਾਂ ਦੇ ਸ਼ਬਦਾਂ ਵਿਚ ਵਿਸ਼ਵਾਸ ਕੀਤਾ ਸੀ, ਨਾਜ਼ੀ ਜਰਮਨੀ ਦੀ ਤਾਕਤ ਅਤੇ ਵੱਕਾਰ ਨੂੰ ਵਧਾਉਣ ਦੀ ਆਪਣੀ ਇੱਛਾ ਵਿਚ ਬਰਤਾਨਵੀ ਅਤੇ ਫ਼ਰਾਂਸੀਸੀ ਸਰਕਾਰਾਂ ਕਿੰਨੀਆਂ ਨੀਵੀਆਂ ਨਿੱਘਰ ਸਕਦੀਆਂ ਹਨ। ਘੋਰ ਗ਼ੱਦਾਰੀ ਅਤੇ ਬੇਪਤੀ ਦੀ ਇਸ ਕਾਰਵਾਈ ਨੇ ਅਮਨ ਵੀ ਕਾਇਮ ਨਾ ਕੀਤਾ, ਸਗੋਂ ਸਾਨੂੰ ਜੰਗ ਦੀਆਂ ਬਰੂਹਾਂ ਉਤੇ ਲਿਆ ਖੜਾ ਕੀਤਾ ਹੈ। ਫਿਰ ਵੀ ਇੰਗਲੈਂਡ, ਫ਼ਰਾਂਸ, ਰੂਸ ਅਤੇ ਦੂਜੀਆਂ ਤਾਕਤਾਂ ਦੇ ਸਾਂਝਾ ਅਮਨ ਮਹਾਜ਼ ਕਾਇਮ ਕਰਨ ਨਾਲ, ਜਿਹੜਾ ਏਨਾਂ ਸ਼ਕਤੀਸ਼ਾਲੀ ਹੋ ਸਕਦਾ ਸੀ ਕਿ ਨਾਜ਼ੀ ਜਰਮਨੀ ਇਸਨੂੰ ਚੈਲੰਜ ਕਰਨ ਦੀ ਹਿੰਮਤ ਨਹੀਂ ਸੀ ਕਰ ਸਕਦਾ, ਅਮਨ ਕਿਸੇ ਤਰੱਦਦ ਤੋਂ ਬਿਨਾਂ ਕਾਇਮ ਹੋ ਸਕਦਾ ਸੀ। ਬਰਤਾਨਵੀ ਸਰਕਾਰ ਨੇ ਰੂਸ ਨਾਲ ਮਿਲਣ ਤੋਂ ਇਨਕਾਰ ਕਰ ਦਿਤਾ ਅਤੇ ਹਿਟਲਰ ਨੂੰ ਇਹ ਯਕੀਨ ਕਰਨ ਦਾ ਮੌਕਾ ਦਿਤਾ ਕਿ ਉਹ ਚੈਕੋਸਲੋਵਾਕੀਆ ਨਾਲ ਇਕੱਲਾ ਹੀ ਨਜਿੱਠ ਸਕਦਾ ਹੈ, ਜਦ ਕਿ ਇੰਗਲੈਂਡ ਅਤੇ ਦੂਜੀਆਂ ਤਾਕਤਾਂ ਮੂੰਹ ਦੇਖ ਰਹੀਆਂ ਹੋਣਗੀਆਂ। ਉਹਨਾਂ ਨੇ ਆਪਣੀਆਂ ਗੱਲਬਾਤਾਂ ਵਿਚ ਰੂਸ ਨੂੰ ਅੱਖੋਂ ਉਹਲੇ ਕੀਤਾ ਅਤੇ ਚੈਕੋਸਲੋਵਾਕੀਆ ਨੂੰ ਕੁਚਲਣ ਲਈ ਹਿਟਲਰ ਨਾਲ ਮਿਲ ਕੇ ਕੰਮ ਕੀਤਾ। ਉਹਨਾਂ ਨੇ ਅਮਨ ਦੇ ਉਦੇਸ਼ ਲਈ ਰੂਸ ਨਾਲ ਮਿਲਵਰਤਣ ਕਰਨ ਨਾਲੋਂ ਯੂਰਪ ਵਿਚ ਹਿਟਲਰ ਨੂੰ ਗ਼ਾਲਬ ਬਣਾਉਣ ਦੇ ਖਤਰੇ ਨੂੰ ਤਰਜੀਹ ਦਿਤੀ।

ਉਹ ਇਕ ਅਜੇਹੀ ਢੰਦੀ ਉਤੇ ਪੁੱਜ ਗਏ ਹਨ, ਜਿਥੋਂ ਸ਼ਾਇਦ ਵਾਪਸ ਮੁੜਨਾ ਅਸੰਭਵ ਹੋਵੇਗਾ, ਪਰ ਅਜੇ ਵੀ ਉਹਨਾਂ ਦੀ ਫ਼ਾਸ਼ਿਸਟ-ਪੱਖੀ ਨੀਤੀ ਵਿਚ ਕੋਈ ਉਘੜਵੀਂ ਤਬਦੀਲੀ ਨਹੀਂ ਆਈ। ਜੇ ਜੰਗ ਛਿੜਦੀ ਹੈ ਤਾਂ ਉਹ ਲੋਕਤੰਤਰ ਦੀ ਗੱਲ ਕਰਨਗੇ, ਪਰ ਜੇ ਉਹ ਸਰਕਾਰਾਂ ਵਜੋਂ ਕਾਇਮ ਰਹਿੰਦੇ ਹਨ ਤਾਂ ਉਹ ਫਿਰ ਵੀ ਸਾਮਰਾਜੀ-ਫ਼ਾਸ਼ਿਸਟ ਤਰੀਕੇ ਨਾਲ ਕੰਮ ਕਰਨਾ ਜਾਰੀ ਰੱਖਣਗੇ ਅਤੇ ਉਸੇ ਹੀ ਲੋਕਤੰਤਰ ਨਾਲ ਗ਼ੱਦਾਰੀ ਕਰਨਗੇ ਜੇ ਉਹਨਾਂ ਨੂੰ ਇਸਦਾ ਮੌਕਾ ਮਿਲਿਆ ਤਾਂ। ਜਿਸ

ਕਿਸੇ ਨੇ ਵੀ ਪਿਛਲੇ ਸਮੇਂ ਵਿਚ ਉਹਨਾਂ ਦੀਆਂ ਸਰਗਰਮੀਆਂ ਨੂੰ ਵਾਚਿਆ ਹੈ, ਉਹ ਇਸ ਉਤੇ ਸ਼ੱਕ ਨਹੀਂ ਕਰ ਸਕਦਾ, ਨਾ ਉਹਨਾਂ ਉਪਰ ਭਰੋਸਾ ਕਰ ਸਕਦਾ ਹੈ।

ਅਤੇ ਤਾਂ ਵੀ, ਜੰਗ ਹੁੰਦੀ ਹੈ ਜਾਂ ਅਮਨ ਰਹਿੰਦਾ ਹੈ, ਚੈਕੋਸਲੋਵਾਕੀਆ ਦੀ ਹੋਣੀ ਦੁਨੀਆ ਲਈ ਅਤੇ ਉਹਨਾਂ ਸਾਰਿਆਂ ਲਈ ਇਕ ਮਹੱਤਵਪੂਰਨ ਮਸਲਾ ਹੈ, ਜਿਹੜੇ ਲੋਕਤੰਤਰ ਅਤੇ ਆਜ਼ਾਦੀ ਦੇ ਹੱਕ ਵਿਚ ਹਨ। ਫ਼ਾਸ਼ਿਜ਼ਮ ਅਤੇ ਫ਼ਾਸ਼ਿਸਟ-ਵਿਰੋਧ ਵਿਚਕਾਰ ਫ਼ੈਸਲਾਕੁਨ ਬੋਲ ਇਸ ਮਸਲੇ ਉਤੇ ਲੜਿਆ ਜਾ ਰਿਹਾ ਹੈ ਅਤੇ ਲੜਿਆ ਜਾਇਗਾ ਅਤੇ ਇਸਦੇ ਸਿਟੇ ਦੂਰ-ਰਸ ਨਿਕਲਣਗੇ। ਭਾਰਤ ਦੀ ਇਸ ਵਿਚ ਸਜੀਵ ਦਿਲਚਸਪੀ ਹੋਣੀ ਚਾਹੀਦੀ ਹੈ ਕਿਉਂਕਿ ਇਹ ਉਸਦੇ ਆਪਣੇ ਘੋਲ ਉਤੇ ਪ੍ਰਭਾਵ ਪਾਉਂਦਾ ਹੈ।

ਜੇ ਇਹ ਗੰਭੀਰ ਖਤਰਾ ਸਿਰ ਉਤੇ ਹੋਵੇ ਤਾਂ ਕੋਈ ਵੀ ਕੌਮ ਜਾਂ ਵਿਅਕਤੀ ਨਿਰਲੇਪ ਜਾਂ ਦਰਸ਼ਕ ਨਹੀਂ ਰਹਿ ਸਕਦੇ, ਅਤੇ ਸਾਨੂੰ ਆਪਣਾ ਪੂਰਾ ਭਾਰ ਲੋਕਤੰਤਰ ਵਾਲੇ ਪਾਸੇ ਪਾਉਣਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਅਸੀਂ ਖੁਦ ਆਪਣੀ ਆਜ਼ਾਦੀ ਦੇ ਉਦੇਸ਼ ਦੀ ਸੇਵਾ ਕਰ ਰਹੇ ਹੋਵਾਂਗੇ। ਇੰਝ ਕਰਨ ਤੋਂ ਇਨਕਾਰ ਫ਼ਾਸ਼ਿਜ਼ਮ ਅਤੇ ਪਿਛਾਖੜ ਦੀ ਮਦਦ ਕਰ ਸਕਦਾ ਹੈ।

ਕਿਸੇ ਦੇਸ਼ ਦੀ ਨੀਤੀ ਘੜਨ ਅਤੇ ਇਸਨੂੰ ਠੀਕ ਜਾਂ ਗ਼ਲਤ ਮੋੜਾ ਦੇਣ ਦੀ ਤਾਕਤ ਸਰਕਾਰਾਂ ਵਿਚ ਹੁੰਦੀ ਹੈ। ਪਰ ਸੰਕਟ ਦੇ ਅਤੇ ਜੰਗ ਦੇ, ਅਤੇ ਸੰਭਵ ਜੰਗ ਦੇ ਸਮਿਆਂ ਵਿਚ ਲੋਕ-ਸ਼ਕਤੀਆਂ ਜੋਸ਼ ਵਿਚ ਆਉਂਦੀਆਂ ਅੱਗੇ ਵਧਦੀਆਂ ਅਤੇ ਬੁਨਿਆਦੀ ਫ਼ਰਕ ਪੈਦਾ ਕਰਦੀਆਂ ਹਨ। ਉਹ ਸਰਕਾਰਾਂ ਨੂੰ ਬਦਲ ਦੇਂਦੀਆਂ ਹਨ ਅਤੇ ਕਿਸੇ ਖਾਸ ਤਰੀਕੇ ਨਾਲ ਕਾਰਵਾਈ ਕਰਨ ਵਾਸਤੇ ਉਹਨਾਂ ਨੂੰ ਮਜਬੂਰ ਕਰ ਦੇਂਦੀਆਂ ਹਨ। ਇਹ ਪ੍ਰਗਤੀਸ਼ੀਲ ਸ਼ਕਤੀਆਂ ਹਨ ਜਿਨ੍ਹਾਂ ਨੂੰ ਵਧਦਿਆਂ ਅਸੀਂ ਆਪਣੇ ਆਲੇ-ਦੁਆਲੇ ਦੇਖਦੇ ਹਾਂ, ਅਤੇ ਜੇ ਸੰਕਟ ਜੰਗ ਜਾਂ ਕਿਸੇ ਹੋਰ ਚੀਜ਼ ਵਿਚ ਬਦਲ ਜਾਂਦਾ ਹੈ, ਤਾਂ ਉਹਨਾਂ ਵਿਚ ਹੋਰ ਵੀ ਜ਼ਿਆਦਾ ਵਾਧਾ ਹੋਵੇਗਾ। ਸਾਨੂੰ ਇਹਨਾਂ ਸ਼ਕਤੀਆਂ ਦਾ ਸਾਹਮਣਾ ਕਰਨਾ ਚਾਹੀਦਾ ਹੈ, ਉਹਨਾਂ ਦਾ ਸੁਆਗਤ ਕਰਨਾ ਚਾਹੀਦਾ ਹੈ ਅਤੇ ਉਹਨਾਂ ਨੂੰ ਸਹਿਯੋਗ ਦੇਣਾ ਚਾਹੀਦਾ ਹੈ।...

ਤਾਂ ਵੀ ਖਤਰੇ ਪ੍ਰਤੱਖ ਹਨ ਕਿ ਸਾਮਰਾਜੀ ਅਤੇ ਪ੍ਰਤਿਗਾਮੀ ਸਰਕਾਰ ਲੋਕਤੰਤਰ ਦੇ ਨਾਅਰੇ ਨੂੰ ਜੰਗ ਦੇ ਸਮੇਂ ਆਪਣੇ ਹੀ ਮੰਤਵਾਂ ਲਈ ਵਰਤੇਗੀ।...ਕੀ ਅਸੀਂ ਉਸ ਸੁੰਦਰ ਲੱਫ਼ਾਜ਼ੀ ਨੂੰ ਅਤੇ ਨਾਅਰਿਆਂ ਨੂੰ ਭੁੱਲ ਗਏ ਹਾਂ, ਪਿਛਲੀ ਜੰਗ ਦੇ ਦੌਰਾਨ ਬਰਤਾਨਵੀ ਸਰਕਾਰ ਨੇ ਜਿਨ੍ਹਾਂ ਦੀ ਵਰਤੋਂ ਕੀਤੀ ਸੀ? ਪ੍ਰਤੱਖ ਹੈ ਕਿ ਅਸੀਂ ਮੁੜ ਕੇ ਲੱਫ਼ਾਜ਼ੀ ਦੇ ਝਾਂਸੇ ਵਿਚ ਨਹੀਂ ਆ ਸਕਦੇ ਅਤੇ ਸਾਮਰਾਜੀ ਮੰਤਵਾਂ ਲਈ ਆਪਣੇ ਆਪ ਨੂੰ ਵਰਤੇ ਜਾਣ ਦੇਣ ਦੀ ਆਗਿਆ ਨਹੀਂ ਦੇ ਸਕਦੇ। ਅਸੀਂ ਪਿਛਲੀ ਜੰਗ ਦੀ ਭਿਅੰਕਰਤਾ ਅਤੇ ਭਰਮ-ਨਵਿਰਤੀ ਵਿਚ ਭਿਆਲ ਨਹੀਂ ਬਣ ਸਕਦੇ।

ਇਹ ਸੱਚ ਹੈ ਕਿ ਬੀਤੇ ਦੀ ਇਹ ਯਾਦ ਹੀ ਸਾਨੂੰ ਚੰਬੜੀ ਰਹੇਗੀ ਅਤੇ ਲਗਾਤਾਰ ਯਾਦ ਕਰਾਉਂਦੀ ਰਹੇਗੀ ਕਿ ਸਾਨੂੰ ਕੀ ਕਰਨਾ ਚਾਹੀਦਾ ਹੈ। ਇਹ ਵੀ ਸੱਚ ਹੈ ਕਿ ਇਸ ਮਸਲੇ ਬਾਰੇ ਅਜੇ ਵਧੇਰੇ ਸੂਝ ਹੈ, ਵਧੇਰੇ ਵਿਸ਼ਾਲ ਚੇਤਨਾ ਹੈ, ਲੋਕਾਂ ਵਿਚਕਾਰ ਵਧੇਰੇ ਚੌਕਸੀ ਹੈ। ਸੋਵੀਅਤ ਯੂਨੀਅਨ ਦੀ ਹੋਂਦ ਹੀ ਅਤੇ ਸਪੇਨ ਵਿਚ ਲੋਕਤੰਤਰ ਲਈ ਹੈਰਾਨ ਕਰ ਦੇਣ ਵਾਲੀ ਲੜਾਈ ਮਹੱਤਵਪੂਰਨ ਹਨ। ਪਰ ਫਿਰ ਵੀ ਕੌਣ ਕਹਿ ਸਕਦਾ ਹੈ ਕਿ ਭਾਰਤੀ ਗਿਣਤੀ ਵਿਚ ਲੋਕ ਮੁੜ ਕੇ ਗੁਮਰਾਹ ਨਹੀਂ ਹੋਣਗੇ ਅਤੇ ਉਹਨਾਂ ਦੀ ਹਿੰਮਤ, ਕੁਰਬਾਨੀ ਅਤੇ ਆਦਰਸ਼ਵਾਦ ਨੂੰ ਨੀਚ ਨਿਸ਼ਾਨਿਆਂ ਲਈ ਕੁਰਾਹੇ ਨਹੀਂ ਪਾਇਆ ਜਾਇਗਾ, ਜਿਸ ਨਾਲ ਜੰਗ ਦੀ ਹਨੇਰੀ ਤੋਂ ਮਗਰੋਂ ਉਹੀ ਬਦਹਾਲੀ, ਉਹੀ ਅਨਿਆਂ, ਸਾਮਰਾਜ ਅਤੇ ਫ਼ਾਸ਼ਿਜ਼ਮ ਨਹੀਂ ਰਹਿ ਜਾਣਗੇ ?

ਇਸ ਭਿਆਨਕ ਖਤਰੇ ਤੋਂ ਕਿਵੇਂ ਬਚਿਆ ਜਾ ਸਕਦਾ ਹੈ ਅਤੇ ਫਿਰ ਵੀ ਕਿਵੇਂ ਹੋ ਸਕਦਾ ਹੈ ਕਿ ਜਦੋਂ ਅਤਿ ਦੇ ਬੁਨਿਆਦੀ ਮਸਲਿਆਂ ਦੀ ਬਾਜ਼ੀ ਲੱਗੀ ਹੋਵੇ, ਉਦੋਂ ਸਿਰਫ਼ ਦਰਸ਼ਕ ਹੀ ਨਾ ਬਣੇ ਰਹਿ ਜਾਈਏ ? ਲੋਕਤੰਤਰ ਅਤੇ ਆਜ਼ਾਦੀ ਅਤੇ ਸੰਸਾਰ ਅਮਨ ਅਤੇ ਵਿਵਸਥਾ ਦਾ ਫ਼ਿਕਰ ਕਰਨ ਵਾਲੇ ਹਰ ਬੰਦੇ ਲਈ ਇਸ ਸਵਾਲ ਦਾ ਜਵਾਬ ਦੇਣਾ ਅਤਿ ਦਾ ਮੁਸ਼ਕਲ ਹੈ। ਭਾਰਤ ਵਿਚ ਸਾਡੇ ਲਈ ਇਹ ਮੁਸ਼ਕਲ ਕੋਈ ਘੱਟ ਨਹੀਂ। ਅਸੀਂ ਚੈਕੋਸਲੋਵਾਕੀਆ ਦੇ ਆਪਣੀ ਆਜ਼ਾਦੀ ਲਈ ਘੋਲ ਵਿਚ ਤਹਿ ਦਿਲ ਤੋਂ ਉਸ ਨਾਲ ਹਮਦਰਦੀ ਰੱਖਦੇ ਹਾਂ, ਅਸੀਂ ਇਸਦੀ ਸੰਸਾਰ ਮਹੱਤਤਾ ਨੂੰ ਸਮਝਦੇ ਹਾਂ, ਇਸਤੋਂ ਨਿਕਲਦੇ ਫ਼ੈਸਲਾਕੁਨ ਸਿੱਟਿਆਂ ਨੂੰ ਸਮਝਦੇ ਹਾਂ, ਅਸੀਂ ਜਿੰਨੇਂ ਦੇ ਸਮਰੱਥ ਹਾਂ, ਉਥੋਂ ਤੱਕ ਵੱਧ ਤੋਂ ਵੱਧ ਉਸਦੀ ਸਹਾਇਤਾ ਕਰਨਾ ਚਾਹੁੰਦੇ ਹਾਂ, ਕਿਉਂਕਿ ਇਸ ਤਰ੍ਹਾਂ ਕਰਕੇ ਅਸੀਂ ਦੁਨੀਆ ਭਰ ਵਿਚ ਆਜ਼ਾਦੀ ਅਤੇ ਲੋਕਤੰਤਰ ਦੇ ਉਦੇਸ਼ ਦੀ ਸਹਾਇਤਾ ਕਰ ਰਹੇ ਹੋਵਾਂਗੇ। ਅਸੀਂ ਫ਼ਾਸ਼ਿਜ਼ਮ ਦਾ ਮੁਕਾਬਲਾ ਕਰਨਾ ਚਾਹੁੰਦੇ ਹਾਂ। ਪਰ ਅਸੀਂ ਇਸ ਗੱਲ ਦੀ ਆਗਿਆ ਨਹੀਂ ਦੇਵਾਂਗੇ ਕਿ ਸਾਮਰਾਜ ਸਾਨੂੰ ਵਰਤ ਜਾਏ, ਅਸੀਂ ਬਾਹਰਲੀ ਤਾਕਤ ਨੂੰ ਸਾਡੇ ਉਤੇ ਜੰਗ ਠੋਸਣ ਦੀ ਆਗਿਆ ਨਹੀਂ ਦੇਵਾਂਗੇ, ਅਸੀਂ ਪੁਰਾਣੇ ਅਨਿਆਵਾਂ ਨੂੰ ਕਾਇਮ ਰੱਖਣ ਲਈ ਕੁਰਬਾਨੀ ਨਹੀਂ ਦੇਵਾਂਗੇ। ਅਸੀਂ ਆਜ਼ਾਦੀ ਲਈ ਆਪਣੇ ਘੋਲ ਨੂੰ ਨਹੀਂ ਭੁੱਲਾਂਗੇ, ਨਾ ਹੀ ਅਸੀਂ ਭੁੱਲ ਸੱਕਦੇ ਹਾਂ। ਸਾਡੀ ਕਾਰਜ-ਨੀਤੀ ਨੂੰ ਉਹ ਨਾਅਰੇ ਨਿਰਧਾਰਿਤ ਨਹੀਂ ਕਰ ਸਕਦੇ ਜਿਹੜੇ ਹੋ ਸਕਦਾ ਹੈ ਕੰਨਾਂ ਨੂੰ ਤਾਂ ਬਹੁਤ ਸੁਖਾਵੇਂ ਲੱਗਣ ਪਰ ਜਿਨ੍ਹਾਂ ਪਿੱਛੇ ਹਕੀਕਤ ਜ਼ਰਾ ਵੀ ਨਾ ਹੋਵੇ, ਜਾਂ ਜਿਹੜੇ ਧੁੰਦਲੇ ਜਿਹੇ ਵਾਅਦੇ ਕਰਦੇ ਹੋਣ ਜਿਨ੍ਹਾਂ ਨੂੰ ਪਹਿਲਾਂ ਅਕਸਰ ਹੀ ਤੋੜਿਆ ਜਾ ਚੁੱਕਾ ਹੈ। ਕੀ ਕਿਸੇ ਦੀ ਹਿੰਮਤ ਹੈ ਕਿ ਸਾਨੂੰ ਲੋਕਤੰਤਰ ਲਈ ਲੜਣ ਵਾਸਤੇ ਕਹੇ ਅਤੇ ਸਾਨੂੰ ਉਸੇ ਲੋਕਤੰਤਰ ਤੋਂ ਵਾਂਝਿਆਂ ਰੱਖੇ ?

ਇਹ ਭਿਆਨਕ ਸਥਿਤੀ ਹੈ ਅਤੇ ਉੱਤਰ ਦੇਣ ਲਈ ਮੁਸ਼ਕਲ ਸਵਾਲ ਹੈ। ਫਿਰ ਵੀ ਉੱਤਰ ਦਿੱਤਾ ਜਾਣਾ ਚਾਹੀਦਾ ਹੈ ਅਤੇ ਉਹ ਵੀ ਸਪੱਸ਼ਟ ਭਾਸ਼ਾ ਵਿਚ। ਕਾਂਗਰਸ ਆਪਣੇ ਮਤੇ ਵਿਚ, ਪਹਿਲਾਂ ਹੀ ਸੰਕੇਤ ਕਰ ਚੁੱਕੀ ਹੈ ਕਿ ਇਹ ਉੱਤਰ ਕੀ ਹੋਣਾ ਚਾਹੀਦਾ ਹੈ...

ਜੰਗ ਹੋਵੇ ਜਾਂ ਕਿ ਅਖਾਉਤੀ ਅਮਨ ਜਿਹੜਾ ਨਿਰੰਤਰ ਟਕਰਾਅ ਅਤੇ ਜੰਗ ਦਾ ਅਗਰਦੂਤ ਹੁੰਦਾ ਹੈ, ਸਾਨੂੰ ਸਪੱਸ਼ਟ ਹੋਣਾ ਚਾਹੀਦਾ ਹੈ ਕਿ ਸਾਡਾ ਨਿਸ਼ਾਨਾ ਕੀ ਹੈ ਅਤੇ ਉਸ ਲਈ ਲੜਨਾ ਚਾਹੀਦਾ ਹੈ। ਸਾਨੂੰ ਇਹ ਆਗਿਆ ਨਹੀਂ ਦੇਣੀ ਚਾਹੀਦੀ ਕਿ ਧੁੰਦਲੇ ਜਿਹੇ ਨਾਅਰੇ ਜਾਂ ਜਿਨ੍ਹਾਂ ਨੂੰ ਅਸੀਂ ਸੈਨਿਕ ਅਵਸ਼ਕਤਾਵਾਂ ਕਹਿੰਦੇ ਹਾਂ, ਸਾਡੇ ਕੋਲੋਂ ਉਹ ਆਜ਼ਾਦੀਆਂ ਵੀ ਖੋਹ ਲੈਣ ਜਿਹੜੀਆਂ ਇਸ ਵੇਲੇ ਸਾਡੇ ਕੋਲ ਹਨ ਅਤੇ ਸਾਨੂੰ ਆਪਣੇ ਨਿਸ਼ਾਨੇ ਤੋਂ ਭਟਕਾ ਦੇਣ। ਅਖੀਰ ਵਿਚ ਸਾਨੂੰ ਕੋਈ ਸਾਮਰਾਜੀ ਨਿਪਟਾਰਾ ਨਹੀਂ ਚਾਹੀਦਾ, ਸਗੋਂ ਖੁਦ ਸਾਮਰਾਜ ਦਾ ਖਾਤਮਾ ਚਾਹੀਦਾ ਹੈ। ਸਾਡੇ ਕੋਲ ਸੱਚਮੁਚ ਦੀ ਲੀਗ ਆਫ਼ ਨੇਸ਼ਨਜ਼ ਹੋਣੀ ਚਾਹੀਦੀ ਹੈ ਜਿਹੜੀ ਹਥਿਆਰਾਂ ਨੂੰ ਅਤੇ ਵਾਯੂ ਸੇਵਾਵਾਂ ਨੂੰ ਕੰਟਰੋਲ ਕਰੇ ਅਤੇ ਆਜ਼ਾਦੀ ਤੇ ਇਨਸਾਫ਼ ਉਤੇ ਆਧਾਰਿਤ ਸਾਂਝੀ ਸੁਰੱਖਿਆ ਹੋਣੀ ਚਾਹੀਦੀ ਹੈ। ਜਿਹੜੇ ਜੰਗ ਜਾਂ ਅਮਨ ਨੂੰ ਚਲਾਉਣ ਵਾਲੇ ਹਨ, ਉਹ ਅਜੇਹੇ ਲੋਕ ਹੋਣੇ ਚਾਹੀਦੇ ਹਨ ਜਿਹੜੇ ਇਹਨਾਂ ਨਿਸ਼ਾਨਿਆਂ ਵਿਚ ਯਕੀਨ ਰੱਖਦੇ ਹਨ।

ਜੇ ਮੈਂ ਅੰਗਰੇਜ਼ ਹੁੰਦਾ ਤਾਂ ਮੈਂ ਜੰਗ ਜਾਂ ਅਮਨ ਵਿਚ ਮੌਜੂਦਾ ਬਰਤਾਨਵੀ ਸਰਕਾਰ ਉਤੇ ਯਕੀਨ ਨਾ ਕਰਦਾ, ਅਤੇ ਆਪਣੇ ਆਪ ਨੂੰ ਉਸ ਦੀ ਹਿਫ਼ਾਜ਼ਤ ਵਿਚ ਛੱਡਣਾ ਕਦੀ ਪਸੰਦ ਨਾ ਕਰਦਾ ਤਾ ਕਿ ਉਹ ਜਿਵੇਂ ਚਾਹੇ ਮੈਨੂੰ ਵਰਤੇ। ਲੋਕਤੰਤਰ ਅਤੇ ਆਜ਼ਾਦੀ ਲਈ ਉਸ ਦੀਆਂ ਗੱਲਾਂ ਨਿਰੋਲ ਫੜ੍ਹ ਹਨ। ਫ਼ਰਾਂਸ, ਸੋਵੀਅਤ ਯੂਨੀਅਨ ਅਤੇ ਸੰਯੁਕਤ ਰਾਜ ਅਮਰੀਕਾ ਨਾਲ ਮਿਲਵਰਤਣ ਕਰਕੇ ਇਹ ਅਮਨ ਯਕੀਨੀ ਬਣਾ ਸਕਦੀ ਸੀ, ਅਤੇ ਜਿਥੋਂ ਤੱਕ ਲੋਕਤੰਤਰ ਦਾ ਸਵਾਲ ਹੈ ਇਸਨੇ ਕੇਂਦਰੀ ਯੂਰਪ ਵਿਚ ਇਸਦਾ ਕਤਲ ਕਰਨ ਲਈ ਪੂਰਾ ਜ਼ੋਰ ਲਾ ਦਿਤਾ ਹੈ। ਮੈਂ ਇਹ ਮੰਗ ਕਰਦਾ ਹਾਂ ਕਿ ਇਹ ਸਰਕਾਰ ਅਸਤੀਫ਼ਾ ਦੇਵੇ। ਜਦੋਂ ਤੱਕ ਇਹ ਕਾਇਮ ਰਹਿੰਦੀ ਹੈ, ਮੈਨੂੰ ਗ਼ੱਦਾਰੀ ਦਾ ਖਤਰਾ ਬਣਿਆ ਰਹੇਗਾ।

ਪਰ ਹਿੰਦੁਸਤਾਨੀ ਵਜੋਂ ਮੈਨੂੰ ਆਪਣੇ ਆਪ ਨੂੰ ਭਾਰਤ ਤੱਕ ਸੀਮਤ ਰੱਖਣਾ ਚਾਹੀਦਾ ਹੈ। ਇਹ ਸਮਾਂ ਹੈ ਕਿ ਸਾਡੀ ਆਜ਼ਾਦੀ ਦਾ ਮਸਲਾ ਲਿਆ ਜਾਏ ਅਤੇ ਅੰਤਮ ਤੌਰ ਉਤੇ ਨਜਿੱਠਿਆ ਜਾਏ। ਅੱਗੇ ਹੀ ਸਾਨੂੰ ਕਾਫ਼ੀ ਦੇਰ ਹੋ ਚੁੱਕੀ ਹੈ ਅਤੇ ਜੇ ਲੋਕਾਂ ਦੇ ਹਰ ਸਮੂਹ ਨੂੰ ਆਤਮ-ਨਿਰਣੇ ਦੇ ਯੋਗ ਸਮਝਿਆ ਜਾਂਦਾ ਹੈ, ਤਾਂ ਭਾਰਤ ਦੇ 37 ਕਰੋੜ ਲੋਕਾਂ ਨੇ ਇਸਦੀ ਬਹੁਤ ਦੇਰ ਉਡੀਕ ਕਰ ਲਈ ਹੈ। ਇਸ ਸਵਾਲ ਦਾ ਨਿਪਟਾਰਾ ਕਰਨ ਦਾ ਹੋਰ ਕੋਈ ਤਰੀਕਾ ਨਹੀਂ, ਸਿਵਾਇ ਸਾਡੇ ਆਜ਼ਾਦੀ ਦੇ ਹੱਕ

ਨੂੰ ਮਾਨਤਾ ਦੇਣ ਦੇ, ਅਤੇ ਉਹ ਵੀ ਵਿਧਾਨਸਾਜ਼ ਅਸੈਂਬਲੀ ਰਾਹੀਂ...ਲੋਕ, ਇਥੋਂ ਤੱਕ ਕਿ ਇੰਗਲੈਂਡ ਵਿਚਲੇ ਵੀ, ਵਧਦੀ ਗਿਣਤੀ ਵਿਚ ਇਹ ਮਹਿਸੂਸ ਕਰਨ ਲੱਗ ਪਏ ਹਨ ਕਿ ਇਹ ਚੰਗੀ ਸਿਆਸਤ ਅਤੇ ਚੰਗੀ ਸੂਝ ਵੀ ਹੋਵੇਗੀ ਕਿ ਇਕ ਦੋਸਤਾਨਾ ਅਤੇ ਆਜ਼ਾਦ ਭਾਰਤ ਉਹਨਾ ਦੇ ਨਾਲ ਰਹੇ, ਇਸ ਨਾਲੋਂ ਕਿ ਇਹ ਵਿਰੋਧੀ ਹੋਵੇ ਜਿਹੜਾ ਹਮੇਸ਼ਾ ਮੁਸੀਬਤ ਪਾਉਂਦਾ ਰਹੇ ਅਤੇ ਸੰਕਟ ਦੀ ਘੜੀ ਉਹਨਾਂ ਨੂੰ ਕਮਜ਼ੋਰ ਕਰਦਾ ਰਹੇ। ਆਜ਼ਾਦੀ ਅਤੇ ਲੋਕਤੰਤਰ ਦੇ ਨਵੇਂ ਯੁਗ ਦੀ, ਜਿਸ ਲਈ ਅਸੀਂ ਕੰਮ ਕਰ ਰਹੇ ਹਾਂ ਅਤੇ ਜਿਸ ਲਈ ਸਾਨੂੰ ਹੋ ਸਕਦਾ ਹੈ ਲੜਨਾ ਪਵੇ, ਆਰੰਭਿਕਾ ਵਜੋਂ ਭਾਰਤ ਨੂੰ ਆਜ਼ਾਦੀ ਦਾ ਪੂਰਾ ਅਹਿਸਾਸ ਹੋਣਾ ਚਾਹੀਦਾ ਹੈ।

ਪਰ ਅਸੀਂ ਸੰਕਟ ਦੇ ਵਿਚਕਾਰ ਖੜੇ ਹਾਂ, ਅਤੇ ਗੁੰਝਲਦਾਰ ਸਕੀਮਾਂ ਇਕ ਦਿਨ ਵਿਚ ਤਿਅ ਰ ਨਹੀਂ ਕੀਤੀਆਂ ਜਾ ਸਕਦੀਆਂ। ਬਿਨਾ ਦੇਰੀ ਕੀਤਿਆਂ ਕੀ ਕੀਤਾ ਜਾ ਸਕਦਾ ਹੈ ? ਆਜ਼ਾਦੀ ਲਈ ਭਾਰਤ ਦਾ ਹੱਕ ਮੰਨਿਆ ਜਾਣਾ ਚਾਹੀਦਾ ਹੈ, ਜਿਵੇਂ ਕਿ ਇਹ ਤੱਥ ਵੀ ਕਿ ਇਸਦਾ ਸੰਵਿਧਾਨ ਬਾਲਗ ਮੱਤਾਧਿਕਾਰ ਨਾਲ ਚੁਣੀ ਗਈ ਵਿਧਾਨਸਾਜ਼ ਅਸੈਂਬਲੀ ਵਲੋਂ ਬਣਾਇਆ ਜਾਣਾ ਚਾਹੀਦਾ ਹੈ। ਲੋਕਾਂ ਦੇ ਪ੍ਰਤਿਨਿਧਾਂ ਆਧਾਰਿਤ ਇਕ ਕਮੇਟੀ ਕਾਇਮ ਕੀਤੀ ਜਾਣੀ ਚਾਹੀਦੀ ਹੈ, ਜਿਹੜੀ ਇਸ ਅਸੈਂਬਲੀ ਦੀਆਂ ਚੋਣਾਂ ਲਈ ਵੇਰਵਾ ਤਿਆਰ ਕਰੇ। ਅਤੇ ਬਦਲੀ-ਕਾਲ ਲਈ ਫ਼ੌਰੀ ਕਦਮ ਚੁੱਕੇ ਜਾਣੇ ਚਾਹੀਦੇ ਹਨ, ਤਾਂ ਕਿ ਚੀਜ਼ਾਂ ਨੂੰ ਜਨਤਕ ਰੁੱਖ ਦਿਤਾ ਜਾ ਸਕੇ। ਇਸ ਪਿਛੋਕੜ ਵਿਚ, ਭਾਰਤ ਅਤੇ ਇੰਗਲੈਂਡ ਵਿਚਕਾਰ ਵਪਾਰਕ ਅਤੇ ਆਰਥਕ ਸੰਬੰਧਾਂ ਦੇ ਸਵਾਲਾਂ ਉਤੇ ਦੋਸਤਾਨਾ ਤਰੀਕੇ ਨਾਲ ਵਿਚਾਰ ਕੀਤੀ ਜਾ ਸਕਦੀ ਹੈ।

ਅਜੇਹਾ ਭਾਰਤ, ਜਿਸਦੀ ਆਜ਼ਾਦੀ ਯਕੀਨੀ ਹੋ ਚੁੱਕੀ ਹੋਵੇ, ਅਤੇ ਜਿਹੜਾ ਲੋਕਤੰਤਰੀ ਰਾਜ ਦੀ ਸਥਾਪਨਾ ਲਈ ਕੰਮ ਕਰ ਰਿਹਾ ਹੋਵੇ, ਹਰ ਥਾਂ ਆਜ਼ਾਦੀ ਅਤੇ ਲੋਕਤੰਤਰ ਲਈ ਤਾਕਤ ਦਾ ਥੰਮ੍ਹ ਹੋਵੇਗਾ ਅਤੇ ਜੰਗ ਜਾਂ ਅਮਨ ਵਿਚ ਆਪਣਾ ਭਾਰ ਅਤੇ ਸੋਮੇ ਲੋਕਤੰਤਰ ਦੀ ਰਾਖੀ ਦੇ ਹੱਕ ਵਿਚ ਲਾਇਗਾ। ਉਹ ਚੈਕੋਸਲੋਵਾਕੀਆ ਦੀ ਰਾਖੀ ਲਈ, ਫ਼ਾਸ਼ਿਜ਼ਮ ਦਾ ਮੁਕਾਬਲਾ ਕਰਨ ਲਈ, ਬੀਤੇ ਸਮੇਂ ਅਤੇ ਵਰਤਮਾਨ ਦੀਆਂ ਬੇਇਨਸਾਫ਼ੀਆਂ ਨੂੰ ਦੂਰ ਕਰਨ ਵਾਸਤੇ ਨਿਪਟਾਰਾ ਕਰਨ ਲਈ ਅਤੇ ਸੱਚਮੁਚ ਦੇ ਸੰਸਾਰ ਪ੍ਰਬੰਧ ਦੀ ਨੀਂਹ ਰੱਖਣ ਲਈ ਕੰਮ ਕਰਦੀਆਂ ਸ਼ਕਤੀਆਂ ਦੇ ਨਾਲ ਬੇਹੱਦ ਖੁਸ਼ੀ ਖੁਸ਼ੀ ਸ਼ਾਮਲ ਹੋ ਜਾਇਗਾ। ਉਦੋਂ ਫਿਰ ਭਾਰਤ ਅਤੇ ਇੰਗਲੈਂਡ ਅਮਨ ਅਤੇ ਮਨੁੱਖਤਾ ਦੇ ਭਲੇ ਲਈ ਇਕੱਠਿਆਂ ਮਿਲਵਰਤਣ ਕਰਨਗੇ, ਜੇ ਇੰਗਲੈਂਡ ਵੀ ਆਜ਼ਾਦੀ ਅਤੇ ਇਨਸਾਫ਼ ਦੇ ਰਸਤੇ ਉਤੇ ਚੱਲਦਾ ਹੋਇਆ ਤਾਂ।

# ਤੋੜ-ਵਿਛੋੜਾ

ਇਹ ਕਹਿਣਾ ਕਿ ਭਾਰਤ ਵਿਚ ਕੁਝ ਇਹੋ ਜਿਹਾ ਵਾਪਰ ਗਿਆ ਹੈ ਜਿਹੜਾ ਬਰਤਾਨੀਆ ਅਤੇ ਭਾਰਤ ਵਿਚਕਾਰ ਤੋੜ-ਵਿਛੋੜੇ ਵੱਲ ਲਿਆਂਦਾ ਹੈ, ਗ਼ਲਤ ਹੈ। ਕਿਉਂਕਿ ਉਹਨਾਂ ਦੇ ਰਸਤੇ ਅੱਡ ਅੱਡ ਰਹੇ ਹਨ, ਜਿਵੇਂ ਕਿ ਇਹ ਹੋਣੇ ਹੀ ਸਨ ਜਦੋਂ ਤੱਕ ਕਿ ਇੰਗਲੈਂਡ ਗ਼ਾਲਬ ਸਾਮਰਾਜੀ ਤਾਕਤ ਸੀ ਅਤੇ ਭਾਰਤ ਉਸਦੀ ਮਰਜ਼ੀ ਦਾ ਗ਼ੁਲਾਮ ਸੀ। ਇਹੋ ਜਿਹਾ ਸੰਬੰਧ ਸਿਰਫ਼ ਜ਼ਬਰਦਸਤੀ ਉਤੇ ਹੀ ਆਧਾਰਿਤ ਹੋ ਸਕਦਾ ਸੀ, ਅਤੇ ਜ਼ਬਰਦਸਤੀ ਕਦਮ ਨਾਲ ਕਦਮ ਮਿਲਾ ਕੇ ਚੱਲਣ ਵੱਲ ਨਹੀਂ ਲਿਜਾ ਸਕਦੀ। ਇਹ ਤਾਂ ਸਿਰਫ਼ ਇਸ ਗੱਲ ਵੱਲ ਲਿਜਾ ਸਕਦੀ ਹੈ ਕਿ ਗ਼ਾਲਬ ਧਿਰ ਦੂਜੀ ਧਿਰ ਨੂੰ ਜ਼ੰਜੀਰਾਂ ਨਾਲ ਬੰਨ੍ਹ ਕੇ ਉਸਦੀ ਮਰਜ਼ੀ ਦੇ ਖਿਲਾਫ਼ ਧੂਹੇ, ਜਾਂ ਫਿਰ ਇਹ ਜ਼ੰਜੀਰਾਂ ਟੁੱਟ ਜਾਣ।

ਇਸ ਤਰ੍ਹਾਂ ਸਾਡੇ ਰਸਤੇ ਵੱਖੋ ਵੱਖਰੀਆਂ ਦਿਸ਼ਾਵਾਂ ਵੱਲ ਚੱਲਦੇ ਰਹੇ ਹਨ ਅਤੇ ਇਸਦਾ ਸਿੱਟਾ ਨਿਰੰਤਰ ਰੱਸਾਕਸ਼ੀ ਵਿਚ ਨਿਕਲਿਆ ਹੈ; ਕਦੀ ਕਦੀ ਇਹ ਟਕਰਾਅ ਮਨੋਵਿਗਿਆਨ ਅਤੇ ਸ਼ਾਬਦਿਕ ਰਿਹਾ ਹੈ, ਕਦੀ ਕਦੀ ਇਹ ਬਗ਼ਾਵਤ ਵਾਲਾ ਵੀ ਰਿਹਾ। 1957 ਵਿਚ ਇਕ ਖ਼ੂਨੀ ਬਗ਼ਾਵਤ ਹੋ ਗਈ ਅਤੇ ਇਸਨੂੰ ਘਿਣਾਉਣੀ ਤਰ੍ਹਾਂ ਨਾਲ ਦਬਾ ਦਿਤਾ ਗਿਆ। ਇਹ ਟਕਰਾਅ ਜਾਰੀ ਰਿਹਾ, ਕੌੜਾ ਅਤੇ ਇਕਸਾਰ, ਭਾਵੇਂ ਸਤਹ ਉਤੇ ਇਹ ਏਨਾਂ ਪ੍ਰਤੱਖ ਨਹੀਂ ਸੀ ਹੁੰਦਾ। ਇਸਨੇ ਕੌਮੀ ਲਹਿਰ ਦੇ ਸੰਗਠਨ ਦਾ ਰੂਪ ਲੈ ਲਿਆ, ਜਿਹੜੀ ਕੁਝ ਦੇਰ ਤਾਂ ਨਰਮਾਈ ਨਾਲ ਗੱਲ ਕਰਦੀ ਰਹੀ ਅਤੇ ਫਿਰ ਇਸਦੀ ਆਵਾਜ਼ ਕੁਰੱਖਤ ਹੋ ਗਈ ਜਿਸ ਵੇਲੇ ਇਹ ਲੋਕਾਂ ਦੀਆਂ ਅਸਲ ਭਾਵਨਾਵਾਂ ਪੇਸ਼ ਕਰਨ ਲੱਗ ਪਈ। ਗ਼ਾਲਬ ਸੱਤਾ ਦੇ ਖਿਲਾਫ਼ ਇਕ ਹੋਰ ਬਗ਼ਾਵਤ ਹੋ ਗਈ, ਸ਼ਾਂਤਮਈ ਬਗ਼ਾਵਤ, ਹਿੰਸਾ ਵਾਲੇ ਸਾਰੇ ਢੰਗਾਂ ਦਾ ਤਿਆਗ ਕਰਦਿਆਂ, ਪਰ ਜਿਹੜੀ ਪਿਛਲੀ ਕਿਸੇ ਵੀ ਬਗ਼ਾਵਤ ਨਾਲੋਂ ਵਧੇਰੇ ਸ਼ਕਤੀਸ਼ਾਲੀ ਅਤੇ

---

10 ਅਗਸਤ 1940 ਨੂੰ ਲਿਖੇ ਗਏ ਲੇਖ ਵਿਚੋਂ, ਜਿਸਦੇ ਕੁਝ ਹਿੱਸੇ ਪਹਿਲੀ ਵਾਰੀ ਨਵੰਬਰ 1940 ਦੇ **ਏਸ਼ੀਆ** ਰਸਾਲੇ ਵਿਚ ਛਪੇ; ਇਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 11 ਦੇ ਸਫ਼ੇ 101-106 ਤੋਂ ਲਿਆ ਗਿਆ ਹੈ।

ਵਿਸ਼ਾਲ ਤੌਰ ਉਤੇ ਫ਼ੈਲੀ ਹੋਈ ਸੀ। ਭਾਰਤ ਦੇ ਲੱਖਾਂ ਕਰੋੜਾਂ ਲੋਕਾਂ ਨੇ, ਜਿਹੜੇ ਆਪਣੀ ਲੰਮੀਂ ਗ਼ੁਲਾਮੀ ਅਤੇ ਲੁੱਟ-ਖਸੁੱਟ ਤੋਂ ਤੰਗ ਆਏ ਹੋਏ ਸਨ, ਆਪਣਾ ਡਰ ਲਾਹ ਮਾਰਿਆ ਅਤੇ ਗ਼ਾਲਬ ਹੋਏ ਹੋਏ ਸਾਮਰਾਜ ਵੱਲ ਸਿੱਧੇ ਹੋ ਕੇ ਦੇਖਦਿਆਂ, ਆਜ਼ਾਦੀ ਦੀ ਮੰਗ ਕਰਨ ਲੱਗੇ।

ਕਈ ਉਤਾਰ-ਚੜ੍ਹਾਅ ਆਏ, ਅਤੇ ਇਹਨਾਂ ਕਰੋੜਾਂ ਲੋਕਾਂ ਨੂੰ ਬਹੁਤ ਕਸ਼ਟ ਅਤੇ ਦੁੱਖ ਸਹਿਣੇ ਪਏ, ਪਰ ਉਹਨਾਂ ਲਈ ਪਿੱਛੇ ਮੁੜਨ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਟਕਰਾਅ ਕਈ ਤਰੀਕਿਆਂ ਨਾਲ ਚੱਲਦਾ ਰਿਹਾ ਅਤੇ ਸਮੇਂ ਦੇ ਦੌਰਾਨ ਦੁਨੀਆ ਆਤਮ-ਵਿਨਾਸ਼ ਦੀ ਖੱਡ ਵੱਲ ਦੌੜਣ ਲੱਗੀ। ਭਾਰਤ ਦੇ ਮਸਲੇ ਨੂੰ ਵਡੇਰੇ ਪਿਛੋਕੜ ਵਿਚ ਅਤੇ ਉਹਨਾਂ ਮੁਸ਼ਕਲਾਂ ਦੇ ਸੰਬੰਧ ਵਿਚ ਦੇਖਿਆ ਜਾਣ ਲੱਗਾ, ਜਿਨ੍ਹਾਂ ਨੇ ਦੁਨੀਆ ਨੂੰ ਘੇਰਿਆ ਹੋਇਆ ਸੀ। ਭਾਵੇਂ ਸਾਡੀ ਦ੍ਰਿਸ਼ਟੀ ਵਧੇਰੇ ਵਿਸ਼ਾਲ ਅਤੇ ਡੂੰਘੇਰੀ ਹੋ ਗਈ, ਅਤੇ ਭਾਵੇਂ ਇਹ ਭਵਿੱਖ ਵਿਚ ਝਾਤੀ ਮਾਰਨ ਦੀ ਕੋਸ਼ਿਸ਼ ਕਰਨ ਲੱਗੀ, ਫਿਰ ਵੀ ਇਹ ਸਮੱਸਿਆ ਬੁਨਿਆਦੀ ਤੌਰ ਉਤੇ ਭਾਰਤੀ ਰਾਸ਼ਟਰਵਾਦ ਬਨਾਮ ਬਰਤਾਨਵੀ ਸਾਮਰਾਜ ਦੀ ਬਣੀ ਰਹੀ। ਵਡੇਰੀ ਦੁਨੀਆ ਵਿਚ ਆਪਣਾ ਰੋਲ ਅਦਾ ਕਰਨ ਲਈ ਸਾਡੇ ਵਾਸਤੇ ਪੂਰਵ-ਲੋੜ ਭਾਰਤ ਦੀ ਆਜ਼ਾਦੀ ਅਤੇ ਸਵੈਧੀਨਤਾ ਸੀ। ਅਤੇ ਉਸ ਵਡੇਰੀ ਦੁਨੀਆ ਵਿਚ ਵੀ ਸਾਨੂੰ ਆਜ਼ਾਦੀ ਅਤੇ ਲੋਕਤੰਤਰ ਦੀ ਗੱਲ ਕਰਨਾ, ਪਰ ਨਾਲ ਹੀ ਸਾਮਰਾਜ ਨਾਲ ਚੰਬੜੇ ਰਹਿਣਾ ਢੌਂਗ ਅਤੇ ਮਜ਼ਾਕ ਲੱਗਦਾ ਸੀ।

ਫ਼ਾਸ਼ਿਜ਼ਮ ਅਤੇ ਨਾਜ਼ੀਵਾਦ ਸਾਡੇ ਲਈ ਸਰਾਪੀ ਹੋਈ ਚੀਜ਼ ਸਨ ਅਤੇ ਕੇਂਦਰੀ ਯੂਰਪ ਦੀਆਂ ਭਿਅੰਕਰਤਾਵਾਂ ਨੇ ਭਾਰਤ ਵਿਚ ਸ਼ਕਤੀਸ਼ਾਲੀ ਪ੍ਰਤਿਕਰਮ ਪੈਦਾ ਕੀਤਾ। ਅਜੇ ਵੀ ਸਾਨੂੰ ਉਹ ਭਿਅੰਕਰਤਾਵਾਂ ਯਾਦ ਸਨ – ਅਸੀਂ ਇਹਨਾਂ ਨੂੰ ਕਦੀ ਵੀ ਕਿਵੇਂ ਭੁਲਾ ਸਕਦੇ ਹਾਂ ? – ਜਿਹੜੀਆਂ ਅਸੀਂ ਭਾਰਤ ਵਿਚ ਦੇਖੀਆਂ ਸਨ। ਅਜੇ ਵੀ ਅਸੀਂ, ਆਪਣੀ ਹੋਂਦ ਦੇ ਧੁਰ ਅੰਦਰਲੇ ਤੱਕ, ਖ਼ੁਦ ਆਪਣੇ ਲੋਕਾਂ ਦੇ ਨਿੱਤਾ-ਪ੍ਰਤਿ ਅਪਮਾਨ ਅਤੇ ਲੁੱਟ-ਖਸੁੱਟ ਨੂੰ ਦੇਖਦੇ ਅਤੇ ਮਹਿਸੂਸ ਕਰਦੇ ਸਾ। ਅਸੀਂ ਕਾਫ਼ੀ ਸਿਆਣੇ ਜਾਂ ਚਤੁਰ ਨਹੀਂ ਸਾਂ ਕਿ ਇਹ ਸਮਝ ਸਕੀਏ ਕਿ ਭਾਵੇਂ ਫ਼ਾਸ਼ਿਜ਼ਮ ਅਤੇ ਨਾਜ਼ੀਵਾਦ ਯਕੀਨੀ ਤੌਰ ਉਤੇ ਮਾੜੇ ਸਨ, ਪਰ ਸਾਮਰਾਜ ਆਖਰ ਏਨਾਂ ਮਾੜਾ ਨਹੀਂ ਸੀ।

ਯੂਰਪ ਵਿਚ ਜੰਗ ਛਿੜ ਪਈ, ਅਤੇ ਸਾਨੂੰ ਪਤਾ ਲੱਗਾ ਕਿ ਭਾਰਤ ਦੇ ਲੋਕਾਂ ਦੇ ਕਿਸੇ ਵੀ ਪ੍ਰਤਿਨਿਧ ਨੂੰ ਉਪਚਾਰਕ ਰੂਪ ਵਿਚ ਪੁੱਛੇ ਜਾਂ ਦੱਸੇ ਤੋਂ ਵੀ ਬਿਨਾਂ, ਇਸ ਨੂੰ ਜੰਗ ਵਿਚ ਸ਼ਾਮਲ ਦੇਸ਼ ਐਲਾਨਿਆ ਗਿਆ ਹੈ। ਕਾਂਗਰਸ ਨੂੰ, ਹੋ ਸਕਦਾ ਹੈ, ਗ਼ੈਰ-ਸਰਕਾਰੀ ਜੱਥੇਬੰਦੀ ਸਮਝਿਆ ਜਾਂਦਾ ਹੋਵੇ, ਪਰ ਇਥੇ ਇਕ ਕੇਂਦਰੀ ਅਸੈਂਬਲੀ ਵੀ ਸੀ, ਸੂਬਾਈ ਸਰਕਾਰਾਂ ਸਨ ਜਿਨ੍ਹਾਂ ਬਾਰੇ ਇਹ ਕਿਹਾ ਜਾਂਦਾ ਸੀ ਕਿ ਇਹ

ਸੂਬਾਈ ਖੁਦ-ਇਖਤਿਆਰੀ ਮਾਣਦੀਆਂ ਹਨ । ਇਹਨਾਂ ਵਿਚੋਂ ਕਿਸੇ ਨੂੰ ਵੀ ਦੱਸਿਆ ਨਹੀਂ ਸੀ ਗਿਆ, ਨਾ ਇਹਨਾਂ ਦੀ ਰਾਏ ਪੁੱਛੀ ਗਈ ਸੀ ।

ਆਜ਼ਾਦੀ ਦੀ ਦੁਹਾਈ ਦੇਂਦੇ ਅਤੇ ਲੋਕਤੰਤਰ ਦੀ ਪਵਿੱਤ੍ਰਤਾ ਦਾ ਦਾਅਵਾ ਕਰਦੇ ਉੱਚੇ ਉੱਚੇ ਨਾਅਰੇ ਹਵਾ ਵਿਚ ਗੂੰਜ ਉੱਠੇ । ਇਹ ਚੰਗੇ ਲੱਗਦੇ ਸਨ । ਪਰ ਅਸੀਂ ਇਹ ਨਾਅਰਾ ਏਨੀ ਵਾਰੀ ਪਹਿਲਾਂ ਸੁਣ ਚੁੱਕੇ ਸਾਂ ਅਤੇ ਇਹਨਾਂ ਦਾ ਸਿੱਟਾ ਵੀ ਆਪ ਅਨੁਭਵ ਕਰ ਚੁੱਕੇ ਸਾਂ । ਅਸੀਂ ਸੌਖੀ ਤਰ੍ਹਾਂ ਇਹਨਾਂ ਵਿਚ ਨਹੀਂ ਸਾਂ ਵਹਿ ਸਕਦੇ; ਅਸੀਂ ਚੌਕਸ ਸਾਂ, ਉਸ ਤਰੀਕੇ ਕਰਕੇ ਹੋਰ ਵੀ ਜ਼ਿਆਦਾ, ਜਿਸ ਤਰੀਕੇ ਨਾਲ ਜੰਗ ਸਾਡੇ ਉਤੇ ਠੋਸੀ ਗਈ ਸੀ, ਸਾਡੀਆਂ ਮੁੜ ਮੁੜ ਦਿੱਤੀਆਂ ਚੇਤਾਵਨੀਆਂ ਦੇ ਬਾਵਜੂਦ । ਕੀ ਇਸ ਆਜ਼ਾਦੀ ਅਤੇ ਲੋਕਤੰਤਰ ਦਾ ਸਾਡੇ ਲਈ ਵੀ ਕੋਈ ਮਤਲਬ ਸੀ, ਜਾਂ ਕਿ ਇਹ ਸਿਰਫ਼ ਉਹਨਾਂ ਚਾਹੇਤੇ ਜੀਵਾਂ ਲਈ ਹੀ ਸੀ ਜਿਹੜੇ ਯੂਰਪ ਅਤੇ ਇਸ ਦੇ ਅਤਿਰਿਕਤ ਇਲਾਕਿਆਂ ਵਿਚ ਰਹਿੰਦੇ ਸਨ ? ਕੀ ਇਸ ਦਾ ਮਤਲਬ ਇਹ ਸੀ ਕਿ ਸਾਮਰਾਜ ਇਥੋਂ ਅਤੇ ਹੋਰਨਾਂ ਥਾਵਾਂ ਤੋਂ ਚੱਲਦਾ ਹੋਵੇਗਾ ?

ਅਸੀਂ ਬਰਤਾਨਵੀ ਸਰਕਾਰ ਤੋਂ ਪੁੱਛ-ਗਿੱਛ ਕੀਤੀ ਅਤੇ ਉਹਨਾਂ ਨੂੰ ਚਾਨਣ ਪਾਉਣ ਲਈ ਕਿਹਾ, ਤਾਂ ਕਿ ਅਸੀਂ ਜਾਣ ਸਕੀਏ ਕਿ ਅਸੀਂ ਕਿਹੜਾ ਰਸਤਾ ਅਪਣਾਉਣਾ ਹੈ । ਸਾਡੀਆਂ ਪੁੱਛਾਂ ਨੂੰ ਬੇਥਵੀਆਂ ਅਤੇ ਗੁਸਤਾਖੀ ਭਰੀਆਂ ਸਮਝਿਆ ਗਿਆ । ਫਿਰ ਵੀ ਜਿਹੜੇ ਉੱਤਰ ਉਹਨਾਂ ਨੇ ਦਿਤੇ, ਉਹ ਕਾਫ਼ੀ ਸਪਸ਼ਟਤਾ ਨਾਲ ਸੰਕੇਤ ਕਰਦੇ ਸਨ ਕਿ ਭਾਰਤ ਵਿਚ ਸਾਮਰਾਜੀ ਬਣਤਰ ਨੂੰ ਖਤਮ ਕਰਨ ਦੀ ਉਹਨਾਂ ਦੀ ਕੋਈ ਇੱਛਾ ਨਹੀਂ ਸੀ, ਅਤੇ ਜਿੱਥੋਂ ਤੱਕ ਉਹਨਾਂ ਦਾ ਸਵਾਲ ਸੀ, ਕੋਈ ਸੰਭਾਵਨਾ ਵੀ ਨਹੀਂ ਸੀ, ਲੋਕਾਂ ਦੇ ਪ੍ਰਤਿਨਿਧਾਂ ਦੇ ਹੱਥਾਂ ਵਿਚ ਤਾਕਤ ਦੇਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ । ਨੈਸ਼ਨਲ ਕਾਂਗਰਸ ਨੇ ਆਪਣੇ ਲਈ ਕੁਝ ਨਹੀਂ ਸੀ ਮੰਗਿਆ । ਇਹ ਕੋਈ ਉੱਚੀਆਂ ਪਦਵੀਆਂ ਨਹੀਂ ਸੀ ਚਾਹੁੰਦੀ, ਜਿਹੜੀਆਂ ਇਹ ਮੰਗੇ ਤੋਂ ਬਿਨਾਂ ਵੀ ਪ੍ਰਾਪਤ ਕਰ ਸਕਦੀ ਸੀ । ਇਹ ਭਾਰਤ ਦੀ ਆਜ਼ਾਦੀ ਦਾ ਐਲਾਨ ਚਾਹੁੰਦੀ ਸੀ, ਅਤੇ ਲੋਕਾਂ ਦੀ ਚੁਣੀ ਹੋਈ ਵਿਧਾਨਸਾਜ਼ ਸਭਾ, ਜਿਹੜੀ ਆਜ਼ਾਦ ਭਾਰਤ ਦਾ ਸੰਵਿਧਾਨ ਬਣਾਏ, ਜਿਸ ਵਿਚ ਘਟ ਗਿਣਤੀਆਂ ਦੇ ਸਾਰੇ ਹੱਕਾਂ ਦੀ ਰਾਖੀ ਲਈ ਪੂਰੇ ਬਚਾਅ ਦੇ ਸਾਧਨ ਕੀਤੇ ਗਏ ਹੋਣ ।

ਭਾਰਤ ਦੇ ਦਿਮਾਗ਼ ਅਤੇ ਦਿਲ ਵਿਚ ਇਕ ਟੱਕਰ ਚਲ ਰਹੀ ਸੀ । ਫ਼ਾਸ਼ਿਜ਼ਮ ਅਤੇ ਨਾਜ਼ੀਵਾਦ ਪ੍ਰਤਿ ਤੀਖਣ ਨਾਪਸੰਦੀਦਗੀ ਪਾਈ ਜਾਂਦੀ ਸੀ, ਅਤੇ ਉਹਨਾਂ ਨੂੰ ਜਿੱਤਦਿਆਂ ਦੇਖਣ ਦੀ ਕੋਈ ਇੱਛਾ ਨਹੀਂ ਸੀ । ਜੇ ਭਾਰਤ ਨੂੰ ਬੱਸ ਕਿਤੇ ਇਹ ਯਕੀਨ ਦੁਆ ਦਿਤਾ ਗਿਆ ਹੁੰਦਾ ਕਿ ਇਹ ਜੰਗ ਨਵੇਂ ਸੰਸਾਰ ਪ੍ਰਬੰਧ ਲਈ, ਸੱਚੀ ਆਜ਼ਾਦੀ ਲਈ ਲੜੀ ਜਾ ਰਹੀ ਸੀ, ਤਾਂ ਸੱਚਮੁਚ ਭਾਰਤ ਨੇ ਆਪਣਾ ਸਾਰਾ ਵਜ਼ਨ ਅਤੇ ਤਾਕਤ ਇਸ ਵਿਚ ਲਾ ਦੇਣੇ ਸਨ । ਪਰ ਸਾਮਰਾਜ ਅਤੇ ਅਸੀਂ ਪੁਰਾਣੇ ਜਾਣੂ

ਸਾਂ, ਬਹੁਤ ਪੁਰਾਣੇ, ਸਾਡਾ ਕਈ ਪੁਸ਼ਤਾਂ ਦਾ ਸੰਪਰਕ ਸੀ। ਅਸੀਂ ਇਕ ਦੂਜੇ ਨੂੰ ਜਾਣਦੇ ਸਾਂ, ਇਕ ਦੂਜੇ ਉਤੇ ਸ਼ੱਕ ਕਰਦੇ ਸਾਂ, ਅਤੇ ਇਕ ਦੂਜੇ ਨੂੰ ਪੂਰੀ ਤਰ੍ਹਾਂ ਨਾਪਸੰਦ ਕਰਦੇ ਸਾਂ। ਇਸ ਪਿੱਛੇ ਦੁਸ਼ਮਨੀ ਦੇ, ਲੁੱਟ-ਖਸੁੱਟ ਦੇ, ਕੁੜੱਤਣ ਦੇ, ਨਾ ਪੂਰੇ ਕੀਤੇ ਗਏ ਵਾਅਦਿਆਂ ਦੇ, ਫੁੱਟਪਾਊ ਅਤੇ ਪਿਛਾਖੜੀ ਲਹਿਰਾਂ ਦੀ ਹੌਸਲਾ-ਅਫ਼ਜ਼ਾਈ ਕੀਤੇ ਜਾਣ ਦੇ, ਅਤੇ ਭਾਰਤ ਦੀ ਕੌਮੀ ਏਕਤਾ ਨੂੰ ਤੋੜਨ ਦੇ ਯਤਨਾਂ ਦੇ ਇਕ ਸੌ ਅੱਸੀ ਸਾਲ ਪਿਛੋਕੜ ਵਜੋਂ ਕੰਮ ਕਰ ਰਹੇ ਸਨ। ਇਹਨਾਂ ਅਥਾਹ ਰੁਕਾਵਟਾਂ ਨੂੰ ਉਲੰਘ ਸਕਣਾ ਅਤੇ ਬਣ ਚੁੱਕੀਆਂ ਮਨੋਗਰੰਥੀਆਂ ਨੂੰ ਹਟਾ ਸਕਣਾ ਸਾਡੇ ਲਈ ਕੋਈ ਸੌਖਾ ਮਸਲਾ ਮਸਲਾ ਨਹੀਂ ਸੀ। ਫਿਰ ਵੀ ਅਸੀਂ ਕਿਹਾ ਕਿ ਅਸੀਂ ਇਹ ਕਰਾਂਗੇ, ਪਰ ਅਸੀਂ ਇਸਨੂੰ ਉਦੋਂ ਤੱਕ ਛੂਹ ਵੀ ਨਹੀਂ ਸਾ ਸਕਦੇ ਜਦੋਂ ਤੱਕ ਲੋਕਾਂ ਨੂੰ ਭਾਰੀ ਮਾਨਸਿਕ ਸਦਮਾ ਨਾ ਲਾਇਆ ਜਾਂਦਾ, ਇਕ ਖੁਸ਼ਗਵਾਰ ਸਦਮਾ, ਜਿਹੜਾ ਭਾਰਤ ਦੀ ਹਵਾ ਨੂੰ ਹੀ ਇਕਦਮ ਬਦਲ ਦੇਂਦਾ ਅਤੇ ਡਰਾਂ ਤੇ ਮਾਨਸਿਕ ਗੁੱਥੀਆਂ ਤੋਂ ਪਿੱਛਾ ਛੁੜਾ ਦੇਂਦਾ। ਪਰ ਇਹ ਤਾਂ ਹੀ ਮਿਲ ਸਕਦਾ ਸੀ ਜੇ ਆਜ਼ਾਦੀ ਦਾ ਸਪੱਸ਼ਟ ਐਲਾਨ ਕਰ ਦਿਤਾ ਜਾਂਦਾ ਅਤੇ ਰਾਜਪ੍ਰਬੰਧ ਚਲਾਉਣ ਵਿਚ ਜਨਤਾ ਦੀ ਮਰਜ਼ੀ ਨੂੰ ਸਾਕਾਰ ਕਰਨ ਲਈ ਫ਼ੌਰੀ ਕਦਮ ਚੁੱਕੇ ਜਾਂਦੇ। ਜਦੋਂ ਤੱਕ ਇਹ ਨਹੀਂ ਸੀ ਕੀਤਾ ਜਾਂਦਾ, ਭਾਰਤ ਦਾ ਕੋਈ ਵੀ ਆਦਮੀ, ਕੋਈ ਵੀ ਗਰੁੱਪ, ਲੋਕਾਂ ਨੂੰ ਜੰਗ ਨਾਲ ਰਜ਼ਾਮੰਦੀ ਨਾਲ ਜੁੜਣ ਦੇ ਪਾਸੇ ਵੱਲ ਨਹੀਂ ਸੀ ਤੋਰ ਸਕਦਾ।...

ਵਾਇਸਰਾਏ ਅਤੇ ਬਰਤਾਨਵੀ ਸਰਕਾਰ ਨੇ ਸਾਨੂੰ ਕਹਿ ਦਿਤਾ "ਨਹੀਂ", ਅਤੇ ਸਾਡਾ ਰਸਤਾ ਸਪੱਸ਼ਟ ਹੋ ਗਿਆ ਲੱਗਾ। ਸੂਬਿਆਂ ਵਿਚਲੀਆਂ ਕਾਂਗਰਸ ਸਰਕਾਰਾਂ ਨੇ ਅਸਤੀਫ਼ੇ ਦੇ ਦਿਤੇ, ਅਤੇ ਇਹਨਾਂ ਸੂਬਿਆਂ ਵਿਚਲੀ ਪਾਰਲੀਮੈਂਟਰੀ ਸਰਕਾਰ ਖਤਮ ਹੋ ਗਈ, ਕਿਉਂਕਿ ਇਹ ਜਿਨ੍ਹਾਂ ਲੋਕਾਂ ਦੀ ਪ੍ਰਤਿਨਿਧਤਾ ਕਰਦੀ ਸੀ, ਉਹਨਾਂ ਦੀ ਇੱਛਾ ਦੇ ਖਿਲਾਫ਼ ਬਰਤਾਨਵੀ ਸਰਕਾਰ ਦੇ ਆਦੇਸ਼ ਅੱਗੇ ਝੁਕਣ ਲਈ ਤਿਆਰ ਨਹੀਂ ਸੀ। ਇਹ ਬਾਦਸ਼ਾਹ ਅਤੇ ਪਾਰਲੀਮੈਂਟ ਵਿਚਲਾ ਪੁਰਾਣਾ ਝਗੜਾ ਸੀ ਜਿਹੜਾ ਨਵਾਂ ਰੂਪ ਲੈ ਰਿਹਾ ਸੀ; ਵਾਇਸਰਾਏ ਅਤੇ ਗਵਰਨਰ ਬਾਦਸ਼ਾਹ ਦੇ ਬੇਟੇ ਦੇ ਅਧਿਕਾਰ ਦੀ ਪ੍ਰਤਿਨਿਧਤਾ ਕਰਦੇ ਸਨ, ਅਤੇ ਸਾਡੀਆਂ ਚੁਣੀਆਂ ਹੋਈਆਂ ਅਸੈਂਬਲੀਆਂ ਲੋਕਾਂ ਦੀ ਰਜ਼ਾ ਦੀਆਂ ਪ੍ਰਤਿਨਿਧ ਸਨ। ਪੱਛਮੀ ਯੂਰਪ ਵਿਚ ਸੈਂਕੜੇ ਸਾਲ ਪਹਿਲਾਂ ਇਹ ਝਗੜਾ ਜ਼ੋਰ ਸ਼ੋਰ ਨਾਲ ਚਲਦਾ ਰਿਹਾ ਸੀ ਅਤੇ ਇਸਦਾ ਸਿੱਟਾ ਪਾਰਲੀਮੈਂਟ ਦਾ ਅਧਿਕਾਰ ਸਥਾਪਤ ਕਰਨ ਵਿਚ ਨਿਕਲਿਆ। ਫਰਾਂਸ ਵਿਚ ਇਕ ਬਾਦਸ਼ਾਹ ਨੂੰ ਸਿਰ ਵੀ ਕਟਵਾਉਣਾ ਪਿਆ। ਅਮਰੀਕਾ ਵਿਚ ਮਾਨਮੱਤੇ ਅਤੇ ਆਜ਼ਾਦੀ-ਪਰੇਮੀ ਲੋਕਾਂ ਨੇ ਦੂਰ ਬੈਠੇ ਬਾਦਸ਼ਾਹ ਅਤੇ ਉਸਦੇ ਮੰਤਰੀਆਂ ਦੇ ਅਧਿਕਾਰ ਦਾ ਵਿਰੋਧ ਕੀਤਾ ਅਤੇ ਲੰਮੇਂ ਘੋਲ ਤੋਂ ਮਗਰੋਂ ਆਪਣੀ ਆਜ਼ਾਦੀ ਸਥਾਪਤ ਕਰ ਲਈ।

ਪਰ ਭਾਰਤ ਵਿਚ, ਵੀਹਵੀਂ ਸਦੀ ਵਿਚ, ਨਵੇਂ ਨਿਜ਼ਾਮ ਦੀ, ਜਿਸਦਾ ਕਿ

ਯਕੀਨ ਦੁਆਇਆ ਗਿਆ ਸੀ, ਪੂਰਵ-ਸੰਧਿਆ ਉਤੇ, ਆਜ਼ਾਦੀ ਅਤੇ ਲੋਕਤੰਤਰ ਦੇ ਹੱਕ ਵਿਚ ਉੱਚੀ ਉੱਚੀ ਕੀਤੇ ਗਏ ਐਲਾਨਾਂ ਦੇ ਹੁੰਦਿਆਂ ਹੋਇਆਂ ਪਾਰਲੀਮੈਂਟਰੀ ਸਰਕਾਰ ਜਿੰਨੀ ਕੁ ਵੀ ਇਹ ਸੂਬਿਆਂ ਵਿਚ ਕਾਇਮ ਸੀ, ਮੁਅੱਤਲ ਕਰ ਦਿੱਤੀ ਗਈ। ਵਾਇਸਰਾਏ ਦਾ ਅਧਿਕਾਰ ਸਰਵੁੱਚ ਸੀ; ਉਹ ਕਾਨੂੰਨ ਬਣਾ ਅਤੇ ਤੋੜ ਸਕਦਾ ਸੀ, ਕਿਸੇ ਵੀ ਪ੍ਰਤਿਨਿਧ ਅਦਾਰੇ ਦੀ, ਜ਼ਰਾ ਜਿੰਨੀ ਵੀ ਰਾਇ ਲਏ ਬਿਨਾਂ ਲੋਕਾਂ ਉਤੇ ਟੈਕਸ ਲਾ ਸਕਦਾ ਅਤੇ ਉਹਨਾਂ ਨੂੰ ਮਜਬੂਰ ਕਰ ਸਕਦਾ ਸੀ।

ਸਾਡਾ ਰਾਹ ਸਪੱਸ਼ਟ ਸੀ ਫਿਰ ਵੀ ਅਸੀਂ ਤਹੰਮਲ ਤੋਂ ਕੰਮ ਲਿਆ ਅਤੇ ਆਪਣੇ ਆਪ ਨੂੰ ਰੋਕੀ ਰਖਿਆ, ਭਾਵੇਂ ਕਿ ਸਾਡੇ ਵਿਚੋਂ ਕਈ ਸਾਡੇ ਨਾਲ ਨਾਰਾਜ਼ ਹੁੰਦੇ ਸਨ, ਭਾਵੇਂ ਕਿ ਸਾਡੇ ਕਈ ਸਾਥੀਆਂ ਨੂੰ ਸਾਡੀ ਕੀਤੀ ਦੀ ਲੋਕਾਂ ਸਾਹਮਣੇ ਵਿਆਖਿਆ ਕਰਨ ਦੇ ਜੁਰਮ ਵਿਚ ਜੇਲ੍ਹਾਂ ਦਾ ਰਾਹ ਦੇਖਣਾ ਪਿਆ। ਅਸੀਂ ਤਹੰਮਲ ਤੋਂ ਕੰਮ ਲੈ ਰਹੇ ਸਾਂ ਕਿਉਂਕਿ ਅਸੀਂ ਆਸ ਨਾ ਹੁੰਦਿਆਂ ਹੋਇਆਂ ਵੀ ਆਸ ਰੱਖ ਰਹੇ ਸਾਂ ਕਿ ਇੰਗਲੈਂਡ ਦੀ ਸਰਕਾਰ, ਕੁਝ ਪ੍ਰਗਤੀਸ਼ੀਲ ਅਤੇ ਲੇਬਰ ਤੱਤਾਂ ਸਮੇਤ, ਹੋ ਸਕਦਾ ਹੈ, ਇਸ ਸਰਵੁੱਚ ਅਜ਼ਮਾਇਸ਼ ਦੀ ਘੜੀ ਆਪਣੇ ਮਾਰੂ ਸਾਮਰਾਜ ਦੇ ਚੁੰਗਲ ਨੂੰ ਲਾਹ ਮਾਰੇ ਅਤੇ ਆਪਣੇ ਕਥਨਾਂ ਦੇ ਅਨੁਕੂਲ ਕਾਰਜ ਕਰਨ ਲੱਗ ਪਵੇ। ਨਾਜ਼ੀ ਹਾਕਮਾਂ ਦੀ ਕਿਸੇ ਤਰ੍ਹਾਂ ਵੀ ਹੌਸਲਾ-ਅਫ਼ਜ਼ਾਈ ਕਰਨ ਦਾ ਸਾਡਾ ਕੋਈ ਇਰਾਦਾ ਨਹੀਂ ਸੀ; ਯੂਰਪ ਅਤੇ ਹੋਰ ਕਿਸੇ ਵੀ ਥਾਂ ਉਹਨਾਂ ਦੇ ਗ਼ਲਬੇ ਦਾ ਵਿਚਾਰ ਹੀ ਦੁੱਖਦਾਈ ਸੀ। ਅਸੀਂ ਜਿਨ੍ਹਾਂ ਨੇ ਗ਼ੁਲਾਮ ਲੋਕਾਂ ਵਜੋਂ ਕਸ਼ਟ ਝੱਲਿਆ ਹੋਇਆ ਸੀ, ਚੰਗੀ ਤਰ੍ਹਾਂ ਜਾਣਦੇ ਸਾਂ ਕਿ ਦੂਜਿਆਂ ਲਈ ਇਸਦਾ ਕੀ ਮਤਲਬ ਹੋਵੇਗਾ। ਹੋਰ ਕਿਸੇ ਨਾਲੋਂ ਵੀ ਜ਼ਿਆਦਾ ਅਸਾਂ ਨਾਜ਼ੀਆਂ ਦੇ ਨਸਲਵਾਦੀ ਵਿਚਾਰਾਂ ਅਤੇ ਨਸਲੀ ਜਬਰ ਨੂੰ ਬਰਦਾਸ਼ਤ ਨਹੀਂ ਸਾਂ ਕਰ ਸਕਦੇ। ਹਾਲੈਂਡ ਅਤੇ ਬੈਲਜੀਅਮ ਵਿਚ ਹੋਏ ਭਿਆਨਕ ਕਾਰਿਆਂ ਨੇ, ਫਰਾਂਸ ਦੇ ਅਤਿ ਦੇ ਦੁਖਾਂਤ ਨੇ ਸਾਨੂੰ ਡੂੰਘੀ ਤਰ੍ਹਾਂ ਝੂਣ ਦਿੱਤਾ ਸੀ। ਇੰਗਲੈਂਡ ਦੀ ਸਾਹਮਣੇ ਦਿਸਦੀ ਤਬਾਹੀ ਨੇ ਸਾਨੂੰ ਮਹਿਸੂਸ ਕਰਨ ਲਈ ਮਜਬੂਰ ਕਰ ਦਿੱਤਾ ਕਿ ਸਾਨੂੰ ਉਸਦੀਆਂ ਮੁਸ਼ਕਲਾਂ ਅਤੇ ਪ੍ਰੇਸ਼ਾਨੀਆਂ ਵਿਚ ਵਾਧਾ ਨਹੀਂ ਕਰਨਾ ਚਾਹੀਦਾ। ਭਾਵੇਂ ਇੰਗਲੈਂਡ ਦੀਆਂ ਹਾਕਮ ਸ਼ਰੇਣੀਆਂ ਸਾਡੇ ਨਾਲ ਦੁਰਵਿਹਾਰ ਕਰਦੀਆਂ ਰਹੀਆਂ ਸਨ ਅਤੇ ਉਸਦੇ ਸਾਮਰਾਜ ਨੇ ਸਾਨੂੰ ਕੁਚਲਿਆ ਹੋਵੇਗਾ, ਪਰ ਉਸਦੇ ਲੋਕਾਂ ਪ੍ਰਤਿ ਅਸੀਂ ਕੋਈ ਮੰਦਭਾਵਨਾ ਨਹੀਂ ਸਾਂ ਰੱਖਦੇ, ਜਿਹੜੇ ਤਬਾਹੀ ਦਾ ਅਤੇ ਅਤਿ ਦੇ ਖਤਰੇ ਦਾ ਬਹਾਦਰੀ ਨਾਲ ਸਾਹਮਣਾ ਕਰ ਰਹੇ ਸਨ। ਅਸੀਂ ਕੋਈ ਰਸਤਾ ਢੂੰਡਣ ਦੀ ਬੇਹੱਦ ਕੋਸ਼ਿਸ਼ ਕੀਤੀ, ਜਿਹੜਾ ਭਾਰਤ ਅਤੇ ਇੰਗਲੈਂਡ ਦੋਹਾਂ ਲਈ ਹੀ ਇੱਜ਼ਤ ਵਾਲਾ ਅਤੇ ਲਾਹੇਵੰਦਾ ਹੋਵੇ। ਅਸੀਂ ਨਵੀਆਂ ਤਜਵੀਜ਼ਾਂ ਪੇਸ਼ ਕੀਤੀਆਂ, ਜਿਨ੍ਹਾਂ ਵਿਚ ਅਸੀਂ ਖੁਦ ਆਪਣੇ ਉਸ ਆਦੇਸ਼ ਤੋਂ ਵੀ ਅੱਗੇ ਚਲੇ ਗਏ ਜਿਹੜਾ ਰਾਮਗੜ੍ਹ ਵਿਖੇ ਹੋਏ ਕਾਂਗਰਸ ਦੇ ਪਿਛਲੇ ਸਮਾਗਮ ਵਲੋਂ

ਸਾਨੂੰ ਦਿੱਤਾ ਗਿਆ ਸੀ। ਅਸੀਂ ਭਾਰਤ ਦੀ ਰਾਖੀ ਨੂੰ ਜਥੇਬੰਦ ਕਰਨ ਦਾ ਅਤੇ ਜੰਗ ਲਈ ਯਤਨਾਂ ਵਿਚ ਸਹਾਇਤਾ ਕਰਨ ਦਾ ਵਚਨ ਦਿੱਤਾ। ਪਰ ਇੰਝ ਅਸੀਂ ਸਿਰਫ ਆਜ਼ਾਦ ਕੌਮ ਵਜੋਂ, ਭਾਰਤ ਦੇ ਕਰੋੜਾਂ ਲੋਕਾਂ ਦੀ ਸਦਭਾਵਨਾ ਅਤੇ ਸਹਿਯੋਗ ਨਾਲ ਹੀ ਕਰ ਸਕਦੇ ਸਾਂ। ਇਸ ਆਜ਼ਾਦੀ ਦਾ ਐਲਾਨ ਕੀਤਾ ਜਾਣਾ ਅਤੇ ਆਰਜ਼ੀ ਕੌਮੀ ਸਰਕਾਰ ਕਾਇਮ ਕੀਤਾ ਜਾਣਾ ਜ਼ਰੂਰੀ ਸੀ, ਜਿਹੜੀ ਸਿਰਫ਼ ਇਕ ਪਾਰਟੀ ਦੀ ਹੀ ਨਹੀਂ ਸਗੋਂ ਸਾਰੇ ਮਹੱਤਵਪੂਰਨ ਤੱਤਾਂ ਦੀ ਪ੍ਰਤਿਨਿਧਤਾ ਕਰਦੀ ਹੁੰਦੀ। ਇਸ ਤਜਵੀਜ਼ ਦਾ ਬੁਨਿਆਦੀ ਆਧਾਰ ਇਹ ਗੱਲ ਮੰਨਣਾ ਸੀ ਕਿ ਸਾਮਰਾਜੀ ਬਣਤਰ ਖਤਮ ਹੋਣੀ ਚਾਹੀਦੀ ਹੈ।

ਵਾਇਸਰਾਏ ਅਤੇ ਬਰਤਾਨਵੀ ਸਰਕਾਰ ਨੇ ਸਾਨੂੰ ਅਤੇ ਭਾਰਤ ਨੂੰ ਅੰਤਮ "ਨਾਂਹ" ਕਹਿ ਦਿੱਤੀ ਹੈ। ਇਸ ਜੰਗ ਵਿਚ ਹੁੰਦਾ ਪ੍ਰਤੱਖ ਲਾਭ ਵੀ ਉਹਨਾਂ ਨੂੰ ਉਹ ਵਿਸ਼ੇਸ਼ ਪੁਜ਼ੀਸ਼ਨ ਛੱਡਣ ਲਈ ਮਜਬੂਰ ਨਹੀਂ ਕਰ ਸਕਦਾ, ਜਿਹੜੀ ਸਾਮਰਾਜ ਨੇ ਉਹਨਾਂ ਨੂੰ ਦਿੱਤੀ ਹੋਈ ਹੈ। ਉਹ ਆਪਣੇ ਸਾਮਰਾਜ ਬਾਰੇ, ਇਸਨੂੰ ਕਾਇਮ ਰੱਖਣ ਦੀ ਆਪਣੀ ਇੱਛਾ ਬਾਰੇ ਅਜੇ ਵੀ ਸਵੈਸੰਤੁਸ਼ਟੀ ਨਾਲ ਗੱਲਾਂ ਕਰਦੇ ਹਨ, ਸ਼ਾਇਦ ਇਸ ਗੱਲ ਨੂੰ ਭੁੱਲਦੇ ਹੋਏ ਕਿ ਜਿਹੜਾ ਸ਼ਬਦ ਉਹਨਾਂ ਨੂੰ ਏਨਾਂ ਸੁਖਾਵਾਂ ਲੱਗਦਾ ਹੈ, ਸਾਡੇ ਲਈ ਉਹ ਗ਼ੁਲਾਮੀ, ਨਿਘਾਰ ਅਤੇ ਕੰਗਾਲੀ ਦਾ ਪ੍ਰਤੀਕ ਹੈ।

ਮੈਂ ਦੁਹਰਾਉਂਦਾ ਹਾਂ ਕਿ ਇਹ ਕਹਿਣਾ ਗ਼ਲਤ ਹੈ ਕਿ ਸਾਡੇ ਰਸਤੇ ਕੋਈ ਨਵੇਂ ਅੱਡ ਅੱਡ ਹੋਏ ਹਨ, ਕਿਉਂਕਿ ਇਹ ਕਦੀ ਵੀ ਇਕੱਠੇ ਨਹੀਂ ਸਨ ਚਲੇ। ਪਰ ਬਰਤਾਨਵੀ ਸਰਕਾਰ ਦੇ ਇਸ ਐਲਾਨ ਦਾ ਮਤਲਬ ਉਸ ਸੂਖਮ ਜਿਹੇ ਬੰਧਨ ਨੂੰ ਵੀ ਅੰਤਮ ਤੌਰ ਉਤੇ ਤੋੜ ਦੇਣਾ ਹੈ, ਜਿਸਨੇ ਸਾਡੇ ਮਨਾਂ ਨੂੰ ਮੇਲ ਰੱਖਿਆ ਸੀ, ਇਸਦਾ ਮਤਲਬ ਹੈ ਹਰ ਆਸ ਦਾ ਖਾਤਮਾ ਕਿ ਅਸੀਂ ਕਦੀ ਵੀ ਮਿਲ ਕੇ ਚੱਲਾਂਗੇ। ਮੈਨੂੰ ਅਫ਼ਸੋਸ ਹੈ; ਕਿਉਂਕਿ ਬਰਤਾਨਵੀ ਸਾਮਰਾਜ ਅਤੇ ਹਰ ਸਾਮਰਾਜ ਪ੍ਰਤਿ ਆਪਣੇ ਵਿਰੋਧ ਦੇ ਬਾਵਜੂਦ, ਮੈਂ ਉਸਨੂੰ ਬਹੁਤ ਪਿਆਰ ਕੀਤਾ ਹੈ ਜੋ ਕਿ ਇੰਗਲੈਂਡ ਲਈ ਹੁੰਦਾ ਸੀ, ਅਤੇ ਭਾਰਤ ਅਤੇ ਇੰਗਲੈਂਡ ਵਿਚਕਾਰ ਆਤਮਾ ਦੇ ਇਹਨਾਂ ਰੇਸ਼ਮੀ ਧਾਗਿਆਂ ਨੂੰ ਕਾਇਮ ਰੱਖਣਾ ਮੈਂ ਪਸੰਦ ਕਰਦਾ ਹਾਂ। ਇਹ ਸੰਬੰਧ ਸਿਰਫ਼ ਆਜ਼ਾਦੀ ਵਿਚ ਹੀ ਕਾਇਮ ਰਹਿ ਸਕਦੇ ਹਨ। ਬੇਸ਼ਕ ਮੈਂ ਭਾਰਤ ਦੀ ਖਾਤਰ ਭਾਰਤ ਦੀ ਆਜ਼ਾਦੀ ਚਾਹੁੰਦਾ ਸਾਂ; ਪਰ ਮੈਂ ਇੰਗਲੈਂਡ ਦੀ ਖਾਤਰ ਵੀ ਇਹ ਚਾਹੁੰਦਾ ਸਾਂ। ਇਹ ਆਸ ਟੁੱਟ ਚੁੱਕੀ ਹੈ ਅਤੇ ਲੱਗਦਾ ਹੈ ਕਿ ਹੋਣੀ ਨੇ ਸਾਡੇ ਲਈ ਇਕ ਵੱਖਰਾ ਭਵਿੱਖ ਸੋਚ ਰੱਖਿਆ ਹੈ। ਮਿਲਵਰਤਣ ਦਾ ਰਾਹ ਸਾਡੇ ਲ ਈ ਨਹੀਂ, ਸੌ ਸਾਲ ਪੁਰਾਣੀ ਦੁਸ਼ਮਨੀ ਕਾਇਮ ਰਹੇਗੀ ਅਤੇ ਵੱਧ ਕੇ ਭਵਿੱਖ ਦੇ ਟਕਰਾਵਾਂ ਵਿਚ ਬਦਲ ਜਾਇਗੀ, ਅਤੇ ਤੋੜ-ਵਿਛੋੜਾ, ਜਿਸ ਵੇਲੇ ਵੀ ਇਹ ਹੁੰਦਾ ਹੈ, ਕਿਉਂਕਿ ਹੋਣਾ ਤਾਂ ਇਹ ਹੈ ਹੀ, ਮਿੱਤਰਤਾ ਨਾਲ ਨਹੀਂ, ਸਗੋਂ ਦੁਸ਼ਮਨੀ ਵਿਚ ਹੋਵੇਗਾ।

ਮੈਨੂੰ ਦੱਸਿਆ ਗਿਆ ਹੈ ਕਿ ਬਰਤਾਨਵੀ ਸਰਕਾਰ ਨੂੰ ਇਹ ਯਕੀਨ ਕਰਾ ਦਿੱਤਾ ਗਿਆ ਹੈ ਕਿ ਅਸੀਂ ਉਸਦੇ ਫ਼ੁਰਮਾਨਾਂ ਅੱਗੇ ਡਰਾਕਲਾਂ ਵਾਂਗ ਝੁਕ ਜਾਵਾਂਗੇ ਕਿਉਂਕਿ ਹੁਣ ਤੱਕ ਅਸੀਂ ਸਹਿੰਦੜ ਬਣੇ ਰਹੇ ਹਾਂ। ਸਾਡਾ ਤਹੰਮਲ ਹੀ ਉਹਨਾਂ ਨੂੰ ਇਹ ਸੋਚਣ ਵੱਲ ਲੈ ਗਿਆ ਲੱਗਦਾ ਹੈ ਕਿ ਅਸੀਂ ਕੋਈ ਵੀ ਕਾਰਵਾਈ ਕਰਨ ਤੋਂ ਅਸਮਰੱਥ ਹਾਂ। ਤਾਕਤ ਦੀ, ਬੰਬਾਰ ਜਹਾਜ਼ਾਂ, ਟੈਂਕਾਂ, ਅਤੇ ਫ਼ੌਜਾਂ ਦੀ ਇਸ ਦੁਨੀਆ ਵਿਚ ਅਸੀਂ ਕਿੰਨੇਂ ਕਮਜ਼ੋਰ ਹਾਂ! ਸਾਡੇ ਬਾਰੇ ਤੁਸੀਂ ਕਿਉਂ ਕਸ਼ਟ ਕਰੋ? ਪਰ ਸ਼ਾਇਦ ਇਸ ਹਥਿਆਰਬੰਦ ਟੱਕਰ ਵਾਲੀ ਦੁਨੀਆ ਵਿਚ ਵੀ, ਕੋਈ ਮਨੁੱਖੀ ਸਪਿਰਿਟ ਨਾਂ ਦੀ, ਕੋਈ ਕੌਮੀ ਸਪਿਰਿਟ ਨਾਂ ਦੀ ਕੋਈ ਚੀਜ਼ ਹੈ, ਜਿਹੜੀ ਨਾ ਨੀਚ ਹੈ ਨਾ ਕਮਜ਼ੋਰ, ਅਤੇ ਜਿਸਨੂੰ ਅੱਖੋਂ ਉਹਲੇ ਵੀ ਨਹੀਂ ਕੀਤਾ ਜਾ ਸਕਦਾ, ਸਿਵਾਏ ਆਪਣੀ ਬਰਬਾਦੀ ਦੀ ਕੀਮਤ ਤੇ...

# ਭਾਰਤ ਛੱਡੋ ਅੰਦੋਲਨ

7 ਅਤੇ 8 ਅਗਸਤ, 1942 ਨੂੰ ਕੁੱਲ-ਹਿੰਦ ਕਾਂਗਰਸ ਕਮੇਟੀ ਨੇ ਉਸ ਮਤੇ ਉਤੇ ਖੁਲ੍ਹੀ ਵਿਚਾਰ ਅਤੇ ਬਹਿਸ ਕੀਤੀ, ਜਿਹੜਾ ਮਤਾ ਉਸਤੋਂ ਮਗਰੋਂ "ਭਾਰਤ ਛੱਡੋ ਮਤਾ" ਕਰਕੇ ਜਾਣਿਆ ਜਾਣ ਲੱਗ ਪਿਆ ਹੈ। ਇਹ ਲੰਮਾਂ ਅਤੇ ਸਰਬੰਗੀ ਮਤਾ ਸੀ, 'ਭਾਰਤ ਦੀ ਖਾਤਰ ਵੀ ਅਤੇ ਸੰਯੁਕਤ ਰਾਸ਼ਟਰ ਦੇ ਉਦੇਸ਼ ਦੀ ਸਫ਼ਲਤਾ ਵਾਸਤੇ ਵੀ' ਭਾਰਤ ਵਿਚ ਬਰਤਾਨਵੀ ਰਾਜ ਨੂੰ ਖਤਮ ਕਰਨ ਅਤੇ ਭਾਰਤ ਦੀ ਆਜ਼ਾਦੀ ਨੂੰ ਤੁਰਤ ਮਾਨਤਾ ਦੇਣ ਦੇ ਹੱਕ ਵਿਚ ਤਰਕ ਸਹਿਤ ਦਲੀਲ ਸੀ। ਇਸ ਰਾਜ ਦਾ ਜਾਰੀ ਰਹਿਣਾ ਭਾਰਤ ਨੂੰ ਨਿਘਾਰ ਰਿਹਾ ਅਤੇ ਕਮਜ਼ੋਰ ਕਰ ਰਿਹਾ ਹੈ। ਇਸ ਨੂੰ ਆਪਣੀ ਰੱਖਿਆ ਕਰ ਸਕਣ ਅਤੇ ਸੰਸਾਰ ਆਜ਼ਾਦੀ ਦੇ ਉਦੇਸ਼ ਵਿਚ ਹਿੱਸਾ ਪਾ ਸਕਣ ਦੇ ਦਿਨੋ ਦਿਨ ਘੱਟ ਸਮਰੱਥ ਬਣਾ ਰਿਹਾ ਹੈ।' 'ਸਾਮਰਾਜ ਦੀ ਇਹ ਮਲਕੀਅਤ, ਹਾਕਮ ਸੱਤਾ ਦੀ ਤਾਕਤ ਵਿਚ ਵਾਧਾ ਕਰਨ ਦੀ ਥਾਂ, ਬੋਝ ਅਤੇ ਲਾਅਨਤ ਬਣ ਗਈ ਹੈ। ਆਧੁਨਿਕ ਸਾਮਰਾਜ ਦੀ ਕਲਾਸਿਕ ਭੂਮੀ, ਇਹ ਭਾਰਤ ਸਵਾਲ ਦਾ ਕੇਂਦਰ ਬਣ ਗਿਆ ਹੈ, ਕਿਉਂਕਿ ਭਾਰਤ ਦੀ ਆਜ਼ਾਦੀ ਤੋਂ ਹੀ ਬਰਤਾਨੀਆ ਅਤੇ ਸੰਯੁਕਤ ਰਾਸ਼ਟਰ ਬਾਰੇ ਨਿਰਣਾ ਕੀਤਾ ਜਾਇਗਾ, ਅਤੇ ਏਸ਼ੀਆ ਅਤੇ ਅਫਰੀਕਾ ਦੇ ਲੋਕ ਆਸ ਅਤੇ ਉਤਸ਼ਾਹ ਨਾਲ ਭਰਪੂਰ ਹੋਣਗੇ।' ਮਤੇ ਵਿਚ ਅੱਗੇ ਚਲ ਕੇ ਆਰਜ਼ੀ ਸਰਕਾਰ ਬਣਾਉਣ ਦੀ ਤਜਵੀਜ਼ ਦਿੱਤੀ ਗਈ, ਜਿਹੜੀ ਮਿਸ਼ਰਤ ਹੋਵੇਗੀ ਅਤੇ ਲੋਕਾਂ ਦੇ ਸਾਰੇ ਮਹੱਤਵਪੂਰਨ ਤਬਕਿਆਂ ਦੀ ਪ੍ਰਤਿਨਿਧਤਾ ਕਰੇਗੀ, ਅਤੇ ਜਿਸਦਾ 'ਪਹਿਲਾ ਕਾਰਨ ਆਪਣੀਆਂ ਇਤਿਹਾਦੀ ਤਾਕਤਾਂ ਨਾਲ ਮਿਲਕੇ, ਅਧਿਕਾਰ ਹੇਠਲੀਆਂ ਸਾਰੀਆਂ ਹਥਿਆਰਬੰਦ ਫ਼ੌਜਾਂ ਅਤੇ ਅਹਿੰਸਕ ਸ਼ਕਤੀਆਂ ਨਾਲ ਭਾਰਤ ਦੀ ਰਾਖੀ ਕਰਨਾ ਅਤੇ ਹਮਲਾਵਰੀ ਦਾ ਮੁਕਾਬਲਾ ਕਰਨਾ ਹੋਣਾ ਚਾਹੀਦਾ ਹੈ।' ਇਹ ਸਰਕਾਰ ਵਿਧਾਨਸਾਜ਼ ਅਸੈਂਬਲੀ ਦੀ ਯੋਜਨਾ ਤਿਆਰ ਰਹੇਗੀ। ਜਿਹੜੀ ਭਾਰਤ ਲਈ ਇਕ ਅਜੇਹਾ ਸੰਵਿਧਾਨ ਤਿਆਰ ਕਰੇਗੀ ਜਿਹੜਾ ਲੋਕਾਂ ਦੇ ਸਾਰੇ ਤਬਕਿਆਂ ਨੂੰ

---

**ਭਾਰਤ ਦੀ ਖੋਜ 'ਚੋਂ,** ਪੰਨੇ 506–08, 514–15, 517–20

ਪ੍ਰਵਾਨ ਹੋਵੇ।... "ਆਜ਼ਾਦੀ ਭਾਰਤ ਨੂੰ ਕਾਰਗਰ ਢੰਗ ਨਾਲ ਹਮਲੇ ਦਾ ਮੁਕਾਬਲਾ ਕਰਨ ਦੇ ਯੋਗ ਬਣਾਇਗੀ, ਜਦ ਕਿ ਲੋਕਾਂ ਦੀ ਇਕਮੁੱਠ ਰਜ਼ਾ ਅਤੇ ਤਾਕਤ ਇਸਦੇ ਪਿੱਛੇ ਹੋਵੇਗੀ।"

ਭਾਰਤ ਦੀ ਇਹ ਆਜ਼ਾਦੀ ਦੂਜੀਆਂ ਸਾਰੀਆਂ ਏਸ਼ੀਆਈ ਕੌਮਾਂ ਦੀ ਆਜ਼ਾਦੀ ਦੇ ਆਰੰਭ ਦਾ ਪ੍ਰਤੀਕ ਹੋਣੀ ਚਾਹੀਦੀ ਹੈ। ਇਸਤੋਂ ਇਲਾਵਾ ਆਜ਼ਾਦ ਕੌਮਾਂ ਦੀ ਇਕ ਸੰਸਾਰ ਫੈਡਰੇਸ਼ਨ ਦੀ ਤਜਵੀਜ਼ ਦਿੱਤੀ ਗਈ, ਜਿਸ ਦਾ ਆਰੰਭ ਸੰਯੁਕਤ ਰਾਸ਼ਟਰ ਨਾਲ ਕੀਤਾ ਜਾਣਾ ਚਾਹੀਦਾ ਹੈ।

ਕਮੇਟੀ ਨੇ ਕਿਹਾ ਸੀ ਕਿ ਇਹ 'ਚੀਨ ਅਤੇ ਰੂਸ ਦੀ ਰਾਖੀ ਨੂੰ ਕਿਸੇ ਤਰ੍ਹਾਂ ਵੀ ਪ੍ਰੇਸ਼ਾਨੀ ਵਿਚ ਨਾ ਪਾਉਣ ਲਈ ਤਤਪਰ ਹੈ, ਜਿਨ੍ਹਾਂ ਦੀ ਆਜ਼ਾਦੀ ਕੀਮਤੀ ਹੈ ਅਤੇ ਕਾਇਮ ਰੱਖੀ ਜਾਣੀ ਚਾਹੀਦੀ ਹੈ, ਜਾਂ ਸੰਯੁਕਤ ਰਾਸ਼ਟਰ ਦੀ ਰੱਖਿਆ ਸਮਰੱਥਾ ਨੂੰ ਢਾਹ ਨਾ ਲਾਉਣ ਲਈ ਤਤਪਰ ਹੈ।' (ਉਸ ਵੇਲੇ ਚੀਨ ਅਤੇ ਰੂਸ ਨੂੰ ਸਭ ਤੋਂ ਵੱਧ ਖਤਰਾ ਸੀ।) 'ਭਾਰਤ ਲਈ ਵੀ ਅਤੇ ਇਹਨਾਂ ਕੌਮਾਂ ਲਈ ਵੀ ਮੁਸੀਬਤ ਵਧਦੀ ਜਾ ਰਹੀ ਹੈ, ਅਤੇ ਇਸ ਪੜਾਅ ਉਤੇ ਸਿੱਥਲਤਾ ਅਤੇ ਬਦੇਸ਼ੀ ਰਾਜ-ਪ੍ਰਬੰਧ ਦੀ ਤਾਬੇਦਾਰੀ ਭਾਰਤ ਲਈ ਨਾ ਸਿਰਫ਼ ਅਪਮਾਨਜਨਕ ਹਨ ਅਤੇ ਆਪਣੀ ਰਾਖੀ ਕਰਨ ਅਤੇ ਹਮਲੇ ਦਾ ਮੁਕਾਬਲਾ ਕਰਨ ਦੀ ਇਸਦੀ ਸਮਰੱਥਾ ਨੂੰ ਘਟਾ ਰਹੀਆ ਹਨ, ਸਗੋਂ ਵਧਦੀ ਮੁਸੀਬਤ ਦਾ ਵੀ ਕੋਈ ਉੱਤਰ ਨਹੀਂ ਹਨ, ਅਤੇ ਸੰਯੁਕਤ ਰਾਸ਼ਟਰ ਦੀਆਂ ਕੌਮਾਂ ਦੀ ਵੀ ਕੋਈ ਸੇਵਾ ਨਹੀਂ ਕਰਦੀਆਂ।'

ਕਮੇਟੀ ਨੇ ਇਕ ਵਾਰੀ ਫਿਰ 'ਸੰਸਾਰ ਆਜ਼ਾਦੀ ਦੇ ਹਿੱਤਾਂ ਵਿਚ' ਬਰਤਾਨੀਆ ਅਤੇ ਸੰਯੁਕਤ ਰਾਸ਼ਟਰ ਨੂੰ ਅਪੀਲ ਕੀਤੀ। ਪਰ — ਅਤੇ ਮਤੇ ਦਾ ਡੰਗ ਇਸ ਗੱਲ ਵਿਚ ਹੈ — 'ਕੌਮ ਨੂੰ ਸਾਮਰਾਜੀ ਅਤੇ ਤਾਨਾਸ਼ਾਹੀ ਸਰਕਾਰ ਦੇ ਖਿਲਾਫ਼, ਜਿਹੜੀ ਇਸ ਉੱਪਰ ਗ਼ਾਲਬ ਹੈ ਅਤੇ ਇਸਨੂੰ ਖੁਦ ਆਪਣੇ ਅਤੇ ਮਨੁੱਖਤਾ ਦੇ ਹਿੱਤਾਂ ਵਿਚ ਕੰਮ ਕਰਨ ਤੋਂ ਰੋਕ ਰਹੀ ਹੈ, ਆਪਣੀ ਮਰਜ਼ੀ ਦਾ ਪ੍ਰਗਟਾਵਾ ਕਰਨ ਤੋਂ ਰੋਕੀ ਰੱਖਣ ਵਿਚ ਹੁਣ ਇਹ ਹੋਰ ਹੱਕ-ਬਜਾਨਬ ਨਹੀਂ ਹੋਵੇਗੀ। ਇਸ ਲਈ ਕਮੇਟੀ ਆਜ਼ਾਦੀ ਅਤੇ ਸਵੈਧੀਨਤਾ ਲਈ ਭਾਰਤ ਦੇ ਅਟੁੱਟ ਅਧਿਕਾਰ ਦੀ ਪੁਸ਼ਟੀ ਵਾਸਤੇ ਗਾਂਧੀ ਜੀ ਦੀ ਅਟੱਲ ਅਗਵਾਈ ਹੇਠ ਅਹਿੰਸਕ ਲੀਹਾਂ ਉਤੇ ਜਨਤਕ ਘੋਲ ਸ਼ੁਰੂ ਕਰਨ ਦੀ ਆਗਿਆ ਦੇਣ ਦਾ ਫ਼ੈਸਲਾ ਕਰਦੀ ਹੈ।' ਇਸ ਆਗਿਆ ਉਤੇ ਅਮਲ ਉਦੋਂ ਹੀ ਕੀਤਾ ਜਾਣਾ ਸੀ ਜਦੋਂ ਗਾਂਧੀ ਜੀ ਇਸਦਾ ਫ਼ੈਸਲਾ ਕਰਨ। ਅਖੀਰ ਵਿਚ ਕਿਹਾ ਗਿਆ ਸੀ ਕਿ 'ਕਾਂਗਰਸ ਲਈ ਸੱਤਾ ਪ੍ਰਾਪਤ ਕਰਨ ਦੀ ਕਮੇਟੀ ਦੀ ਕੋਈ ਮਰਜ਼ੀ ਨਹੀਂ। ਇਹ ਸੱਤਾ, ਜਦੋਂ ਵੀ ਮਿਲਦੀ ਹੈ, ਭਾਰਤ ਦੇ ਸਾਰੇ ਲੋਕਾਂ ਦੀ ਹੋਵੇਗੀ।'

ਆਪਣੇ ਸਮਾਪਤੀ ਭਾਸ਼ਣਾਂ ਵਿਚ ਕਾਂਗਰਸ ਦੇ ਪ੍ਰਧਾਨ ਮੌਲਾਨਾ ਅਬਦੁਲ ਕਲਾਮ ਆਜ਼ਾਦ ਅਤੇ ਗਾਂਧੀ ਜੀ ਨੇ ਇਹ ਸਪੱਸ਼ਟ ਕੀਤਾ ਸੀ ਕਿ ਉਹਨਾਂ ਦਾ ਅਗਲਾ ਕਦਮ

ਆਦਰਯੋਗ ਨਿਪਟਾਰੇ ਲਈ ਬਰਤਾਨਵੀ ਸਰਕਾਰ ਦੇ ਪ੍ਰਤਿਨਿਧ ਵਜੋਂ ਵਾਇਸਰਾਏ ਨੂੰ ਅਤੇ ਸੰਯੁਕਤ ਰਾਸ਼ਟਰ ਦੀਆਂ ਮੁਖ ਕੌਮਾਂ ਦੇ ਮੁਖੀਆਂ ਨੂੰ ਅਪੀਲ ਕਰਨਾ ਹੋਵੇਗਾ। ਇਹ ਨਿਪਟਾਰਾ ਭਾਰਤ ਦੀ ਆਜ਼ਾਦੀ ਨੂੰ ਮਾਨਤਾ ਦੇਣ ਦੇ ਨਾਲ ਨਾਲ ਹਮਲਾਵਰ ਧੁਰਾ-ਸ਼ਕਤੀਆਂ ਦੇ ਖਿਲਾਫ਼ ਘੋਲ ਵਿਚ ਸੰਯੁਕਤ ਰਾਸ਼ਟਰ ਦੇ ਉਦੇਸ਼ ਨੂੰ ਅੱਗੇ ਲਿਜਾਇਗਾ।

ਇਹ ਮਤਾ 8 ਅਗਸਤ, 1942 ਦੀ ਸ਼ਾਮ ਦੇਰ ਨਾਲ ਆਖਰ ਪਾਸ ਕਰ ਦਿੱਤਾ ਗਿਆ। ਕੁਝ ਘੰਟੇ ਮਗਰੋਂ, 9 ਅਗਸਤ ਦੀ ਤੜਕੇ ਸਵੇਰ ਨੂੰ, ਬੰਬਈ ਵਿਚ ਅਤੇ ਦੇਸ਼ ਭਰ ਵਿਚ ਭਾਰੀ ਗਿਣਤੀ ਵਿਚ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ। ਇਸ ਤਰ੍ਹਾਂ ਉਹ ਅਹਿਮਦ ਨਗਰ ਕਿਲ੍ਹੇ ਵਿਚ ਆ ਗਏ।

9 ਅਗਸਤ, 1942 ਨੂੰ ਤੜਕੇ ਸਵੇਰੇ ਭਾਰਤ ਭਰ ਵਿਚ ਅਣਗਿਣਤ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ। ਫਿਰ ਕੀ ਵਾਪਰਿਆ ? ਕਈ ਕਈ ਹਫ਼ਤਿਆਂ ਮਗਰੋਂ ਸਿਰਫ਼ ਟੁੱਟੀਆਂ ਟੁੱਟੀਆਂ ਖਬਰਾਂ ਹੀ ਸਾਡੇ ਤੱਕ ਰਿਸ ਕੇ ਪੁੱਜਦੀਆਂ ਰਹੀਆਂ, ਅਤੇ ਉਦੋਂ ਜੋ ਕੁਝ ਵਾਪਰਿਆ ਉਸਦੀ ਅਸੀਂ ਹੁਣ ਵੀ ਸਿਰਫ਼ ਇਕ ਅਧੂਰੀ ਜਿਹੀ ਤਸਵੀਰ ਹੀ ਬਣਾ ਸਕਦੇ ਹਾਂ। ਸਾਰੇ ਸਿਰਕੱਢ ਆਗੂ ਇਕਦਮ ਹਟਾ ਦਿੱਤੇ ਗਏ ਸਨ, ਅਤੇ ਕਿਸੇ ਨੂੰ ਨਹੀਂ ਸੀ ਪਤਾ ਕਿ ਕੀ ਕੀਤਾ ਜਾਣਾ ਚਾਹੀਦਾ ਹੈ। ਬੇਸ਼ਕ ਪ੍ਰੋਟੈਸਟ ਤਾਂ ਕੀਤੇ ਹੀ ਜਾਣੇ ਸਨ, ਅਤੇ ਆਪਮੁਹਾਰੇ ਮੁਜ਼ਾਹਰੇ ਹੋਣ ਲੱਗੇ। ਇਹਨਾਂ ਨੂੰ ਤੋੜਿਆ ਗਿਆ ਅਤੇ ਇਹਨਾਂ ਉਪਰ ਗੋਲੀਆਂ ਚਲਾਈਆਂ ਗਈਆਂ; ਅੱਥਰੂ-ਗੈਸ ਦੇ ਬੰਬਾਂ ਦੀ ਵਰਤੋਂ ਕੀਤੀ ਗਈ; ਜਨਤਕ ਭਾਵਨਾਵਾਂ ਨੂੰ ਪ੍ਰਗਟਾਵਾ ਦੇਣ ਦੇ ਸਾਰੇ ਰਸਤੇ ਬੰਦ ਕਰ ਦਿੱਤੇ ਗਏ। ਫਿਰ ਇਹ ਸਾਰੇ ਦੱਬੇ ਹੋਏ ਜਜ਼ਬੇ ਫ਼ੁੱਟ ਨਿਕਲੇ, ਲੋਕ ਸ਼ਹਿਰਾਂ ਅਤੇ ਪੇਂਡੂ ਇਲਾਕਿਆਂ ਵਿਚ ਇਕੱਠੇ ਹੋਣ ਲੱਗੇ ਅਤੇ ਪੁਲੀਸ ਅਤੇ ਫ਼ੌਜ ਨਾਲ ਟਕਰਾਅ ਸ਼ੁਰੂ ਹੋ ਗਏ। ਉਹਨਾਂ ਨੇ ਖਾਸ ਕਰਕੇ ਉਹਨਾਂ ਥਾਵਾਂ ਉਤੇ ਹਮਲੇ ਕੀਤੇ ਜਿਹੜੀਆਂ ਉਹਨਾਂ ਨੂੰ ਬਰਤਾਨਵੀ ਅਧਿਕਾਰ ਅਤੇ ਸੱਤਾ ਦੀਆਂ ਪ੍ਰਤੀਕ ਲੱਗਦੀਆਂ ਸਨ — ਥਾਨੇ, ਡਾਕਖ਼ਾਨੇ ਅਤੇ ਰੇਲਵੇ ਸਟੇਸ਼ਨ; ਉਹਨਾਂ ਨੇ ਟੈਲੀਗਰਾਫ਼ ਅਤੇ ਟੈਲੀਫੂਨਾਂ ਦੀਆਂ ਤਾਰਾਂ ਕੱਟ ਦਿੱਤੀਆਂ। ਇਹਨਾਂ ਬੇਹਥਿਆਰੀਆਂ ਅਤੇ ਆਗੂਹੀਣ ਭੀੜਾਂ ਨੇ, ਸਰਕਾਰੀ ਅੰਕੜਿਆਂ ਅਨੁਸਾਰ 538 ਵਾਰੀ ਪੁਲੀਸ ਅਤੇ ਫ਼ੌਜ ਦੀਆਂ ਗੋਲੀਆਂ ਦਾ ਸਾਹਮਣਾ ਕੀਤਾ, ਅਤੇ ਉਹਨਾਂ ਉਤੇ ਨੀਵੇਂ ਉੱਡਦੇ ਹਵਾਈ ਜਹਾਜ਼ਾਂ ਤੋਂ ਵੀ ਮਸ਼ੀਨ-ਗੰਨਾਂ ਨਾਲ ਗੋਲੀਆਂ ਚਲਾਈਆਂ ਗਈਆਂ। ਇਕ ਜਾਂ ਦੋ ਜਾਂ ਹੋਰ ਮਹੀਨਿਆਂ ਤੱਕ ਦੇਸ਼ ਦੇ ਵੱਖੋ ਵੱਖਰੇ ਹਿੱਸਿਆਂ ਵਿਚ ਇਹ ਗੜਬੜ ਜਾਰੀ ਰਹੀ, ਪਰ ਫਿਰ ਇਹ ਖਤਮ ਹੁੰਦੀ ਗਈ ਅਤੇ ਫਿਰ ਕਿਤੇ ਕਿਤੇ ਕੋਈ ਘਟਨਾ ਵਾਪਰਦੀ ਰਹੀ।

ਦੇਸ਼ ਵਿਚਲਾ ਇਹ ਪ੍ਰਤਿਕਰਮ ਅਸਾਧਾਰਣ ਤੌਰ ਉਤੇ ਵਿਸ਼ਾਲ ਸੀ — ਪਿੰਡਾਂ

ਵਿਚ ਵੀ ਅਤੇ ਸ਼ਹਿਰਾਂ ਵਿਚ ਵੀ । ਲੱਗਭਗ ਸਾਰੇ ਹੀ ਸੂਬਿਆਂ ਵਿਚ ਭਾਰਤੀ ਰਿਆਸਤਾਂ ਦੀ ਭਾਰੀ ਗਿਣਤੀ ਵਿਚ ਵੀ ਸਰਕਾਰੀ ਗਵਾਹੀ ਦੇ ਬਾਵਜੂਦ ਅਣਗਿਣਤ ਮੁਜ਼ਾਹਰੇ ਹੋਏ । ਹੜਤਾਲਾਂ ਹੋਈਆਂ, ਹਰ ਥਾਂ ਦੁਕਾਨਾਂ ਅਤੇ ਬਾਜ਼ਾਰ ਅਤੇ ਕਾਰੋਬਾਰ ਬੰਦ ਹੋ ਗਏ, ਉਹਨਾਂ ਦੀ ਮੁੱਦਤ ਵੱਖ ਵੱਖ ਸੀ, ਕੁਝ ਦਿਨਾਂ ਤੋਂ ਲੈ ਕੇ ਕੁਝ ਹਫ਼ਤਿਆਂ ਤੱਕ ਅਤੇ ਕੁਝ ਕੇਸਾਂ ਵਿਚ ਇਕ ਮਹੀਨੇ ਤੋਂ ਵੀ ਵੱਧ । ਇਸੇ ਤਰ੍ਹਾਂ ਮਜ਼ਦੂਰਾਂ ਦੀਆਂ ਹੜਤਾਲਾਂ ਵੀ ਹੋਈਆਂ । ਵਧੇਰੇ ਸੰਗਠਿਤ ਅਤੇ ਅਨੁਸ਼ਾਸਨਬੱਧ ਸਮੂਹਿਕ ਕਾਰਵਾਈ ਦੇ ਆਦੀ, ਸਨਅਤੀ ਮਜ਼ਦੂਰਾਂ ਨੇ ਕਈ ਮਹਤੱਵਪੂਰਨ ਕੇਂਦਰਾਂ ਵਿਚ ਕੌਮੀ ਆਗੂਆਂ ਨੂੰ ਗ੍ਰਿਫ਼ਤਾਰ ਕਰਨ ਦੀ ਸਰਕਾਰੀ ਕਾਰਵਾਈ ਦੇ ਖਿਲਾਫ਼ ਰੋਸ ਵਜੋਂ ਆਪਮੁਹਾਰੇ ਹੜਤਾਲਾਂ ਦਾ ਐਲਾਨ ਕਰ ਦਿੱਤਾ ।

ਲੋਕਾ ਵੱਲੋਂ ਅਚਾਨਕ, ਅਣਸੰਗਠਿਤ ਮੁਜ਼ਾਹਰੇ ਅਤੇ ਭਾਵਕ ਵਿਸਫੋਟ, ਜਿਹੜੇ ਹਿੰਸਕ ਟਕਰਾਵਾਂ ਅਤੇ ਤਬਾਹੀ ਵਿਚ ਜਾ ਮੁੱਕਦੇ ਸਨ, ਅਤੇ ਜਿਹੜੇ ਕਿਤੇ ਜ਼ਿਆਦਾ ਭਾਰ ਅਤੇ ਸ਼ਕਤੀਸ਼ਾਲੀ ਹਥਿਆਰਬੰਦ ਫ਼ੌਜਾਂ ਦੇ ਖਿਲਾਫ਼ ਜਾਰੀ ਰਹੇ, ਉਹਨਾਂ ਦੀਆਂ ਭਾਵਨਾਵਾਂ ਦੀ ਤੀਖਣਤਾ ਦਾ ਮਾਪ ਸਨ । ਉਹਨਾਂ ਦੇ ਆਗੂਆਂ ਦੀ ਗ੍ਰਿਫ਼ਤਾਰੀ ਤੋਂ ਪਹਿਲਾਂ ਵੀ ਇਹ ਭਾਵਨਾਵਾਂ ਮੌਜੂਦ ਸਨ, ਪਰ ਗ੍ਰਿਫ਼ਤਾਰੀਆਂ ਨੇ ਅਤੇ ਉਹਨਾਂ ਤੋਂ ਮਗਰੋਂ ਅਕਸਰ ਹੀ ਗੋਲੀਆਂ ਚਲਾਏ ਜਾਣ ਦੀਆਂ ਵਾਰਦਾਤਾਂ ਨੇ ਲੋਕਾਂ ਦੇ ਗ਼ੁੱਸੇ ਨੂੰ ਭੜਕਾ ਦਿੱਤਾ ਅਤੇ ਉਹਨਾਂ ਨੂੰ ਉਸ ਇਕੋ ਇਕ ਰਸਤੇ ਉਤੇ ਪਾ ਦਿੱਤਾ ਜਿਸ ਉਤੇ ਰੋਹ ਵਿਚ ਆਈ ਭੀੜ ਪੈ ਸਕਦੀ ਹੈ । ਕੁਝ ਸਮਾਂ ਅਨਿਸਚਿਤਤਾ ਬਣੀ ਰਹੀ ਕਿ ਕੀ ਕੀਤਾ ਜਾਏ । ਕੋਈ ਨਿਰਦੇਸ਼ ਨਹੀਂ ਸੀ, ਕੋਈ ਪ੍ਰੋਗਰਾਮ ਨਹੀਂ ਸੀ । ਕੋਈ ਪ੍ਰਸਿੱਧ ਵਿਅਕਤੀ ਨਹੀਂ ਸੀ ਜਿਹੜਾ ਉਹਨਾਂ ਦੀ ਅਗਵਾਈ ਕਰੇ ਜਾਂ ਉਹਨਾਂ ਨੂੰ ਦੱਸੇ ਕਿ ਕੀ ਕਰਨਾ ਹੈ, ਪਰ ਫਿਰ ਵੀ ਉਹ ਏਨੇ ਜੋਸ਼ ਵਿਚ ਆਏ ਹੋਏ ਸਨ ਅਤੇ ਗ਼ੁੱਸੇ ਵਿਚ ਸਨ ਕਿ ਸ਼ਾਂਤ ਨਹੀਂ ਸਨ ਰਹਿ ਸਕਦੇ । ਇਹੋ ਜਿਹੀਆਂ ਹਾਲਤਾਂ ਵਿਚ ਜਿਵੇਂ ਕਿ ਅਕਸਰ ਹੁੰਦਾ ਹੈ, ਸਥਾਨਕ ਆਗੂ ਫੁੱਟ ਪਏ ਅਤੇ ਕੁਝ ਸਮਾਂ ਉਹਨਾਂ ਦੀ ਅਗਵਾਈ ਮੰਨੀਂ ਜਾਣ ਲੱਗੀ । ਪਰ ਉਹ ਜਿਹੜੀ ਅਗਵਾਈ ਦੇਂਦੇ ਸਨ, ਉਹ ਵੀ ਥੋਹੜੀ ਸੀ; ਇਹ ਬੁਨਿਆਦੀ ਤੌਰ ਉਤੇ ਇਕ ਆਪਮੁਹਾਰਾ ਜਨਤਕ ਉਭਾਰ ਸੀ । ਸਾਰੇ ਭਾਰਤ ਵਿਚ ਜਵਾਨ ਪੀੜ੍ਹੀ ਨੇ, ਖਾਸ ਕਰਕੇ ਯੂਨੀਵਰਸਿਟੀ ਵਿਦਿਆਰਥੀਆਂ ਨੇ 1942 ਦੀਆਂ ਹਿੰਸਕ ਅਤੇ ਸ਼ਾਂਤਮਈ, ਦੋਹਾਂ ਤਰ੍ਹਾਂ ਦੀਆਂ ਸਰਗਰਮੀਆਂ ਵਿਚ ਮਹਤੱਵਪੂਰਨ ਹਿੱਸਾ ਪਾਇਆ । ਕਈ ਯੂਨੀਵਰਸਿਟੀਆਂ ਬੰਦ ਹੋ ਗਈਆਂ । ਕੁਝ ਸਥਾਨਕ ਆਗੂਆਂ ਨੇ ਉਦੋਂ ਵੀ ਕਾਰਵਾਈ ਦੇ ਸ਼ਾਂਤਮਈ ਢੰਗ ਅਤੇ ਸਿਵਲ-ਨਾਫ਼ੁਰਮਾਨੀ ਚਲਾਉਣ ਦੀ ਕੋਸ਼ਿਸ਼ ਕੀਤੀ, ਪਰ ਉਸ ਵੇਲੇ ਦੇ ਮਾਹੌਲ ਵਿਚ ਇਹ ਕੰਮ ਮੁਸ਼ਕਲ ਸੀ । ਲੋਕ ਅਹਿੰਸਾ ਦਾ ਸਬਕ ਭੁੱਲ ਗਏ ਜਿਹੜਾ ਵੀਹ ਤੋਂ ਵੱਧ ਸਾਲਾਂ ਲਈ ਉਹਨਾਂ ਦੇ ਕੰਨਾਂ ਵਿਚ ਪਾਇਆ ਜਾਂਦਾ ਰਿਹਾ ਸੀ, ਪਰ ਤਾਂ ਵੀ ਉਹ

ਕੋਈ ਕਾਰਗਰ ਹਿੰਸਕ ਕਾਰਵਾਈ ਕਰਨ ਲਈ ਨਾ ਮਾਨਸਿਕ ਤੌਰ ਉਤੇ ਅਤੇ ਨਾ ਹੀ ਹੋਰ ਕਿਸੇ ਤਰ੍ਹਾਂ ਪੂਰੀ ਤਰ੍ਹਾਂ ਤਿਆਰ ਸਨ। ਅਹਿੰਸਕ ਢੰਗਾਂ ਦੀ ਇਹੀ ਸਿੱਖਿਆ ਸੰਦੇਹ ਅਤੇ ਜੱਕੋਤੱਕਾ ਪੈਦਾ ਕਰਦੀ ਸੀ ਅਤੇ ਹਿੰਸਕ ਕਾਰਵਾਈ ਦੇ ਰਸਤੇ ਵਿਚ ਆ ਖਲੋਂਦੀ ਸੀ। ਜੇ ਕਦੀ ਕਾਂਗਰਸ ਨੇ ਇਸ ਤੋਂ ਪਹਿਲਾਂ ਆਪਣੇ ਵਿਸ਼ਵਾਸ ਨੂੰ ਭੁੱਲਦਿਆਂ ਹਿੰਸਕ ਕਾਰਵਾਈ ਦਾ ਸੰਕੇਤ ਮਾਤਰ ਵੀ ਕੀਤਾ ਹੁੰਦਾ, ਤਾਂ ਨਿਰਸੰਦੇਹ, ਉਹ ਹਿੰਸਾ ਜਿਹੜੀ ਸੱਚਮੁਚ ਵਾਪਰਨੀ ਸੀ, ਸੌ ਗੁਣਾਂ ਜਿਆਦਾ ਹੁੰਦੀ।

ਪਰ ਵੇਲੇ ਦੇ ਜੋਸ਼ ਵਿਚ ਬਹੁਤ ਘੱਟ ਲੋਕ ਸੋਚਦੇ ਹਨ; ਉਹ ਆਪਣੇ ਦੇਰ ਤੋਂ ਦਬਾਏ ਹੋਏ ਭਾਵਾਂ ਅਨੁਸਾਰ ਕਾਰਵਾਈ ਕਰਦੇ ਹਨ, ਜਿਹੜੇ ਉਹਨਾਂ ਨੂੰ ਅੱਗੇ ਧੱਕਦੇ ਰਹਿੰਦੇ ਹਨ। ਅਤੇ ਇਸ ਤਰ੍ਹਾਂ 1857 ਦੀ ਮਹਾਨ ਬਗ਼ਾਵਤ ਤੋਂ ਮਗਰੋਂ ਪਹਿਲੀ ਵਾਰੀ ਲੋਕ ਭਾਰੀ ਗਿਣਤੀ ਵਿਚ ਭਾਰਤ ਵਿਚਲੇ ਬਰਤਾਨਵੀ ਰਾਜ ਦੇ ਤਾਣੇ-ਪੇਟੇ ਨੂੰ ਤਾਕਤ ਨਾਲ (ਪਰ ਹਥਿਆਰਾਂ ਤੋਂ ਬਿਨਾਂ ਤਾਕਤ ਨਾਲ) ਵੰਗਾਰਨ ਲਈ ਉੱਠ ਖੜੇ ਹੋਏ। ਇਹ ਮੂਰਖਾਂ ਵਾਲੀ ਅਤੇ ਬੇਮੌਕਾ ਵੰਗਾਰ ਸੀ ਕਿਉਂਕਿ ਸਾਰੀ ਸੰਗਠਿਤ ਅਤੇ ਹਥਿਆਰਬੰਦ ਤਾਕਤ ਦੂਜੇ ਪਾਸੇ ਸੀ, ਅਤੇ ਏਨੇ ਵੱਡੇ ਪੈਮਾਨੇ ਉਤੇ ਸੀ ਜਿੰਨੀ ਸੱਚਮੁਚ ਇਤਿਹਾਸ ਵਿਚ ਇਸ ਤੋਂ ਪਹਿਲਾਂ ਕਦੀ ਨਹੀਂ ਸੀ ਰਹੀ। ਭੀੜ ਦੀ ਗਿਣਤੀ ਭਾਵੇਂ ਕਿੰਨੀਂ ਵੀ ਜ਼ਿਆਦਾ ਕਿਉਂ ਨਾ ਹੋਵੇ, ਇਹ ਹਥਿਆਰਬੰਦ ਫ਼ੌਜਾਂ ਦੇ ਖ਼ਿਲਾਫ਼ ਤਾਕਤ ਦੇ ਮੁਕਾਬਲੇ ਵਿਚ ਜੇਤੂ ਨਹੀਂ ਰਹਿ ਸਕਦੀ। ਇਸਦੀ ਅਸਫ਼ਲਤਾ ਲਾਜ਼ਮੀ ਸੀ ਬਸ਼ਰਤੇ ਕਿ ਉਹ ਹਥਿਆਰਬੰਦ ਫ਼ੌਜਾਂ ਆਪ ਆਪਣੀ ਵਫ਼ਾਦਾਰੀ ਨਾ ਬਦਲ ਲੈਂਦੀਆਂ। ਪਰ ਉਹਨਾਂ ਭੀੜਾਂ ਨੇ ਇਸ ਮੁਕਾਬਲੇ ਲਈ ਤਿਆਰੀ ਨਹੀਂ ਸੀ ਕੀਤੀ, ਨਾ ਹੀ ਇਸ ਲਈ ਸਮੇਂ ਦੀ ਚੋਣ ਕੀਤੀ ਸੀ। ਇਹ ਅਚਨਚੇਤ ਹੀ ਉਹਨਾਂ ਉਤੇ ਆ ਪਿਆ ਅਤੇ ਇਸ ਵੱਲ ਆਪਣੇ ਤੁਰਤ ਪ੍ਰਤਿਕਰਮ ਵਿਚ, ਭਾਵੇਂ ਇਹ ਕਿੰਨਾ ਵੀ ਬਿਨਾ ਸੋਚੇ-ਸਮਝੇ ਅਤੇ ਗ਼ਲਤ ਅਗਵਾਈ ਵਿਚ ਦਿੱਤਾ ਗਿਆ ਸੀ, ਉਹਨਾਂ ਨੇ ਭਾਰਤ ਦੀ ਆਜ਼ਾਦੀ ਪ੍ਰਤਿ ਆਪਣਾ ਪਿਆਰ ਅਤੇ ਬਦੇਸ਼ੀ ਗ਼ਲਬੇ ਲਈ ਆਪਣੀ ਨਫ਼ਰਤ ਦਿਖਾ ਦਿੱਤੀ।

ਭਾਵੇਂ ਅਹਿੰਸਾ ਦੀ ਨੀਤੀ, ਘੱਟੋ-ਘੱਟ ਕੁਝ ਸਮੇਂ ਲਈ, ਭਾਰੂ ਨਾ ਰਹੀ, ਤਾਂ ਵੀ ਲੋਕਾਂ ਨੇ ਇਸ ਨੀਤੀ ਹੇਠ ਜਿਹੜੀ ਲੰਮੀਂ ਸਿਖਲਾਈ ਲਈ ਹੋਈ ਸੀ, ਉਸਦਾ ਇਕ ਮਹੱਤਵਪੂਰਨ ਅਤੇ ਉਚਿਤ ਨਤੀਜਾ ਨਿਕਲਿਆ। ਭੜਕਾਏ ਗਏ ਜਜ਼ਬਿਆਂ ਦੇ ਬਾਵਜੂਦ ਨਸਲੀ ਭੇਦ-ਭਾਵ ਬਹੁਤ ਘੱਟ ਸੀ, ਜੇ ਹੈ ਵੀ ਸੀ ਤਾਂ, ਸਮੁੱਚੇ ਤੌਰ ਉਤੇ ਲੋਕਾਂ ਵਲੋਂ ਜਾਣ-ਬੁੱਝ ਕੇ ਇਹ ਕੋਸ਼ਿਸ਼ ਕੀਤੀ ਗਈ ਕਿ ਆਪਣੇ ਵਿਰੋਧੀਆਂ ਨੂੰ ਕੋਈ ਸਰੀਰਕ ਸੱਟ-ਫੇਟ ਨਾ ਲਾਈ ਜਾਏ। ਸੰਚਾਰ-ਸਾਧਨਾਂ ਅਤੇ ਸਰਕਾਰੀ ਜਾਇਦਾਦ ਦੀ ਤਬਾਹੀ ਕਾਫ਼ੀ ਜ਼ਿਆਦਾ ਹੋਈ, ਪਰ ਇਸ ਤਬਾਹੀ ਦੇ ਦਰਮਿਆਨ ਵੀ ਧਿਆਨ ਰੱਖਿਆ ਗਿਆ ਕਿ ਕੋਈ ਜਾਨੀ ਨੁਕਸਾਨ ਨਾ ਹੋਏ। ਇਹ ਹਮੇਸ਼ਾ ਹੀ ਸੰਭਵ

ਨਹੀਂ ਸੀ ਹੁੰਦਾ, ਨਾ ਹੀ ਹਮੇਸ਼ਾ ਇਸਦੀ ਕੋਸ਼ਿਸ਼ ਕੀਤੀ ਜਾਂਦੀ ਸੀ, ਖਾਸ ਕਰਕੇ ਪੁਲੀਸ ਅਤੇ ਦੂਜੀਆਂ ਹਥਿਆਰਬੰਦ ਸ਼ਕਤੀਆਂ ਨਾਲ ਆਹਮਣੇ-ਸਾਹਮਣੇ ਟਕਰਾਵਾਂ ਵੇਲੇ ।

1942 ਦੇ ਹੰਗਾਮਿਆਂ ਦੌਰਾਨ ਪੁਲੀਸ ਅਤੇ ਫ਼ੌਜ ਦੀਆਂ ਗੋਲੀਆਂ ਨਾਲ ਮਰੇ ਅਤੇ ਜ਼ਖਮੀ ਹੋਏ ਬੰਦਿਆਂ ਦੀ ਗਿਣਤੀ, ਸਰਕਾਰੀ ਅੰਕੜਿਆਂ ਅਨੁਸਾਰ, ਇਹ ਸੀ : 1028 ਮਰੇ ਅਤੇ 3200 ਜ਼ਖਮੀ ਹੋਏ । ਇਹ ਅੰਕੜੇ ਯਕੀਨਨ ਬਹੁਤ ਘਟਾ ਕੇ ਲਾਏ ਗਏ ਅੰਦਾਜ਼ੇ ਹਨ ਕਿਉਂਕਿ ਸਰਕਾਰੀ ਤੌਰ ਉਤੇ ਇਹ ਕਿਹਾ ਗਿਆ ਹੈ ਕਿ ਇਹੋ ਜਿਹੀਆਂ ਗੋਲੀ ਚੱਲਣ ਦੀਆਂ ਘਟਨਾਵਾਂ 538 ਵਾਰੀ ਵਾਪਰੀਆਂ, ਅਤੇ ਇਸਤੋਂ ਇਲਾਵਾ ਚੱਲਦੀਆਂ ਲਾਰੀਆਂ ਵਿਚੋਂ ਅਕਸਰ ਹੀ ਪੁਲੀਸ ਜਾਂ ਫ਼ੌਜ਼ ਵੱਲੋਂ ਲੋਕਾਂ ਉਤੇ ਗੋਲੀਆਂ ਚਲਾਈਆਂ ਜਾਂਦੀਆਂ ਸਨ । ਲੱਗਭਗ ਠੀਕ ਅੰਕੜੇ ਦੱਸ ਸਕਣਾ ਵੀ ਬਹੁਤ ਮੁਸ਼ਕਲ ਹੈ । ਲੋਕਾਂ ਦੇ ਅੰਦਾਜ਼ਿਆਂ ਅਨੁਸਾਰ ਮਰਿਆਂ ਦੀ ਗਿਣਤੀ 25,000 ਹੈ, ਪਰ ਸ਼ਾਇਦ ਇਹ ਅਤਿਕਥਨੀ ਹੈ । ਸ਼ਾਇਦ 10,000 ਵਧੇਰੇ ਠੀਕ ਹੋਵੇ ।

ਇਹ ਅਸਾਧਾਰਨ ਗੱਲ ਸੀ ਕਿ ਕਿਵੇਂ ਬਰਤਾਨਵੀ ਅਧਿਕਾਰ ਪਿੰਡਾਂ ਅਤੇ ਸ਼ਹਿਰਾਂ, ਦੋਹਾਂ ਥਾਵਾਂ ਉਤੇ ਹੀ ਕਈ ਇਲਾਕਿਆਂ ਵਿਚ ਚਲਣਾ ਬੰਦ ਹੋ ਗਿਆ, ਅਤੇ 'ਮੁੜ-ਜਿੱਤਣ ਲਈ', ਜਿਵੇਂ ਕਿ ਇਸਨੂੰ ਅਕਸਰ ਕਿਹਾ ਜਾਂਦਾ ਸੀ, ਕਈ ਦਿਨ ਅਤੇ ਕਦੀ ਕਦੀ ਹਫ਼ਤੇ ਲੱਗ ਜਾਂਦੇ ਸਨ । ਇਹ ਗੱਲ ਖਾਸ ਕਰਕੇ ਬਿਹਾਰ ਵਿਚ, ਬੰਗਾਲ ਦੇ ਮਿਦਨਾਪੁਰ ਜ਼ਿਲੇ ਵਿਚ, ਅਤੇ ਉੱਤਰ ਪ੍ਰਦੇਸ਼ ਦੇ ਦੱਖਣ ਪੂਰਬੀ ਜ਼ਿਲਿਆਂ ਵਿਚ ਵਾਪਰੀ । ਇਹ ਗੱਲ ਧਿਆਨਯੋਗ ਹੈ ਕਿ ਉੱਤਰ ਪ੍ਰਦੇਸ਼ ਦੇ ਬਲੀਆ ਜ਼ਿਲੇ ਵਿਚ (ਜਿਸਨੂੰ 'ਮੁੜ-ਜਿੱਤਣਾ' ਪਿਆ) ਅਜੇਹਾ ਕੋਈ ਗੰਭੀਰ ਇਲਜ਼ਾਮ ਨਹੀਂ ਲਾਇਆ ਗਿਆ ਕਿ ਭੀੜਾਂ ਵੱਲੋਂ ਮਨੁੱਖਾਂ ਨੂੰ ਕੋਈ ਸੱਟ-ਫੇਟ ਲਾਈ ਹੋਵੇ ਜਾਂ ਉਹਨਾਂ ਉਤੇ ਸਰੀਰਕ ਤਸ਼ੱਦਦ ਕੀਤਾ ਹੋਵੇ ।

ਜੇ ਭੀੜ ਦਾ ਪ੍ਰਤਿਕਰਮ ਕੁਦਰਤੀ ਸੀ ਤਾਂ, ਉਹਨਾਂ ਹਾਲਤਾਂ ਵਿਚ, ਸਰਕਾਰ ਦਾ ਪ੍ਰਤਿਕਰਮ ਵੀ ਕੁਦਰਤੀ ਸੀ । ਇਸ ਵਾਸਤੇ ਭੀੜਾਂ ਦੇ ਆਪਮੁਹਾਰੇ ਜੋਸ਼ ਨੂੰ ਵੀ ਅਤੇ ਦੂਜੇ ਲੋਕਾਂ ਦੇ ਸ਼ਾਂਤਮਈ ਮੁਜ਼ਾਹਰਿਆਂ ਨੂੰ ਵੀ ਕੁਚਲਣਾ ਅਤੇ, ਆਪਣੇ ਆਪ ਨੂੰ ਕਾਇਮ ਰੱਖਣ ਦੇ ਹਿੱਤਾਂ ਵਿਚ ਜਿਨ੍ਹਾਂ ਲੋਕਾਂ ਨੂੰ ਇਹ ਆਪਣੇ ਦੁਸ਼ਮਨ ਸਮਝਦੀ ਸੀ, ਉਹਨਾਂ ਨੂੰ ਨਸ਼ਟ ਕਰਨ ਦੀ ਕੋਸ਼ਿਸ਼ ਕਰਨਾ ਲਾਜ਼ਮੀ ਸੀ । ਜੇ ਇਸ ਕੋਲ ਇਹ ਸਮਝਣ ਦੀ ਸਮਰੱਥਾ ਜਾਂ ਇੱਛਾ ਮੌਜੂਦ ਹੁੰਦੀ ਕਿ ਲੋਕਾਂ ਨੂੰ ਕਿਹੜੀ ਚੀਜ਼ ਏਨੇ ਸ਼ਕਤੀਸ਼ਾਲੀ ਤਰੀਕੇ ਨਾਲ ਪ੍ਰੇਰ ਰਹੀ ਹੈ, ਤਾਂ ਕਦੀ ਵੀ ਸੰਕਟ ਪੈਦਾ ਨਾ ਹੁੰਦਾ ਅਤੇ ਭਾਰਤ ਦਾ ਮਸਲਾ ਹਲ ਹੋਣ ਦੇ ਨੇੜੇ ਹੁੰਦਾ । ਸਰਕਾਰ ਨੇ ਆਪਣੇ ਅਧਿਕਾਰ ਨੂੰ ਕੋਈ ਵੀ ਵੰਗਾਰ, ਜਿਵੇਂ ਕਿ ਇਸਨੇ ਖਿਆਲ ਕੀਤਾ ਸੀ, ਹਮੇਸ਼ਾ-ਹਮੇਸ਼ਾ ਲਈ ਕੁਚਲ ਦੇਣ ਵਾਸਤੇ ਧਿਆਨ ਨਾਲ ਤਿਆਰੀ ਕੀਤੀ ਸੀ । ਇਸਨੇ ਪਹਿਲਕਦਮੀ ਕੀਤੀ ਸੀ

ਅਤੇ ਪਹਿਲੀ ਸੱਟ ਮਾਰਨ ਵਾਸਤੇ ਵਕਤ ਦੀ ਚੋਣ ਕੀਤੀ ਸੀ; ਇਸਨੇ ਉਹਨਾਂ ਹਜ਼ਾਰਾਂ ਔਰਤਾਂ ਮਰਦਾਂ ਨੂੰ ਆਪਣੀਆਂ ਜੇਲ੍ਹਾਂ ਵਿਚ ਸੁੱਟ ਦਿੱਤਾ ਸੀ, ਜਿਹੜੇ ਰਾਸ਼ਟਰਵਾਦੀ, ਮਜ਼ਦੂਰ ਜਾਂ ਕਿਸਾਨ ਲਹਿਰਾਂ ਵਿਚ ਉੱਘਾ ਰੋਲ ਅਦਾ ਕਰਦੇ ਰਹੇ ਸਨ। ਫਿਰ ਵੀ ਇਹ ਉਸ ਉਭਾਰ ਤੋਂ ਹੈਰਾਨ ਅਤੇ ਚਕ੍ਰਿਤ ਹੋ ਗਈ ਸੀ ਜਿਸਨੇ ਇਕਦਮ ਦੇਸ਼ ਨੂੰ ਝੰਜੋੜ ਕੇ ਰੱਖ ਦਿਤਾ ਸੀ ਅਤੇ ਘੜੀ ਪਲ ਲਈ, ਦਮਨ ਦੀ ਇਸਦੀ ਵਿਸ਼ਾਲ ਮਸ਼ੀਨਰੀ ਟੁੱਟ ਗਈ ਸੀ। ਪਰ ਇਸ ਕੋਲ ਵਰਤੋਂ ਲਈ ਅਥਾਹ ਸੋਮੇ ਸਨ ਅਤੇ ਇਸਨੇ ਬਗ਼ਾਵਤ ਦੇ ਹਿੰਸਕ ਅਤੇ ਅਹਿੰਸਕ, ਦੋਹਾਂ ਤਰ੍ਹਾਂ ਦੇ ਪ੍ਰਗਟਾਵਾਂ ਨੂੰ ਕੁਚਲਣ ਲਈ ਇਹਨਾਂ ਦੀ ਵਰਤੋਂ ਕੀਤੀ। ਉਪਰਲੀਆਂ ਅਤੇ ਅਮੀਰ ਸ਼੍ਰੇਣੀਆਂ ਦੇ ਕਈ ਬੰਦੇ, ਜਿਹੜੇ ਡਰੂ ਜਿਹੇ ਰਾਸ਼ਟਰਵਾਦੀ ਸਨ ਅਤੇ ਕਦੀ ਕਦੀ ਸਰਕਾਰ ਦੀ ਆਲੋਚਨਾ ਵੀ ਕਰ ਲੈਂਦੇ ਸਨ, ਕੁੱਲ-ਹਿੰਦ ਪੈਮਾਨੇ ਉਤੇ ਕੀਤੀ ਗਈ ਇਸ ਵਿਸ਼ਾਲ ਕਾਰਵਾਈ ਦੀ ਨੁਮਾਇਸ਼ ਨਾਲ ਡਰ ਗਏ, ਜਿਸਨੇ ਸੁਆਰਥੀ ਹਿੱਤਾਂ ਦੀ ਜ਼ਰਾ ਵੀ ਪ੍ਰਵਾਹ ਨਹੀਂ ਸੀ ਕੀਤੀ, ਅਤੇ ਜਿਹੜੀ ਨਾ ਸਿਰਫ਼ ਰਾਜਸੀ ਇਨਕਲਾਬ ਦੀ ਹੀ ਸਗੋਂ ਸਮਾਜਿਕ ਤਬਦੀਲੀ ਦੀ ਵੀ ਭਾਹ ਮਾਰਦੀ ਸੀ। ਜਿਉਂ ਜਿਉਂ ਬਗ਼ਾਵਤ ਨੂੰ ਦਬਾਉਣ ਵਿਚ ਸਰਕਾਰ ਦੀ ਸਫ਼ਲਤਾ ਪ੍ਰਤੱਖ ਹੁੰਦੀ ਗਈ, ਤਿਉਂ ਤਿਉਂ ਡਾਵਾਂਡੋਲ ਅਤੇ ਮੌਕਾਪ੍ਰਸਤ ਵਿਅਕਤੀ ਇਸਦੇ ਨਾਲ ਆ ਕੇ ਜੁੜਦੇ ਗਏ ਅਤੇ ਉਹਨਾਂ ਸਾਰਿਆਂ ਨੂੰ ਫਿਟਕਾਰਾਂ ਪਾਉਣ ਲੱਗ ਪਏ ਜਿਨ੍ਹਾਂ ਨੇ ਸਰਕਾਰ ਨੂੰ ਵੰਗਾਰਨ ਦੀ ਹਿੰਮਤ ਕੀਤੀ ਸੀ।

# ਸੰਸਾਰ ਸਥਿਤੀ, ਭਾਰਤ ਦੀ ਆਜ਼ਾਦੀ ਅਤੇ ਭਾਰਤੀ ਰਿਆਸਤਾਂ

ਅਸੀਂ ਲੱਗਭਗ ਸੱਤ ਸਾਲਾਂ ਪਿਛੋਂ ਇਸ ਸੰਮੇਲਨ ਵਿਚ ਇਕੱਠੇ ਹੋ ਰਹੇ ਹਾਂ — ਇਹ ਲੰਮਾਂ ਸਮਾਂ ਹੈ, ਜਿਸਨੂੰ ਇਹਨਾਂ ਸਾਲਾਂ ਦੀਆਂ ਭਾਰੀ ਘਟਨਾਵਾਂ ਨੇ ਅਤੇ ਉਹਨਾਂ ਤਜਰਬਿਆਂ ਨੇ ਜਿਨ੍ਹਾਂ ਵਿਚੋਂ ਅਸੀਂ ਲੰਘੇ ਹਾਂ, ਹੋਰ ਵੀ ਲੰਮਾਂ ਬਣਾ ਦਿੱਤਾ ਹੈ। ਇਹਨਾਂ ਤਜਰਬਿਆਂ ਨੇ ਸਾਨੂੰ ਕਈ ਸਬਕ ਸਿਖਾਏ ਹਨ, ਅਤੇ ਭਾਵੇਂ ਹੋ ਸਕਦਾ ਹੈ ਕਿ ਅਸੀਂ ਵਧੇਰੇ ਸਿਆਣੇ ਹੋ ਗਏ ਹੋਈਏ, ਪਰ ਇਸ ਸਿਆਣਪ ਨੇ ਚੈਨ ਜਾਂ ਖ਼ੁਸ਼ੀ ਨਹੀਂ ਦਿਤੀ ਜਾਂ ਅਮਨ ਅਤੇ ਆਜ਼ਾਦੀ ਦੇ ਉਸ ਨਵੇਂ ਸੰਸਾਰ ਨਿਜ਼ਾਮ ਦੀ ਯਕੀਨ-ਦਹਾਨੀ ਨਹੀਂ ਕੀਤੀ ਜਿਸ ਲਈ ਅਸੀਂ ਅਤੇ ਸੰਸਾਰ ਭਰ ਦੇ ਕਰੋੜਾਂ ਲੋਕ ਸਿੱਕਦੇ ਸਾਂ। ਦੋ ਵੱਡੀਆਂ ਜੰਗਾਂ ਦਾ ਦੁਖਾਂਤ ਖਤਮ ਹੋ ਗਿਆ ਹੈ ਪਰ ਜ਼ਾਹਰਾ ਅਮਲ ਦਾ ਦੁਖਾਂਤ ਸਾਡੇ ਪਿੱਛੇ ਪਿਆ ਹੋਇਆ ਹੈ ਅਤੇ ਦੁਮੇਲ ਨੂੰ ਹਨੇਰਾ ਕਰ ਰਿਹਾ ਹੈ। ਲੋਕਤੰਤਰ, ਅਮਨ ਅਤੇ ਆਜ਼ਾਦੀ ਦੇ ਨਾਂ ਉਤੇ ਲੱਖਾਂ ਜਾਨਾਂ ਜ਼ਾਇਆ ਕੀਤੀਆਂ, ਫਿਰ ਵੀ ਜਿਨ੍ਹਾਂ ਕੋਲ ਸੱਤਾ ਦੀ ਵਾਗਡੋਰ ਸੀ। ਉਹ ਸਿਰਫ਼ ਉਸ ਕੁਝ ਨੂੰ ਕਾਇਮ ਰੱਖਣ ਦੀ ਸੋਚਦੇ ਅਤੇ ਉਸ ਲਈ ਕੰਮ ਕਰਦੇ ਸਨ ਜੋ ਕੁਝ ਉਹਨਾਂ ਕੋਲ ਸੀ — ਪੁਰਾਣੇ ਨਿਜ਼ਾਮ ਨੂੰ ਕਾਇਮ ਰੱਖਣਾ, ਅਤੇ ਉਸ ਚੀਜ਼ ਤੋਂ ਇਨਕਾਰ ਕਰਨਾ ਜਿਸਦਾ ਉਹ ਖੁਦ ਏਨੀਂ ਉੱਚੀ ਉੱਚੀ ਐਲਾਨ ਕਰਦੇ ਸਨ। ਅਤੇ ਕਿਉਂਕਿ ਉਹਨਾਂ ਨੂੰ

---

ਜਵਾਹਰ ਲਾਲ ਨਹਿਰੂ ਨੂੰ 15 ਜੂਨ, 1945 ਨੂੰ ਜੇਲ੍ਹ ਤੋਂ ਰਿਹਾਅ ਕੀਤਾ ਗਿਆ। ਉਹ ਕੁੱਲ-ਹਿੰਦ ਰਿਆਸਤੀ ਪਰਜਾ ਮੰਡਲ ਦੇ ਪ੍ਰਧਾਨ ਸਨ, ਜਿਸਦੀ ਕਾਨਫਰੰਸ 30 ਦਸੰਬਰ, 1945 ਤੋਂ 4 ਜਨਵਰੀ, 1946 ਤੱਕ ਉਦੇਪੁਰ ਵਿਚ ਹੋਈ। ਇਥੇ ਦਿਤੇ ਗਏ ਅੰਸ਼ ਉਹਨਾਂ ਦੇ 30 ਦਸੰਬਰ, 1945 ਨੂੰ ਕੀਤੇ ਗਏ ਪ੍ਰਧਾਨਗੀ ਭਾਸ਼ਣ ਵਿਚੋਂ ਹਨ, ਜਿਹੜਾ 31 ਦਸੰਬਰ, 1945 ਦੇ **ਹਿੰਦੁਸਤਾਨ ਟਾਈਮਜ਼** ਵਿਚ ਛਪਿਆ ਸੀ। ਇੱਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 14 ਦੇ ਸਫ਼ੇ 406-12, 416 ਤੋਂ ਦਿੱਤਾ ਜਾ ਰਿਹਾ ਹੈ।

ਕੋਈ ਨਵਾਂ ਸੰਸਾਰ ਨਿਜ਼ਾਮ ਦਿਖਾਈ ਨਾ ਦਿੱਤਾ, ਇਸ ਲਈ ਹੁਣ ਉਹ ਨਵੀਂ ਜੰਗ ਦੀ ਤਿਆਰੀ ਕਰ ਰਹੇ ਹਨ। ਜਿਵੇਂ ਪਹਿਲਾਂ ਹੁੰਦਾ ਸੀ, ਉਸੇ ਤਰ੍ਹਾਂ ਇਕ ਵਾਰੀ ਫਿਰ ਲੋਕਾਂ ਨਾਲ ਗ਼ੱਦਾਰੀ ਕੀਤੀ ਜਾ ਰਹੀ ਹੈ, ਅਤੇ ਆਜ਼ਾਦੀ ਦੀ ਅਸਲੀ ਲੜਾਈ ਅਜੇ ਵੀ ਹੋਣੀ ਹੈ।

ਇਸ ਸੰਮੇਲਨ ਵਿਚ ਅਸੀਂ ਭਾਰਤੀ ਰਿਆਸਤਾਂ ਦੇ ਨੌ ਕਰੋੜ ਲੋਕਾਂ ਬਾਰੇ ਖਾਸ ਕਰਕੇ ਫਿਕਰਮੰਦ ਹਾਂ, ਪਰ ਉਹਨਾਂ ਦੀ ਹੋਣੀ ਬਾਕੀ ਦੇ ਭਾਰਤ ਦੇ ਤੀਹ ਕਰੋੜ ਲੋਕਾਂ ਨਾਲ ਅਤੇ ਸਮੁੱਚੇ ਤੌਰ ਉਤੇ ਦੁਨੀਆ ਦੀ ਕਿਤੇ ਜ਼ਿਆਦਾ ਗਿਣਤੀ ਨਾਲ ਜੁੜੀ ਹੋਈ ਹੈ। ਅਤੇ ਇਸ ਲਈ ਰਿਆਸਤਾਂ ਦੇ ਮਸਲਿਆਂ ਨੂੰ ਸਮਝਣ ਲਈ ਵੀ ਸਾਨੂੰ ਭਾਰਤ ਦਾ ਮਸਲਾ ਸਮਝਣਾ ਚਾਹੀਦਾ ਹੈ ਅਤੇ ਇਸਨੂੰ ਸੰਸਾਰ ਸਥਿਤੀ ਦੇ ਵਧੇਰੇ ਵਿਸ਼ਾਲ ਸੰਦਰਭ ਵਿਚ ਰੱਖ ਕੇ ਦੇਖਣਾ ਚਾਹੀਦਾ ਹੈ।

ਜੰਗ ਨੇ ਏਸ਼ੀਆ ਅਤੇ ਯੂਰਪ ਨੂੰ ਹਿਲਾ ਦਿੱਤਾ ਹੈ, ਪੁਰਾਣੀਆਂ ਹੱਦਬੰਦੀਆਂ ਤੋੜ ਦਿੱਤੀਆਂ ਹਨ, ਪੁਰਾਣੀਆਂ ਆਰਥਿਕ ਨੀਹਾਂ ਨੂੰ ਕਈ ਤਰ੍ਹਾਂ ਨਾਲ ਹਿਲਾ ਦਿੱਤਾ ਹੈ, ਅਤੇ ਇਸ ਉਥਲ ਵਿਚੋਂ ਨਵੇਂ ਨਕਸ਼ੇ ਉੱਭਰ ਰਹੇ ਹਨ। ਵਿਰੋਧਤਾ ਦੀਆਂ ਲਹਿਰਾਂ, ਜਿਨ੍ਹਾਂ ਨੂੰ ਇਸ ਜੰਗ ਨੇ ਪੈਦਾ ਕੀਤਾ ਸੀ, ਮੌਜੂਦਾ ਢਾਂਚੇ ਵਿਚ ਸਮਾਉਣਾ ਮੁਸ਼ਕਲ ਮਹਿਸੂਸ ਕਰ ਰਹੀਆਂ ਹਨ। ਤਿੰਨ ਗ਼ਾਲਬ ਤਾਕਤਾਂ ਸੰਸਾਰ ਦੀਆਂ ਹੋਣੀਆਂ ਨੂੰ ਕੰਟਰੋਲ ਕਰ ਰਹੀਆਂ ਲਗਦੀਆਂ ਹਨ, ਪਰ ਇਹਨਾਂ ਤਿੰਨਾਂ ਵਿਚੋਂ ਬਰਤਾਨੀਆਂ ਪਹਿਲਾਂ ਹੀ ਦੁਜੈਲੀ ਥਾਂ ਉਤੇ ਆ ਗਿਆ ਹੈ ਅਤੇ ਦੁਜੈਲਾ ਰੋਲ ਅਦਾ ਕਰਨਾ ਇਸਦੀ ਹੋਣੀ ਹੈ। ਦੋ ਤਾਕਤਾਂ ਰਹਿ ਜਾਂਦੀਆਂ ਹਨ — ਸੰਯੁਕਤ ਰਾਜ ਅਮਰੀਕਾ ਅਤੇ ਸੋਵੀਅਤ ਯੂਨੀਅਨ — ਅਤੇ ਦੋਵੇਂ ਹੀ ਆਪਣੇ ਵੱਖੋ ਵੱਖਰੇ ਤਰੀਕਿਆਂ ਨਾਲ ਜ਼ੋਰਦਾਰ ਤਰ੍ਹਾਂ ਨਾਲ ਪਸਾਰਵਾਦੀ ਹਨ। ਉਹਨਾਂ ਦੇ ਆਦਰਸ਼ ਵੱਖ ਵੱਖ ਹਨ, ਉਹਨਾਂ ਦੇ ਅਰਥਚਾਰੇ ਇਕ ਦੂਜੇ ਦੇ ਬਿਲਕੁਲ ਵਿਰੁੱਧ ਹਨ, ਅਤੇ ਦੋਵੇਂ ਹੀ ਆਪਣੀ ਪੁਜ਼ੀਸ਼ਨ ਨੂੰ ਪੱਕਿਆਂ ਕਰਨ ਅਤੇ ਆਪਣੇ ਪ੍ਰਭਾਵ ਨੂੰ ਫ਼ੈਲਾਉਣ ਦੀ ਕੋਸ਼ਿਸ਼ ਕਰ ਰਹੇ ਹਨ। ਸੋਵੀਅਤ ਯੂਨੀਅਤ ਨੇ ਕਈ ਨਾਲ-ਲਗਵੀਆਂ ਰਿਆਸਤਾਂ ਕਾਇਮ ਕਰ ਲਈਆਂ ਹਨ ਅਤੇ ਇਸ ਅਮਲ ਵਿਚ ਪੱਛਮੀ ਯੂਰਪ ਵਿਚ ਸਾਮੰਤਵਾਦ ਦੀਆਂ ਕਈ ਰਹਿੰਦ-ਖੂੰਹਦਾਂ ਨੂੰ ਖਤਮ ਕਰ ਦਿਤਾ ਹੈ। ਹੁਣ ਇਹ ਅਮਲ ਮਧ ਪੂਰਬ ਵੱਲ ਸੇਧ ਰੱਖਦਾ ਹੈ ਅਤੇ ਇਸ ਵੇਲੇ ਈਰਾਨ ਅੰਦਰੂਨੀ ਟਕਰਾਅ ਵੀ ਅਤੇ ਬਦੇਸ਼ੀ ਦਬਾਅ ਵੀ ਮਹਿਸੂਸ ਕਰ ਰਿਹਾ ਹੈ। ਦੂਰ ਪੂਰਬ ਵਿਚ ਮਹਾਨ ਦੇਸ਼ ਚੀਨ ਦੀ ਬਦਕਿਸਮਤੀ ਰਹੀ ਹੈ ਕਿ ਇਹ ਮੁੜ ਘਰੇਲੂ ਜੰਗ ਵਿਚ ਜਾ ਪਿਆ, ਅਤੇ ਪਰਦੇ ਪਿੱਛੇ ਦੂਜੀਆਂ ਤਾਕਤਾਂ ਕੰਮ ਕਰ ਰਹੀਆਂ ਹਨ। ਇੰਝ ਲੱਗੇਗਾ ਕਿ ਇਕੋ ਇਕ ਸੰਤੋਸ਼ਜਨਕ ਹਲ ਇਹ ਹੈ ਕਿ ਇਕਮੁੱਠ ਚੀਨ ਪੂਰੀ ਤਰ੍ਹਾਂ ਜਮਹੂਰੀ ਆਧਾਰ ਉਤੇ ਉਸਾਰਿਆ ਜਾਏ।

ਦੱਖਣ-ਪੂਰਬੀ ਏਸ਼ੀਆ ਵਿਚ, ਇੰਡੋਨੇਸ਼ੀਆ ਅਤੇ ਹਿੰਦ-ਚੀਨੀ ਸਾਮਰਾਜ ਦੇ ਖਿਲਾਫ਼ ਬਹਾਦਰ ਘੋਲ ਲੜ ਰਹੇ ਹਨ ਅਤੇ ਦੋਹਾਂ ਵਿਚ, ਲੋਕਾਂ ਨੂੰ ਕੁਚਲਣ ਵਿਚ ਮਦਦ ਕਰਨ ਲਈ ਬਰਤਾਨੀਆ ਜਾ ਵੜਿਆ ਹੈ। ਬਰਤਾਨੀਆਂ ਵਲੋਂ ਚਲਾਈਆਂ ਜਾ ਰਹੀਆਂ ਇਹਨਾਂ ਦਖਲਬਾਜ਼ੀ ਦੀਆਂ ਜੰਗਾਂ ਅਤੇ ਸਪੇਨ ਵਿਚ ਫ਼ਾਸ਼ਿਸਟ ਇਟਲੀ ਅਤੇ ਨਾਜ਼ੀ ਜਰਮਨੀ ਵਲੋਂ ਲੜੀ ਗਈ ਦਖਲਬਾਜ਼ੀ ਦੀ ਜੰਗ ਵਿਚਕਾਰ, ਜਿਹੜੀ ਦੂਜੀ ਜੰਗ ਦਾ ਮੁੱਢ ਬਣੀ, ਭਿਆਨਕ ਇਕਰੂਪਤਾ ਹੈ। ਅਸਾਂ ਭਾਰਤ ਵਾਸੀਆਂ ਲਈ ਇੰਡੋਨੇਸ਼ੀਆ ਅਤੇ ਹਿੰਦ-ਚੀਨੀ ਵਿਚਲੇ ਇਹ ਘੋਲ ਵਿਸ਼ੇਸ਼ ਤਰ੍ਹਾਂ ਦਿਲਚਸਪੀ ਅਤੇ ਮਹਤੱਤਾ ਰਖਦੇ ਹਨ ਅਤੇ ਸਾਨੂੰ ਡੂੰਘੀ ਤਰ੍ਹਾਂ ਪ੍ਰਭਾਵਿਤ ਕਰਦੇ ਹਨ। ਅਸੀਂ ਵਧਦੇ ਰੋਹ ਅਤੇ ਸ਼ਰਮਿੰਦਗੀ ਅਤੇ ਲਾਚਾਰੀ ਨਾਲ ਉਥੇ ਬਰਤਾਨਵੀ ਮੁਦਾਖਲਤ ਦੇਖ ਰਹੇ ਹਾਂ ਕਿ ਭਾਰਤੀ ਫ਼ੌਜਾਂ ਨੂੰ ਸਾਡੇ ਦੋਸਤਾਂ ਦੇ ਖਿਲਾਫ਼ ਜਿਹੜੇ ਸਾਡੇ ਵਰਗੀ ਲੜਾਈ ਹੀ ਲੜ ਰਹੇ ਹਨ, ਬਰਤਾਨੀਆਂ ਦੇ ਗੰਦੇ ਕੰਮ ਕਰਨ ਲਈ ਇਸ ਤਰ੍ਹਾਂ ਵਰਤਿਆ ਜਾਏ। ਜਿਸ ਤਰੀਕੇ ਨਾਲ ਬਰਤਾਨਵੀ, ਫ਼ਰਾਂਸੀਸੀ ਅਤੇ ਡੱਚ ਸਾਮਰਾਜ ਦੱਖਣ ਪੂਰਬੀ ਏਸ਼ੀਆ ਵਿਚ ਕੰਮ ਕਰ ਰਹੇ ਹਨ, ਉਸਦੀਆਂ ਕੁਝ ਅੱਖਾਂ ਖੋਹਲਦੀਆਂ ਝਾਕੀਆਂ ਸਾਨੂੰ ਸੈਂਸਰਸ਼ਿਪ ਦੇ ਮੋਟੇ ਪਰਦੇ ਦੇ ਵਿਚੋਂ ਦੀ ਦੇਖਣ ਨੂੰ ਮਿਲੀਆਂ ਸਨ। ਉਹਨਾਂ ਝਾਕੀਆਂ ਦੀ ਭਿਅੰਕਰਤਾ ਅਤੇ ਘਿਣ ਨਾਲ ਸਾਡਾ ਜੀਅ ਮਿਤਲਾਉਣ ਲੱਗ ਪਿਆ ਹੈ, ਕਿਉਂਕਿ ਉਹ ਜਰਮਨੀ ਤੋਂ ਮਿਲੇ ਤਸੀਹਿਆਂ ਦੀਆਂ ਕਹਾਣੀਆਂ ਦੀ ਬਰਾਬਰੀ ਕਰਦੀਆਂ ਹਨ।

ਇਹ ਹੈ ਤਰੀਕਾ ਜਿਸ ਨਾਲ ਸਾਮਰਾਜ ਅਜੇ ਵੀ ਏਸ਼ੀਆ ਵਿਚ ਕੰਮ ਕਰ ਰਿਹਾ ਹੈ। ਇਹ ਘਿਣਾਉਣੇ ਜ਼ੁਲਮ, ਵਹਿਸ਼ੀਪੁਣੇ, ਭਿਅੰਕਰਤਾ ਅਤੇ ਆਜ਼ਾਦੀ ਦੇ ਅਧਿਕਾਰ ਨੂੰ ਪੂਰੀ ਤਰ੍ਹਾਂ ਖਤਮ ਕਰਨ ਦਾ ਤਰੀਕਾ ਹੈ। ਸਿਆਮ ਵਿਚ ਬਰਤਾਨੀਆ ਆਪਣੇ ਸਾਮਰਾਜੀ ਪ੍ਰਭਾਵ ਦਾ ਵਿਸਥਾਰ ਕਰਨਾ ਚਾਹੁੰਦਾ ਹੈ। ਮਲਾਇਆ ਵਿਚ ਉਹ ਆਪਣੀ ਆਰਥਿਕ ਜਕੜ ਪੱਕੀ ਕਰ ਰਿਹਾ ਅਤੇ ਇਸਣਾ ਪਸਾਰ ਕਰ ਰਿਹਾ ਹੈ। ਬਰਮਾ ਅਤੇ ਲੰਕਾ ਵਿਚ ਉਹ ਉਦੋਂ ਤੱਕ ਅੜਿਆ ਰਹਿਣਾ ਚਾਹੁੰਦਾ ਹੈ, ਜਦੋਂ ਤੱਕ ਉਹ ਅੜਿਆ ਰਹਿ ਸਕਦਾ ਹੈ। ਭਾਰਤ ਵਿਚ ਪਿਛਲੇ ਕੁਝ ਸਮੇਂ ਦੇ ਤਜਰਬੇ ਤੋਂ ਅਸੀਂ ਜਾਣਦੇ ਹਾਂ ਕਿ ਕਿਵੇਂ ਉਹ ਕੋਈ ਵੀ ਅਸਲੀ ਤਬਦੀਲੀ ਨੂੰ ਪਿੱਛੇ ਪਾਉਣ ਅਤੇ ਰੋਕਣ ਦੀ ਕੋਸ਼ਿਸ਼ ਕਰ ਰਿਹਾ ਹੈ।

ਇਹ ਨਿੱਘਰ ਰਹੇ ਸਾਮਰਾਜ ਦੀਆਂ ਪ੍ਰਤੱਖ ਨਿਸ਼ਾਨੀਆਂ ਨਹੀਂ ਹਨ, ਤਾਂ ਵੀ ਇਹ ਦਿਨੋ ਦਿਨ ਵਧੇਰੇ ਸਪੱਸ਼ਟ ਹੁੰਦਾ ਜਾ ਰਿਹਾ ਹੈ ਕਿ ਬਰਤਾਨੀਆਂ ਹਾਰੂ ਜੰਗ ਲੜ ਰਿਹਾ ਹੈ ਅਤੇ ਉਸਦੀ ਪੁਰਾਣੀ ਸਾਮਰਾਜੀ ਤਾਕਤ ਦੇ ਸੋਮੇ ਖੁਸ਼ਕ ਹੁੰਦੇ ਜਾ ਰਹੇ ਹਨ। ਭਾਵੇਂ ਉਸਦੇ ਹਿੱਤ ਅਮਰੀਕਾ ਦੇ ਹਿੱਤਾਂ ਨਾਲ ਕਈ ਤਰ੍ਹਾਂ ਨਾਲ ਟੱਕਰ ਵਿਚ ਆਉਂਦੇ ਹਨ, ਤਾਂ ਵੀ ਹਾਲਾਤ ਉਸਨੂੰ ਮਜਬੂਰ ਕਰ ਰਹੇ ਹਨ ਕਿ ਉਹ

ਅਮਰੀਕੀ ਸਹਾਇਤਾ ਲਈ ਯਾਚਨਾ ਕਰੇ ਅਤੇ ਸੰਸਾਰ ਵਿਚ ਗ਼ਾਲਬ ਥਾਂ ਵਾਸਤੇ ਵੱਡੇ ਘੋਲ ਵਿਚ ਅਮਰੀਕਾ ਦੇ ਰੋਲ ਤੋਂ ਮਗਰੋਂ ਦੂਜੈਲਾ ਰੋਲ ਅਦਾ ਕਰੇ।

ਉਸੇ ਹੀ ਵੱਡੇ ਘੋਲ ਨੂੰ ਅਤੇ ਇਸ ਵਾਸਤੇ ਡਿਪਲੋਮੈਟਿਕ ਅਤੇ ਆਰਥਿਕ ਤਿਆਰੀ ਨੂੰ ਮੁੱਖ ਰੱਖਦਿਆਂ, ਅਤੇ ਇਸ ਗੱਲ ਲਈ ਫਿਕਰਮੰਦ ਕਿ ਦੂਜੇ ਵੀ ਇਸ ਦੇ ਮਗਰ ਖੜੇ ਹੋਣ, ਅਮਰੀਕਾ ਵੀ ਬਰਤਾਨਵੀ ਸਾਮਰਾਜ ਦੇ ਕਿਸੇ ਨਾ ਕਿਸੇ ਰੂਪ ਵਿਚ ਜਾਰੀ ਰਹਿਣ ਦੇ ਹੱਕ ਵਿਚ ਲੱਗਦਾ ਹੈ। ਪਿਛਲੇ ਸਮੇਂ ਦੀਆਂ ਘਟਨਾਵਾਂ ਇਹ ਸੰਕੇਤ ਕਰਦੀਆਂ ਲੱਗਦੀਆਂ ਹਨ ਕਿ ਅਮਰੀਕਾ, ਸ਼ਾਇਦ ਕੁਝ ਠੀਕ ਬੈਠਦੀਆਂ ਮਾੜੀਆਂ ਮੋਟੀਆਂ ਤਬਦੀਲੀਆਂ ਨਾਲ, ਇਸ ਸਾਮਰਾਜ ਨੂੰ ਖਰੀਦ ਰਿਹਾ ਹੈ। ਇਹ ਫ਼ੈਸਲਾ, ਜੇ ਕੀਤਾ ਗਿਆ ਹੈ ਤਾਂ ਬਹੁਤ ਵੱਡਾ ਹੈ ਜਿਸ ਦੇ ਸਭ ਸੰਬੰਧਿਤ ਧਿਰਾਂ ਲਈ ਅਤਿ ਗੰਭੀਰ ਸਿੱਟੇ ਨਿਕਲਣਗੇ। ਕਿਉਂਕਿ ਇਹ ਯਕੀਨੀ ਹੈ, ਇੰਨਾ ਕੁ ਯਕੀਨੀ ਕਿ ਅੱਜ ਦੀ ਬੇਯਕੀਨੀ ਦੁਨੀਆ ਵਿਚ ਕੁਝ ਹੋ ਸਕਦਾ ਹੈ, ਕਿ ਏਸ਼ੀਆ ਦੇ ਦੇਸ਼ ਆਪਣੀ ਮਰਜ਼ੀ ਨਾਲ ਕਿਸੇ ਸਾਮਰਾਜ ਅੱਗੇ ਅਤੇ ਕਿਸੇ ਗ਼ਲਬੇ ਅੱਗੇ ਨਹੀਂ ਝੁਕਣਗੇ ਅਤੇ ਇਸ ਦੇ ਖਿਲਾਫ਼ ਬਗ਼ਾਵਤ ਕਰ ਦੇਣਗੇ। ਇਹ ਕਰੋੜਾਂ ਲੋਕਾਂ ਦੀ ਬਗ਼ਾਵਤ ਹੋਵੇਗੀ ਜਿਸ ਦੇ ਪਿੱਛੇ ਜੋਸ਼ ਹੋਵੇਗਾ, ਅਤੇ ਜਿਸ ਨੂੰ ਐਟਮ ਬੰਬ ਨਾਲ ਵੀ ਨਹੀਂ ਦਬਾਇਆ ਜਾ ਸਕੇਗਾ। ਉਸ ਬਗ਼ਾਵਤ ਤੋਂ ਉਹ ਭਿਆਨਕ ਚੀਜ਼ ਸ਼ੁਰੂ ਹੋਵੇਗੀ — ਤੀਜੀ ਸੰਸਾਰ ਜੰਗ।

ਇਹ ਤਜਵੀਜ਼ ਦਿੱਤੀ ਗਈ ਹੈ ਕਿ ਏਸ਼ੀਆਈ ਕੌਮਾਂ ਨੂੰ ਸਾਮਰਾਜ ਦੇ ਖਤਰੇ ਦਾ ਮੁਕਾਬਲਾ ਕਰਨ ਲਈ ਇਕੱਠੇ ਹੋ ਜਾਣਾ ਚਾਹੀਦਾ ਹੈ। ਇਹ ਇਕ ਅਟੱਲ ਘਟਨਾ-ਵਿਕਾਸ ਹੈ ਅਤੇ ਇਹ ਕੌਮਾਂ ਕੁਦਰਤੀ ਤੌਰ ਉਤੇ ਉਹਨਾਂ ਵੱਲ ਦੇਖਣਗੀਆਂ ਜਿਹੜੇ ਇਹਨਾਂ ਦੀ ਆਜ਼ਾਦੀ ਦੇ ਹੱਕ ਵਿਚ ਹਨ।

ਭਾਰਤ ਵਿਚ ਅਸੀਂ ਭਾਰੀ ਘਟਨਾਵਾਂ ਦੇ ਕੰਢੇ ਖੜੇ ਹਾਂ, ਜਿਨ੍ਹਾਂ ਦਾ ਬਰਤਾਨਵੀ ਸਰਕਾਰ ਨਹੀਂ ਸਗੋਂ ਜ਼ਿਆਦਾ ਕਰਕੇ ਲੋਕ ਆਰੰਭ ਕਰਨਗੇ। ਪਿਛਲੇ ਸਾਢੇ ਤਿੰਨ ਸਾਲ ਦੇ ਦੌਰਾਨ ਕੌਮੀ ਲਹਿਰ ਨੂੰ ਕੁਚਲਣ ਦੇ ਇਸ ਸਰਕਾਰ ਦੇ ਯਤਨ, ਸਮੇਤ ਉਸ ਭਿਅੰਕਰਤਾ ਅਤੇ ਵਹਿਸ਼ੀਪੁਣੇ ਦੇ ਜਿਹੜੇ ਇਹਨਾਂ ਯਤਨਾਂ ਦੇ ਸਾਥੀ ਹੁੰਦੇ ਹਨ, ਅਸਫਲ ਰਹੇ ਹਨ, ਅਤੇ ਭਾਰਤੀ ਲੋਕ ਏਨੇ ਸ਼ਕਤੀਸ਼ਾਲੀ ਅਤੇ ਆਪਣੀ ਆਜ਼ਾਦੀ ਪ੍ਰਾਪਤ ਕਰਨ ਲਈ ਏਨੇ ਦ੍ਰਿੜ੍ਹ ਹਨ, ਜਿੰਨੇ ਪਹਿਲਾਂ ਕਦੀ ਨਹੀਂ ਸਨ ਹੋਏ। ਮੈਂ ਜਿੱਥੇ ਵੀ ਕਿਤੇ ਗਿਆ ਹਾਂ, ਉਥੇ ਦੇਖਿਆ ਹੈ ਕਿ ਇਕ ਤਨਾਉ ਅਤੇ ਬੇਸਬਰੀ ਦਾ ਬੁਖਾਰ, ਬਦੇਸ਼ੀ ਰਾਜ ਤੋਂ ਛੁਟਕਾਰਾ ਪਾਉਣ ਦੀ ਤੀਬਰ ਇੱਛਾ, ਨਾ ਝੁਕਣ ਦੀ ਦ੍ਰਿੜ੍ਹਤਾ ਮਿਲਦੀ ਹੈ, ਇਸ ਦੇ ਜੋ ਵੀ ਸਿੱਟੇ ਨਿਕਲਦੇ ਹੋਣ। ਦੇਸ਼ ਵਿਚ ਜੇ ਮਿਜ਼ਾਜ ਇਸ ਤਰ੍ਹਾਂ ਦਾ ਹੋਵੇ ਤਾਂ ਪੁਰਾਣੇ ਤਰੀਕੇ ਨਾਲ ਜਾਰੀ ਰਹਿਣਾ ਜਾਂ ਢਿੱਲਮੱਠ ਅਤੇ ਟਾਲ-ਮਟੋਲ ਕਰਨਾ ਸੰਭਵ ਨਹੀਂ ਹੋ ਸਕਦਾ। ਜੇ ਕੋਈ ਧੁਰ ਉੱਪਰ

ਤੋਂ ਲੈ ਕੇ ਹੇਠਾਂ ਤੱਕ ਬੁਨਿਆਦੀ ਤਬਦੀਲੀ ਨਹੀਂ ਆਉਂਦੀ, ਤਾਂ ਇਸ ਦੀ ਥਾਂ ਭਾਰੀ ਸੰਕਟ ਆ ਜਾਏਗਾ।

ਭਾਰਤੀ ਰਿਆਸਤਾਂ ਦੇ ਲੋਕ ਬਾਕੀ ਦੇ ਭਾਰਤ ਨਾਲ ਕਦਮ ਮਿਲਾ ਕੇ ਚੱਲਦੇ ਰਹੇ ਹਨ। ਉਹਨਾਂ ਨੇ 1942 ਵਿਚ ਅਤੇ ਉਸ ਤੋਂ ਮਗਰੋਂ ਉੱਘਾ ਰੋਲ ਅਦਾ ਕੀਤਾ ਅਤੇ ਅੱਜ ਉਹ ਇੰਝ ਹਰਕਤ ਵਿਚ ਹਨ, ਜਿਵੇਂ ਪਹਿਲਾਂ ਉਹ ਕਦੀ ਨਹੀਂ ਸਨ ਹੋਏ। ਇਹ ਤੱਥ ਹੀ ਕਿ ਅਸੀਂ ਉਦੇਪੁਰ ਦੇ ਪੁਰਾਤਨ ਅਤੇ ਇਤਿਹਾਸਕ ਸ਼ਹਿਰ ਵਿਚ ਜੁੜੇ ਬੈਠੇ ਹਾਂ, ਰਿਆਸਤੀ ਲੋਕਾਂ ਦੀ ਲਹਿਰ ਦੇ ਵਾਧੇ ਦਾ ਸਬੂਤ ਹੈ।

ਲੋਕ ਤਾਂ ਅੱਗੇ ਵਧ ਚੁੱਕੇ ਹਨ, ਜਦ ਕਿ ਉਹਨਾਂ ਦੀਆਂ ਤਾਨਾਸ਼ਾਹ ਸਰਕਾਰਾਂ ਉਥੇ ਹੀ ਖੜ੍ਹੀਆਂ ਹਨ ਜਿੱਥੇ ਉਹ ਸਨ, ਅਤੇ ਜੇ ਕੋਈ ਤਬਦੀਲੀ ਆਈ ਵੀ ਹੈ ਤਾਂ ਇਹ ਏਨੀ ਥੋੜ੍ਹੀ ਹੈ ਕਿ ਪੋਂਹਦੀ ਤੱਕ ਨਹੀਂ। ਉਹ ਗਏ ਜ਼ਮਾਨੇ ਦੀਆਂ ਰਹਿੰਦ-ਖੂੰਹਦ ਹਨ, ਜਿਹੜੀਆਂ ਪੂਰੀ ਤਰ੍ਹਾਂ ਬਰਤਾਨਵੀ ਸੱਤਾ ਉਤੇ ਨਿਰਭਰ ਕਰਦੀਆਂ ਹਨ, ਜਿਸ ਨੇ ਉਹਨਾਂ ਵਿਚੋਂ ਕਈਆਂ ਨੂੰ ਪੈਦਾ ਕੀਤਾ ਹੋਇਆ ਹੈ ਅਤੇ ਜਾਣ ਬੁੱਝ ਕੇ ਉਹਨਾਂ ਨੂੰ ਬਦਲਣ ਤੋਂ ਰੋਕੀ ਰੱਖਿਆ ਹੈ ਤਾਂ ਕਿ ਭਾਰਤ ਵਿਚ ਆਪਣੀ ਪ੍ਰਮੁੱਖਤਾ ਨੂੰ ਕਾਇਮ ਰੱਖਣ ਲਈ ਆਪਣੇ ਹੱਥ ਠੋਕਿਆਂ ਵਜੋਂ ਉਹਨਾਂ ਦੀ ਵਰਤੋਂ ਕਰ ਸਕੇ। ਲਾਰਡ ਕੈਨਿੰਗ, ਵਾਇਸਰਾਏ, ਨੇ 1860 ਵਿਚ ਲਿਖਿਆ ਸੀ: "ਬਹੁਤ ਦੇਰ ਪਹਿਲਾਂ ਸਰ ਜਾਹਨ ਮੈਲਕੋਮ ਨੇ ਕਿਹਾ ਸੀ ਕਿ ਜੇ ਅਸੀਂ ਸਾਰੇ ਭਾਰਤ ਦੇ ਜ਼ਿਲ੍ਹੇ ਬਣਾ ਦੇਈਏ ਤਾਂ ਹਾਲਾਤ ਇਸ ਤਰ੍ਹਾਂ ਦੇ ਨਹੀਂ ਕਿ ਸਾਡੀ ਸਲਤਨਤ ਪੰਜਾਹ ਸਾਲ ਤੱਕ ਕਾਇਮ ਰਹਿ ਸਕੇ; ਪਰ ਜੇ ਅਸੀਂ ਬਹੁਤ ਸਾਰੀਆਂ ਸਥਾਨਕ ਰਿਆਸਤਾਂ ਨੂੰ ਰਾਜਸੀ ਸੱਤਾ ਤੋਂ ਬਿਨਾਂ, ਪਰ ਸ਼ਾਹੀ ਹੱਥਠੋਕਿਆਂ ਵਜੋਂ, ਕਾਇਮ ਰੱਖ ਸਕੀਏ, ਤਾਂ ਅਸੀਂ ਭਾਰਤ ਵਿਚ ਉਦੋਂ ਤੱਕ ਕਾਇਮ ਰਹਿ ਸਕਾਂਗੇ ਜਦੋਂ ਤੱਕ ਸਾਡੀ ਜਲਸੈਨਿਕ ਪਰਮੁੱਖਤਾ ਕਾਇਮ ਰੱਖੀ ਜਾਂਦੀ ਹੈ। ਇਸ ਰਾਏ ਦੇ ਸਾਰ-ਰੂਪੀ ਸੱਚ ਬਾਰੇ ਮੈਨੂੰ ਭੁਲੇਖਾ ਨਹੀਂ; ਅਤੇ ਪਿਛਲੇ ਸਮੇਂ ਵਿਚ ਵਾਪਰੀਆਂ ਘਟਨਾਵਾਂ ਨੇ ਇਸ ਗੱਲ ਨੂੰ ਸਾਡੇ ਧਿਆਨ ਦੀ ਏਨੀ ਹੱਕਦਾਰ ਬਣਾ ਦਿੱਤਾ ਹੈ ਜਿੰਨੀ ਪਹਿਲਾਂ ਕਦੀ ਨਹੀਂ ਸੀ।"

ਇਕ ਲੇਖਕ ਨੇ ਭਾਰਤ ਦੀਆਂ ਰਿਆਸਤਾਂ ਨੂੰ 'ਭਾਰਤ ਵਿਚ ਬਰਤਾਨੀਆ ਦੀਆਂ ਖੁਫ਼ੀਆ ਸਹਿਯੋਗੀ' ਕਿਹਾ ਹੈ। ਪਿਛਲੇ ਇਕ ਸੌ ਪੰਜਾਹ ਸਾਲ ਦਾ ਇਤਿਹਾਸ ਇਸ ਨਾਮਕਰਣ ਨੂੰ ਬਿਲਕੁਲ ਠੀਕ ਸਿੱਧ ਕਰਦਾ ਹੈ। ਰਿਆਸਤਾਂ ਦੇ ਇਕ ਪ੍ਰਤਿਨਿਧ ਅਤੇ ਵਕੀਲ, ਰਸ਼ਬਰੁੱਕ ਵਿਲੀਅਮਜ਼ ਨੇ 1930 ਈਸਵੀ ਵਿਚ ਲਿਖਿਆ ਸੀ, "ਇਹਨਾਂ ਰਜਵਾੜਾਸ਼ਾਹੀ ਰਿਆਸਤਾਂ ਵਿਚਲੀਆਂ ਹਾਲਤਾਂ, ਜਿਵੇਂ ਕਿ ਇਹ ਸਾਰੇ ਭਾਰਤ ਉਤੇ ਸ਼ਤਰੰਜ ਦੀ ਬਿਸਾਤ ਵਾਂਗ ਫ਼ੈਲੀਆਂ ਹੋਈਆਂ ਹਨ, ਭਾਰੀ ਬਚਾਅ ਦਾ ਸਾਧਨ ਹਨ। ਇਹ ਝਗੜੇ ਹੇਠਲੇ ਇਲਾਕੇ ਵਿਚ ਦੋਸਤਾਨਾ ਗੜ੍ਹੀਆਂ ਦਾ ਵਿਸ਼ਾਲ ਤਾਣਾਪੇਟਾ

ਕਾਇਮ ਕਰਨ ਵਾਂਗ ਹੈ। ਸ਼ਕਤੀਸ਼ਾਲੀ, ਵਫ਼ਾਦਾਰ ਰਿਆਸਤਾਂ ਦੇ ਇਸ ਤਾਣੇਪੇਟੇ ਕਾਰਨ ਅੰਗਰੇਜ਼ਾਂ ਦੇ ਖਿਲਾਫ਼ ਕਿਸੇ ਆਮ ਬਗ਼ਾਵਤ ਲਈ ਭਾਰਤ ਵਿਚ ਫੈਲ ਜਾਣਾ ਮੁਸ਼ਕਲ ਹੋਵੇਗਾ।"

ਅਕਸਰ ਹੀ ਅਸੀਂ ਰਿਆਸਤਾਂ ਦੇ ਹਾਕਮਾਂ ਦੀ ਆਲੋਚਨਾ ਕਰਦੇ ਅਤੇ ਉਹਨਾਂ ਨੂੰ ਦੋਸ਼ ਦੇਂਦੇ ਹਾਂ, ਅਤੇ ਅਕਸਰ ਹੀ ਉਹ ਇਸ ਆਲੋਚਨਾ ਦੇ ਹੱਕਦਾਰ ਵੀ ਹੁੰਦੇ ਹਨ। ਪਰ ਇਹ ਯਾਦ ਰੱਖਣਾ ਉਚਿਤ ਰਹੇਗਾ ਕਿ ਉਹ ਸਾਮਰਾਜੀ ਸੱਤਾ ਦੇ ਸਿਰਫ਼ ਪਰਛਾਵੇਂ ਹੀ ਹਨ ਅਤੇ ਰਿਆਸਤਾਂ ਦੀਆਂ ਪੱਛੜੀਆਂ ਹਾਲਤਾਂ ਦੀ ਜ਼ਿਮੇਵਾਰੀ ਉਸ ਸੱਤਾ ਦੇ ਸਿਰ ਹੈ, ਜਿਸਨੇ ਜਾਣਬੁੱਝ ਕੇ ਉਹਨਾਂ ਨੂੰ ਉਸ ਤਰ੍ਹਾਂ ਦੀਆਂ ਬਣਾ ਰਖਿਆ ਹੈ, ਜਿਸ ਤਰ੍ਹਾਂ ਦੀਆਂ ਉਹ ਹਨ, ਅਤੇ ਉਹਨਾਂ ਦੀ ਤਰੱਕੀ ਨੂੰ ਰੋਕ ਰਖਿਆ ਹੈ, ਇਹ ਤਾਂ ਸਭ ਜਾਣਦੇ ਹਨ ਕਿ ਉੱਨਤ ਜਾਂ ਸਵੈਧੀਨ ਵਿਚਾਰਾਂ ਵਾਲੇ ਰਾਜੇ ਭਾਰਤ ਦੀ ਸਰਕਾਰ ਦੇ ਰਾਜਸੀ ਵਿਭਾਗ ਵਲੋਂ ਪਸੰਦ ਨਹੀਂ ਕੀਤੇ ਜਾਂਦੇ। ਉਹਨਾਂ ਵਿਚੋਂ ਕਈਆਂ ਉਤੇ ਇਸ ਰਾਜਸੀ ਵਿਭਾਗ ਵਲੋਂ ਠੋਸੇ ਮੰਤਰੀਆਂ ਨੇ ਕਾਠੀ ਪਾਈ ਹੋਈ ਹੈ। ਇਸ ਲਈ, ਰਿਆਸਤਾਂ ਦੀ ਗੱਲ ਕਰਦਿਆਂ ਅਸੀਂ ਬਰਤਾਨਵੀ ਸਰਕਾਰ ਦੇ ਕਿਸੇ ਦੂਜੇ ਰੂਪ ਨਾਲ ਨਜਿੱਠ ਰਹੇ ਹੁੰਦੇ ਹਾਂ। ਜਿਉਂ ਹੀ ਸਰਕਾਰ ਖਤਮ ਹੋ ਜਾਂਦੀ ਹੈ, ਮਸਲਾ ਪੂਰੀ ਤਰ੍ਹਾਂ ਬਦਲ ਜਾਂਦਾ ਹੈ। ਇਸ ਤੱਥ ਉਤੇ ਬਰਤਾਨਵੀਂ ਵਿਸ਼ੇਸ਼ੱਗ, ਸਰ ਜਿਓਫਾਰੀ 'ਡੀ ਮੌਂਟਮੋਰੇਸੀ, ਨੇ ਆਪਣੀ ਪੁਸਤਕ **ਭਾਰਤੀ ਰਿਆਸਤਾਂ ਅਤੇ ਭਾਰਤੀ ਫ਼ੈਡਰੇਸ਼ਨ** (1942) ਵਿਚ ਪਿੱਛੇ ਜਿਹੇ ਜ਼ੋਰ ਦਿੱਤਾ ਹੈ। ਉਹ ਲਿਖਦਾ ਹੈ, "ਭਾਰਤ ਵਿਚ ਇਹ ਰਿਆਸਤਾਂ ਅਜੇ ਵੀ ਏਨੀਆਂ ਜ਼ਿਆਦਾ ਹਨ ਕਿ ਉਹ ਵਿਕਾਸ ਕਰ ਰਿਹਾ ਇਕ ਗੰਭੀਰ ਗੋਰਖਧੰਦਾ ਪੇਸ਼ ਕਰਦੀਆਂ ਹਨ, ਜਿਸਦਾ ਇਸ ਵੇਲੇ ਅਜੇ ਕੋਈ ਹਲ ਨਜ਼ਰ ਨਹੀਂ ਆ ਰਿਹਾ। ਉਹਨਾਂ ਦਾ ਖਾਤਮਾ ਅਤੇ ਹੜੱਪਿਆ ਜਾਣਾ, ਬੇਸ਼ਕ ਅਟੱਲ ਹੋਵੇਗਾ ਜੇ ਬਰਤਾਨੀਆ ਭਾਰਤ ਵਿਚ ਸਰਵੁੱਚ ਤਾਕਤ ਵਜੋਂ ਕਾਇਮ ਨਹੀਂ ਰਹਿੰਦਾ।" ਇਹ ਗੱਲ ਨੋਟ ਕਰਨੀ ਦਿਲਚਸਪੀ ਵਾਲੀ ਹੈ ਕਿ ਹੈਦਰਾਬਾਦ ਦਾ ਨਿਜ਼ਾਮ, ਜਿਹੜਾ ਹੁਣ ਸਵੈਧੀਨ ਹੋਣ ਦਾ ਦਾਅਵਾ ਕਰਦਾ ਹੈ, ਲੱਗਭਗ ਇਕ ਸਾਲ ਪਹਿਲਾਂ ਜਾਰੀ ਕੀਤੇ ਆਪਣੇ ਇਕ ਬਿਆਨ ਵਿਚ ਇਹਨਾਂ ਹੀ ਭਾਵਾਂ ਦਾ ਹੁੰਗਾਰਾ ਭਰ ਰਿਹਾ ਸੀ।

'ਡੀ ਮੌਂਟਮੋਰੇਸੀ ਕਹਿੰਦਾ ਹੈ ਕਿ ਇਸ ਮਸਲੇ ਦਾ ਕੋਈ ਹਲ ਨਹੀਂ ਪੇਸ਼ ਕੀਤਾ ਜਾ ਰਿਹਾ, ਪਰ ਤਾਂ ਵੀ ਉਹ ਆਪੇ ਇਸਦਾ ਪ੍ਰਤੱਖ ਹਲ ਤਜਵੀਜ਼ ਕਰਦਾ ਹੈ: ਵਿਚੋਂ ਬਰਤਾਨਵੀ ਸੱਤਾ ਦੇ ਖਾਤਮੇ ਨਾਲ ਸਾਡੇ ਕਈ ਮਸਲੇ ਹਲ ਹੋ ਜਾਣਗੇ, ਸਮੇਤ ਫ਼ਿਰਕੂ ਮਸਲੇ ਦੇ। ਸੁਖਾਵਾਂ ਅੰਤ ਕਦੋਂ ਵਾਪਰੇਗਾ? ਇਸੇ ਲਈ ਮੰਗ ਕੀਤੀ ਜਾ ਰਹੀ ਹੈ: ਭਾਰਤ ਛੱਡੋ।

ਜੇ ਸਥਿਤੀ ਇਹ ਹੋਵੇ ਤਾਂ ਸੰਧੀ ਦੇ ਹੱਕਾਂ ਜਾਂ ਅਖਾਉਤੀ ਸਵੈਧੀਨਤਾ ਦੀ ਗੱਲ ਕਰਨਾ ਫ਼ਜ਼ੂਲ ਅਤੇ ਬੇਥਵ੍ਹਾ ਹੋ ਜਾਂਦਾ ਹੈ। ਬੇਸ਼ਕ ਸੌ ਸਾਲ ਤੋਂ ਪੁਰਾਣੀਆਂ ਇਹਨਾਂ ਸੰਧੀਆਂ ਦੇ ਪਿੱਛੇ ਕੋਈ ਵੀ ਜ਼ਿੰਮੇਵਾਰ ਵਿਅਕਤੀ ਸ਼ਰਨ ਨਹੀਂ ਲੈ ਸਕਦਾ। ਇਹ ਯਾਦ ਰੱਖਣਾ ਵੀ ਉਚਿਤ ਹੋਵੇਗਾ ਕਿ 600 ਰਿਆਸਤਾਂ ਵਿਚੋਂ ਸਿਰਫ਼ 40 ਦੇ ਲੱਗਭਗ ਨੇ ਇਹੋ ਜਿਹੀਆਂ ਸੰਧੀਆਂ ਕੀਤੀਆਂ ਹੋਈਆਂ ਹਨ। ਸਰਵੁੱਚ ਬਰਤਾਨਵੀ ਸੱਤਾ ਨਾਲ ਦੂਜੀਆਂ ਰਿਆਸਤਾਂ ਦੇ ਸੰਬੰਧਾਂ ਨੂੰ ਬਾਕਾਇਦਾ ਬਣਾਉਣ ਵਾਲੀਆਂ ਚੀਜ਼ਾਂ ਹਨ — ਸਮਝੌਤੇ, ਸਨਦਾਂ, ਪ੍ਰਥਾ, ਸਹਿਣ ਕਰੀ ਜਾਣਾ, ਰਾਜਸੀ ਰੀਤੀਆਂ ਅਤੇ ਕਨਵੈਨਸ਼ਨਾਂ। ਆਕਾਰ, ਮਹੱਤਤਾ, ਅਤੇ ਸੋਮਿਆਂ ਵਿਚ ਰਿਆਸਤਾਂ ਬਹੁਤ ਜ਼ਿਆਦਾ ਭਿੰਨ ਭਿੰਨ ਹਨ; ਉਹਨਾਂ ਵਿਚੋਂ ਭਾਰੀ ਬਹੁਗਿਣਤੀ ਤਾਂ ਰਿਆਸਤਾਂ ਹਨ ਹੀ ਨਹੀਂ ਜਾਗੀਰਾਂ ਹਨ, ਜਿਨ੍ਹਾਂ ਦੇ ਹਾਕਮਾਂ ਨਾਲ ਕੁਝ ਖਾਸ ਵਿਸ਼ੇਸ਼ਾਧਿਕਾਰ ਜੁੜੇ ਹੋਏ ਹਨ। ਭਾਰਤ ਸਰਕਾਰ ਦੇ 1935 ਦੇ ਕਾਨੂੰਨ ਵਿਚ ਸਿਰਫ਼ 143 ਰਿਆਸਤਾਂ ਨੂੰ ਏਨਾਂ ਕੁ ਮਹੱਤਵਪੂਰਨ ਸਮਝਿਆ ਗਿਆ ਹੈ ਕਿ ਉਹਨਾਂ ਦਾ ਜ਼ਿਕਰ ਕੀਤਾ ਜਾਏ, ਅਤੇ ਇਹਨਾਂ ਵਿਚੋਂ ਸਿਰਫ਼ 52 ਨੂੰ ਪ੍ਰਸਤਾਵਿਤ ਫ਼ੈਡਰਲ ਵਿਧਾਨ ਸਭਾ ਵਿਚ ਵੱਖਰੀ ਪ੍ਰਤਿਨਿਧਤਾ ਦਿੱਤੀ ਗਈ ਹੈ, ਬਾਕੀ ਦੀਆਂ 91 ਰਿਆਸਤਾਂ ਨੂੰ ਇਸ ਮੰਤਵ ਲਈ ਇਕੱਠਿਆਂ ਹੀ ਕਰ ਦਿੱਤਾ ਗਿਆ ਹੈ।

ਇਸ ਲਈ ਇਹਨਾਂ ਸਾਰੀਆਂ ਅਖਾਉਤੀ ਰਿਆਸਤਾਂ ਨੂੰ ਇੱਕ ਥਾਂ ਰੱਖ ਦੇਣਾ ਬੇਥਵ੍ਹੀ ਗੱਲ ਹੈ, ਜਿਵੇਂ ਕਿ ਉਹਨਾਂ ਦੇ ਮਸਲੇ ਇਕੋ ਜਿਹੇ ਹੋਣ।

ਇਸ ਮਸਲੇ ਵੱਲ ਪਹੁੰਚ ਦਾ ਤਰੀਕਾ ਇਹ ਹੋਣਾ ਚਾਹੀਦਾ ਹੈ ਕਿ ਲੋਕਾਂ ਦੀ ਭਲਾਈ ਅਤੇ ਤਰੱਕੀ ਨੂੰ ਪਹਿਲੀ ਥਾਂ ਰੱਖ ਕੇ ਵਿਚਾਰਿਆ ਜਾਏ। ਬਾਕੀ ਸਾਰੇ ਮਸਲੇ ਦੁਜੈਲੇ ਹਨ ਅਤੇ ਇਸਤੋਂ ਮਗਰੋਂ ਆਉਣੇ ਚਾਹੀਦੇ ਹਨ। ਇਸ ਵਿਚ ਰਾਜਸੀ ਆਜ਼ਾਦੀ, ਲੋਕਤੰਤਰੀ ਬਣਤਰ, ਬੁਨਿਆਦੀ ਆਜ਼ਾਦੀਆਂ ਜ਼ਮਾਨਤ-ਸ਼ੁਦਾ ਹੱਕ ਅਤੇ ਸਵੈਧੀਨ ਨਿਆਂ-ਪ੍ਰਣਾਲੀ ਸ਼ਾਮਿਲ ਹਨ। ਇਸ ਵਿਚ ਆਰਥਿਕ ਆਜ਼ਾਦੀ ਅਤੇ ਵਿਅਕਤੀ ਦੇ ਵਿਕਾਸ ਨੂੰ ਬੰਨ੍ਹ ਕੇ ਰੱਖ ਰਹੀਆਂ, ਸਾਮੰਤੀ ਜਾਂ ਕੋਈ ਹੋਰ ਬੰਦਸ਼ਾਂ ਵੀ ਓਨਾ ਹੀ ਸ਼ਾਮਿਲ ਹਨ। ਰਾਜਪੂਤਾਨੇ ਦੀਆਂ ਕੁਝ ਰਿਆਸਤਾਂ ਵਿਚ ਅਜੇ ਤੱਕ ਵੀ ਅਜੇਹੀ ਸ਼ਰਮਨਾਕ ਰਹਿੰਦ-ਖੂੰਹਦ ਬਾਕੀ ਹੈ ਜੋ ਕਿਸੇ ਵੀ ਆਧੁਨਿਕ ਰਾਜ ਨੂੰ ਬਰਦਾਸ਼ਤ ਨਹੀਂ ਕਰਨੀ ਚਾਹੀਦੀ। ਦਾਰੋਗਾ ਪ੍ਰਬੰਧ ਹੇਠ ਇਕ ਤਰ੍ਹਾਂ ਦੀ ਗ਼ੁਲਾਮੀ ਕਾਇਮ ਹੈ ਜਿਸ ਹੇਠ ਮਰਦਾਂ ਨਾਲੋਂ ਵੱਧ ਔਰਤਾਂ ਪਿਸਦੀਆਂ ਹਨ। ਬੇਗਾਰ ਜਾਂ ਜ਼ਬਰਦਸਤੀ ਕੰਮ ਦੀ ਪ੍ਰਣਾਲੀ ਹੈ। ਨਿਆਂ, ਲਗਾਨ, ਪੁਲੀਸ ਅਤੇ ਦੂਜੀਆਂ ਮਹੱਤਵਪੂਰਨ ਤਾਕਤਾਂ ਵਾਲਾ ਸਾਮੰਤਾਂ ਦਾ **ਜਾਗੀਰੀ** ਪ੍ਰਬੰਧ ਹੈ, ਜਿਹੜਾ ਇਹਨਾਂ ਜਾਗੀਰਾਂ ਨੂੰ ਹੋਰ ਵੀ ਸਾਮੰਤੀ ਅਤੇ ਦੂਜੇ ਇਲਾਕਿਆਂ ਨਾਲੋਂ ਪੱਛੜੀਆਂ ਹੋਈਆਂ ਬਣਾ ਦੇਂਦਾ ਹੈ। ਫਿਰ, ਪੱਛੜੀਆਂ ਹੋਈਆਂ ਸ਼ਰੇਣੀਆਂ ਅਤੇ ਆਦਿ-ਕਾਲੀ

ਕਬੀਲੇ ਹਨ ਜਿਨ੍ਹਾਂ ਨੂੰ ਕਾਨੂੰਨ ਅਤੇ ਰਿਵਾਜ ਨਾਲ ਦਬਾ ਕੇ ਰੱਖਿਆ ਜਾਂਦਾ ਹੈ ਅਤੇ ਜਿਨ੍ਹਾਂ ਕੋਲ ਵਾਧੇ ਦੀ ਕੋਈ ਸੰਭਾਵਨਾ ਨਹੀਂ ।

ਇਹ ਪੱਕੀ ਗੱਲ ਹੈ ਕਿ ਸਾਰੀ ਪੁਰਾਤਨ ਅਤੇ ਹਾਨੀਕਾਰਕ ਰਹਿੰਦ-ਖੂੰਹਦ ਖਤਮ ਕਰਨੀ ਪਵੇਗੀ ਜੇ ਸਮੁੱਚੇ ਤੌਰ ਉਤੇ ਲੋਕਾਂ ਨੇ ਆਪਣੇ ਆਪ ਨੂੰ ਕੰਗਾਲੀ ਅਤੇ ਨਿਘਾਰ ਦੀ ਦਲਦਲ ਵਿਚੋਂ ਕੱਢਣਾ ਹੈ, ਜਿਸ ਵਿਚ ਉਹ ਏਨੇਂ ਚਿਰ ਤੋਂ ਫਸੇ ਹੋਏ ਹਨ । ਕਿਉਂਕਿ ਜਿਸ ਭਵਿੱਖ ਦੀ ਅਸੀਂ ਕਲਪਨਾ ਕਰ ਰਹੇ ਹਾਂ, ਉਸਨੂੰ ਹਰ ਸ਼ਹਿਰੀ, ਮਰਦ ਜਾਂ ਔਰਤ ਨੂੰ ਬਰਾਬਰ ਦੇ ਅਧਿਕਾਰ ਅਤੇ ਮੌਕੇ ਮੁਹੱਈਆ ਕਰਨੇ ਚਾਹੀਦੇ ਹਨ ਅਤੇ ਕਾਨੂੰਨੀ ਅਤੇ ਸਮਾਜਿਕ ਜ਼ੁਲਮ ਅਤੇ ਅਨਿਆਂ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ ।

ਰਜਵਾੜਿਆਂ ਦਾ ਕੀ ਬਣੇਗਾ ? ਉਹਨਾਂ ਦੇ ਵਿਅਕਤੀਗਤ ਗੁਣ ਜਾਂ ਔਗੁਣ ਜੋ ਵੀ ਹੋਣ, ਇਹ ਅਸਲ ਵਿਚ ਪ੍ਰਬੰਧ ਹੀ ਹੈ ਜਿਸ ਨਾਲ ਸਾਡਾ ਸੰਬੰਧ ਹੈ । ਉਸ ਪ੍ਰਬੰਧ ਲਈ ਬਰਤਾਨਵੀ ਸਰਕਾਰ ਜ਼ਿੰਮੇਵਾਰ ਰਹੀ ਹੈ ਅਤੇ ਹੁਣ ਵੀ ਹੈ । ਰਜਵਾੜਿਆਂ ਵੱਲ ਸਾਡੀ ਪਹੁੰਚ ਦੋਸਤਾਨਾ ਹੋਣੀ ਚਾਹੀਦੀ ਹੈ, ਸਾਹਮਣੇ ਪਏ ਮਹਾਨ ਕਾਰਜਾਂ ਵਿਚ ਹੱਥ ਵਟਾਉਣ ਲਈ ਸੱਦਾ ਦਿੱਤਾ ਜਾਣਾ ਚਾਹੀਦਾ ਹੈ । ਉਹਨਾਂ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਇਹ ਕਾਰਜ ਆਰੰਭੇ ਜਾਣੇ ਜ਼ਰੂਰੀ ਹਨ, ਭਾਰੀ ਤਬਦੀਲੀਆਂ ਆਉਣੀਆਂ ਚਾਹੀਦੀਆਂ ਹਨ, ਅਤੇ ਉਹ ਕਿਸੇ ਬਦੇਸ਼ੀ ਸੱਤਾ ਦੇ ਆਸਰੇ ਉਤੇ ਬਹੁਤਾ ਸਮਾਂ ਭਰੋਸਾ ਨਹੀਂ ਕਰ ਸਕਦੇ । ਕਿਸੇ ਸਮੇਂ ਵੀ ਇਹ ਨਿਰਭਰਤਾ ਉਚਿਤ ਜਾਂ ਦੇਸ਼ ਭਗਤੀ ਵਾਲੀ ਨਹੀਂ ਸੀ; ਅੱਜ ਦੇ ਪ੍ਰਸੰਗ ਵਿਚ ਇਸਦੀ ਕੋਈ ਥਾਂ ਨਹੀਂ, ਇਥੋਂ ਤੱਕ ਕਿ ਖੁਦਗਰਜ਼ੀ ਵੱਲੋਂ ਵੀ ਕਿਸੇ ਦੂਜੇ ਪਾਸੇ ਦਾ ਸੰਕੇਤ ਮਿਲਣਾ ਚਾਹੀਦਾ ਹੈ । ਇਹ ਪਾਸਾ ਲੋਕਾਂ ਵੱਲ ਦਾ ਹੈ । ਕੋਈ ਨਹੀਂ ਕਹਿ ਸਕਦਾ ਕਿ ਭਾਰਤ ਵਿਚ ਭਵਿੱਖ ਕੀ ਹੋਵੇਗਾ ਕਿਉਂਕਿ ਦੁਨੀਆ ਤੇਜ਼ੀ ਨਾਲ ਬਦਲ ਰਹੀ ਹੈ ਅਤੇ ਸਾਡੇ ਲਈ ਇਸ ਨਾਲ ਕਦਮ ਮਿਲਾ ਕੇ ਚੱਲਣਾ ਜ਼ਰੂਰੀ ਹੈ । ਇਸ ਲਈ ਕੋਈ ਨਹੀਂ ਕਹਿ ਸਕਦਾ ਕਿ ਰਾਜਿਆਂ ਦਾ ਭਵਿੱਖ ਕੀ ਹੋਵੇਗਾ । ਸਾਡੇ ਵਿਚੋਂ ਸਿਰਫ਼ ਉਹੀ ਲੋਕ ਇਸ ਭਵਿੱਖ ਵਿਚ ਕੋਈ ਉਚਿਤ ਥਾਂ ਪਾ ਸੱਕਣਗੇ, ਜਿਹੜੇ ਬਦਲਦੀਆਂ ਹਾਲਤਾਂ ਵਿਚ ਫਿੱਟ ਬੈਠਦੇ ਹਨ । ਆਖਰ ਭਾਰਤ ਦੇ ਲੋਕ ਹੀ ਇਸ ਅਤੇ ਦੂਜੇ ਮਸਲਿਆਂ ਨੂੰ ਹੱਲ ਕਰਨਗੇ । ਪਰ ਨਿਕਟ ਭਵਿੱਖ ਵਿਚ ਹੋ ਸਕਦਾ ਹੈ, ਘਟਨਾਵਾਂ ਨੂੰ ਰੁਖ ਦੇਣ ਦਾ ਕੰਮ ਸਾਡੇ ਲੇਖੇ ਲੱਗੇ, ਅਤੇ ਸਾਨੂੰ ਇਹ ਤਬਦੀਲੀ ਤੇਜ਼, ਪਰ ਸਾਰੀਆਂ ਸੰਬੰਧਿਤ ਧਿਰਾਂ ਲਈ ਸੁਖਾਵੀਂ ਬਣਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ।

ਸਾਡਾ ਭਵਿੱਖ ਆਖਰ ਸਾਡੇ ਲੋਕਾਂ ਦੀ ਤਾਕਤ, ਇਕਮਿਕਤਾ ਅਤੇ ਏਕਤਾ ਉਤੇ ਨਿਰਭਰ ਕਰਦਾ ਹੈ । ਇਸ ਕਾਨਫਰੰਸ ਦਾ ਅਤੇ ਇਸਦੇ ਪਿੱਛੇ ਕੰਮ ਕਰ ਰਹੀ ਜਥੇਬੰਦੀ ਦਾ ਮੰਤਵ ਇਹ ਸਾਰਾ ਕੁਝ ਕਾਇਮ ਕਰਨ ਵਿਚ ਸਹਾਇਤਾ ਕਰਨਾ

ਹੈ। ਅਸੀਂ ਬੀਤੇ ਸਮੇਂ ਵਿਚ ਚੰਗਾ ਕੰਮ ਕੀਤਾ ਹੈ। ਪਰ ਇਹ ਫੈਲਾਅ ਵਿਚ ਸੀਮਤ ਸੀ। ਸਾਨੂੰ ਅਥਾਹ ਰੁਕਾਵਟਾਂ ਦਾ ਸਾਹਮਣਾ ਕਰਨਾ ਪੈਂਦਾ ਸੀ ਜਿਹੜੀਆਂ ਸਾਨੂੰ ਅਕਸਰ ਹੀ ਆਪਣੇ ਲੋਕਾਂ ਤੱਕ ਪਹੁੰਚਣ ਤੋਂ ਰੋਕਦੀਆਂ ਰਹੀਆਂ ਹਨ। ਪਰ ਇਹ ਰੁਕਾਵਟਾਂ ਹੌਲੀ ਹੌਲੀ ਖਤਮ ਹੁੰਦੀਆਂ ਜਾ ਰਹੀਆਂ ਹਨ ਅਤੇ ਸਾਡੀ ਇਕਮੁੱਠ ਤਾਕਤ ਵਧਦੀ ਜਾ ਰਹੀ ਹੈ। ਸਾਨੂੰ ਹਮੇਸ਼ਾ ਯਾਦ ਰੱਖਣਾ ਚਾਹੀਦਾ ਹੈ ਕਿ ਸਾਡਾ ਕੰਮ ਅਤੇ ਸਾਡੀ ਜੱਥੇਬੰਦੀ ਸਭ ਲਈ ਹੋਣੀ ਚਾਹੀਦੀ ਹੈ, ਖਾਸ ਕਰਕੇ ਉਹਨਾਂ ਲਈ ਜਿਹੜੇ ਸਮਾਜਿਕ ਪੌੜੀ ਦੇ ਸਭ ਤੋਂ ਹੇਠਲੇ ਡੰਡਿਆਂ ਉਤੇ ਹਨ, ਜਿਨ੍ਹਾਂ ਨੂੰ ਸਭ ਤੋਂ ਵੱਧ ਸਹਾਇਤਾ ਅਤੇ ਹਲਾਸ਼ੇਰੀ ਦੀ ਲੋੜ ਹੈ। ਅਸੀਂ ਕਿਸੇ ਇਕ ਗਰੁੱਪ ਜਾਂ ਫ਼ਿਰਕੇ ਲਈ ਕੰਮ ਨਹੀਂ ਕਰ ਸਕਦੇ, ਨਾ ਹੀ ਫਿਕਰਾਪ੍ਰਸਤੀ ਜਿਸਨੇ ਭਾਰਤ ਨੂੰ ਏਨਾਂ ਜ਼ਿਆਦਾ ਨੁਕਸਾਨ ਪੁਚਾਇਆ ਹੈ, ਕਿ ਉਹ ਸਾਡੀ ਸਰਗਰਮੀ ਨੂੰ ਪ੍ਰਭਾਵਿਤ ਕਰੇ। ਇਸ ਵਿਚ, ਜਿਵੇਂ ਕਿ ਹੋਰ ਕਈ ਗੱਲਾਂ ਵਿਚ, ਸਾਨੂੰ ਏਕੇ ਦਾ ਸਬਕ ਸਿੱਖਣਾ ਚਾਹੀਦਾ ਹੈ, ਜਿਸਦਾ ਇੰਡੀਅਨ ਨੈਸ਼ਨਲ ਆਰਮੀ ਨੇ ਏਨਾਂ ਚੰਗਾ ਸਬੂਤ ਦਿੱਤਾ ਹੈ।

ਵਧੇਰੇ ਕਾਰਗਰ ਢੰਗ ਨਾਲ ਅਤੇ ਵਧੇਰੇ ਵਿਸ਼ਾਲ ਪੈਮਾਨੇ ਉਤੇ ਕੰਮ ਕਰਨ ਲਈ ਅਸੀਂ ਆਪਣੇ ਸੰਵਿਧਾਨ ਵਿਚ ਕਈ ਤਬਦੀਲੀਆਂ ਕੀਤੀਆਂ ਹਨ, ਜਿਨ੍ਹਾਂ ਨੂੰ ਪੁਸ਼ਟੀ ਵਾਸਤੇ ਇਸ ਕਾਨਫਰੰਸ ਅੱਗੇ ਪੇਸ਼ ਕੀਤਾ ਜਾਵੇਗਾ। ਇਹ ਤਬਦੀਲੀਆਂ ਇਸ ਜੱਥੇਬੰਦੀ ਨੂੰ ਰਿਆਸਤਾਂ ਦੇ ਲੋਕਾਂ ਦੀ ਅਤੇ ਵੱਖੋ ਵੱਖਰੀਆਂ ਰਿਆਸਤਾਂ ਵਿਚਲੀਆਂ ਵੱਖ ਵੱਖ ਲੋਕ ਜਥੇਬੰਦੀਆਂ ਦੀ ਵਧੇਰੇ ਪ੍ਰਤਿਨਿਧ ਬਣਾ ਦੇਣਗੀਆਂ। ਇਹਨਾਂ ਵਿਚ ਹੈਦਰਾਬਾਦ ਵੀ ਸ਼ਾਮਿਲ ਹੈ ਜਿੱਥੇ ਪਿਛਲੇ ਕਈ ਸਾਲਾਂ ਤੋਂ ਰਿਆਸਤੀ ਕਾਂਗਰਸ ਉਤੇ ਪਾਬੰਦੀ ਲੱਗੀ ਹੋਈ ਹੈ। ਵੱਡੀਆਂ ਤਬਦੀਲੀਆਂ ਬਾਰੇ ਸੋਚਣਾ ਵੀ ਕੁਝ ਬੇਥਵ੍ਹੀ ਗੱਲ ਹੈ, ਜਦੋਂ ਸਾਡੇ ਲੋਕਾਂ ਨੂੰ ਇਹ ਮੁਢਲੇ ਹੱਕ ਵੀ ਨਹੀਂ ਦਿੱਤੇ ਗਏ। ਕਈ ਰਿਆਸਤਾਂ ਵਿਚ ਦਮਨ ਅਤੇ ਜਬਰ ਦੀਆਂ ਰੀਪੋਰਟਾ ਵੀ ਨਿਰੰਤਰ ਸਾਡੇ ਤੱਕ ਪੁੱਜ ਰਹੀਆਂ ਹਨ। ਇਸ ਪੱਖੋਂ ਬੀਕਾਨੇਰ ਨੇ ਪਿੱਛੇ ਜਿਹੇ ਅਣਭਾਉਂਦੀ ਬਦਨਾਮੀ ਖੱਟੀ ਹੈ। ਰਿਆਸਤੀ ਜੇਲ੍ਹਾਂ ਵਿਚ ਹਾਲਤਾਂ ਖਾਸ ਕਰਕੇ ਮਾੜੀਆਂ ਹਨ ਅਤੇ ਰਾਜਸੀ ਕੈਦੀਆਂ ਦੀ ਹਾਲਤ ਅਫ਼ਸੋਸਨਾਕ ਹੈ। ਸਾਡੇ ਉਦੇਸ਼ ਲਈ ਸ਼ਹੀਦ ਹੋਏ ਕਈ ਲੋਕਾਂ ਵਿਚੋਂ ਮੈਂ ਤੇਹਰੀ ਰਿਆਸਤ ਦੇ ਸਿਰੀ ਦੇਵ ਸੁਮਨ ਦਾ ਨਾਂ ਖਾਸ ਕਰਕੇ ਲੈਣਾ ਚਾਹਾਂਗਾ। ਸਾਡੇ ਵਿਚੋਂ ਕਈਆਂ ਨੂੰ ਇਹ ਬਹਾਦਰ, ਅਤੇ ਉਤਸ਼ਾਹੀ ਨੌਜਵਾਨ ਯਾਦ ਹੋਵੇਗਾ ਜਿਹੜਾ ਰਿਆਸਤਾਂ ਦੇ ਲੋਕਾਂ ਦੀ ਆਜ਼ਾਦੀ ਲਈ ਕੰਮ ਕਰਦਾ ਰਿਹਾ ਸੀ। ਰਿਆਸਤ ਦੇ ਅਧਿਕਾਰੀਆਂ ਵੱਲੋਂ ਜੇਲ੍ਹ ਵਿਚ ਉਸ ਨਾਲ ਕੀਤੇ ਗਏ ਵਿਹਾਰ ਨੇ ਹੀ ਉਸਦੀ ਅਸਲ ਵਿਚ ਜਾਨ ਲਈ ਹੈ।

ਸਾਡੇ ਸਾਹਮਣੇ ਭਾਰੀ ਕੰਮ ਪਿਆ ਹੈ। ਆਓ ਆਪਣੀ ਸਾਰੀ ਤਾਕਤ ਅਤੇ ਉਤਸ਼ਾਹ ਨਾਲ ਇਸ ਵਿਚ ਜੁੱਟ ਜਾਈਏ।

# ਹਥਿਆਰਬੰਦ ਫ਼ੌਜਾਂ ਅਤੇ ਕੌਮੀ ਆਜ਼ਾਦੀ

ਗੜ੍ਹਵਾਲ ਦੇ ਅੰਦਰਲੇ ਇਲਾਕਿਆਂ ਦੇ ਆਪਣੇ ਚੋਣ ਦੌਰੇ ਤੋਂ ਮਗਰੋਂ ਜਦੋਂ ਮੈਂ ਲਖਨਊ ਪੁੱਜਾ, ਤਾਂ ਮੈਨੂੰ ਰਾਇਲ ਇੰਡੀਅਨ ਨੇਵੀ ਦੇ ਜਹਾਜ਼ੀਆਂ ਦੀ ਹੜਤਾਲ ਬਾਰੇ ਸ਼ਹਿਰ ਵਿਚ ਹੋਈ ਗੜਬੜ ਬਾਰੇ ਪਤਾ ਲੱਗਾ। ਮੇਰਾ ਦਿਲ ਦੁਖੀ ਹੋਇਆ ਜਦੋਂ ਮੈਂ ਮੌਤਾਂ ਦੀ ਵਧਦੀ ਗਿਣਤੀ ਬਾਰੇ ਰੀਪੋਰਟਾਂ ਪੜ੍ਹੀਆਂ। ਆਪਣੇ ਰੁਝੇਵਿਆਂ ਦੇ ਬਾਵਜੂਦ ਮੈਂ ਬੰਬਈ ਆਉਣ ਤੋਂ ਨਾ ਰਹਿ ਸਕਿਆ। ਰਾਇਲ ਇੰਡੀਅਨ ਨੇਵੀ ਦੀ ਹੜਤਾਲ ਅਤੇ ਸ਼ਹਿਰ ਵਿਚ ਹੋਈ ਗੜਬੜ ਇਕ ਦੂਜੀ ਨਾਲ ਸੰਬੰਧਿਤ ਹਨ। ਮੈਂ ਪਹਿਲਾਂ ਰਾਇਲ ਇੰਡੀਅਨ ਨੇਵੀ ਦੀ ਗੱਲ ਕਰਾਂਗਾ।

ਰਾਇਲ ਇੰਡੀਅਨ ਨੇਵੀ ਵਾਲੀ ਘਟਨਾ ਨੇ ਭਾਰਤ ਦੀਆਂ ਹਥਿਆਰਬੰਦ ਫ਼ੌਜਾਂ ਦੇ ਇਤਿਹਾਸ ਵਿਚ ਇਕ ਬਿਲਕੁਲ ਨਵਾਂ ਕਾਂਡ ਖੋਹਲ ਦਿੱਤਾ ਹੈ। ਮੇਰਾ ਇਸ ਨਾਲ ਕਾਫ਼ੀ ਵਾਸਤਾ ਹੈ ਕਿਉਂਕਿ ਮੇਰਾ ਵਿਸ਼ਵਾਸ ਰਿਹਾ ਹੈ ਕਿ ਸਾਡੀਆਂ ਫ਼ੌਜਾਂ ਨੂੰ ਸ਼ਹਿਰੀ ਵਸੋਂ ਨਾਲ ਡੂੰਘੀ ਤਰ੍ਹਾਂ ਸੰਬੰਧਿਤ ਹੋਣਾ ਚਾਹੀਦਾ ਹੈ। ਇਹ ਫ਼ੌਜਾਂ ਕਬਜ਼ਾ ਕਰੂ ਫ਼ੌਜਾਂ ਦੇ ਹਿੱਸੇ ਵਜੋਂ ਕੰਮ ਕਰਦੀਆਂ ਰਹੀਆਂ ਹਨ ਅਤੇ ਇਹਨਾਂ ਨੂੰ ਸਾਡੇ ਬਦੇਸ਼ੀ ਹਾਕਮਾਂ ਵਲੋਂ ਦਮਨ ਦੇ ਇਕ ਹਥਿਆਰ ਵਜੋਂ ਖੁਲ੍ਹੀ ਤਰ੍ਹਾਂ ਵਰਤਿਆ ਜਾਂਦਾ ਰਿਹਾ ਹੈ।

ਦੂਜੀ ਸੰਸਾਰ ਜੰਗ ਦੇ ਦੌਰਾਨ, ਸਾਡੇ ਵੀਹ ਤੋਂ ਪੰਝੀ ਲੱਖ ਦੇ ਕਰੀਬ ਮੁੰਡੇ ਫ਼ੌਜ, ਸਮੁੰਦਰੀ ਫ਼ੌਜ ਅਤੇ ਹਵਾਈ ਫ਼ੌਜ ਵਿਚ ਭਰਤੀ ਹੋਏ। ਬੇਸ਼ਕ, ਉਹਨਾਂ ਵਿਚੋਂ ਕਈ ਰਾਜਸੀ ਤੌਰ ਉਤੇ ਚੇਤੰਨ ਸਨ ਅਤੇ ਕੁਝ ਕੁ ਤਾਂ ਸੱਚਮੁਚ ਸਰਗਰਮ ਰਾਜਸੀ ਕਾਰਕੁਨ ਰਹਿ ਚੁੱਕੇ ਸਨ। ਜੰਗ ਦੇ ਦੌਰਾਨ ਉਹ ਵਿਤਕਰੇ ਅਤੇ ਅਪਮਾਨ ਸਹਿੰਦੇ ਰਹੇ, ਜਿਨ੍ਹਾਂ ਦਾ ਉਹਨਾਂ ਨੂੰ ਸ਼ਿਕਾਰ ਬਣਾਇਆ ਜਾਂਦਾ ਸੀ। ਜਦੋਂ ਜੰਗ ਖਤਮ ਹੋ

---

26 ਫ਼ਰਵਰੀ, 1946 ਨੂੰ ਬੰਬਈ ਵਿਚ ਕੀਤੀ ਗਈ ਤਕਰੀਰ ਦੀਆਂ ਅਖ਼ਬਾਰੀ ਰੀਪੋਰਟਾਂ ਵਿਚੋਂ; ਇੱਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 15 ਦੇ ਸਫ਼ੇ 1-5 ਤੋਂ ਦਿੱਤੀ ਗਈ ਹੈ। ਰਾਇਲ ਇੰਡੀਅਨ ਨੇਵੀ ਦੇ ਜਹਾਜ਼ੀਆਂ ਦੀ ਬਗਾਵਤ ਬੰਬਈ ਵਿਚ 18 ਫ਼ਰਵਰੀ, 1946 ਨੂੰ ਸ਼ੁਰੂ ਹੋਈ ਅਤੇ 23 ਫ਼ਰਵਰੀ, 1946 ਨੂੰ ਖਤਮ ਹੋ ਗਈ।

ਗਈ ਤਾਂ ਇਹਨਾਂ ਮੁੰਡਿਆਂ ਵਿਚੋਂ ਕਈਆਂ ਦੀ ਆਤਮਾ ਨੇ ਇਹੋ ਜਿਹੇ ਵਤੀਰੇ ਦੇ ਖਿਲਾਫ਼ ਬਗ਼ਾਵਤ ਕਰ ਦਿੱਤੀ, ਜਿਸਦਾ ਸਿੱਟਾ ਰੋਸਾਂ ਅਤੇ ਮੁਜ਼ਾਹਰਿਆਂ ਵਿਚ ਨਿਕਲਿਆ।

ਸਾਡੀਆਂ ਹਥਿਆਰਬੰਦ ਫ਼ੌਜਾਂ ਪੂਰਾ ਹੱਕ ਰੱਖਦੀਆਂ ਹਨ ਕਿ ਆਪਣੇ ਦੇਸ਼ ਦੀ ਆਜ਼ਾਦੀ ਪ੍ਰਾਪਤ ਕਰਨ ਲਈ ਬਦੇਸ਼ੀ ਹਾਕਮ ਦੇ ਖਿਲਾਫ਼ ਬਗ਼ਾਵਤ ਕਰ ਦੇਣ। ਕਮਾਂਡਰ-ਇਨ-ਚੀਫ਼ ਨੇ ਆਪਣੇ ਪ੍ਰਸਾਰਨ ਵਿਚ ਕਿਹਾ ਸੀ ਕਿ ਉਹ ਫ਼ੌਜਾਂ ਵਿਚ ਕਿਸੇ ਤਰ੍ਹਾਂ ਦੀ ਰਾਜਸੀ ਸਾਜ਼ਿਸ਼ ਬਰਦਾਸ਼ਤ ਨਹੀਂ ਕਰੇਗਾ ਅਤੇ ਅਨੁਸ਼ਾਸਨ ਇਕੋ ਇਕ ਚੀਜ਼ ਹੈ ਜਿਹੜੀ ਸਭ ਤੋਂ ਮਹੱਤਵਪੂਰਨ ਹੈ। ਉਸਨੇ ਜੋ ਕੁਝ ਕਿਹਾ ਹੈ ਮੈਂ ਉਸ ਨਾਲ ਜ਼ਰੂਰ ਸਹਿਮਤ ਹਾਂ। ਪਰ ਉਹ ਫ਼ੌਜ ਆਜ਼ਾਦ ਦੇਸ਼ ਦੀ ਆਜ਼ਾਦ ਫ਼ੌਜ ਹੋਣੀ ਚਾਹੀਦੀ ਹੈ। ਜੇ ਕਮਾਂਡਰ-ਇਨ-ਚੀਫ਼ ਦਾ ਮਤਲਬ ਇਹ ਸੀ ਕਿ ਫ਼ੌਜਾਂ ਨੂੰ ਆਜ਼ਾਦੀ ਲਈ ਦੇਸ਼ ਦੀ ਲੜਾਈ ਵਿਚ ਕੋਈ ਦਿਲਚਸਪੀ ਨਹੀਂ ਰੱਖਣੀ ਚਾਹੀਦੀ, ਜੋ ਕਿ ਇਕ ਉੱਚੀ ਤਰ੍ਹਾਂ ਦੀ ਰਾਜਨੀਤੀ ਹੀ ਹੈ, ਤਾਂ ਮੈਂ ਉਸ ਨਾਲ ਸਹਿਮਤ ਨਹੀਂ ਹਾਂ।

ਸਾਡੇ ਮੁੰਡੇ ਰਾਜਨੀਤੀ ਨਹੀਂ ਭੁੱਲ ਸਕਦੇ ਅਤੇ ਬਦੇਸ਼ੀ ਸਰਕਾਰ ਦੀਆਂ ਸਿਰਫ਼ ਭਾੜੇ ਦੀਆਂ ਕਠਪੁਤਲੀਆਂ ਬਣ ਕੇ ਨਹੀਂ ਰਹਿ ਸਕਦੇ। ਮੇਰੀ ਰਾਏ ਵਿਚ, ਸਾਡੀ ਫ਼ੌਜ ਨੂੰ ਰਾਜਸੀ ਤੌਰ ਉਤੇ ਪੂਰੀ ਤਰ੍ਹਾਂ ਚੇਤੰਨ ਹੋਣਾ ਚਾਹੀਦਾ ਹੈ ਕਿਉਂਕਿ ਸਿਪਾਹੀ ਹੋਣ ਤੋਂ ਇਲਾਵਾ, ਉਹਨਾਂ ਨੂੰ ਸ਼ਹਿਰੀ ਵੀ ਹੋਣਾ ਚਾਹੀਦਾ ਹੈ ਅਤੇ ਉਹਨਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਦੇਸ਼ ਦੇ ਸ਼ਹਿਰੀ ਹੋਣ ਦੇ ਨਾਤੇ ਉਹਨਾਂ ਨੂੰ ਆਪਣੇ ਲੋਕਾਂ ਪ੍ਰਤਿ ਕੁਝ ਜ਼ਿੰਮੇਵਾਰੀਆਂ ਨਿਭਾਉਣੀਆਂ ਚਾਹੀਦੀਆਂ ਹਨ। ਮੈਂ ਸਹਿਮਤ ਹਾਂ ਕਿ ਫ਼ੌਜੀ ਸਫ਼ਾਂ ਵਿਚ ਪੂਰਨ ਅਨੁਸ਼ਾਸਨ ਹੋਣਾ ਚਾਹੀਦਾ ਹੈ, ਪਰ ਭਾਰਤ ਵਰਗੇ ਦੇਸ਼ ਵਿਚ ਸਿਪਾਹੀ ਨਾਲ, ਜੰਗ ਤੋਂ ਪਿਛੋਂ ਜਿਸ ਵਿਚ ਸੱਚਮੁਚ ਜਾਗ੍ਰਤੀ ਆ ਗਈ ਹੈ, ਅਨੁਸ਼ਾਸਨ ਦੀ ਗੱਲ ਕਰਨਾ ਬੇਮੇਲ ਹੋਵੇਗਾ।

ਭਾਰਤ ਵਿਚਲੀਆਂ ਫ਼ੌਜਾਂ ਦੇ ਜ਼ਿੰਮੇਵਾਰ ਅਤੇ ਸੋਚਣ-ਸਮਝਣ ਵਾਲੇ ਲੋਕ ਆਪਣੇ ਆਪ ਨੂੰ ਦੋ ਬੇੜੀਆਂ ਵਿਚ ਸਵਾਰ ਦੇਖਦੇ ਹਨ। ਅਨੁਸ਼ਾਸਨ ਦੇ ਨਾਂ ਉਤੇ ਭਾਰਤੀ ਫ਼ੌਜੀ ਨੂੰ ਸ਼ਹਿਰੀ ਗੜਬੜ ਅਤੇ ਫ਼ਸਾਦ ਦਬਾਉਣ ਲਈ ਕਿਹਾ ਜਾਂਦਾ ਹੈ, ਪਰ ਉਸਦੇ ਆਪਣੇ ਰੁਝਾਣ ਯਕੀਨਨ ਇਹੋ ਜਿਹੀ ਕਾਰਵਾਈ ਦੇ ਖਿਲਾਫ਼ ਹਨ। ਉਹ ਕੀ ਕਰੇ? ਇਹ ਯਕੀਨਨ ਅਨੁਸ਼ਾਸਨਹੀਣਤਾ ਦਾ ਕੇਸ ਨਹੀਂ ਹੁੰਦਾ ਜੇ ਕੋਈ ਭਾਰਤੀ ਸਿਪਾਹੀ ਆਪਣੇ ਦੇਸ਼ ਦੀ ਆਜ਼ਾਦੀ ਲਈ ਲੜ ਰਹੇ ਆਪਣੇ ਹੀ ਦੇਸ਼ਵਾਸੀਆਂ ਉਤੇ ਗੋਲੀ ਚਲਾਉਣ ਤੋਂ ਇਨਕਾਰ ਕਰਦਾ ਹੈ। ਅਨੁਸ਼ਾਸਨ ਸ਼ਬਦ ਸਿਰਫ਼ ਆਜ਼ਾਦ ਦੇਸ਼ ਦੀ ਫ਼ੌਜ ਵਿਚ ਹੀ ਪੂਰੇ ਅਰਥ ਰੱਖਦਾ ਹੈ।

ਅੱਜ ਦਾ ਭਾਰਤੀ ਫ਼ੌਜੀ ਕੱਲ੍ਹ ਦੇ ਭਾਰਤੀ ਫ਼ੌਜੀ ਨਾਲੋਂ ਵੱਖਰੀ ਚੀਜ਼ ਹੈ। ਉਹ ਜੰਗ ਦੇ ਕਈ ਅਖਾੜੇ ਦੇਖ ਚੁੱਕਾ ਹੈ ਅਤੇ ਆਜ਼ਾਦ ਦੇਸ਼ਾਂ ਦੇ ਸਿਪਾਹੀਆਂ ਨਾਲ ਉਸ ਦੇ ਸੰਪਰਕਾਂ ਨੇ ਦੂਜੇ ਦੇਸ਼ਾਂ ਵਿਚ ਕੰਮ ਕਰ ਰਹੀਆਂ ਆਜ਼ਾਦੀ ਦੀਆਂ ਸ਼ਕਤੀਆਂ ਪ੍ਰਤਿ ਉਸ ਦੀਆਂ ਅੱਖਾਂ ਖੋਹਲ ਦਿੱਤੀਆਂ ਹਨ। ਅਲਹਿਦਗੀ ਦੀ ਕੰਧ, ਜਿਸ ਨੇ ਹੁਣ ਤੱਕ ਉਸ ਨੂੰ ਦੇਸ਼ ਦੇ ਲੋਕਾਂ ਤੋਂ ਦੂਰ ਰੱਖ ਛੱਡਿਆ ਸੀ, ਲੋਪ ਹੋ ਗਈ ਹੈ। ਉਸ ਨੇ ਬਦੇਸ਼ਾਂ ਵਿਚ ਕਈ ਤਬਦੀਲੀਆਂ ਹੁੰਦੀਆਂ ਦੇਖੀਆਂ ਹਨ, ਅਤੇ ਇਹਨਾਂ ਤਬਦੀਲੀਆਂ ਨੇ ਉਸ ਨੂੰ ਡੂੰਘੀ ਤਰ੍ਹਾਂ ਪ੍ਰਭਾਵਿਤ ਕੀਤਾ ਹੈ ਅਤੇ ਉਸ ਦੇ ਦ੍ਰਿਸ਼ਟੀਕੋਣ ਉਤੇ ਅਸਰ ਪਾਇਆ ਹੈ। ਭਾਵੇਂ ਅਜੇ ਵੀ ਉਹ ਭਾਰਤ ਵਿਚਲੀ ਬਰਤਾਨਵੀ ਸਰਕਾਰ ਦੀ ਛਤਰ-ਛਾਇਆ ਹੇਠਲੀਆਂ ਲੜਾਕਾ ਫ਼ੌਜਾਂ ਦਾ ਇਕ ਮੈਂਬਰ ਹੈ, ਪਰ ਉਸ ਦੀ ਦੇਸ਼ ਭਗਤੀ ਟੁੰਭੀ ਜਾ ਚੁੱਕੀ ਹੈ। ਇੰਡੀਅਨ ਨੇਸ਼ਨਲ ਆਰਮੀ (ਆਜ਼ਾਦ ਹਿੰਦ ਫ਼ੌਜ) ਵਿਚ ਵਾਪਰੀ ਘਟਨਾ ਨੇ ਇਸ ਨੂੰ ਪੂਰੀ ਤਰ੍ਹਾਂ ਸਾਬਤ ਕਰ ਦਿੱਤਾ ਹੈ।

ਭਾਰਤ ਦੀ ਆਜ਼ਾਦੀ ਦੇ ਵਡੇਰੇ ਪ੍ਰਸੰਗ ਵਿਚ ਅਜਿਹਾ ਵਕਤ ਆ ਗਿਆ ਹੈ ਕਿ ਭਾਰਤੀ ਲੋਕ ਹਥਿਆਰਬੰਦ ਫ਼ੌਜਾਂ ਨੂੰ ਭਾਰਤ ਦੀ ਆਜ਼ਾਦੀ ਲਈ ਲੜਨ ਵਾਲਿਆਂ ਦੀ ਕਤਾਰ ਵਿਚ ਆ ਖੜੋਣ ਲਈ ਕਹਿਣ। ਰੱਖਿਆ ਸੇਵਾਵਾਂ ਵਿਚਕਾਰ ਮੌਜੂਦਾ ਬੇਚੈਨੀ ਦਾ ਭਾਰਤੀ ਸ਼ਹਿਰੀ ਜੀਵਨ ਉਤੇ ਸਿੱਧਾ ਅਸਰ ਪੈਂਦਾ ਹੈ। ਇਸ ਤੋਂ ਉਹਨਾਂ ਵਿਚਲੀ ਭਾਰੀ ਜਾਗ੍ਰਤੀ ਦਾ ਪਤਾ ਲਗਦਾ ਹੈ। ਫ਼ੌਜੀਆਂ ਦੀਆਂ ਮੰਗਾਂ ਨੂੰ ਇਹ ਸਰਕਾਰ ਪੂਰਿਆਂ ਨਹੀਂ ਕਰ ਸਕਦੀ, ਅਤੇ ਸਿਰਫ਼ ਇਕ ਆਜ਼ਾਦ ਕੌਮੀ ਸਰਕਾਰ ਹੀ ਇਹਨਾਂ ਨੂੰ ਠੀਕ ਅਤੇ ਉਚਿਤ ਤਰ੍ਹਾਂ ਨਾਲ ਪੂਰਿਆਂ ਕਰ ਸਕਦੀ ਹੈ।

ਭਾਰਤੀ ਸਮੁੰਦਰੀ ਫ਼ੌਜ ਦੇ ਜਹਾਜ਼ੀਆਂ ਦੀਆਂ ਮੰਗਾਂ ਕੋਈ ਨਵੀਆਂ ਨਹੀਂ। ਪਿਛਲੇ ਤਿੰਨ ਸਾਲਾਂ ਤੋਂ ਇੰਗਲੈਂਡ ਵਿਚਲੇ ਫ਼ੌਜੀ ਹੜਤਾਲਾਂ ਅਤੇ ਕੰਮ ਕਰਨ ਤੋਂ ਇਨਕਾਰ ਕਰਦੇ ਰਹੇ ਹਨ, ਪਰ ਭਾਰਤ ਵਿਚ ਹਾਲਤਾਂ ਵੱਖਰੀਆਂ ਹਨ। ਜੰਗ ਸਕੱਤਰ ਨੇ ਪਿੱਛੇ ਜਿਹੇ ਕਿਹਾ ਸੀ ਦੇਸ਼ ਦੀ ਮਾਇਕ ਹਾਲਤ ਆਗਿਆ ਨਹੀਂ ਦੇਂਦੀ ਕਿ ਜਹਾਜ਼ੀਆਂ ਅਤੇ ਦੂਜੀਆਂ ਫ਼ੌਜੀ ਸੇਵਾਵਾਂ ਦੇ ਆਦਮੀਆਂ ਦੀ ਤਨਖਾਹ ਵਿਚ ਤੁਰੰਤ ਵਾਧਾ ਕੀਤਾ ਜਾ ਸਕੇ। ਜਦੋਂ ਭਾਰਤ ਵਿਚਲੀਆਂ ਹਾਲਤਾਂ ਸੁਧਰ ਜਾਂਦੀਆਂ ਹਨ ਅਤੇ ਆਜ਼ਾਦ ਸਰਕਾਰ ਕਾਇਮ ਹੋ ਜਾਂਦੀ ਹੈ ਤਾਂ ਉਹਨਾਂ ਦੀਆਂ ਮੰਗਾਂ ਮੰਨ ਲਈਆਂ ਜਾਣਗੀਆਂ।

ਮੁੰਡਿਆਂ ਨਾਲ ਮੇਰੀ ਪੂਰੀ ਹਮਦਰਦੀ ਹੈ। ਇਕੋ ਇਕ ਚੀਜ਼ ਜਿਹੜੀ ਠੀਕ ਨਹੀਂ, ਉਹ ਇਹ ਹੈ ਕਿ ਉਹਨਾਂ ਨੂੰ ਕੋਈ ਭਾਰੀ ਮੁਸੀਬਤਾਂ ਦਾ ਮੁਕਾਬਲਾ ਨਹੀਂ ਸੀ ਕਰਨਾ ਪੈ ਰਿਹਾ। ਉਹਨਾਂ ਕੋਲ ਕੋਈ ਰਸਦ ਅਤੇ ਸਿੱਕਾ ਬਾਰੂਦ ਨਹੀਂ ਸੀ,

ਉਹਨਾਂ ਫ਼ੌਜਾਂ ਦੇ ਮੁਕਾਬਲੇ ਉਤੇ, ਜਿਨ੍ਹਾਂ ਦੇ ਖਿਲਾਫ਼ ਉਹ ਲੜ ਰਹੇ ਅਤੇ ਜਿਨ੍ਹਾਂ ਦਾ ਚੰਗਾ ਪ੍ਰਬੰਧ ਸੀ ਅਤੇ ਜੋ ਖ਼ੂਬ ਹਥਿਆਰਾਂ ਨਾਲ ਲੈਸ ਸਨ। ਪਰ ਇਹਨਾਂ ਨੌਜਵਾਨਾਂ ਦੀ ਬਗ਼ਾਵਤ ਦੀ ਭਾਵਨਾ ਪਿਕਟਾਂ ਨੂੰ ਭੜਕਾਉਣ ਵੱਲ, ਇਸ ਤਰ੍ਹਾਂ ਦੁਸ਼ਮਨ ਦੇ ਜਾਲ ਵਿਚ ਫ਼ਸਣ ਵੱਲ ਲੈ ਗਈ।

ਆਜ਼ਾਦ ਹਿੰਦ ਫ਼ੌਜ ਦੀ ਘਟਨਾ ਅਤੇ ਪਿੱਛੇ ਜਿਹੇ ਹੀ ਸ਼ਾਹੀ ਭਾਰਤੀ ਹਵਾਈ ਫ਼ੌਜ ਅਤੇ ਸ਼ਾਹੀ ਭਾਰਤੀ ਸਮੁੰਦਰੀ ਫ਼ੌਜ ਵਿਚ ਹੋਈਆਂ ਹੜਤਾਲਾਂ ਨੇ ਦੇਸ਼ ਦੀ ਬਹੁਤ ਜ਼ਿਆਦਾ ਸੇਵਾ ਕੀਤੀ ਹੈ। ਲੋਕਾਂ ਨੂੰ ਫ਼ੌਜਾਂ ਨਾਲੋਂ ਵੱਖ ਕਰਦਾ ਪਾੜਾ ਹਮੇਸ਼ਾ ਲਈ ਮਿਟ ਗਿਆ ਹੈ। ਲੋਕ ਅਤੇ ਫ਼ੌਜੀ ਇਕ ਦੂਜੇ ਦੇ ਬਹੁਤ ਨੇੜੇ ਆ ਗਏ ਹਨ। ਹੁਣ ਉਹ ਸਮਝਣ ਲੱਗ ਪਏ ਹਨ ਕਿ ਉਹਨਾਂ ਦੋਹਾਂ ਦਾ ਹੀ ਇਕ ਸਾਂਝਾ ਨਿਸ਼ਾਨਾ ਹੈ — ਬਦੇਸ਼ੀ ਜੂਲੇ ਤੋਂ ਆਪਣੇ ਦੇਸ਼ ਨੂੰ ਆਜ਼ਾਦ ਕਰਾਉਣਾ।

ਪਿੱਛੇ ਜਿਹੇ ਰਾਇਲ ਇੰਡੀਅਨ ਨੇਵੀ ਦੀ ਹੜਤਾਲ ਵਿਚ ਨੌਜਵਾਨਾਂ ਨੇ ਗ਼ਲਤੀ ਜ਼ਰੂਰ ਕੀਤੀ ਸੀ। ਪਰ ਸਾਨੂੰ ਉਹਨਾਂ ਨੂੰ ਮੁਆਫ਼ ਕਰ ਦੇਣਾ ਚਾਹੀਦਾ ਹੈ ਅਤੇ ਪੂਰੀ ਵਾਹ ਲਾਉਣੀ ਚਾਹੀਦੀ ਹੈ ਕਿ ਉਹਨਾਂ ਨੂੰ ਦੰਡ ਨਾ ਦਿੱਤਾ ਜਾਵੇ। ਕੁਝ ਅਖ਼ਬਾਰਾਂ ਵਿਚ ਇਹ ਕਿਹਾ ਗਿਆ ਸੀ ਕਿ ਸਰਦਾਰ ਪਟੇਲ ਨੇ ਇਹ ਗਰੰਟੀ ਦਿੱਤੀ ਸੀ ਕਿ ਕੋਈ ਦੰਡ ਨਹੀਂ ਦਿੱਤਾ ਜਾਵੇਗਾ; ਅਤੇ ਮੌਲਾਨਾ ਆਜ਼ਾਦ ਨੇ ਵੀ ਇਸੇ ਤਰ੍ਹਾਂ ਦੀ ਗਰੰਟੀ ਦਿੱਤੀ ਸੀ। ਸਾਡੀ ਗ਼ੁਲਾਮੀ ਦੀ ਮੌਜੂਦਾ ਸਥਿਤੀ ਵਿਚ ਨਾ ਤਾਂ ਸਰਦਾਰ ਪਟੇਲ ਅਤੇ ਨਾ ਹੀ ਮੌਲਾਨਾ ਕੋਈ ਵੀ ਗਰੰਟੀ ਦੇਣ ਦੀ ਅਵਸਥਾ ਵਿਚ ਹਨ। ਸਿਰਫ਼ ਸਰਕਾਰ ਹੀ ਇੰਝ ਕਰ ਸਕਦੀ ਹੈ।

ਪਰ ਪਿਛਲੇ ਚਾਰ ਦਿਨਾਂ ਦੇ ਦੌਰਾਨ ਬੰਬਈ ਵਿਚ ਹੋਈ ਵਿਸ਼ਾਲ ਹਿੰਸਾ ਦੀ ਮੈਂ ਨਿਖੇਧੀ ਕਰਦਾ ਹਾਂ। ਮੈਂ ਇਸ ਨਾਲ ਸਹਿਮਤ ਨਹੀਂ ਹੋ ਸਕਿਆ ਕਿ ਭਾਰਤ ਦੀ ਆਜ਼ਾਦੀ ਜਿੱਤਣ ਲਈ ਹਿੰਸਾ ਦੀ ਵਰਤੋਂ ਕਰਨ ਦੀ ਲੋੜ ਹੈ। ਜੇ ਮੈਨੂੰ ਤੱਸਲੀ ਹੋ ਜਾਏ ਕਿ ਆਜ਼ਾਦੀ ਜਿੱਤਣ ਲਈ ਹਿੰਸਾ ਜ਼ਰੂਰੀ ਹੈ ਤਾਂ ਮੈਂ ਸਭ ਤੋਂ ਪਹਿਲਾਂ ਇਹ ਨਾਅਰਾ ਦੇਣ ਵਾਲਾ ਹੋਵਾਂਗਾ, ਅਤੇ ਮੈਂ ਖੁਲ੍ਹਮ-ਖੁਲ੍ਹਾ ਇਹ ਨਾਅਰਾ ਦੇਵਾਂਗਾ। ਪਰ ਅਜੇ ਤੱਕ ਮੈਨੂੰ ਤਸੱਲੀ ਹੈ ਕਿ ਆਜ਼ਾਦੀ ਵੱਲ ਤੇਜ਼ੀ ਨਾਲ ਵਧਣ ਵਿਚ ਅਹਿੰਸਾ ਭਾਰਤ ਦੀ ਅਜੇ ਵੀ ਮਦਦ ਕਰ ਸਕਦੀ ਹੈ। ਲੋਕਾਂ ਉਤੇ ਹੋਏ ਹਮਲੇ ਅਸਾਧਾਰਣ ਖ਼ਾਸਾ ਰਖਦੇ ਸਨ; ਅਧਿਕਾਰੀਆਂ ਨੇ ਨਾ ਅੱਥਰੂ ਗੈਸ ਵਰਤੀ ਅਤੇ ਨਾ ਹੀ ਲਾਠੀ ਸਗੋਂ ਸਿੱਧਾ ਗੋਲੀਆਂ ਅਤੇ ਮਸ਼ੀਨਗੰਨਾਂ ਦਾ ਆਸਰਾ ਜਾ ਲਿਆ। ਇੰਗਲੈਂਡ ਅਤੇ ਅਮਰੀਕਾ ਵਿਚ ਇਹੋ ਜਿਹੀ ਸਥਿਤੀ ਨਾਲ ਵੱਖਰੀ ਤਰ੍ਹਾਂ ਨਜਿੱਠਿਆ ਜਾਂਦਾ ਹੈ। ਅਜੇ ਪਰਸੋਂ ਦੀ ਗੱਲ ਹੈ ਕਿ ਇੰਗਲੈਂਡ ਵਿਚ ਫ਼ੌਜੀ ਬਾਗ਼ੀਆਂ ਵੱਲ ਪਾਣੀ ਦੀਆਂ ਨਾਲੀਆਂ ਮੋੜ ਕੇ ਉਹਨਾਂ ਨੂੰ ਸਿਰਫ਼ ਫ਼ੁਹਾਰਾ-ਇਸ਼ਨਾਨ ਹੀ ਕਰਾਇਆ ਗਿਆ ਸੀ।

ਤੁਹਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਸਾਡੇ ਵੱਲੋਂ ਕੋਈ ਵੀ ਉਕਾਈ

ਉਹਨਾਂ ਅਥਾਹ ਕੁਰਬਾਨੀਆਂ ਨੂੰ ਹੂੰਝ ਕੇ ਰੱਖ ਦੇਵੇਗੀ, ਜਿਹੜੀਆਂ ਅਸੀਂ ਆਜ਼ਾਦੀ ਦੇ ਆਪਣੇ ਘੋਲ ਵਿਚ ਪਿਛਲੇ 25 ਸਾਲਾਂ ਦੇ ਦੌਰਾਨ ਕੀਤੀਆਂ ਹਨ। ਇੰਡੀਆ ਨੈਸ਼ਨਲ ਕਾਂਗਰਸ ਵਲੋਂ ਕੀਤਾ ਗਿਆ ਕੀਮਤੀ ਕੰਮ ਯਕੀਨਨ ਜ਼ਾਇਆ ਜਾਵੇਗਾ ਜੇ ਲੋਕ ਆਜ਼ਾਦੀ ਲਈ ਆਪਣੀ ਇੱਛਾ ਨੂੰ ਹਿੰਸਕ ਤਰ੍ਹਾਂ ਨਾਲ ਪ੍ਰਗਟ ਕਰਨ ਲੱਗ ਪਏ ਤਾਂ।

ਸਾਨੂੰ ਸਮਾਜ-ਵਿਰੋਧੀ ਅਨਸਰਾਂ ਤੋਂ ਖਬਰਦਾਰ ਰਹਿਣਾ ਚਾਹੀਦਾ ਹੈ, ਜਿਹੜੇ ਕਿਸੇ ਵੀ ਸਥਿਤੀ ਨੂੰ ਆਪਣੇ ਭਲੇ ਵਿਚ ਵਰਤਣ ਲਈ ਬੇਹੱਦ ਤਿਆਰ ਰਹਿੰਦੇ ਹਨ। ਆਜ਼ਾਦੀ ਦੀ ਲੜਾਈ ਅਹਿੰਸਕ ਤਰ੍ਹਾਂ ਨਾਲ ਚਲਾਈ ਜਾਣੀ ਜ਼ਰੂਰੀ ਹੈ ਕਿਉਂਕਿ ਮੈਂ ਨਹੀਂ ਚਾਹੁੰਦਾ ਕਿ ਮਾਸੂਮ ਸ਼ਹਿਰੀਆ ਨੂੰ ਭੁੰਨਣ ਲਈ ਬਰਤਾਨਵੀ ਫ਼ੌਜੀ ਬੁਲਾਏ ਜਾਣ। ਇਸ ਵਿਸ਼ਵਾਸ ਨਾਲ ਕਿ ਤੁਸੀਂ ਇਹਨਾਂ ਦੇਸ਼ਾਂ ਦੀ ਬੇਇਜ਼ਤੀ ਕਰ ਰਹੇ ਹੋ, ਯੂਨੀਅਨ ਜੈਕ ਲਾਹ ਮਾਰਨਾ ਜਾਂ ਅਮਰੀਕੀ ਝੰਡਾ ਸਾੜ ਦੇਣਾ ਬੱਚਗਾਨਾ ਹਰਕਤ ਹੈ। ਪ੍ਰਾਈਵੇਟ ਇਮਾਰਤਾਂ ਤੋਂ ਬਦੇਸ਼ੀ ਝੰਡੇ ਲਾਹੁਣ ਦਾ ਤੁਹਾਨੂੰ ਕੋਈ ਹੱਕ ਨਹੀਂ। ਮੈਂ ਤੁਹਾਡੇ ਨਾਲ ਹਮਦਰਦੀ ਤਾਂ ਕਰ ਸਕਦਾ ਹਾਂ ਜੇ ਤੁਹਾਨੂੰ ਆਪਣੀਆਂ ਇਮਾਰਤਾਂ ਉੱਪਰ ਯੂਨੀਅਨ ਜੈਕ ਲਹਿਰਾਉਣ ਲਈ ਮਜਬੂਰ ਕੀਤਾ ਗਿਆ ਹੋਵੇ।

ਅਧਿਕਾਰੀਆਂ ਨੂੰ ਚਾਹੀਦਾ ਹੈ ਕਿ ਉਹ ਨਾ ਸਿਰਫ਼ ਬੰਬਈ ਤੋਂ ਹੀ ਸਗੋਂ ਸਾਰੇ ਭਾਰਤ ਦੇ R. I. N. ਦੇ ਸਾਰੇ ਮੁੰਡਿਆਂ ਦੇ ਕੇਸਾਂ ਦੀ ਪੜਤਾਲ ਸ਼ੁਰੂ ਕਰਨ। ਉਹਨਾਂ ਨੂੰ ਆਪਣੀ ਵਕਾਲਤ ਕਰਨ ਦੇ ਉਸੇ ਤਰ੍ਹਾਂ ਹੀ ਸਾਰੇ ਮੌਕੇ ਦਿਤੇ ਜਾਣੇ ਚਾਹੀਦੇ ਹਨ, ਜਿਵੇਂ ਆਜ਼ਾਦ ਹਿੰਦ ਫ਼ੌਜ ਦੇ ਅਫ਼ਸਰਾਂ ਦੇ ਕੇਸ ਵਿਚ ਦਿੱਤੇ ਗਏ ਸਨ। ਸਾਡੀ ਜ਼ਿੰਮੇਵਾਰੀ ਇੱਥੇ ਖਤਮ ਨਹੀਂ ਹੋ ਜਾਂਦੀ। ਜਦੋਂ ਹਾਲਾਤ ਠੀਕ ਹੋ ਜਾਂਦੇ ਹਨ ਅਤੇ ਸੱਤਾ ਸਾਡੇ ਹੱਥ ਆ ਜਾਂਦੀ ਹੈ ਤਾਂ ਸਾਨੂੰ ਫ਼ੌਜੀਆਂ ਦੀਆਂ ਸ਼ਿਕਾਇਤਾਂ ਦੀ ਪੜਤਾਲ ਕਰਨੀ ਪਵੇਗੀ।

ਹਥਿਆਰਬੰਦ ਫ਼ੌਜਾਂ ਇਹ ਸਭ ਕੁਝ ਕਿਉਂ ਕਰ ਰਹੀਆਂ ਹਨ ? ਇਸ ਸਵਾਲ ਦਾ ਜਵਾਬ ਇਹ ਹੈ ਕਿ ਸਮੇਂ ਬਿਲਕੁਲ ਬਦਲ ਚੁੱਕੇ ਹਨ ਅਤੇ ਹਾਕਮਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਭਾਰਤ ਉਤੇ ਹੁਣ ਹੋਰ ਉਸੇ ਤਰ੍ਹਾਂ ਹਕੂਮਤ ਨਹੀਂ ਕੀਤੀ ਜਾ ਸਕਦੀ, ਜਿਵੇਂ ਇਹ ਲੋਕ ਬੀਤੇ ਵਿਚ ਕਰਦੇ ਰਹੇ ਹਨ : ਇਕ ਧਿਰ ਨੂੰ ਦੂਜੀ ਦੇ ਖਿਲਾਫ਼ ਭੜਕਾ ਕੇ, ਸ਼ਹਿਰੀਆਂ ਨੂੰ ਫ਼ੌਜਾਂ ਦੇ ਖਿਲਾਫ਼ ਖੜਾ ਕਰਕੇ। ਫ਼ੌਜਾਂ ਆਪਣੇ ਦੇਸ਼ ਅਤੇ ਆਪਣੇ ਲੋਕਾਂ ਵੱਲ ਆਪਣੀਆਂ ਜ਼ਿੰਮੇਵਾਰੀਆਂ ਸਮਝਣ ਲੱਗ ਪਈਆਂ ਹਨ।

# ਹੋਣੀ ਨਾਲ ਬਰ ਮੇਚਣ ਦਾ ਇਕਰਾਰ

ਬਹੁਤ ਸਾਲ ਹੋਏ ਅਸੀਂ ਹੋਣੀ ਨਾਲ ਬਰ ਮੇਚਣ ਦਾ ਇਕਰਾਰ ਕੀਤਾ ਸੀ, ਅਤੇ ਹੁਣ ਸਮਾਂ ਆ ਗਿਆ ਹੈ ਜਦੋਂ ਅਸੀਂ ਇਹ ਵਚਨ ਪੂਰਾ ਕਰਾਂਗੇ, ਪੂਰੀ ਤਰ੍ਹਾਂ ਜਾਂ ਪੂਰੀ ਹੱਦ ਤੱਕ ਨਹੀਂ, ਸਗੋਂ ਕਾਫ਼ੀ ਹੱਦ ਤੱਕ। ਜਦੋਂ ਘੜੀਆਂ ਰਾਤ ਦੇ ਬਾਰਾਂ ਵਜਾਉਣਗੀਆਂ, ਜਦੋਂ ਦੁਨੀਆ ਸੁੱਤੀ ਪਈ ਹੋਵੇਗੀ, ਤਾਂ ਭਾਰਤ ਜ਼ਿੰਦਗੀ ਅਤੇ ਆਜ਼ਾਦੀ ਵਿਚ ਜਾਗ ਉੱਠੇਗਾ। ਐਸੀ ਘੜੀ ਵੀ ਆਉਂਦੀ ਹੈ, ਜਿਹੜੀ ਇਤਿਹਾਸ ਵਿਚ ਕਦੀ-ਕਦਾਈਂ ਹੀ ਆਉਂਦੀ ਹੈ, ਜਦੋਂ ਅਸੀਂ ਪੁਰਾਣੇ ਵਿਚੋਂ ਨਿਕਲ ਕੇ ਨਵੇਂ ਵਿਚ ਕਦਮ ਰਖਦੇ ਹਾਂ, ਜਦੋਂ ਇਕ ਯੁਗ ਖਤਮ ਹੁੰਦਾ ਹੈ, ਅਤੇ ਜਦੋਂ ਕਿਸੇ ਕੌਮ ਦੀ ਲੰਮੇਂ ਸਮੇਂ ਤੋਂ ਦਬਾਈ ਗਈ ਆਤਮਾ ਨੂੰ ਬੋਲ ਮਿਲ ਜਾਂਦੇ ਹਨ। ਇਹ ਉਚਿਤ ਹੋਵੇਗਾ ਕਿ ਇਸ ਮਹੱਤਵਪੂਰਨ ਘੜੀ ਅਸੀਂ ਭਾਰਤ ਦੀ ਅਤੇ ਇਸਦੇ ਲੋਕਾਂ ਦੀ ਸੇਵਾ ਵੱਲ ਅਤੇ ਮਨੁੱਖਤਾ ਦੇ ਹੋਰ ਵੀ ਵੱਡੇ ਉਦੇਸ਼ ਵੱਲ ਵਫ਼ਾਦਾਰੀ ਦੀ ਸਹੁੰ ਚੁੱਕੀਏ।

ਇਤਿਹਾਸ ਦੇ ਪਹੁਫੁਟਾਲੇ ਵੇਲੇ ਭਾਰਤ ਨੇ ਆਪਣੀ ਨਾ ਖਤਮ ਹੋਣ ਵਾਲੀ ਭਾਲ ਸ਼ੁਰੂ ਕੀਤੀ ਸੀ ਅਤੇ ਬੇਪੈੜ ਸਦੀਆਂ ਉਸਦੇ ਯਤਨਾਂ ਨਾਲ ਅਤੇ ਉਸਦੀਆਂ ਸਫ਼ਲਤਾਵਾਂ ਅਤੇ ਅਸਫ਼ਲਤਾਵਾਂ ਦੀ ਠਾਠ ਨਾਲ ਭਰੀਆਂ ਖੜੀਆਂ ਹਨ। ਚੰਗੀ ਅਤੇ ਮਾੜੀ ਕਿਸਮਤ ਵਿਚ ਇਕਸਾਰ, ਇਸਨੇ ਇਸ ਭਾਲ ਨੂੰ ਕਦੀ ਅੱਖੋਂ ਉਹਲੇ ਨਹੀਂ ਕੀਤਾ, ਨਾ ਹੀ ਉਹਨਾਂ ਆਦਰਸ਼ਾਂ ਨੂੰ ਭੁਲਾਇਆ ਹੈ ਜਿਹੜੇ ਇਸਨੂੰ ਤਾਕਤ ਦੇਂਦੇ ਸਨ। ਅੱਜ ਅਸੀਂ ਮਾੜੀ ਕਿਸਮਤ ਦਾ ਦੌਰ ਖਤਮ ਕਰ ਰਹੇ ਹਾਂ ਅਤੇ ਭਾਰਤ ਆਪਣੇ ਆਪ ਨੂੰ ਮੁੜ ਪਾ ਰਿਹਾ ਹੈ। ਅੱਜ ਅਸੀਂ ਜਿਨ੍ਹਾਂ ਪ੍ਰਾਪਤੀਆਂ ਵੱਲ, ਖੁਸ਼ੀ ਮਨਾ ਰਹੇ ਹਾਂ, ਉਹ ਉਹਨਾਂ ਵਡੇਰੀਆਂ ਜਿੱਤਾਂ ਅਤੇ ਪ੍ਰਾਪਤੀਆਂ ਵੱਲ, ਜਿਹੜੀਆਂ ਸਾਡੀ

---

14 ਅਗਸਤ, 1947 ਨੂੰ ਵਿਧਾਨਸਾਜ਼ ਅਸੈਂਬਲੀ ਵਿਚ ਕੀਤੀ ਗਈ ਤਕਰੀਰ; ਇੱਥੇ ਇਹ **ਜਵਾਹਰ ਲਾਲ ਨਹਿਰੂ ਦੀਆਂ ਤਕਰੀਰਾਂ** ਦੀ ਸੈਂਚੀ 1 ਦੇ ਸਫ਼ਾ 25-27 ਤੋਂ ਲਈ ਗਈ ਹੈ।

ਉਡੀਕ ਵਿਚ ਹਨ, ਇਕ ਕਦਮ ਹੈ, ਇਕ ਮੌਕੇ ਦਾ ਆਰੰਭ ਹੈ। ਕੀ ਅਸੀਂ ਏਨੇਂ ਬਹਾਦਰ ਅਤੇ ਏਨੇਂ ਸਿਆਣੇ ਹਾਂ ਕਿ ਇਸ ਮੌਕੇ ਨੂੰ ਹੱਥੋਂ ਨਾ ਜਾਣ ਦੇਈਏ ਅਤੇ ਭਵਿੱਖ ਦੀ ਵੰਗਾਰ ਕਬੂਲ ਕਰੀਏ ?

ਆਜ਼ਾਦੀ ਅਤੇ ਸੱਤਾ ਜ਼ਿੰਮੇਵਾਰੀ ਲੈ ਆਈਆਂ ਹਨ। ਜ਼ਿੰਮੇਵਾਰੀ ਇਸ ਅਸੈਂਬਲੀ ਦੇ ਸਿਰ ਹੈ, ਜੋ ਕਿ ਭਾਰਤ ਦੇ ਖੁਦਮੁਖਤਾਰ ਲੋਕਾਂ ਦੀ ਪ੍ਰਤਿਨਿਧਤਾ ਕਰਦਾ ਖੁਦਮੁਖਤਾਰ ਅਦਾਰਾ ਹੈ। ਆਜ਼ਾਦੀ ਦੇ ਜਨਮ ਲੈਣ ਤੋਂ ਪਹਿਲਾਂ ਅਸੀਂ ਸਾਰੀਆਂ ਜੰਮਣ-ਪੀੜਾਂ ਬਰਦਾਸ਼ਤ ਕੀਤੀਆਂ ਹਨ ਅਤੇ ਸਾਡੇ ਦਿਲ ਇਸ ਗ਼ਮ ਦੀ ਯਾਦ ਨਾਲ ਬੋਝਲ ਹਨ। ਇਹਨਾਂ ਵਿਚੋਂ ਕੁਝ ਪੀੜਾਂ ਅਜੇ ਵੀ ਜਾਰੀ ਹਨ। ਫਿਰ ਵੀ, ਬੀਤੇ ਸਮੇਂ ਦਾ ਦੌਰ ਮੁੱਕ ਚੁੱਕਾ ਹੈ, ਅਤੇ ਭਵਿੱਖ ਹੈ, ਜਿਹੜਾ ਹੁਣ ਸਾਨੂੰ ਬੁਲਾ ਰਿਹਾ ਹੈ।

ਇਹ ਭਵਿੱਖ ਕੋਈ ਸੌਖ ਜਾਂ ਆਰਾਮ ਕਰਨ ਦਾ ਸਮਾਂ ਨਹੀਂ, ਸਗੋਂ ਨਿਰੰਤਰ ਘਾਲਣਾ ਦਾ ਸਮਾਂ ਹੈ ਤਾਂ ਕਿ ਅਸੀਂ ਉਹ ਸਹੁੰਆਂ ਪੂਰੀਆਂ ਕਰ ਸੱਕੀਏ ਜਿਹੜੀਆਂ ਅਸੀਂ ਏਨੀਂ ਵਾਰੀ ਚੁੱਕੀਆਂ ਹਨ ਅਤੇ ਜਿਹੜੀਆਂ ਅਸੀਂ ਅੱਜ ਚੁੱਕਾਂਗੇ। ਭਾਰਤ ਦੀ ਸੇਵਾ ਕਰਨ ਦਾ ਮਤਲਬ ਹੈ ਉਹਨਾਂ ਕਰੋੜਾਂ ਲੋਕਾਂ ਦੀ ਸੇਵਾ ਜਿਹੜੇ ਕਸ਼ਟ ਸਹਿ ਰਹੇ ਹਨ। ਇਸਦਾ ਮਤਲਬ ਹੈ ਕੰਗਾਲੀ, ਜਹਾਲਤ, ਬੀਮਾਰੀ ਅਤੇ ਮੌਕਿਆਂ ਦੀ ਨਾਬਰਾਬਰੀ ਦਾ ਖਾਤਮਾ ਕਰਨਾ। ਸਾਡੀ ਪੁਸ਼ਤ ਦੇ ਸਭ ਤੋਂ ਮਹਾਨ ਪੁਰਸ਼ ਦੀ ਇੱਛਾ ਹਰ ਅੱਖ ਵਿਚੋਂ ਅੱਥਰੂ ਪੂੰਝ ਦੇਣਾ ਰਹੀ ਹੈ। ਇਹ, ਹੋ ਸਕਦਾ ਹੈ ਸਾਡੀ ਸਮਰੱਥਾ ਤੋਂ ਬਾਹਰ ਹੋਵੇ, ਪਰ ਜਿੰਨਾਂ ਚਿਰ ਤੱਕ ਅੱਥਰੂ ਹਨ ਅਤੇ ਕਸ਼ਟ ਹੈ, ਉਦੋਂ ਤੱਕ ਸਾਡਾ ਕੰਮ ਪੂਰਾ ਨਹੀਂ ਹੋਵੇਗਾ।

ਸੋ ਇਸ ਲਈ ਸਾਨੂੰ ਆਪਣੇ ਸੁਪਨਿਆਂ ਨੂੰ ਹਕੀਕਤ ਬਣਾਉਣ ਲਈ ਮਿਹਨਤ ਕਰਨੀ ਪਵੇਗੀ ਅਤੇ ਕੰਮ ਕਰਨਾ ਪਵੇਗਾ, ਅਤੇ ਸਖਤ ਕੰਮ ਕਰਨਾ ਪਵੇਗਾ। ਇਹ ਸੁਪਨੇ ਭਾਰਤ ਲਈ ਹਨ, ਪਰ ਇਹ ਦੁਨੀਆ ਲਈ ਵੀ ਹਨ, ਕਿਉਂਕਿ ਅੱਜ ਸਾਰੀਆਂ ਕੌਮਾਂ ਅਤੇ ਨਸਲਾਂ ਇਕ ਦੂਜੀ ਨਾਲ ਇੰਝ ਘੁਲੀਆਂ-ਮਿਲੀਆਂ ਹੋਈਆਂ ਹਨ ਕਿ ਉਹਨਾਂ ਵਿਚੋਂ ਕੋਈ ਵੀ ਇਹ ਕਲਪਨਾ ਨਹੀਂ ਕਰ ਸਕਦੀ ਕਿ ਉਹ ਵੱਖਰੀ ਹੋ ਕੇ ਰਹਿ ਸਕਦੀ ਹੈ। ਕਿਹਾ ਹੈ ਕਿ ਅਮਨ ਅਵੰਡ ਹੈ; ਇਸੇ ਤਰ੍ਹਾਂ ਆਜ਼ਾਦੀ ਵੀ ਹੈ, ਇਸੇ ਤਰ੍ਹਾਂ ਹੀ ਹੁਣ ਖੁਸ਼ਹਾਲੀ ਵੀ ਹੈ, ਅਤੇ ਇਸੇ ਤਰ੍ਹਾਂ ਹੀ ਇਸ ਇਕ ਸੰਸਾਰ ਵਿਚ ਤਬਾਹੀ ਵੀ ਹੈ, ਜਿਸ ਸੰਸਾਰ ਨੂੰ ਕਿ ਹੁਣ ਵੱਖ ਵੱਖ ਟੋਟਿਆਂ ਵਿਚ ਹੋਰ ਨਹੀਂ ਵੰਡਿਆ ਜਾ ਸਕਦਾ।

ਭਾਰਤ ਦੇ ਲੋਕਾਂ ਨੂੰ, ਜਿਨ੍ਹਾਂ ਦੇ ਅਸੀਂ ਪ੍ਰਤਿਨਿਧ ਹਾਂ, ਅਸੀਂ ਅਪੀਲ ਕਰਦੇ ਹਾਂ ਕਿ ਇਸ ਮਹਾਨ ਕਾਰਨਾਮੇ ਵਿਚ ਭਰੋਸੇ ਅਤੇ ਵਿਸ਼ਵਾਸ ਨਾਲ ਉਹ ਸਾਡਾ ਹੱਥ ਵਟਾਉਣ। ਤੁੱਛ ਅਤੇ ਤਬਾਹਕੁਨ ਆਲੋਚਨਾ ਦਾ ਇਹ ਸਮਾਂ ਨਹੀਂ, ਸਦਭਾਵਨਾ ਜਾਂ ਦੂਜਿਆਂ ਨੂੰ ਦੋਸ਼ ਦੇਣ ਦਾ ਸਮਾਂ ਨਹੀਂ। ਸਾਡੇ ਲਈ ਆਜ਼ਾਦ ਭਾਰਤ ਦੀ

ਸ਼ਾਨਦਾਰ ਇਮਾਰਤ ਤਿਆਰ ਕਰਨੀ ਜ਼ਰੂਰੀ ਹੈ, ਜਿਸ ਵਿਚ ਉਸਦੇ ਸਾਰੇ ਬੱਚੇ ਰਹਿ ਸਕਣ ।

ਸ਼੍ਰੀਮਾਨ ਜੀ, ਮੈਂ ਇਹ ਮਤਾ ਪੇਸ਼ ਕਰਦਾ ਹਾਂ,

''ਕਿ ਇਹ ਫ਼ੈਸਲਾ ਕੀਤਾ ਜਾਏ ਕਿ;

(1) ਅੱਧੀ ਰਾਤ ਬਾਰ੍ਹਾਂ ਵਜੇ ਦੀ ਆਖਰੀ ਟੁਨਕਾਰ ਤੋਂ ਮਗਰੋਂ, ਇਸ ਵੇਲੇ ਹਾਜ਼ਰ ਵਿਧਾਨਸਾਜ਼ ਅਸੈਂਬਲੀ ਦੇ ਸਾਰੇ ਮੈਂਬਰ ਹੇਠ ਲਿਖੀ ਸਹੁੰ ਜ਼ਰੂਰ ਚੁੱਕਣ;

'ਇਸ ਪਵਿੱਤਰ ਘੜੀ, ਜਦੋਂ ਭਾਰਤ ਦੇ ਲੋਕ, ਕਸ਼ਟ ਅਤੇ ਕੁਰਬਾਨੀ ਰਾਹੀਂ ਆਜ਼ਾਦੀ ਪ੍ਰਾਪਤ ਕਰ ਚੁੱਕੇ ਹਨ, ਮੈਂ...ਭਾਰਤ ਦੀ ਵਿਧਾਨਸਾਜ਼ ਅਸੈਂਬਲੀ ਦਾ ਮੈਂਬਰ, ਆਪਣੇ ਆਪ ਨੂੰ ਪੂਰੀ ਨਿਸ਼ਕਾਮਤਾ ਨਾਲ ਭਾਰਤ ਅਤੇ ਇਸਦੇ ਲੋਕਾਂ ਦੇ ਸਮਰਪਣ ਕਰਦਾ ਹਾਂ, ਇਸ ਆਸ਼ੇ ਨਾਲ ਕਿ ਇਹ ਪੁਰਾਤਨ ਭੂਮੀ ਦੁਨੀਆ ਵਿਚ ਆਪਣੀ ਹੱਕੀ ਥਾਂ ਪ੍ਰਾਪਤ ਕਰ ਸਕੇ ਅਤੇ ਸੰਸਾਰ ਅਮਨ ਅਤੇ ਮਨੁੱਖਤਾ ਦੇ ਭਲੇ ਦੇ ਵਾਧੇ ਵਿਚ ਆਪਣਾ ਪੂਰਾ ਅਤੇ ਰਜ਼ਾਮੰਦੀ ਨਾਲ ਯੋਗਦਾਨ ਪਾ ਸਕੇ;

(2) ਜਿਹੜੇ ਮੈਂਬਰ ਇਸ ਮੌਕੇ ਉਤੇ ਹਾਜ਼ਰ ਨਹੀਂ ਹਨ, ਉਹ (ਉਹਨਾਂ ਲਫ਼ਜ਼ੀ ਤਬਦੀਲੀਆਂ ਨਾਲ, ਜਿਹੜੀਆਂ ਪ੍ਰਧਾਨ ਜੀ ਉਚਿਤ ਸਮਝਣ) ਉਸ ਸਮੇਂ ਇਹ ਸਹੁੰ ਜ਼ਰੂਰ ਚੁੱਕਣ ਜਦੋਂ ਉਹ ਅਗਲੀ ਵਾਰੀ ਅਸੈਂਬਲੀ ਦੇ ਸਮਾਗਮ ਵਿਚ ਹਾਜ਼ਰ ਹੋਣ ।''

# ਸਰਮਾਇਦਾਰੀ ਅਤੇ ਸਾਮਰਾਜ, ਦੋਹਾਂ ਨੂੰ ਜੜੋਂ ਉਖਾੜ ਮਾਰੋ

ਪਿਛਲੇ ਦਹਾਕੇ ਦੇ ਦੌਰਾਨ ਭਾਰਤ ਵਿਚ ਅਜੀਬ ਘਟਨਾਵਾਂ ਵਾਪਰੀਆਂ ਹਨ। ਸਾਡੇ ਪੁਰਾਤਨ ਦੇਸ਼ ਵਿਚ ਵੀ ਨਵੀਆ ਸ਼ਕਤੀਆਂ ਅਤੇ ਵਿਚਾਰ ਪੈਦਾ ਹੋਏ ਹਨ ਅਤੇ ਅਸਰ ਦਿਖਾਉਣ ਲੱਗ ਪਏ ਹਨ। ਉਹ ਨਾ ਸਿਰਫ਼ ਮੌਜੂਦਾ ਰਾਜਸੀ ਬਣਤਰ ਲਈ ਹੀ, ਜਿਸ ਹੇਠ ਭਾਰਤ ਏਨਾਂ ਸਮਾਂ ਕਸ਼ਟ ਸਹਿੰਦਾ ਰਿਹਾ ਹੈ, ਸਗੋਂ ਸਮਾਜਿਕ ਅਤੇ ਰਾਜਸੀ ਬਣਤਰ ਲਈ ਵੀ ਖਤਰਾ ਬਣ ਗਏ ਹਨ। ਰਾਜਸੀ ਖੇਤਰ ਵਿਚ ਅਸੀਂ ਦੇਖਿਆ ਹੈ ਕਿ ਪਿਛਲੀ ਪੀੜ੍ਹੀ ਦੇ ਧੀਮੇ ਅਤੇ ਗ਼ੈਰ-ਕਾਰਗਰ ਢੰਗਾਂ ਦੀ ਥਾਂ ਸਿੱਧੀ ਕਾਰਵਾਈ ਦੀ ਵਿਚਾਰਧਾਰਾ ਅਤੇ ਅਮਲ ਨੇ ਲੈ ਲਈ ਹੈ। ਅਸੀਂ ਮਹਾਨ ਲਹਿਰ ਨੂੰ ਵਧਦਿਆਂ ਦੇਖਿਆ ਹੈ ਜਿਸਨੇ ਦੇਸ਼ ਨੂੰ ਝੰਜੋੜ ਦਿੱਤਾ ਅਤੇ ਭਾਰਤ ਵਿਚ ਬਰਤਾਨਵੀ ਹਕੂਮਤ ਦੀਆਂ ਜੜ੍ਹਾਂ ਹਿਲਾ ਦਿੱਤੀਆਂ, ਅਤੇ ਫਿਰ ਕਮਜ਼ੋਰ ਪੈ ਗਈ ਅਤੇ ਆਪਣੀ ਥਾਂ ਪਿਛਾਖੜ ਅਤੇ ਪ੍ਰਸਪਰ ਝਗੜਿਆਂ ਨੂੰ ਦੇ ਦਿੱਤੀ। ਅਸੀਂ ਇਸਨੂੰ ਫਿਰ ਅੱਗੇ ਵੱਲ ਨੂੰ ਇਕ ਹੋਰ ਅਤੇ ਵਧੇਰੇ ਸ਼ਕਤੀਸ਼ਾਲੀ ਅਤੇ ਦ੍ਰਿੜ੍ਹ ਕਦਮ ਪੁੱਟਣ ਲਈ ਆਪਣੀ ਤਾਕਤ ਇਕੱਠੀ ਕਰਦਿਆਂ ਦੇਖਦੇ ਹਾਂ।

ਪਰ ਪਿਛਲੇ ਦਹਾਕੇ ਦੀ ਰਾਜਸੀ ਪ੍ਰਾਪਤੀ ਭਾਵੇਂ ਮਹਾਨ ਰਹੀ ਹੈ, ਭਾਰਤ ਵਿਚ ਮਜ਼ਦੂਰ ਲਹਿਰ ਦਾ ਵਾਧਾ ਵੀ ਘੱਟ ਸ਼ਾਨਦਾਰ ਨਹੀਂ ਰਿਹਾ। ਸਾਡੇ ਵਿਚੋਂ ਕੋਈ ਵੀ ਅੱਜ ਆਪਣੀ ਟਰੇਡ ਯੂਨੀਅਨ ਲਹਿਰ ਨੂੰ ਤਗੜੀ ਅਤੇ ਸਫ਼ਲ ਘੋਲ ਕਰਨ ਲਈ ਤਿਆਰ ਨਹੀਂ ਕਹਿ ਸਕਦਾ। ਪਰ ਇਸ ਗੱਲ ਤੋਂ ਕੌਣ ਮੁਨਕਰ ਹੋ ਸਕਦਾ ਹੈ ਕਿ

---

30 ਨਵੰਬਰ, 1929 ਨੂੰ ਨਾਗਪੁਰ ਵਿਖੇ ਹੋਈ ਕੁੱਲ-ਹਿੰਦ ਟਰੇਡ ਯੂਨੀਅਨ ਕਾਂਗਰਸ ਵਿਚ ਦਿਤੇ ਪ੍ਰਧਾਨਗੀ ਭਾਸ਼ਣ ਵਿਚੋਂ; **ਚੋਣਵੀਆਂ ਕਿਰਤਾਂ**, ਸੈਂਚੀ 4, ਸਫ਼ੇ 49-51 ਤੋਂ ਲਿਆ ਗਿਆ। ਜਵਾਹਰ ਲਾਲ ਨਹਿਰੂ ਨੂੰ 1928 ਵਿਚ ਝਰੀਆ ਵਿਚ ਹੋਏ ਕੁੱਲ-ਹਿੰਦ ਟਰੇਡ ਯੂਨੀਅਨ ਕਾਂਗਰਸ ਦੇ ਨੌਵੇਂ ਸਮਾਗਮ ਵਿਚ ਪ੍ਰਧਾਨ ਚੁਣਿਆ ਗਿਆ ਸੀ, ਅਤੇ ਉਹਨਾਂ ਨੇ 1929 ਵਿਚ ਹੋਏ ਦਸਵੇਂ ਸਮਾਗਮ ਦੀ ਪ੍ਰਧਾਨਗੀ ਕੀਤੀ ਸੀ। ਦਸਵੇਂ ਸਮਾਗਮ ਵਿਚ ਸੁਭਾਸ਼ ਚੰਦਰ ਬੋਸ ਨੂੰ ਪ੍ਰਧਾਨ ਚੁਣਿਆ ਗਿਆ ਸੀ।

ਕੁਝ ਥੋਹੜੇ ਜਿਹੇ ਸਾਲਾਂ ਦੇ ਦੌਰਾਨ ਅਸੀਂ ਏਨਾਂ ਪੰਧ ਤੈਅ ਕਰ ਲਿਆ ਹੈ, ਜਿੰਨਾਂ ਤੈਅ ਕਰਨ ਉਤੇ ਦੂਜੇ ਦੇਸ਼ਾਂ ਵਿਚ ਕਈ ਪੁਸ਼ਤਾਂ ਲੱਗੀਆਂ ਸਨ। ਮਜ਼ਦੂਰ ਦੀ ਘੋਰ ਕੰਗਾਲੀ ਅਤੇ ਗ਼ੁਲਾਮੀ ਤੋਂ ਪੈਦਾ ਹੋਏ ਡਰ ਦੇ ਬਾਵਜੂਦ, ਜਿਸਨੇ ਉਸਨੂੰ ਘੇਰ ਰਖਿਆ ਹੈ ਅਤੇ ਜਿਹੜਾ ਉਸਨੂੰ ਜਥੇਬੰਦ ਕਰਨਾ ਮੁਸ਼ਕਲ ਬਣਾ ਦੇਂਦਾ ਹੈ, ਉਹਨਾਂ ਰਾਜਸੀ ਮੁਸ਼ਕਲਾਂ ਦੇ ਬਾਵਜੂਦ, ਜਿਹੜੀਆਂ ਬਦੇਸ਼ੀ ਸਰਕਾਰ ਉਸਦੇ ਰਸਤੇ ਵਿਚ ਹਮੇਸ਼ਾ ਅਟਕਾਉਂਦੀ ਰਹਿੰਦੀ ਹੈ, ਕੌਮੀ ਘੋਲ ਵਿਚ ਸਮੁੱਚੇ ਦੇਸ਼ ਦੇ ਰੁੱਝੇ ਹੋਣ ਦੇ ਬਾਵਜੂਦ, ਭਾਰਤੀ ਮਜ਼ਦੂਰ ਵਿਚ ਸ਼੍ਰੇਣੀ ਚੇਤਨਾ ਦਾ ਅਤੇ ਜੁਝਾਰੂ ਅਤੇ ਆਕ੍ਰਮਣਸ਼ੀਲ ਭਾਵਨਾ ਦਾ ਤੇਜ਼ੀ ਨਾਲ ਵਿਕਾਸ ਹੋਇਆ ਹੈ। ਇਹ ਭਾਵਨਾ ਉਸਨੂੰ ਅਣਗਿਣਤ ਹੜਤਾਲਾਂ ਕਰਨ ਵੱਲ ਲੈ ਗਈ ਹੈ, ਜਿਹੜੀਆਂ ਭੈੜੀ ਤਰ੍ਹਾਂ ਵਿਉਂਤੀਆਂ ਹੁੰਦੀਆਂ ਸਨ, ਅਸਫਲਤਾ ਜਿਨ੍ਹਾਂ ਦਾ ਯਕੀਨੀ ਨਿਸ਼ਾਨਾ ਹੁੰਦਾ ਸੀ, ਪਰ ਤਾਂ ਵੀ, ਬਿਨਾਂ ਕਿਸੇ ਗੱਲ ਤੋਂ ਡਰਿਆਂ, ਉਹ ਅੱਗੇ ਵਧਦਾ ਗਿਆ ਹੈ। ਜੇ ਉਹ ਕਮਜ਼ੋਰ ਪਿਆ ਹੈ ਤਾਂ ਇਸਦਾ ਕਾਰਨ ਅਕਸਰ ਹੀ ਉਸਦੇ ਆਗੂਆਂ ਦੀ ਕਮਜ਼ੋਰੀ ਹੁੰਦੀ ਸੀ।

ਪਰ ਤਾਂ ਵੀ ਲਹਿਰ ਕਮਜ਼ੋਰ ਹੈ ਅਤੇ ਕੀਤਾ ਗਿਆ ਕੰਮ ਬੇਹੱਦ ਥੋਹੜਾ ਹੈ, ਅਤੇ ਕਿੰਨਾ ਕੁਝ ਕਰਨ ਵਾਲਾ ਰਹਿੰਦਾ ਹੈ! ਇਹ ਤੱਥ ਹੀ, ਕਿ ਮੈਂ ਅੱਜ ਇੱਥੇ ਖੜਾ ਹਾਂ ਅਤੇ ਤੁਹਾਡੇ ਪ੍ਰਧਾਨ ਵਜੋਂ ਤੁਹਾਨੂੰ ਸੰਬੋਧਨ ਕਰ ਰਿਹਾ ਹਾਂ, ਆਪਣੇ ਆਪ ਵਿਚ ਤੁਹਾਡੀ ਕਮਜ਼ੋਰੀ ਹੈ। ਮੈਂ, ਜੋ ਕਿ ਮਜ਼ਦੂਰ ਲਹਿਰ ਵਿਚ ਨਵਾਂ ਨਵਾਂ ਆਇਆਂ ਹਾਂ, ਅਤੇ ਭਾਵੇਂ ਮੇਰੀਆਂ ਹਮਦਰਦੀਆਂ ਕੋਈ ਵੀ ਹੋਣ, ਜਿਹੜਾ ਤੁਹਾਡੇ ਵਿਚੋਂ ਨਹੀਂ ਅਤੇ ਜਿਸਨੇ ਘੋਲ ਵਿਚ ਅਤੇ ਫੈਕਟਰੀ ਵਿਚ ਉਸ ਤਰ੍ਹਾਂ ਕਸ਼ਟ ਨਹੀਂ ਝੱਲੇ ਜਿਵੇਂ ਤੁਸੀਂ ਝੱਲੇ ਹਨ, ਕਿਉਂ ਤੁਹਾਡੇ ਸਮਾਗਮ ਦੀ ਪ੍ਰਧਾਨਗੀ ਕਰਾਂ? ਤੁਹਾਡਾ ਹੁਕਮ ਮੰਨਦਿਆਂ ਮੈਂ ਇੱਥੇ ਆ ਗਿਆ ਹਾਂ, ਅਤੇ ਮੈਂ ਉਸ ਸਨਮਾਨ ਲਈ ਅਤੇ ਵਿਸ਼ਵਾਸ ਲਈ ਧੰਨਵਾਦੀ ਹਾਂ, ਜਿਹੜਾ ਇਸ ਤੋਂ ਪ੍ਰਗਟ ਹੁੰਦਾ ਹੈ। ਪਰ ਤੁਸੀਂ ਆਪਣੀ ਲਹਿਰ ਦੇ ਬਾਲਪਨ ਅਤੇ ਕਮਜ਼ੋਰੀ ਦੀ ਇਸ ਤੋਂ ਵੱਡੀ ਨਿਸ਼ਾਨੀ ਨਹੀਂ ਸੀ ਦੇ ਸਕਦੇ। ਮੈਂ ਉਸ ਦਿਨ ਦਾ ਸਵਾਗਤ ਕਰਾਂਗਾ ਜਦੋਂ ਖ਼ਾਨ, ਫ਼ੈਕਟਰੀ, ਅਤੇ ਖੇਤ ਤੋਂ ਆਇਆ ਹੋਇਆ ਮਜ਼ਦੂਰ ਇਸ ਥਾਂ ਖੜ੍ਹਾ ਹੋਵੇਗਾ, ਜਿੱਥੇ ਮੈਂ ਖੜ੍ਹਾ ਹਾਂ, ਅਤੇ ਜਦੋਂ ਮੈਂ, ਅਤੇ ਮੇਰੇ ਵਰਗੇ ਲੋਕ, ਤੁਹਾਡੇ ਸਲਾਹ-ਮਸ਼ਵਰਿਆਂ ਵਿਚ ਦੂਜੈਲੀ ਥਾਂ ਲੈਣਗੇ। ਸਿਰਫ਼ ਉਦੋਂ ਹੀ ਤੁਸੀਂ ਆਪਣੀ ਮਜ਼ਦੂਰ ਲਹਿਰ ਬਾਰੇ ਵਿਸ਼ਵਾਸ ਅਤੇ ਮਾਣ ਨਾਲ ਗੱਲ ਕਰ ਸਕੋਗੇ; ਸਿਰਫ਼ ਉਦੋਂ ਹੀ ਤੁਹਾਡੇ ਫੋਰਮਾਂ ਅਤੇ ਕੌਂਸਲਾਂ ਤੋਂ ਮਜ਼ਦੂਰ ਦੀ ਸੱਚੀ ਆਵਾਜ਼ ਸੁਣਾਈ ਦੇਵੇਗੀ।

ਸਾਡਾ ਦੇਸ਼ ਅੱਜ ਕਿਸੇ ਦੂਜੇ ਦੇਸ਼ ਦੇ ਗ਼ਲਬੇ ਹੇਠ ਹੈ, ਅਤੇ ਰਾਸ਼ਟਰਵਾਦ ਦਾ ਜਜ਼ਬਾ ਪ੍ਰਬਲ ਹੈ। ਇਹ ਕੁਦਰਤੀ ਹੀ ਹੈ ਕਿ ਦੇਸ਼ ਦੇ ਸਭ ਤੋਂ ਚੰਗੇ ਅਤੇ ਸਭ ਤੋਂ ਬਹਾਦਰ ਲੋਕ ਕੌਮੀ ਆਜ਼ਾਦੀ ਲਈ ਯਤਨ ਕਰਨ, ਪਰ ਸਾਡੇ ਮਜ਼ਦੂਰਾਂ ਵਿਚੋਂ

ਕਿੰਨਿਆਂ ਕੁ ਨੂੰ ਇਹ ਗੱਲ ਅਪੀਲ ਕਰਦੀ ਹੈ ? ਕੰਗਾਲੀ ਅਤੇ ਅਜੇਹੀਆਂ ਸ਼ਕਤੀਆਂ ਦੇ ਪਿਸੇ ਹੋਏ, ਜਿਹੜੀਆਂ ਅਜਿੱਤ ਲਗਦੀਆਂ ਹਨ, ਜਦੋਂ ਉਜਰਤਾਂ ਅਤੇ ਰੋਟੀ ਲਈ ਰੋਜ਼ਾਨਾ ਘੋਲ ਸਾਡੇ ਅੱਗੇ ਹੋਵੇ, ਅਸੀਂ ਵਡੇਰੇ ਮਸਲਿਆਂ ਬਾਰੇ ਕਿਵੇਂ ਸੋਚ ਸਕਦੇ ਹਾਂ ? ਤਾਂ ਵੀ, ਅਸੀਂ ਉਹਨਾਂ ਨੂੰ ਅੱਖੋਂ ਉਹਲੇ ਕਰਨਾ ਵੀ ਗਵਾਰਾ ਨਹੀਂ ਕਰ ਸਕਦੇ ਕਿਉਂਕਿ ਸਾਡਾ ਭਵਿੱਖ ਡੂੰਘੀ ਤਰ੍ਹਾਂ ਉਹਨਾਂ ਨਾਲ ਜੁੜਿਆ ਹੋਇਆ ਹੈ। ਮਜ਼ਦੂਰ ਦੀ ਹਾਲਤ ਪੁੰਨ-ਦਾਨ ਨਾਲ ਬਹੁਤੀ ਨਹੀਂ ਸੁਧਾਰੀ ਜਾ ਸਕਦੀ, ਨਾ ਹੀ ਮਾਲਕ ਦੀ ਜਾਂ ਇਥੋਂ ਤੱਕ ਕਿ ਸਰਕਾਰ ਦੀ ਵੀ ਸ਼ੁਭ-ਭਾਵਨਾ ਨਾਲ ਸੁਧਾਰੀ ਜਾ ਸਕਦੀ ਹੈ। ਜਿਵੇਂ ਕਿ ਤੁਸੀਂ ਸਾਰੇ ਜਾਣਦੇ ਹੀ ਹੋ, ਬਿਮਾਰੀ ਕਿਤੇ ਜ਼ਿਆਦਾ ਡੂੰਘੀ ਹੈ। ਇਹ ਨਿਜ਼ਾਮ ਹੈ ਜਿਸ ਵਿਚ ਖ਼ਰਾਬੀ ਹੈ। ਜਿਹੜਾ ਕੁਝ ਲੋਕਾਂ ਵਲੋਂ ਕੀਤੀ ਜਾਂਦੀ ਲੁੱਟ-ਖਸੁੱਟ ਉਤੇ ਅਤੇ ਕਿਰਤ ਦੀ ਭ੍ਰਿਸ਼ਟ ਵਰਤੋਂ ਉਤੇ ਆਧਾਰਿਤ ਹੈ। ਇਹ ਨਿਜ਼ਾਮ ਹੀ ਹੈ ਜਿਹੜਾ ਸਰਮਾਇਦਾਰੀ ਅਤੇ ਸਾਮਰਾਜ ਦਾ ਕੁਦਰਤੀ ਸਿੱਟਾ ਹੈ, ਅਤੇ ਜੇ ਤੁਸੀਂ ਇਹ ਨਿਜ਼ਾਮ ਖਤਮ ਕਰਨਾ ਹੈ, ਤਾਂ ਤੁਹਾਨੂੰ ਸਰਮਾਇਦਾਰੀ ਅਤੇ ਸਾਮਰਾਜ ਦੋਹਾਂ ਨੂੰ ਹੀ ਜੜ੍ਹੋਂ ਉਖਾੜਣਾ ਪਵੇਗਾ ਅਤੇ ਇਸ ਦੀ ਥਾਂ ਕੋਈ ਵਧੇਰੇ ਸਿਆਣਾ ਅਤੇ ਵਧੇਰੇ ਸਿਹਤਮੰਦ ਨਿਜ਼ਾਮ ਲਿਆਉਣਾ ਪਵੇਗਾ।

ਕਿਹੜਾ ਆਦਰਸ਼ ਹੈ ਜਿਹੜਾ ਤੁਹਾਨੂੰ ਰੱਖਣਾ ਚਾਹੀਦਾ ਹੈ ? ਤੁਹਾਨੂੰ ਬਹੁਤਾ ਲਾਭ ਨਹੀਂ ਹੋਣ ਲੱਗਾ ਜੇ ਤੁਹਾਡੇ ਮਾਲਿਕ ਬਦਲ ਜਾਣ ਪਰ ਤੁਹਾਡੀਆਂ ਮੁਸੀਬਤਾਂ ਜਾਰੀ ਰਹਿਣ। ਤੁਸੀਂ ਖੁਸ਼ੀਆਂ ਨਹੀਂ ਮਨਾਉਣ ਲੱਗੇ ਜੇ ਮੁੱਠੀ ਕੁ ਭਰ ਹਿੰਦੁਸਤਾਨੀ ਵੱਡੇ ਸਰਕਾਰੀ ਅਫ਼ਸਰ ਬਣ ਜਾਣ ਜਾਂ ਵਧੇਰੇ ਮੁਨਾਫ਼ੇ ਕਮਾਉਣੇ ਸ਼ੁਰੂ ਕਰ ਦੇਣ, ਪਰ ਤੁਹਾਡੀਆਂ ਦੁਖਦਾਈ ਹਾਲਤਾਂ ਕਾਇਮ ਰਹਿਣ, ਅਤੇ ਤੁਹਾਡਾ ਸਰੀਰ ਨਿਰੰਤਰ ਮੁਸ਼ਕਤ ਅਤੇ ਭੁੱਖ ਨਾਲ ਝੰਬਿਆ ਜਾਏ ਅਤੇ ਤੁਹਾਡੀ ਆਤਮਾ ਦਾ ਦੀਵਾ ਬੁਝ ਜਾਏ। ਤੁਹਾਨੂੰ ਜਿਊਣ ਜੋਗੀ ਉਜਰਤ ਚਾਹੀਦੀ ਹੈ, ਮਰਨ ਜੋਗੀ ਨਹੀਂ। ਤੁਸੀਂ ਮਨੁੱਖ ਦੀ ਲੁੱਟ-ਖਸੁੱਟ ਨੂੰ ਰੋਕਣਾ ਚਾਹੁੰਦੇ ਹੋ ਅਤੇ ਸਾਰਿਆਂ ਲਈ ਬਰਾਬਰ ਦੇ ਮੌਕੇ ਅਤੇ ਚੰਗੀਆਂ ਜੀਵਨ ਹਾਲਤਾਂ ਯਕੀਨੀ ਬਣਾਉਣਾ ਚਾਹੁੰਦੇ ਹੋ। ਇਹ ਗੱਲ ਪੱਕੀ ਹੈ ਕਿ ਮੌਜੂਦਾ ਨਿਜ਼ਾਮ ਹੇਠ ਇਹ ਨਹੀਂ ਕੀਤਾ ਜਾ ਸਕਦਾ।

ਸਾਡੇ ਉਤੇ ਅਕਸਰ ਸ਼ਰੇਣੀ ਜੰਗ ਦਾ ਪ੍ਰਚਾਰ ਕਰਨ ਦਾ ਅਤੇ ਸ਼ਰੇਣੀਆਂ ਵਿਚਕਾਰ ਦੂਰੀ ਵਧਾਉਣ ਦਾ ਦੋਸ਼ ਲਾਇਆ ਜਾਂਦਾ ਹੈ। ਸਰਮਾਇਦਾਰੀ ਦੀ ਬਦੌਲਤ ਇਹ ਦੂਰੀ ਪਹਿਲਾਂ ਹੀ ਕਾਫ਼ੀ ਹੈ, ਅਤੇ ਇਸ ਪੱਖੋਂ ਸਰਮਾਇਦਾਰੀ ਦੇ ਰੀਕਾਰਡ ਨੂੰ ਕੋਈ ਮਾਤ ਨਹੀਂ ਪਾ ਸਕਦਾ। ਪਰ ਜਿਹੜੇ ਲੋਕ ਸਾਨੂੰ ਦੋਸ਼ ਦੇਂਦੇ ਹਨ, ਉਹ ਜੋ ਕੁਝ ਉਨ੍ਹਾਂ ਦੇ ਦੁਆਲੇ ਵਾਪਰ ਰਿਹਾ ਹੈ, ਉਸਨੂੰ ਅਣਡਿੱਠ ਕਰਨ ਅਤੇ ਅੱਖੋਂ ਉਹਲੇ ਕਰਨ ਵਿਚ ਲਾਸਾਨੀ ਹਨ। ਕੀ ਇਹ ਸੋਸ਼ਲਿਸਟ ਜਾਂ ਕਮਿਊਨਿਸਟ

ਹੈ ਜਿਹੜਾ ਸ਼ਰੇਣੀਆਂ ਨੂੰ ਵਖ ਵਖ ਕਰਦਾ ਹੈ ਅਤੇ ਅਸੰਤੋਖ ਦਾ ਪ੍ਰਚਾਰ ਕਰਦਾ ਹੈ ਜਾਂ ਕਿ ਸਰਮਾਇਦਾਰ ਅਤੇ ਸਾਮਰਾਜੀ ਹੈ ਜਿਸਨੇ ਆਪਣੀ ਨੀਤੀ ਅਤੇ ਢੰਗਾਂ ਨਾਲ ਮਨੁੱਖਤਾ ਦੀ ਭਾਰੀ ਬਹੁਗਿਣਤੀ ਨੂੰ ਉਜਰਤੀ ਗ਼ੁਲਾਮਾਂ ਵਿਚ ਬਦਲ ਦਿੱਤਾ ਜਿਹੜੇ ਪੁਰਾਣੇ ਸਮਿਆਂ ਦੇ ਗ਼ੁਲਾਮਾਂ ਨਾਲੋਂ ਵੀ ਕਈ ਤਰ੍ਹਾਂ ਨਾਲ ਬਦਤਰ ਹਨ ? ਸ਼ਰੇਣੀ ਜੰਗ ਕੋਈ ਸਾਡੀ ਸਿਰਜਣਾ ਨਹੀਂ । ਇਹ ਸਰਮਾਇਦਾਰੀ ਦੀ ਸਿਰਜਣਾ ਹੈ, ਅਤੇ ਜਦੋਂ ਤੱਕ ਸਰਮਾਇਦਾਰੀ ਕਾਇਮ ਰਹਿੰਦੀ ਹੈ, ਇਹ ਵੀ ਕਾਇਮ ਰਹੇਗੀ । ਜਿਹੜੇ ਧੁਰ ਉਪਰ ਹਨ, ਉਹਨਾਂ ਲਈ, ਇਸਨੂੰ ਅੱਖੋਂ ਉਹਲੇ ਕਰਨਾ ਅਤੇ ਤਹੰਮਲ ਅਤੇ ਸਦਭਾਵਨਾ ਦਾ ਪ੍ਰਚਾਰ ਕਰਨਾ ਸੌਖਾ ਹੈ । ਪਰ ਸਦਭਾਵਨਾ ਸਾਡੇ ਆਪੇ-ਥਾਪੇ ਇਹਨਾਂ ਸ਼ੁਭ-ਚਿੰਤਕਾਂ ਨੂੰ ਸਾਡੇ ਮੋਢਿਆਂ ਅਤੇ ਪਿੱਠ ਤੋਂ ਉਤਰ ਜਾਣ ਲਈ ਨਹੀਂ ਪ੍ਰੇਰਦੀ । ਉਹ ਉਸ ਪ੍ਰਮੁਖਤਾ ਕਾਰਣ ਜਿਹੜੀ ਉਹਨਾਂ ਨੇ ਸਾਡੀ ਕੀਮਤ ਉਤੇ ਪ੍ਰਾਪਤ ਕੀਤੀ ਹੈ, ਸਿਰਫ਼ ਉੱਚੀ ਉੱਚੀ ਕੂਕਦੇ ਹੀ ਹਨ ।

ਸ਼ਰੇਣੀ ਜੰਗ ਹੁੰਦੀ ਰਹੀ ਹੈ ਅਤੇ ਅੱਜ ਵੀ ਚੱਲ ਰਹੀ ਹੈ । ਪਰ ਸ਼ੁਤਰਮੁਰਗ ਵਾਂਗ ਇਸਨੂੰ ਅੱਖੋਂ ਉਹਲੇ ਕਰਨ ਦੀ ਕੋਸ਼ਿਸ਼ ਕਰਕੇ ਅਸੀਂ ਇਸ ਤੋਂ ਛੁਟਕਾਰਾ ਨਹੀਂ ਪਾ ਸਕਦੇ । ਸਿਰਫ਼ ਇਸਦੇ ਕਾਰਣਾਂ ਨੂੰ ਦੂਰ ਕਰਕੇ ਹੀ ਅਸੀਂ ਸੰਭਵ ਤੌਰ ਉਤੇ ਅਮਨ ਕਾਇਮ ਕਰ ਸਕਦੇ ਹਾਂ ।

ਤਾਂ ਫਿਰ ਇਹ ਆਦਰਸ਼ ਸਾਨੂੰ ਹਮੇਸ਼ਾ ਸਾਹਮਣੇ ਰੱਖਣਾ ਚਾਹੀਦਾ ਹੈ; ਅਤੇ ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਸਾਡੀ ਕੌਮੀ ਲਹਿਰ ਵੀ ਇਸਨੂੰ ਅਪਣਾ ਲਵੇ । ਇਹ ਹੋ ਸਕਦਾ ਹੈ ਕਿ ਇਸ ਤੋਂ ਪਹਿਲਾਂ ਕਿ ਅਸੀਂ ਆਪਣਾ ਪੂਰਾ ਆਦਰਸ਼ ਪ੍ਰਾਪਤ ਕਰ ਸਕੀਏ, ਅਸੀਂ ਕਿਰਤ ਦੀਆਂ ਕੁਝ ਚੰਗੇਰੀਆਂ ਹਾਲਤਾਂ ਅਤੇ ਉਹਨਾਂ ਨੂੰ ਜਥੇਬੰਦ ਕਰਨ ਦੇ ਵਧੇਰੇ ਮੌਕੇ ਹਾਸਲ ਕਰਨ ਦੇ ਯੋਗ ਹੋ ਸਕੀਏ । ਇਹਨਾਂ ਤੋਂ ਸਿਰਫ਼ ਕੁਝ ਕੁ ਰਾਹਤ ਹੀ ਮਿਲੇਗੀ, ਪਰ ਅਸੀਂ ਕਿਸੇ ਵੀ ਅਜੇਹੀ ਚੀਜ਼ ਤੋਂ ਇਨਕਾਰ ਨਹੀਂ ਕਰ ਸਕਦੇ ਜਿਹੜੀ ਨਾਖ਼ੁਸ਼ ਮਜ਼ਦੂਰ ਨੂੰ ਜ਼ਰਾ ਕੁ ਆਰਾਮ ਦੇਂਦੀ ਹੈ । ਪਰ ਨਾਲ ਹੀ ਅਸੀਂ ਇਹੋ ਜਿਹੀ ਤੁੱਛ ਸਹਾਇਤਾ ਲਈ ਕੰਮ ਨਹੀਂ ਕਰ ਸਕਦੇ, ਨਾ ਹੀ ਇਸਦੇ ਬਦਲੇ ਸਮਝੌਤਾ ਕਰ ਸਕਦੇ ਹਾਂ । ਸਾਡੇ ਲਈ ਨਿਸ਼ਾਨਾ ਸਿਰਫ਼ ਇਕ ਨਵਾਂ ਨਿਜ਼ਾਮ ਹੀ ਹੋ ਸਕਦਾ ਹੈ ਜਿਸ ਵਿਚ ਮਜ਼ਦੂਰ ਨੂੰ ਸੱਚੀ ਆਜ਼ਾਦੀ ਅਤੇ ਵਿਕਾਸ ਦੇ ਮੌਕੇ ਮਿਲਣਗੇ ।

# ਕਾਂਗਰਸ ਲਈ ਜ਼ਰਈ ਪ੍ਰੋਗਰਾਮ

ਜਿਹੜੀ ਵੀ ਲਹਿਰ ਜਨਤਕ ਲਹਿਰ ਬਣਨਾ ਲੋਚਦੀ ਹੈ, ਉਸ ਵਾਸਤੇ ਜਨਤਾ ਲਈ ਆਰਥਕ ਪ੍ਰੋਗਰਾਮ ਰੱਖਣਾ ਲਾਜ਼ਮੀ ਹੈ। ਇਸ ਲਈ, ਆਮ ਅਸੂਲਾਂ ਦੇ ਆਧਾਰ ਉਤੇ ਇਹ ਜ਼ਰੂਰੀ ਹੈ ਕਿ ਕਾਂਗਰਸ ਇਹੋ ਜਿਹੇ ਪ੍ਰੋਗਰਾਮ ਦਾ ਮੋਟਾ ਜਿਹਾ ਖ਼ਾਕਾ ਉਲੀਕੇ। ਇਹੋ ਜਿਹੇ ਪ੍ਰੋਗਰਾਮ ਨੂੰ ਸਰਮਾਏ ਅਤੇ ਕਿਰਤ ਦੇ ਸਵਾਲਾਂ ਨਾਲ ਅਤੇ ਭੂਮੀ ਕਾਨੂੰਨਾਂ ਨਾਲ ਨਜਿੱਠਣਾ ਪਵੇਗਾ, ਵਧੇਰੇ ਕਰਕੇ ਭੂਮੀ ਕਾਨੂੰਨਾਂ ਨਾਲ, ਕਿਉਂਕਿ ਭਾਰਤ ਅਜੇ ਵੀ ਪ੍ਰਧਾਨ ਰੂਪ ਵਿਚ ਜ਼ਰਈ ਦੇਸ਼ ਹੈ। ਕਾਂਗਰਸ ਦੇ ਰਾਹ ਵਿਚ ਦੋ ਮੁਸ਼ਕਲਾਂ ਆਉਂਦੀਆਂ ਰਹੀਆਂ ਹਨ ਅਤੇ ਇਸਨੂੰ ਇਹ ਸਵਾਲ ਨਜਿੱਠਣ ਤੋਂ ਰੋਕਦੀਆਂ ਰਹੀਆਂ ਹਨ। ਇਕ ਹੈ ਦੇਸ਼ ਦੇ ਵੱਖੋ-ਵੱਖਰੇ ਭਾਗਾਂ ਵਿਚ ਭੂਮੀ ਕਾਨੂੰਨਾਂ ਦੀ ਇਕਸਾਰਤਾ ਦੀ ਘਾਟ, ਅਤੇ ਦੂਜੀ ਹੈ ਕਈ ਕਾਂਗਰਸੀਆਂ ਦਾ ਇਹ ਡਰ ਕਿ ਉਹ ਪੂੰਜੀਪਤੀਆਂ ਅਤੇ ਭੂਮੀਪਤੀਆਂ ਵਰਗੀਆਂ ਸ਼ਕਤੀਸ਼ਾਲੀ ਸ਼ਰੇਣੀਆਂ ਨੂੰ ਕਿਤੇ ਗ਼ੁੱਸੇ ਨਾ ਕਰ ਲੈਣ ਅਤੇ ਦੁਸ਼ਮਣ ਨਾ ਬਣਾ ਲੈਣ। ਨਤੀਜਾ ਇਹ ਹੋਇਆ ਹੈ ਕਿ ਭਾਵੇਂ ਕਈ ਯਤਨ ਕੀਤੇ ਗਏ ਹਨ ਕਿ ਕਾਂਗਰਸ ਇਹਨਾਂ ਸਵਾਲਾਂ ਨੂੰ ਨਜਿੱਠੇ, ਇਹ ਇਸ ਤੋਂ ਕਤਰਾਉਂਦੀ ਰਹੀ ਹੈ। ਪਰ, ਤੱਥਾਂ ਦਾ ਸਾਹਮਣਾ ਨਾ ਕਰਨ ਦੀ ਇਸ ਸ਼ੁਤਰਮੁਰਗ ਵਾਲੀ ਇੱਛਾ ਦੇ ਬਾਵਜੂਦ, ਕਾਂਗਰਸ ਇਹਨਾਂ ਨੂੰ ਮੰਨਣ ਅਤੇ ਇਹਨਾਂ ਬਾਰੇ ਆਪਣੀ ਰਾਏ ਦੇਣ ਲਈ ਹੌਲੀ ਹੌਲੀ ਪਰ ਯਕੀਨੀ ਤਰ੍ਹਾਂ ਨਾਲ ਮਜ਼ਬੂਰ ਹੁੰਦੀ ਜਾ ਰਹੀ ਸੀ। ਇਸ ਤੱਥ ਦੀ, ਕਿ ਕਿਸੇ ਇਨਕਲਾਬੀ ਲਹਿਰ ਦਾ ਇਕੋ ਇਕ ਠੋਸ ਆਧਾਰ ਜਨਤਾ ਦੀ ਬੁਨਿਆਦੀ ਬਿਹਤਰੀ ਦਾ ਆਰਥਕ ਪ੍ਰੋਗਰਾਮ

---

**ਚੋਣਵੀਆਂ ਕਿਰਤਾਂ** ਦੀ ਸੈਂਚੀ 4 ਦੇ ਸਫ਼ੇ 439-42, 445, 449-50 ਤੋਂ। ਇਹ ਪ੍ਰੋਗਰਾਮ 21 ਦਸੰਬਰ, 1930 ਤੋਂ ਮਗਰੋਂ ਕਿਸੇ ਵੇਲੇ ਕੇਂਦਰੀ ਜੇਲ੍ਹ, ਨੈਨੀ ਵਿਚ ਆਪਣੀ ਕੈਦ ਦੇ ਦੌਰਾਨ ਲਿਖੇ ਗਏ ਨੋਟਾਂ ਦਾ ਹਿੱਸਾ ਸੀ। ਇਸਦੀ ਇਕ ਕਾਪੀ ਸੱਯਦ ਮਹਿਮੂਦ ਨੂੰ ਭੇਜੀ ਗਈ ਸੀ, ਜਿਨ੍ਹਾਂ ਨੂੰ ਇਸ ਪ੍ਰੋਗਰਾਮ ਦਾ ਖਰੜਾ ਤਿਆਰ ਕੀਤੇ ਜਾਣ ਤੋਂ ਪਹਿਲਾਂ ਰਿਹਾਅ ਕਰ ਦਿੱਤਾ ਗਿਆ ਸੀ।

ਹੁੰਦਾ ਹੈ, ਮਾਨਤਾ ਦੇ ਸਿੱਟੇ ਵਜੋਂ ਕਾਂਗਰਸ ਕਈ ਬੜੇ ਅਸਪਸ਼ਟ ਜਿਹੇ ਪਰ ਤਾਂ ਵੀ ਮਹੱਤਵਪੂਰਨ ਕਦਮ ਚੁੱਕਣ ਲਈ ਪ੍ਰੇਰੀ ਗਈ, ਜਿਨ੍ਹਾਂ ਦਾ ਮੰਤਵ ਜਨਤਾ ਨੂੰ ਆਪਣੇ ਵੱਲ ਕਰਨਾ ਸੀ। ਕੁਝ ਹੱਦ ਤੱਕ ਉਹ ਜਨਤਾ ਦੀ ਹਮਦਰਦੀ ਜਿੱਤਣ ਵਿਚ ਸਫ਼ਲ ਹੋ ਗਏ, ਪਰ ਉਹ ਇਹਨਾਂ ਨੂੰ ਲੋਕਾਂ ਦੇ ਨਿੱਤਾ ਪ੍ਰਤਿ ਆਰਥਕ ਜੀਵਨ ਵਿਚ ਕਾਫ਼ੀ ਹੱਦ ਤੱਕ ਨਾ ਢਾਲ ਸੱਕੇ ਕਿ ਉਹਨਾਂ ਨੂੰ ਉਤਸ਼ਾਹ ਦੇ ਕੇ ਅਰੁਕ ਤੌਰ ਉਤੇ ਅੱਗੇ ਤੋਰ ਸਕਣ...

ਜਿਥੋਂ ਤੱਕ ਕੁੱਲ-ਹਿੰਦ ਆਰਥਕ ਪ੍ਰੋਗਰਾਮ ਦਾ ਸੰਬੰਧ ਹੈ, ਸ਼ਾਇਦ ਇਸ ਪੜਾਅ ਉਤੇ ਇਹ ਉਲ਼ੀਕਣਾ ਮੁਸ਼ਕਲ ਹੈ। ਕੋਈ ਵੀ ਜ਼ਰਈ ਪ੍ਰੋਗਰਾਮ ਜਿਹੜਾ ਸਾਰੇ ਭਾਰਤ ਉਤੇ ਲਾਗੂ ਹੋ ਸਕਦਾ ਹੋਵੇ, ਬੜਾ ਹੀ ਬੁਨਿਆਦੀ ਪ੍ਰੋਗਰਾਮ ਹੋਣਾ ਚਾਹੀਦਾ ਹੈ ਜਿਹੜਾ ਹਰ ਸੂਬੇ ਵਿਚਲੇ ਮੌਜੂਦਾ ਭੂਮੀ ਪ੍ਰਬੰਧ ਨੂੰ ਪੂਰੀ ਤਰ੍ਹਾਂ ਬਦਲ ਦੇਵੇ। ਸ਼ਾਇਦ ਇਸ ਵਾਸਤੇ ਅਜੇ ਸਮਾਂ ਨਹੀਂ ਆਇਆ। ਜੋ ਵੀ ਹੋਵੇ ਇਹ ਸੰਦੇਹ-ਮਈ ਹੈ ਕਿ ਉੱਘੇ ਕਾਂਗਰਸੀ ਇਸ ਨਾਲ ਸਹਿਮਤ ਹੋਣਗੇ ਜਾਂ ਨਹੀਂ। ਪਰ ਇਸ ਗੱਲ ਦਾ ਕੋਈ ਕਾਰਨ ਨਹੀਂ ਦਿੱਸਦਾ ਕਿ ਉੱਤਰ ਪ੍ਰਦੇਸ਼ ਦੀ ਕਾਂਗਰਸ ਕਮੇਟੀ ਕਿਉਂ ਨਾ ਅਗਵਾਈ ਕਰੇ, ਜਿਥੋਂ ਤੱਕ ਉਹਨਾਂ ਦੇ ਆਪਣੇ ਸੂਬੇ ਦਾ ਸਵਾਲ ਹੈ। ਉੱਤਰ ਪ੍ਰਦੇਸ਼ ਦੀ ਸੂਬਾਈ ਕਾਂਗਰਸ ਕਮੇਟੀ ਬੇਸ਼ਕ ਪਿਛਲੇ ਕੁਝ ਸਾਲਾਂ ਤੋਂ ਇੰਝ ਕਰ ਰਹੀ ਹੈ। ਉੱਤਰ ਪ੍ਰਦੇਸ਼ ਵਿਚ ਕੋਈ ਲਗਾਨ ਨਾ ਦੇਣ ਦੀ ਮੁਹਿੰਮ ਦਾ ਤੇਜ਼ੀ ਨਾਲ ਫ਼ੈਲਣਾ ਇਹ ਲਾਜ਼ਮੀ ਬਣਾ ਦੇਂਦਾ ਹੈ ਕਿ ਜ਼ਰਈ ਨੀਤੀ ਦੇ ਸੰਬੰਧ ਵਿਚ ਕਾਂਗਰਸ ਵਲੋਂ ਕੋਈ ਨਾ ਕੋਈ ਅਧਿਕਾਰਿਤ ਬਿਆਨ ਦਿੱਤਾ ਜਾਏ। ਇਹ ਉਚਿਤ ਹੀ ਹੈ ਕਿ ਜ਼ਿਮੀਂਦਾਰਾਂ ਅਤੇ ਮੁਜ਼ਾਰਿਆਂ ਨੂੰ ਪਤਾ ਲੱਗ ਜਾਏ ਕਿ ਉਹ ਕਿੱਥੇ ਖੜੇ ਹਨ ਅਤੇ ਸਵਰਾਜ ਤੋਂ ਉਹਨਾਂ ਨੂੰ ਕੀ ਨਫ਼ਾ ਜਾਂ ਨੁਕਸਾਨ ਹੋਵੇਗਾ। ਵਧੀਆ ਨੀਤੀ ਵੀ ਇਹੀ ਹੈ। ਆਰਥਕ ਪ੍ਰੋਗਰਾਮ ਦਾ ਜੰਗੀ ਨਾਅਰਾ ਕਿਸਾਨ ਲਈ ਸਿਰਫ਼ ਸਵਰਾਜ ਦੇ ਨਾਅਰੇ ਨਾਲੋਂ ਕਿਤੇ ਜ਼ਿਆਦਾ ਸ਼ਕਤੀਸ਼ਾਲੀ ਹੈ। ਕੋਈ ਟੈਕਸ ਨਾ ਦੇਣ ਦੀ ਮੁਹਿੰਮ ਦਾ ਸਪਸ਼ਟ ਬਿਆਨ ਕੀਤਾ ਗਿਆ ਉਦੇਸ਼ ਆਰਥਕ ਲਾਭ ਹੋਣਾ ਚਾਹੀਦਾ ਹੈ, ਨਾ ਕਿ ਮਹਾਤਮਾ ਗਾਂਧੀ, ਵਲਭ ਭਾਈ ਪਟੇਲ ਜਾਂ ਜਵਾਹਰ ਲਾਲ ਨਹਿਰੂ ਜਾਂ ਕਿਸੇ ਹੋਰ ਬੰਦੇ ਦੀ ਜੇਲ੍ਹ ਤੋਂ ਰਿਹਾਈ। ਇਹ ਮਗਰਲੀ ਮੰਗ ਨਿੱਜੀ ਤੱਰ ਨੂੰ ਉਭਾਰਦੀ ਹੈ ਅਤੇ ਇਸ ਆਧਾਰ ਉਤੇ ਕੋਈ ਵੀ ਜਨਤਕ ਮੁਹਿੰਮ ਬਹੁਤਾ ਸਮਾਂ ਨਹੀਂ ਚੱਲ ਸਕਦੀ।

ਇਹ ਡਰ ਬਿਲਕੁਲ ਵਾਜਬ ਹੈ ਕਿ ਕੋਈ ਵੀ ਵਿਸਤ੍ਰਿਤ ਆਰਥਕ ਪ੍ਰੋਗਰਾਮ ਕੁਝ ਗਰੁੱਪਾਂ ਨੂੰ ਗ਼ੁੱਸੇ ਕਰ ਸਕਦਾ ਹੈ। ਸਾਡੀ ਸਭਿਅਤਾ ਦੇ ਇਸ ਪੜਾਅ ਉਤੇ ਹਰ ਇਕ ਨੂੰ ਜ਼ਿੰਦਗੀ ਦੀਆਂ ਚੰਗੀਆਂ ਚੀਜ਼ਾਂ ਭਰਪੂਰਤਾ ਵਿਚ ਦੇ ਸਕਣਾ ਕਿਸੇ ਸੂਰਤ ਵਿਚ ਵੀ ਅਸੰਭਵ ਹੈ। ਜੋ ਕੁਝ ਕੀਤਾ ਜਾ ਸਕਦਾ ਹੈ, ਉਹ ਇਹ ਕਿ

ਚੰਗੀਆਂ ਚੀਜ਼ਾਂ ਦੀ ਵਧੇਰੇ ਬਰਾਬਰ ਦੀ ਵੰਡ ਕੀਤੀ ਜਾਏ। ਜੇ ਕਿਸਾਨ ਜਾਂ ਮੁਜ਼ਾਰੇ ਨੂੰ ਇਹ ਵਧੇਰੇ ਦਿੱਤੀਆਂ ਜਾਂਦੀਆਂ ਹਨ, ਤਾਂ ਪ੍ਰਤੱਖ ਤੌਰ ਉਤੇ ਹੋਰ ਕਿਸੇ ਨੂੰ ਇਹ ਘੱਟ ਮਿਲਣਗੀਆਂ। ਇਸ ਸਿੱਟੇ ਤੋਂ ਬਚਣ ਦਾ ਕੋਈ ਲਾਭ ਨਹੀਂ। ਇਸ ਵਿਚ ਕੋਈ ਸ਼ੱਕ ਨਹੀਂ ਹੋਣਾ ਚਾਹੀਦਾ ਕਿ ਕਿਸੇ ਵੀ ਜ਼ਰਈ ਪ੍ਰੋਗਰਾਮ ਦਾ ਆਧਾਰ ਖੇਤ ਵਿਚ ਕੰਮ ਕਰਦੇ ਬੰਦੇ-ਵਾਹਕ ਦੀ, ਅਤੇ ਭੂਮੀਹੀਣ ਦੀ ਵੀ ਭਲਾਈ ਹੋਣਾ ਚਾਹੀਦਾ ਹੈ; ਇਹ ਭੂਮੀਹੀਣ ਵੀ ਵਾਹੀ ਕਰੇਗਾ, ਜੇ ਇਸਨੂੰ ਮੌਕਾ ਮਿਲੇ ਤਾਂ।

ਕਾਂਗਰਸ ਸ਼ਰੇਣੀ ਘੋਲ ਨੂੰ ਤੀਖਣ ਕਰਨ ਦੀ ਕੋਈ ਇੱਛਾ ਨਹੀਂ ਰਖਦੀ। ਇਸ ਤੋਂ ਬਚਣਾ ਸਿਆਣਪ ਹੈ। ਪਰ ਇਹ ਗੱਲ ਹਮੇਸ਼ਾ ਯਾਦ ਰਖਣੀ ਚਾਹੀਦੀ ਹੈ ਕਿ ਟਕਰਾਅ ਰਿਹਾ ਹੈ ਅਤੇ ਹੁਣ ਵੀ ਕਾਇਮ ਹੈ। ਇਹ ਮੌਜੂਦਾ ਹਾਲਤਾਂ ਦੀ ਅਟੱਲ ਉਪਜ ਹੈ। ਇਸ ਲਈ ਇਸਨੂੰ ਪੂਰੀ ਤਰ੍ਹਾਂ ਅੱਖੋਂ ਉਹਲੇ ਵੀ ਨਹੀਂ ਕੀਤਾ ਜਾ ਸਕਦਾ ਅਤੇ ਹਾਲਾਤ ਕਿਸੇ ਵੀ ਸਮੇਂ ਇਸ ਮਸਲੇ ਨੂੰ ਫ਼ੌਰੀ ਫ਼ੈਸਲੇ ਵਾਸਤੇ ਕਾਂਗਰਸ ਦੇ ਸਾਹਮਣੇ ਲਿਆ ਸਕਦੇ ਹਨ। ਜਿਹੜੇ ਬੰਦੇ ਕਾਂਗਰਸ ਦੀ ਨੀਤੀ ਘੜਦੇ ਹਨ, ਉਹਨਾਂ ਨੂੰ ਇਸ ਹੰਗਾਮੀ ਹਾਲਤ ਲਈ ਤਿਆਰ ਰਹਿਣਾ ਚਾਹੀਦਾ ਹੈ ਅਤੇ ਕੁਝ ਮਾਮਲਿਆਂ ਸੰਬੰਧੀ ਸਪਸ਼ਟ ਹੋਣਾ ਚਾਹੀਦਾ ਹੈ। ਅੰਤਮ ਆਦਰਸ਼ ਉਹਨਾਂ ਦੇ ਮਨਾਂ ਵਿਚ ਸਪਸ਼ਟ ਹੋਣਾ ਚਾਹੀਦਾ ਹੈ। ਇਸਦੀ ਇਸ ਪੜਾਅ ਉਤੇ ਇਸ਼ਤਿਹਾਰ-ਬਾਜ਼ੀ ਕਰਨ ਦੀ ਲੋੜ ਨਹੀਂ। ਪਰ ਨਾਲ ਹੀ ਇਸਨੂੰ ਲੁਕਾ ਕੇ ਰੱਖਣ ਦੀ ਵੀ ਲੋੜ ਨਹੀਂ। ਫੌਰੀ ਪ੍ਰੋਗਰਾਮ ਲਾਜ਼ਮੀ ਤੌਰ ਉਤੇ ਕਈ ਗੱਲਾਂ ਉਪਰ ਨਿਰਭਰ ਕਰੇਗਾ, ਪਰ ਇਹ ਹਮੇਸ਼ਾ ਅਜੇਹਾ ਹੋਣਾ ਚਾਹੀਦਾ ਹੈ ਕਿ ਇਹ ਸਾਨੂੰ ਆਦਰਸ਼ ਵੱਲ ਲੈ ਜਾਏ ਅਤੇ ਭਾਈਚਾਰੇ ਦੀਆਂ ਸੱਚਮੁਚ ਦੀਆਂ ਮਹਤੱਵਪੂਰਨ ਸ਼ਰੇਣੀਆ ਨੂੰ ਲਾਭ ਪੁਚਾਏ। ਸਾਨੂੰ ਕਿਸੇ ਵੀ, ਜ਼ਿਮੀਂਦਾਰ ਜਾਂ ਸਰਮਾਇਦਾਰ, ਗਰੁੱਪ ਨੂੰ ਫ਼ਜ਼ੂਲ ਗ਼ੁੱਸੇ ਕਰਨ ਲਈ ਕੁਝ ਨਹੀਂ ਕਰਨਾ ਚਾਹੀਦਾ। ਮਹਾਨ ਲੜਾਈ ਦੇ ਦਰਮਿਆਨ ਆਪਣੇ ਦੁਸ਼ਮਣਾਂ ਵਿਚ ਵਾਧਾ ਕਰਨ ਦਾ ਕੋਈ ਲਾਭ ਨਹੀਂ। ਪਰ ਜਿਥੇ ਦੋ ਪੁਜ਼ੀਸ਼ਨਾਂ ਵਿਚੋਂ ਚੋਣ ਕਰਨੀ ਪੈਂਦੀ ਹੈ, ਉੱਥੇ ਕਾਂਗਰਸ ਨੂੰ ਬਿਨਾਂ ਕਿਸੇ ਡਰ ਦੇ, ਮਹੱਤਵਪੂਰਨ ਗਰੁੱਪਾਂ — ਜਨਤਾ, ਕਿਸਾਨਾਂ ਅਤੇ ਛੋਟੇ ਜ਼ਿਮੀਂਦਾਰਾਂ ਅਤੇ ਭੂਮੀਹੀਣਾਂ — ਦਾ ਸਮਰਥਨ ਕਰਨਾ ਚਾਹੀਦਾ ਹੈ, ਭਾਵੇਂ ਇਸਦਾ ਸਿੱਟਾ ਤਾਲੁਕਦਾਰਾਂ ਅਤੇ ਵੱਡੇ ਜ਼ਿਮੀਦਾਰਾਂ ਨੂੰ ਭਜਾਉਣ ਵਿਚ ਹੀ ਕਿਉਂ ਨਾ ਨਿਕਲੇ। ਇਹੋ ਜਿਹੇ ਮਾਮਲਿਆਂ ਵਿਚ ਕੋਈ ਵੀ ਕਮਜ਼ੋਰੀ ਤਾਲੁਕਦਾਰ ਦੇ ਪਰਛਾਵੇਂ ਲਈ, ਜਿਸਨੂੰ ਅਸੀਂ ਕਦੀ ਵੀ ਨਹੀਂ ਫੜ ਸਕਦੇ, ਜਨਤਾ ਦੀ ਠੋਸ ਅਤੇ ਇਕੋ ਇਕ ਅਸਲੀ ਹਿਮਾਇਤ ਖਤਮ ਕਰ ਦੇਵੇਗੀ। ਇਸ ਨੁਕਤੇ ਉਤੇ ਜ਼ੋਰ ਦਿੱਤਾ ਜਾਣਾ ਜ਼ਰੂਰੀ ਹੈ ਕਿਉਂਕਿ ਸਾਡੇ ਵਿਚੋਂ ਬਹੁਤੇ ਬੰਦੇ ਵੱਡੇ ਜ਼ਿਮੀਂਦਾਰ ਨੂੰ ਬਹੁਤ ਕੁਝ ਸਮਝਣ ਦੇ ਆਦੀ ਹਨ। ਉਹ ਆਪਣੇ ਸੁਆਰਥੀ ਹਿੱਤਾਂ ਬਾਰੇ ਹਮੇਸ਼ਾ ਹੀ ਹਾਲ-ਪਾਹਰਿਆ ਮਚਾ

ਰਿਹਾ ਹੁੰਦਾ ਹੈ, ਜਦ ਕਿ ਗਰੀਬ ਮੁਜ਼ਾਰੇ ਜਾਂ ਛੋਟੇ ਜ਼ਿਮੀਂਦਾਰ ਦੀ ਕਦੀ ਆਵਾਜ਼ ਵੀ ਸੁਣਾਈ ਨਹੀਂ ਦੇਂਦੀ। ਇਸ ਤਰ੍ਹਾਂ, ਵੱਡੇ ਜ਼ਿਮੀਂਦਾਰ ਲਈ ਬਹੁਤੀ ਹਮਦਰਦੀ ਰੱਖੇ ਤੋਂ ਬਿਨਾਂ ਵੀ, ਅਸੀਂ ਉਸ ਤੋਂ ਅਤੇ ਉਸਦੀ ਹਾਲ-ਪਾਹਰਿਆ ਤੋਂ ਪ੍ਰਭਾਵਿਤ ਹੁੰਦੇ ਹਾਂ ਅਤੇ ਆਪਣੇ ਆਪ ਉਸ ਨੂੰ ਉਸ ਤੋਂ, ਜਿਸਦਾ ਕਿ ਉਹ ਹੱਕਦਾਰ ਹੁੰਦਾ ਹੈ, ਜ਼ਿਆਦਾ ਕੁਝ ਦੇ ਦੇਂਦੇ ਹਾਂ।

ਲਫਜ਼ 'ਜ਼ਿਮੀਂਦਾਰ' ਅਤੇ ਮੁਜ਼ਾਰਾ' ਕੁਝ ਗੁਮਰਾਹ ਕਰਨ ਵਾਲੇ ਹਨ, ਕਿਉਂਕਿ ਜ਼ਿਮੀਂਦਾਰਾਂ ਦੀ ਬਹੁਤ ਜ਼ਿਆਦਾ ਗਿਣਤੀ ਛੋਟੇ ਜ਼ਿਮੀਂਦਾਰਾਂ ਦੀ ਹੈ, ਜਿਹੜੇ ਮੁਜ਼ਾਰਿਆਂ ਨਾਲੋਂ ਕੁਝ ਹੀ ਬਿਹਤਰ ਹਨ।

ਬਹੁਤੇ ਜ਼ਿਮੀਂਦਾਰ ਗ਼ਰੀਬ ਹਨ। ਪਰ ਆਖਰ ਉਹ ਕੁੱਲ ਮਿਲਾਕੇ ਵੀ ਸਾਰੇ ਮੁੱਠੀ ਕੁ ਭਰ ਹੀ ਬਣਦੇ ਹਨ — ਆਗਰਾ ਸੂਬੇ ਦੀ ਲਗਭਗ ਚਾਰ ਕਰੋੜ ਤੋਂ ਵੱਧ ਆਬਾਦੀ ਵਿਚ ਸੱਤ ਲੱਖ ਤੋਂ ਵੀ ਕੁਝ ਘੱਟ। ਅਵਧ ਵਿਚ ਵੀ ਮੋਟੇ ਤੌਰ ਉਤੇ ਇਹੀ ਤਨਾਸਬ ਹੋਵੇਗੀ। ਉਹਨਾਂ ਲੱਖਾਂ ਬਾਰੇ ਕੀ ਖ਼ਿਆਲ ਹੈ ਜਿਹੜੇ ਜ਼ਿਮੀਂਦਾਰ ਨਹੀਂ ਹਨ ? ਉਹ ਮੁਜ਼ਾਰੇ ਹਨ ਜਾਂ ਭੂਮੀਹੀਣ ਕਿਰਤੀ ਹਨ ਜਾਂ ਬੇਰੁਜ਼ਗਾਰ ਹਨ। ਉਹੀ ਹਨ ਜਿਹੜੇ ਸਾਡੇ ਜਲਸਿਆਂ ਵਿਚ ਵਹੀਰਾਂ ਘੱਤੀ ਆਉਂਦੇ ਹਨ ਅਤੇ ਸਾਡੇ ਵਾਲੰਟੀਅਰ ਬਣਦੇ ਹਨ ਅਤੇ ਟੈਕਸ ਨਾ ਤਾਰਨ ਦੀ ਮੁਹਿੰਮ ਚਲਾਉਂਦੇ ਹਨ। ਉਹੀ ਹਨ ਜਿਹੜੇ ਸਭ ਤੋਂ ਵੱਧ ਕਸ਼ਟ ਸਹਿੰਦੇ ਹਨ ਅਤੇ ਸਭ ਤੋਂ ਵੱਧ ਧਿਆਨ ਦੇ ਹੱਕਦਾਰ ਹਨ। ਉਹ ਸੂਬੇ ਦੀ ਰੀੜ੍ਹ ਦੀ ਹੱਡੀ ਹਨ ਅਤੇ ਸਾਡਾ ਪ੍ਰੋਗਰਾਮ ਸਿਰਫ਼ ਉਥੋਂ ਤੱਕ ਹੀ ਸਫ਼ਲ ਹੋਵੇਗਾ, ਜਿਥੋਂ ਤੱਕ ਇਹ ਉਹਨਾਂ ਨੂੰ ਰਾਹਤ ਪੁਚਾਇਗਾ।

ਸਾਡਾ ਅੰਤਮ ਨਿਸ਼ਾਨਾ ਵੱਡੇ ਵੱਡੇ ਕੌਮੀ-ਕ੍ਰਿਤ ਫ਼ਾਰਮ ਅਤੇ ਅਜੇਹੇ ਕਿਸਾਨ-ਮਾਲਕ ਹੋਣੇ ਚਾਹੀਦੇ ਹਨ ਜਿਹੜੇ ਆਪਣੇ ਫ਼ਾਰਮਾਂ ਉਤੇ ਕੰਮ ਕਰ ਰਹੇ ਹੋਣ, ਪਰ ਇੰਤਕਾਲ ਦੇ ਹੱਕ ਤੋਂ ਬਿਨਾਂ। ਇਹ ਮਗਰਲੀ ਬੰਦਸ਼ ਜ਼ਰੂਰੀ ਹੈ ਕਿਉਂਕਿ ਨਹੀਂ ਤਾਂ ਵੱਡੀਆਂ ਵੱਡੀਆਂ ਜਾਗੀਰਾਂ ਫਿਰ ਉੱਗ ਆਉਣਗੀਆਂ। ਪਰ ਇਸ ਵੇਲੇ ਇਹ ਬੰਦਸ਼ ਸਮਝੀ ਜਾਂ ਸਲਾਹੀ ਨਹੀਂ ਜਾਇਗੀ। ਇਸ ਲਈ ਸਾਨੂੰ ਇਹ ਰਹਿਣ ਦੇਣੀ ਚਾਹੀਦੀ ਹੈ ਅਤੇ ਇਸ ਵੇਲੇ ਸਿਰਫ਼ ਕਿਸਾਨ ਮਾਲਕੀ ਦਾ ਨਿਸ਼ਾਨਾ ਰੱਖਣਾ ਚਾਹੀਦਾ ਹੈ। ਇਸਦਾ ਇਕ ਜਾਂ ਦੂਜਾ ਰੂਪ ਅੱਜ ਦੋ ਤਿਹਾਈ ਭਾਰਤ ਵਿਚ ਮੌਜੂਦ ਹੈ।

ਵੱਡੀਆਂ ਵੱਡੀਆਂ ਜਾਗੀਰਾਂ ਨੂੰ ਚੰਗੇ ਪ੍ਰਵਾਨਿਤ ਅਤੇ ਆਮ ਢੰਗਾਂ ਨਾਲ ਤੋੜਿਆ ਜਾ ਸਕਦਾ ਹੈ, ਜਿਹੜੇ ਪੱਛਮੀ ਦੇਸਾਂ ਵਿਚ ਵਰਤੇ ਜਾਂਦੇ ਹਨ, ਜਿਵੇਂ ਕਿ ਇੰਗਲੈਂਡ ਅਤੇ ਆਇਰਲੈਂਡ ਵਿਚ। ਇਹਨਾਂ ਢੰਗਾਂ ਵਿਚ ਕੁਝ ਵੀ ਸੋਸ਼ਲਿਸਟ ਜਾਂ ਕਮਿਊਨਿਸਟ ਢੰਗ ਦਾ ਨਹੀਂ। ਅਸੀਂ ਸਪਸ਼ਟ ਕਰ ਸਕਦੇ ਹਾਂ ਕਿ ਜਾਇਦਾਦ

ਕੁਰਕ ਨਹੀਂ ਕੀਤੀ ਜਾਇਗੀ ਸਿਵਾਏ ਰਾਜ ਦੇ ਜਾਂ ਕੌਮੀ ਲਹਿਰਾਂ ਦੇ ਖਿਲਾਫ਼ ਨਿਸਚਿਤ ਸਰਗਰਮੀਆਂ ਦੇ ਬਦਲੇ। ਜ਼ਮੀਨ ਇਵਜ਼ਾਨਾ ਦੇ ਕੇ ਲਈ ਜਾਇਗੀ। ਲੱਗਭਗ ਹਰ ਵੱਡਾ ਜ਼ਿਮੀਂਦਾਰ ਅੱਜ ਇਸ ਯਕੀਨਦਹਾਨੀ ਦਾ ਸਵਾਗਤ ਕਰੇਗਾ। ਉਹ ਭਵਿੱਖ ਤੋਂ ਡਰਦਾ ਹੈ ਅਤੇ ਜਾਣਦਾ ਹੈ ਕਿ ਅੱਜ ਦੀਆਂ ਹਾਲਤਾਂ ਦਾ ਲੰਮੇਂ ਸਮੇਂ ਲਈ ਜਾਰੀ ਰਹਿਣਾ ਸੰਭਵ ਨਹੀਂ। ਅਸੀਂ ਬੇਸ਼ਕ ਦਰਜੇਵਾਰ ਭੂਮੀ ਟੈਕਸ ਅਤੇ ਵਿਰਾਸਤ ਟੈਕਸ ਰਾਹੀਂ ਵੱਡੀਆਂ ਜਾਗੀਰਾਂ ਉੱਪਰ ਭਾਰੀ ਟੈਕਸ ਲਾਉਣ ਵਾਸਤੇ ਕਦਮ ਚੁੱਕਾਂਗੇ।

ਟੈਕਸ ਜਾ ਲਗਾਨ ਨਿਸਚਿਤ ਕਰਨ ਲਗਿਆਂ ਜਿਹੜਾ ਅਸੂਲ ਸਾਨੂੰ ਆਪਣੇ ਦਿਮਾਗ਼ ਵਿਚ ਰੱਖਣਾ ਚਾਹੀਦਾ ਹੈ, ਉਹ ਹੈ ਨਿਰਬਾਹ ਜੋਗੀ ਉਜਰਤ ਜਾਂ ਆਮਦਨ। ਕੋਈ ਵੀ ਟੈਕਸ ਜਾਂ ਲਗਾਨ ਨਿਆਈਂ ਨਹੀਂ ਹੋਵੇਗਾ ਜੇ ਆਮਦਨ ਇਸ ਸੀਮਾ ਤੋਂ ਹੇਠਾ ਹੋਵੇ।

ਕੋਈ ਵੀ ਇਨਕਲਾਬੀ ਲਹਿਰ ਸਥਿਰ ਨਹੀਂ ਹੋ ਸਕਦੀ। ਇਹ ਦੋਵੇਂ ਸ਼ਬਦ ਹੀ ਵਿਰੋਧੀ ਅਰਥ ਰਖਦੇ ਹਨ। ਇਨਕਲਾਬੀ ਸਰਗਰਮੀਆਂ ਦਾ ਲਾਜ਼ਮੀ ਤੌਰ ਉਤੇ ਗਤੀਸ਼ੀਲ ਹੋਣਾ ਜ਼ਰੂਰੀ ਹੈ। ਜਿਉਂ ਹੀ ਗਤੀਸ਼ੀਲ ਖਾਸਾ ਖਤਮ ਹੋ ਜਾਂਦਾ ਹੈ, ਇਨਕਲਾਬੀ ਅੰਸ਼ ਵੀ ਜਾਂਦਾ ਰਹਿੰਦਾ ਹੈ। ਫਿਰ, ਇਹ ਗੱਲ ਮੁੜ ਕੇ ਯਾਦ ਰੱਖਣੀ ਚਾਹੀਦੀ ਹੈ ਕਿ ਕੋਈ ਵੀ ਇਨਕਲਾਬ ਸਥਿਰ ਖੜ੍ਹਾ ਨਹੀਂ ਰਹਿ ਸਕਦਾ। ਇਹ ਕਦਮ ਕਦਮ ਕਰਕੇ ਅੱਗੇ ਵਧਦਾ ਹੈ ਜਾਂ ਫਿਰ ਪਿੱਛੇ ਚਲਾ ਜਾਂਦਾ ਅਤੇ ਢਹਿ ਢੇਰੀ ਹੋ ਜਾਂਦਾ ਹੈ। ਤੀਜੀ ਗੱਲ, ਇਨਕਲਾਬ ਕਾਫ਼ੀ ਹੱਦ ਤੱਕ ਲੋਕਾਂ ਦੀ ਮਾਨਸਿਕਤਾ ਉਤੇ ਟਿਕਿਆ ਹੁੰਦਾ ਹੈ, ਇਸ ਲਈ ਮਨੋਵਿਗਿਆਨਕ ਪੱਖ ਨੂੰ ਹਮੇਸ਼ਾ ਧਿਆਨ ਵਿਚ ਰਖਿਆ ਜਾਣਾ ਚਾਹੀਦਾ ਹੈ, ਖਾਸ ਕਰਕੇ ਸਾਡੇ ਵਰਗੀ ਲਹਿਰ ਵਿਚ ਜਿਹੜੀ ਮਾਨਸਿਕ ਪ੍ਰਤਿਕਰਮਾਂ ਨਾਲ ਡੂੰਘੀ ਤਰ੍ਹਾਂ ਜੁੜੀ ਹੋਈ ਹੈ। ਚੌਥੀ ਗੱਲ, ਅਤੇ ਪਿਛਲੀ ਗੱਲ ਦੇ ਸਿੱਟੇ ਵਜੋਂ, ਸਾਡੀ ਸਰਗਰਮੀ ਇਹੋ ਜਿਹੀ ਹੋਣੀ ਚਾਹੀਦੀ ਹੈ ਜਿਹੜੀ ਸਾਡੇ ਦੇਸਵਾਸੀਆਂ ਦੀਆਂ ਸ਼੍ਰੇਣੀਆਂ ਨੂੰ ਵੱਧ ਤੋਂ ਵੱਧ ਗਿਣਤੀ ਵਿਚ ਅਪੀਲ ਕਰੇ ਜਾਂ ਪ੍ਰੇਰਿਤ ਕਰੇ। ਕੁਝ ਸਮੇਂ ਲਈ ਲੋਕਾਂ ਨੂੰ ਬਹਾਦਰ ਤਰੀਕੇ ਨਾਲ ਕਾਰਵਾਈ ਕਰਨ ਲਈ ਪ੍ਰੇਰ ਸਕਣਾ ਸੰਭਵ ਹੈ, ਪਰ ਉਹਨਾਂ ਦੀ ਵੱਡੀ ਗਿਣਤੀ ਇਸ ਤਰ੍ਹਾਂ ਨਾਲ ਕਾਰਵਾਈ ਕਰਨਾ ਜਾਰੀ ਨਹੀਂ ਰਖਦੀ ਜਦੋਂ ਤੱਕ ਉਹ ਮਹਿਸੂਸ ਨਾ ਕਰਨ ਕਿ ਜੇ ਨਿਸ਼ਾਨਾ ਪ੍ਰਾਪਤ ਹੋ ਗਿਆ ਤਾਂ ਉਹਨਾਂ ਦੀਆਂ ਆਰਥਕ ਹਾਲਤਾਂ ਨੂੰ ਬਿਹਤਰ ਬਣਾਉਣ ਦਾ ਮੌਕਾ ਚੰਗਾ ਹੈ। ਪ੍ਰਤੱਖ ਤੌਰ ਉਤੇ ਆਖਰ ਵੱਡੀ ਤੋਂ ਵੱਡੀ ਗਿਣਤੀ ਦਾ ਮਤਲਬ ਕਿਸਾਨੀ ਅਤੇ ਮਜ਼ਦੂਰਾਂ ਤੋਂ ਹੁੰਦਾ ਹੈ — ਉੱਤਰ ਪ੍ਰਦੇਸ਼ ਵਿਚ ਕਿਸਾਨੀ ਅਤੇ ਛੋਟੇ ਕਿਸਾਨਾਂ ਤੋਂ। ਪੰਜਵੀਂ ਗੱਲ, ਇਨਕਲਾਬੀ ਲਹਿਰ ਵਿਚ ਤਾਕਤ ਸਿਰਫ਼ ਹੇਠਾਂ ਤੋਂ ਉੱਪਰ ਵੱਲ ਨੂੰ ਆ ਸਕਦੀ ਹੈ, ਉੱਪਰ ਤੋਂ ਹੇਠਾਂ ਵੱਲ ਨੂੰ ਨਹੀਂ।

ਇਸ ਲਈ ਇਹ ਲਾਜ਼ਮੀ ਹੋ ਜਾਂਦਾ ਹੈ ਕਿ ਜਥੇਬੰਦੀ ਦੀ ਹੇਠਲੀ ਪਰਤ ਵਿਚਲੇ ਲੋਕਾਂ ਨੂੰ ਠੀਕ ਠਾਕ ਰੂਪ ਵਿਚ ਰੱਖਣ ਲਈ ਨਿਰੰਤਰ ਯਤਨ ਕੀਤਾ ਜਾਏ। ਪਹਿਲਕਦਮੀ ਅਤੇ ਸੇਧ ਦੇਣ ਦਾ ਕੰਮ ਭਾਰੀ ਹੱਦ ਤੱਕ ਉਹਨਾਂ ਕੋਲ ਹੋਣਾ ਚਾਹੀਦਾ ਹੈ, ਅਤੇ ਉਹਨਾਂ ਨੂੰ ਇਹ ਮਹਿਸੂਸ ਹੋਣਾ ਚਾਹੀਦਾ ਹੈ ਕਿ ਉਹ ਜਥੇਬੰਦੀ ਦੇ ਸਜੀਵ ਅੰਗ ਹਨ।

ਕਾਂਗਰਸ ਨੇ ਨਿਸਚਿਤ ਤੌਰ ਉਤੇ ਸੋਸ਼ਲਿਸਟ ਤਰ੍ਹਾਂ ਦਾ ਦ੍ਰਿਸ਼ਟੀਕੋਣ ਅਪਣਾਇਆ ਨਹੀਂ, ਭਾਵੇਂ ਇਹ ਇਸ ਦੇ ਹੱਕ ਵਿਚ ਹੈ। ਉੱਤਰ ਪ੍ਰਦੇਸ਼ ਦੀ ਕਮੇਟੀ ਇਸਦੇ ਹੋਰ ਵੀ ਜ਼ਿਆਦਾ ਹੱਕ ਵਿਚ ਹੈ ਅਤੇ ਇਸਦੇ ਹੱਕ ਵਿਚ ਆਮ ਕਰਕੇ ਪਰ ਨਿਸਚਿਤ ਤਰ੍ਹਾਂ ਨਾਲ ਐਲਾਨ ਕੀਤਾ ਹੋਇਆ ਹੈ। ਮੌਜੂਦਾ ਪੜਾਅ ਉਤੇ ਕਾਂਗਰਸ ਵਲੋਂ ਕਿਸੇ ਨਿਸਚਿਤ ਆਰਥਕ ਅਤੇ ਜ਼ਰਈ ਪ੍ਰੋਗਰਾਮ ਦੀ ਰੂਪ ਰੇਖਾ ਦੇਣਾ ਸੰਭਵ ਨਹੀਂ। ਫਿਰ ਵੀ, ਇਹੋ ਜਿਹਾ ਕੋਈ ਪ੍ਰੋਗਰਾਮ ਮੋਟੇ ਤੌਰ ਉਤੇ ਪੇਸ਼ ਕਰਨਾ ਸ਼ਾਇਦ ਜ਼ਰੂਰੀ ਹੋਵੇ ਤਾਂ ਕਿ ਸੰਬੰਧਿਤ ਵਿਅਕਤੀਆਂ ਨੂੰ ਪਤਾ ਲੱਗ ਸਕੇ ਕਿ ਕਾਂਗਰਸ ਦੇ ਕਾਰਕੁਨਾਂ ਅਤੇ ਇਸਦੇ ਕੁਝ ਆਗੂਆਂ ਦੇ ਅੱਜ ਇਰਾਦੇ ਕੀ ਹਨ। ਪਰ ਇਸ ਗੱਲ ਵੱਲ ਧਿਆਨ ਦੁਆਇਆ ਜਾਣਾ ਚਾਹੀਦਾ ਹੈ ਕਿ ਅੰਤਮ ਫ਼ੈਸਲਾ ਕਾਂਗਰਸ ਦੇ ਸਮਾਗਮਾਂ ਵਲੋਂ ਲਿਆ ਜਾਵੇਗਾ ਅਤੇ ਹਰ ਕਿਸੇ ਨੂੰ ਉਥੇ ਆਪਣੀ ਰਾਇ ਪੇਸ਼ ਕਰਨ ਦਾ ਹੱਕ ਹੋਵੇਗਾ।

ਇਕ ਮੋਟੇ ਜਿਹੇ ਜ਼ਰਈ ਪ੍ਰੋਗਰਾਮ ਦੀ ਹੇਠਾਂ ਤਜਵੀਜ਼ ਦਿੱਤੀ ਜਾ ਰਹੀ ਹੈ। ਇਹ ਨਿਰੋਲ ਸੋਸ਼ਲਿਸਟ ਕਿਸਮ ਦੇ ਦ੍ਰਿਸ਼ਟੀਕੋਣ ਤੋਂ ਨਹੀਂ, ਸਗੋਂ ਕਾਂਗਰਸ ਦੇ ਦ੍ਰਿਸ਼ਟੀਕੋਣ ਤੋਂ ਹੈ ਜਿਸ ਵਿਚ ਕੁਝ ਰੁਝਾਨ ਸੋਸ਼ਲਿਜ਼ਮ ਦੇ ਹਨ।

1. ਇਹ ਕਾਂਗਰਸ ਉੱਤਰ ਪ੍ਰਦੇਸ਼ ਵਿਚਲੀ ਮੌਜੂਦਾ ਭੋਂਦਾਰੀ ਪ੍ਰਣਾਲੀ ਦੇ ਪੱਕੀ ਤਰ੍ਹਾਂ ਵਿਰੁੱਧ ਹੈ ਅਤੇ ਇਸ ਨੂੰ ਅਨਿਆਈਂ ਅਤੇ ਸਮਾਜ-ਵਿਰੋਧੀ ਖ਼ਿਆਲ ਕਰਦੀ ਹੈ। ਇਹ ਇਸ ਨੂੰ ਬਦਲਣ ਦੀ ਕੋਸ਼ਿਸ਼ ਕਰੇਗੀ ਜਿਉਂ ਹੀ ਇੰਝ ਕਰਨ ਦੀ ਇਸ ਕੋਲ ਸੱਤਾ ਹੋਈ, ਅਤੇ ਹਲਵਾਹਕ ਅਤੇ ਸਰਕਾਰ ਵਿਚਕਾਰ ਸਿੱਧਾ ਸੰਪਰਕ ਕਾਇਮ ਕਰਨ ਦੀ ਅਤੇ ਉਸ ਕਿਸਮ ਦੀ ਕਿਸਾਨ ਮਾਲਕੀ ਕਾਇਮ ਕਰਨ ਦੀ ਕੋਸ਼ਿਸ਼ ਕਰੇਗੀ ਜਿਸ ਤਰ੍ਹਾਂ ਦੀ ਅੱਜ ਗੁਜਰਾਤ, ਪੰਜਾਬ, ਮਦਰਾਸ ਆਦਿ ਵਿਚ ਮੌਜੂਦ ਹੈ। ਖਾਸ ਕਰਕੇ, ਕਾਂਗਰਸ ਵੱਡੇ ਜ਼ਿਮੀਂਦਾਰਾਂ ਦੇ ਵਿਰੁੱਧ ਹੈ ਅਤੇ ਉਹਨਾਂ ਨੂੰ ਸਮਾਜਿਕ ਪ੍ਰਬੰਧ ਲਈ ਅਤਿ ਦੇ ਹਾਨੀਕਾਰਕ ਸਮਝਦੀ ਹੈ। ਸਾਹਮਣੇ ਰਖਿਆ ਗਿਆ ਨਿਸ਼ਾਨਾ ਇਹ ਹੋਵੇਗਾ ਕਿ ਕਿਸਾਨ ਮਾਲਕ ਹੋਣ ਅਤੇ ਵੱਡੇ ਵੱਡੇ ਰਾਜਕੀ ਫ਼ਾਰਮ ਹੋਣ ਜਿਥੇ ਹਲਵਾਹਕਾਂ ਵੱਲੋਂ ਵੱਡੇ ਜ਼ਰਾਇਤੀ ਤਜਰਬੇ ਕੀਤੇ ਜਾਣ, ਜਿਨ੍ਹਾਂ ਨੂੰ ਜ਼ਮੀਨ ਪਟੇ ਉਤੇ ਦਿੱਤੀ ਜਾਵੇਗੀ ਅਤੇ ਉਹ ਸਾਂਝੇ ਤੌਰ ਉਤੇ ਇਸਦੇ ਮਾਲਕ ਹੋਣਗੇ।

2. ਕਿਸਾਨ ਮਾਲਕੀ ਕਾਇਮ ਕਰਨ ਲਈ ਵੱਡੀਆਂ ਵੱਡੀਆਂ ਜ਼ਿਮੀਦਾਰੀਆਂ ਨੂੰ ਆਪਣੇ ਹੱਥ ਵਿਚ ਕਰਨਾ ਜ਼ਰੂਰੀ ਹੋਵੇਗਾ। ਛੋਟੇ ਜ਼ਿਮੀਂਦਾਰ ਕਾਇਮ ਰਹਿ ਸਕਦੇ ਹਨ। ਕਾਂਗਰਸ ਉਹਨਾਂ ਦੇ ਖਿਲਾਫ਼ ਨਹੀਂ, ਨਾ ਹੀ ਉਹਨਾਂ ਨੂੰ ਕਿਸੇ ਤਰ੍ਹਾਂ ਨਾਲ ਨੁਕਸਾਨ ਪੁਚਾਉਣਾ ਚਾਹੁੰਦੀ ਹੈ। ਵੱਡੀਆਂ ਜ਼ਿਮੀਂਦਾਰੀਆਂ ਸਰਕਾਰ ਨੂੰ ਆਪਣੇ ਕਬਜ਼ੇ ਵਿਚ ਲੈ ਲੈਣੀਆਂ ਚਾਹੀਦੀਆਂ ਹਨ ਅਤੇ ਮੁਆਵਜ਼ਾ ਦਿੱਤਾ ਜਾਣਾ ਚਾਹੀਦਾ ਹੈ। ਇਹ ਮੁਆਵਜ਼ਾ ਕੀ ਹੋਵੇ, ਇਸਦਾ ਫ਼ੈਸਲਾ ਮਗਰੋਂ ਕੀਤਾ ਜਾਇਗਾ। ਪਰ ਇਹ ਸਪਸ਼ਟ ਹੈ ਕਿ ਪੂਰਾ ਮੁਆਵਜ਼ਾ ਅਸੰਭਵ ਹੈ।

3. ਇਹ ਸਪਸ਼ਟ ਤਰ੍ਹਾਂ ਕਿਹਾ ਜਾਣਾ ਚਾਹੀਦਾ ਹੈ ਕਿ ਜਿਹੜੇ ਜ਼ਿਮੀਂਦਾਰ ਇਸ ਕੌਮੀ ਮੁਹਿੰਮ ਦੇ ਦੌਰਾਨ ਦੁਸ਼ਮਣ ਦੀ ਧਿਰ ਲੈਂਦੇ ਹਨ, ਉਹ ਮੁਆਵਜ਼ੇ ਦਾ ਕੋਈ ਵੀ ਹੱਕ ਗੁਆ ਬੈਠਣਗੇ।

4. ਮੌਜੂਦਾ ਭੂਮੀ ਲਗਾਨ ਦੀ ਥਾਂ ਆਮਦਨੀ ਟੈਕਸ ਵਾਂਗ ਦਰਜੇਵਾਰ ਭੂਮੀ ਟੈਕਸ ਹੋਣਾ ਚਾਹੀਦਾ ਹੈ। ਵਿਰਾਸਤ ਟੈਕਸ ਵੀ ਹੋਣਾ ਚਾਹੀਦਾ ਹੈ।

ਇੰਝ ਲਗਦਾ ਹੈ ਕਿ ਮਾਮਲਾ ਜਾਂ ਲਗਾਨ ਵਾਪਸ ਕਰਨ ਲਈ ਸਰਕਾਰ ਨੂੰ ਅਪੀਲ ਕਰਨ ਵਾਸਤੇ ਕੁਝ ਜ਼ਿਲਿਆਂ ਵਿਚ ਕਿਸਾਨਾਂ ਨੂੰ ਸਿੱਧੀ ਜਾਂ ਅਸਿੱਧੀ ਹੱਲਾ ਸ਼ੇਰੀ ਦਿੱਤੀ ਗਈ ਹੈ। ਕਾਂਗਰਸ ਦੇ ਦ੍ਰਿਸ਼ਟੀਕੋਣ ਤੋਂ ਇਹ ਬਹੁਤ ਗ਼ਲਤ ਹੈ। ਸੱਚਮੁਚ ਹੀ ਇਹ ਸਰਕਾਰ ਦੇ ਹੱਥਾਂ ਵਿਚ ਖੇਡਣਾ ਹੈ। ਬਿਲਕੁਲ ਇਹੀ ਨੀਤੀ ਹੈ ਜਿਹੜੀ ਸਰਕਾਰ ਨੇ ਗੁਜਰਾਤ ਵਿਚ ਅਪਣਾਈ ਹੈ। ਕਾਂਗਰਸੀਆਂ ਨੂੰ ਕਰ ਨਾ ਦੇਣ ਦੀ ਮੁਹਿੰਮ ਉਤੇ ਡਟੇ ਰਹਿਣਾ ਚਾਹੀਦਾ ਹੈ ਅਤੇ ਇਸ ਮਸਲੇ ਉਤੇ ਕੋਈ ਟਾਲਮਟੋਲ ਜਾਂ ਛੋਟ ਨਹੀਂ ਹੋਣੀ ਚਾਹੀਦੀ। ਕਦੀ ਕਦੀ ਇਹ ਕਿਹਾ ਜਾਂਦਾ ਹੈ ਕਿ ਇਹ ਪਤਾ ਕਰਨ ਲਈ ਪੜਤਾਲ-ਕਮੇਟੀਆਂ ਕਾਇਮ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਕਿ ਕਰ ਨਾ ਦੇਣ ਦੀ ਮੁਹਿੰਮ ਕਿੱਥੇ ਅਤੇ ਕਦੋਂ ਚਲਾਈ ਜਾਣੀ ਚਾਹੀਦੀ ਹੈ। ਇਹ ਵੀ ਬੇਥਵ੍ਹੀ ਗੱਲ ਹੈ। ਵਕਤ ਹੁਣ ਹੈ। ਪੜਤਾਲ ਕਰਨ ਦੀ ਕੋਈ ਗੁੰਜਾਇਸ਼ ਨਹੀਂ। ਇਹ ਸਿਰਫ਼ ਕੁਝ ਵੀ ਨਾ ਕਰਨ ਦਾ ਬਹਾਨਾ ਹੋ ਸਕਦਾ ਹੈ। ਇਕ ਹੋਰ ਤਜਵੀਜ਼ ਇਹ ਦਿੱਤੀ ਗਈ ਹੈ ਕਿ ਜ਼ਰਈ ਲਹਿਰ 'ਕਿਸਾਨ ਸਭਾ' ਦੇ ਨਾਂ ਉਤੇ ਜਥੇਬੰਦ ਕੀਤੀ ਜਾਣੀ ਚਾਹੀਦੀ ਹੈ। ਜੇ ਇਕ ਸ਼ਕਤੀਸ਼ਾਲੀ ਕਿਸਾਨ ਸਭਾ ਹੋਂਦ ਵਿਚ ਆਈ ਹੁੰਦੀ, ਤਾਂ ਇਹ ਬਾਹਰੀ ਸਹਾਇਤਾ ਦੀ ਉਡੀਕ ਕੀਤੇ ਬਿਨਾਂ ਅਗਵਾਈ ਲੈ ਚੁੱਕੀ ਹੁੰਦੀ।

# ਕਾਂਗਰਸ ਸੋਸ਼ਲਿਸਟ ਪਾਰਟੀ ਦੇ ਨਾਂ ਸੰਦੇਸ਼

ਕਾਂਗਰਸ ਸੋਸ਼ਲਿਸਟ ਪਾਰਟੀ, ਜਿਵੇਂ ਕਿ ਇਸ ਦੇ ਨਾਂ ਤੋਂ ਹੀ ਪਤਾ ਲਗਦਾ ਹੈ, ਕਾਂਗਰਸ ਲਈ ਅਤੇ ਸੋਸ਼ਲਿਸਟਾਂ ਲਈ ਹੈ। ਵੀਹ ਜਾਂ ਇਸ ਤੋਂ ਵੀ ਵੱਧ ਸਾਲਾਂ ਤੋਂ ਮੈਂ ਕਾਂਗਰਸ ਨਾਲ ਡੂੰਘੀ ਤਰ੍ਹਾਂ ਸੰਬੰਧਿਤ ਰਿਹਾ ਹਾਂ, ਅਤੇ ਆਪਣੀ ਵੱਧ ਤੋਂ ਵੱਧ ਸਮਰੱਥਾ ਨਾਲ ਇਸ ਵਾਸਤੇ ਕੰਮ ਕਰਦਾ ਰਿਹਾ ਹਾਂ, ਇਥੋਂ ਤੱਕ ਕਿ ਮੈਂ ਸਮਝਣ ਲੱਗ ਪਿਆ ਹਾਂ ਕਿ ਮੈਂ ਇਸ ਨਾਲ ਇਕਮਿਕ ਹੋ ਗਿਆ ਹਾਂ। ਮੈਂ ਆਪਣੀ ਜ਼ਿੰਦਗੀ ਦਾ ਅਤਿ ਵਧੀਆ ਹਿੱਸਾ ਇਸ ਨੂੰ ਸਮਰਪਣ ਕੀਤਾ ਹੈ ਕਿਉਂਕਿ ਮੇਰਾ ਵਿਸ਼ਵਾਸ ਸੀ ਕਿ ਇਹ ਉਹਨਾਂ ਆਦਰਸ਼ਾਂ ਲਈ ਕੰਮ ਕਰ ਰਹੀ ਹੈ ਜਿਹੜੇ ਮੇਰੇ ਦਿਲ ਵਿਚ ਸਨ। ਇਸ ਲਈ ਅਟੱਲ ਤੌਰ ਉਤੇ ਕਾਂਗਰਸ ਨੇ ਮੇਰੀ ਹਸਤੀ ਦਾ ਭਾਰੀ ਹਿੱਸਾ ਮੱਲਿਆ ਹੋਇਆ ਹੈ ਅਤੇ ਜਿਹੜੇ ਬੰਧਨ ਮੈਨੂੰ ਇਸ ਨਾਲ ਜੋੜਦੇ ਹਨ, ਉਹ ਫ਼ੌਲਾਦ ਵਰਗੇ ਸਖਤ ਹਨ। ਮੈਂ ਵਿਗਿਆਨਕ ਸੋਸ਼ਲਿਜ਼ਮ ਦੀ ਵਿਚਾਰਧਾਰਾ ਨੂੰ ਵੀ ਵਧਦੀ ਮਾਤਰਾ ਵਿਚ ਪ੍ਰਵਾਨ ਕਰਦਾ ਚਲਾ ਆ ਰਿਹਾ ਹਾਂ, ਅਤੇ ਹੁਣ ਮੈਂ ਦਾਅਵਾ ਕਰ ਸਕਦਾ ਹਾਂ ਕਿ ਮੈਂ ਸ਼ਬਦ ਦੇ ਪੂਰੇ ਅਰਥਾਂ ਵਿਚ ਸੋਸ਼ਲਿਸਟ ਹਾਂ। ਇਸ ਲਈ ਕੋਈ ਵੀ ਜਥੇਬੰਦੀ ਜਿਹੜੀ ਇਹਨਾਂ ਦੇ ਵਿਚਾਰਾਂ ਅਤੇ ਰਸਤਿਆਂ ਦੀ ਪ੍ਰਤਿਨਿਧਤਾ ਕਰਨ ਦਾ ਦਾਅਵਾ ਕਰਦੀ ਹੈ, ਉਸ ਨੂੰ ਮੇਰੀ ਸਦਭਾਵਨਾ ਪ੍ਰਾਪਤ ਹੋਵੇਗੀ। ਇਸ ਗੱਲ ਤੋਂ ਵੀ ਬਿਲਕੁਲ ਅਲੱਗ, ਕਿ ਉਹ ਕੀ ਵਿਸਤ੍ਰਿਤ ਪ੍ਰੋਗਰਾਮ ਪੇਸ਼ ਕਰਦੀ ਹੈ। ਮੈਂ ਇਹ ਵੀ ਦੇਖਦਾ ਹਾਂ ਕਿ ਮੇਰੇ ਕਈ ਪੁਰਾਣੇ ਸਾਥੀ, ਜਿਨ੍ਹਾਂ ਦੀਆਂ ਰਾਵਾਂ ਦੀ ਮੈਂ ਕਦਰ ਕਰਦਾ ਰਿਹਾ ਹਾਂ, ਹੁਣ ਕਾਂਗਰਸ ਸੋਸ਼ਲਿਸਟ ਪਾਰਟੀ ਦੀਆਂ ਸਫ਼ਾਂ ਵਿਚ ਹਨ।

---

1934 ਵਿਚ ਬਣਾਈ ਗਈ ਕਾਂਗਰਸ ਸੋਸ਼ਲਿਸਟ ਪਾਰਟੀ ਨੇ 19-20 ਜਨਵਰੀ, 1936 ਨੂੰ ਮੇਰਠ ਵਿਚ ਕਾਨਫ਼ਰੰਸ ਕੀਤੀ। ਜਵਾਹਰ ਲਾਲ ਨਹਿਰੂ ਨੇ, ਜਿਹੜੇ ਉਸ ਵੇਲੇ ਯੂਰਪ ਵਿਚ ਸਨ, 13 ਜਨਵਰੀ, 1936 ਨੂੰ ਇਹ ਸੰਦੇਸ਼ ਭੇਜਿਆ ਸੀ। ਇਹ 16 ਜਨਵਰੀ, 1936 ਨੂੰ **ਬੰਬੇ ਕਰਾਨੀਕਲ** ਵਿਚ ਛਪਿਆ ਸੀ; ਇਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 7 ਦੇ ਸਫ਼ੇ 60-61 ਤੋਂ ਲਿਆ ਗਿਆ ਹੈ।

ਮੈਂ ਉਹਨਾਂ ਦੋ ਰਸਤਿਆਂ ਦਾ ਜ਼ਿਕਰ ਕੀਤਾ ਹੈ, ਜਿਹੜੇ ਮੈਨੂੰ ਪ੍ਰੇਰਨਾ ਦੇਂਦੇ ਰਹੇ ਹਨ ਅਤੇ ਮੈਂ ਖ਼ਿਆਲ ਕਰਦਾ ਹਾਂ ਕਿ ਉਹ ਮੇਰੇ ਕਈ ਦੇਸਵਾਸੀਆਂ ਨੂੰ ਵੀ ਵੱਖੋ ਵੱਖਰੀ ਹੱਦ ਤੱਕ ਪ੍ਰੇਰਨਾ ਦੇਂਦੇ ਹਨ। ਇਹ ਹਨ : ਰਾਸ਼ਟਰਵਾਦ ਅਤੇ ਰਾਜਸੀ ਆਜ਼ਾਦੀ, ਜਿਵੇਂ ਇਹਨਾ ਨੂੰ ਕਾਂਗਰਸ ਪੇਸ਼ ਕਰਦੀ ਹੈ ਅਤੇ ਸਮਾਜਿਕ ਆਜ਼ਾਦੀ ਜਿਵੇਂ ਕਿ ਇਸ ਨੂੰ ਸੋਸ਼ਲਿਜ਼ਮ ਪੇਸ਼ ਕਰਦਾ ਹੈ। ਇਹ ਪ੍ਰਤੱਖ ਹੈ ਕਿ ਸੋਸ਼ਲਿਜ਼ਮ ਵਿਚ ਰਾਜਸੀ ਆਜ਼ਾਦੀ ਸ਼ਾਮਿਲ ਹੈ, ਕਿਉਂਕਿ ਇਸ ਤੋਂ ਬਿਨਾਂ ਕੋਈ ਸਮਾਜਿਕ ਅਤੇ ਆਰਥਕ ਆਜ਼ਾਦੀ ਨਹੀਂ ਹੋ ਸਕਦੀ। ਪਰ ਭਾਰਤ ਕਿਉਂਕਿ ਬਦਕਿਸਮਤੀ ਨੂੰ ਅਜੇ ਵੀ ਇਕ ਪਰਾਧੀਨ ਦੇਸ਼ ਹੈ, ਇਸ ਦੀਆਂ ਰਾਜਸੀ ਰੁਝਾਨ ਰਖਦੀਆਂ ਬਹੁਤੀਆਂ ਸ਼ਰੇਣੀਆਂ ਦੀ ਪ੍ਰਧਾਨ ਪ੍ਰੇਰਨਾ ਅਜੇ ਵੀ ਰਾਸ਼ਟਰਵਾਦ ਹੈ। ਇਹ ਪ੍ਰਾਥਮਿਕ ਮਹੱਤਤਾ ਵਾਲਾ ਅੰਸ਼ ਹੈ ਅਤੇ ਜਿਹੜਾ ਵੀ ਕੋਈ ਸੋਸ਼ਲਿਸਟ ਇਸ ਨੂੰ ਅੱਖੋਂ ਉਹਲੇ ਕਰਦਾ ਹੈ. ਉਹ ਆਪਣੀ ਤਬਾਹੀ ਦੀ ਕੀਮਤ ਉਤੇ ਇੰਝ ਕਰਦਾ ਹੈ। ਪਰ ਕਿਸੇ ਸੋਸ਼ਲਿਸਟ ਨੂੰ ਵੀ ਇਹ ਯਾਦ ਕਰਾਏ ਜਾਣ ਦੀ ਲੋੜ ਨਹੀਂ ਕਿ ਰਾਸ਼ਟਰਵਾਦ ਆਪਣੇ ਆਪ ਵਿਚ ਉਹਨਾਂ ਵਿਸ਼ਾਲ ਮਸਲਿਆਂ ਦਾ ਕੋਈ ਹਲ ਪੇਸ਼ ਨਹੀਂ ਕਰਦਾ ਜਿਹੜੇ ਸਾਡੇ ਦੇਸ਼ ਸਾਹਮਣੇ, ਅਤੇ ਦੁਨੀਆ ਸਾਹਮਣੇ ਖੜੇ ਹਨ; ਇਹ ਸੱਚਮੁਚ ਦੁਨੀਆ ਨੂੰ ਅੱਖੋਂ ਉਹਲੇ ਕਰ ਦੇਂਦਾ ਹੈ ਅਤੇ ਇਹ ਸਮਝਣ ਤੋਂ ਅਸਮਰੱਥ ਰਹਿੰਦਾ ਹੈ ਕਿ ਇੰਝ ਕਰਕੇ ਇਹ ਕੌਮੀ ਪੁਜ਼ੀਸ਼ਨ ਨੂੰ ਸਮਝਣਾ ਵੀ ਅਸੰਭਵ ਬਣਾ ਦੇਂਦਾ ਹੈ। ਕਿਉਂਕਿ ਭਾਰਤ ਦਾ ਮਸਲਾ ਸਾਮਰਾਜ ਦੇ ਸੰਸਾਰ ਮਸਲੇ ਦਾ ਹੀ ਇਕ ਅੰਗ ਹੈ, ਦੋਵੇਂ ਅਨਿੱਖੜ ਤਰ੍ਹਾਂ ਨਾਲ ਜੁੜੇ ਹੋਏ ਹਨ, ਅਤੇ ਸੰਸਾਰ ਸਮੱਸਿਆ ਤੱਤ ਰੂਪ ਵਿਚ ਆਰਥਕ ਸਮੱਸਿਆ ਹੈ, ਭਾਵੇਂ ਇਸ ਦੇ ਕਈ ਬਦਲਦੇ ਚਿਹਰੇ ਹਨ।

ਇਹਨਾਂ ਦੋ ਦ੍ਰਿਸ਼ਟੀਕੋਣਾਂ ਨੂੰ ਜਾਰੀ ਰੱਖਣਾ ਅਤੇ ਇਕਜੁੱਟ ਸਮੁੱਚ ਵਿਚ ਇਕੱਠਿਆਂ ਕਰਨਾ ਭਾਰਤੀ ਸੋਸ਼ਲਿਸਟ ਦੀ ਸਮੱਸਿਆ ਹੈ। ਵਿਗਿਆਨਕ ਸੋਸ਼ਲਿਜ਼ਮ ਆਪਣੇ ਆਪ ਵਿਚ ਸਾਨੂੰ ਕਿਸੇ ਵੀ ਮੱਤ ਜਾਂ ਕਿਸੇ ਹੋਰ ਦੇਸ਼ ਦੀ ਉਦਾਹਰਣ ਮਗਰ ਗ਼ੁਲਾਮਾਂ ਵਾਂਗ ਨਾ ਚੱਲਣ ਦੀ ਸਿੱਖਿਆ ਦੇਂਦਾ ਹੈ, ਕਿਉਂਕਿ ਉਹ ਉਦਾਹਰਣ ਬਿਲਕੁਲ ਵੱਖਰੀਆਂ ਹਾਲਤਾਂ ਦਾ ਸਿੱਟਾ ਹੋ ਸਕਦੀ ਹੈ। ਉਸ ਫ਼ਿਲਾਸਫ਼ੀ ਨਾਲ ਹਥਿਆਰਬੰਦ ਹੋ ਕੇ, ਜਿਹੜੀ ਇਤਿਹਾਸ ਦੀ ਅਤੇ ਮਨੁੱਖੀ ਸੰਬੰਧਾਂ ਦੀ ਅੰਦਰੂਨੀ ਕਿਰਿਆ ਨੂੰ ਸਾਹਮਣੇ ਲਿਆਉਂਦੀ ਹੈ, ਅਤੇ ਅਗਵਾਈ ਲਈ ਵਿਗਿਆਨਕ ਦ੍ਰਿਸ਼ਟੀਕੋਣ ਨਾਲ ਲੈਸ ਹੋ ਕੇ, ਸੋਸ਼ਲਿਸਟ ਹਰ ਦੇਸ਼ ਦੀਆਂ ਸਮੱਸਿਆਵਾਂ ਨੂੰ ਇਸ ਦੇ ਵੱਖ ਵੱਖ ਪਿਛੋਕੜ ਅਤੇ ਆਰਥਕ ਵਿਕਾਸ ਦੇ ਪੜਾਅ ਨਾਲ ਜੋੜ ਕੇ, ਅਤੇ ਦੁਨੀਆ ਨਾਲ ਜੋੜ ਕੇ ਵੀ ਹਲ ਕਰਨ ਦੀ ਕੋਸ਼ਿਸ਼ ਕਰਦਾ ਹੈ। ਇਹ ਮੁਸ਼ਕਲ ਕੰਮ ਹੈ ਪਰ ਫਿਰ, ਹੋਰ ਕੋਈ ਸੌਖਾ ਰਸਤਾ ਹੈ ਵੀ ਨਹੀਂ।

ਵਿਚਾਰ ਕਾਰਜ ਦਾ ਬੁਨਿਆਦੀ ਆਧਾਰ ਹੁੰਦੇ ਹਨ । ਪਰ ਵਿਚਾਰਾਂ ਦੇ ਮਗਰ ਉਹਨਾਂ ਨੂੰ ਨੇਪਰੇ ਚੜ੍ਹਾਉਣ ਵਾਲੇ ਆਦਮੀ, ਅਤੇ ਉਹਨਾਂ ਨੂੰ ਸਿੱਟਿਆਂ ਵਿਚ ਢਾਲਣ ਵਾਲਾ ਆਚਰਨ ਅਤੇ ਡਿਸਿਪਲਿਨ ਹੋਣੇ ਚਾਹੀਦੇ ਹਨ । ਕੋਈ ਵੀ ਸੋਸ਼ਲਿਸਟ ਆਪਣੇ ਵਿਸ਼ਵਾਸ ਜਾਂ ਮਿਸ਼ਨ ਵੱਲ ਸੱਚਾ ਨਹੀਂ ਹੋ ਸਕਦਾ ਜੇ ਉਹ ਸਿਰਫ਼ ਦਲੇਰ ਵਿਚਾਰਾਂ ਵਿਚ ਅਤੇ ਦੂਜਿਆਂ ਦੀ, ਜਿਹੜੇ ਉਸ ਨਾਲ ਦਲੀਲ ਵਿਚ ਨਹੀਂ ਪੈਂਦੇ, ਆਲੋਚਨਾ ਵਿਚ ਹੀ ਤਸੱਲੀ ਭਾਲਦਾ ਹੈ । ਇਹ ਸਿੱਧਾ-ਸਿੱਧਾ ਬੌਧਿਕ ਮੌਕਾਪ੍ਰਸਤੀ ਦਾ ਤਰੀਕਾ ਹੈ । ਉਸ ਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਉਹ ਕੋਈ ਆਰਾਮ ਕੁਰਸੀ ਉਤੇ ਬੈਠਾ ਸਿਆਸਤਦਾਨ ਨਹੀਂ ਸਗੋਂ ਇਕ ਨਿਸ਼ਾਨੇ ਨੂੰ ਪ੍ਰਾਪਤ ਕਰਨ ਲਈ ਕੰਮ ਕਰ ਰਿਹਾ ਸਿਆਸਤਦਾਨ ਹੈ । ਪ੍ਰਾਪਤੀ ਕਰਨ ਲਈ ਆਚਰਨ ਅਤੇ ਅਨੁਸ਼ਾਸਨ ਦੀ ਇਕਮੁੱਠ ਕਾਰਵਾਈ ਦੀ ਅਤੇ ਵਡੇਰੇ ਉਦੇਸ਼ ਵਾਸਤੇ ਆਪਣੇ ਆਪੇ ਨੂੰ ਕੁਰਬਾਨ ਕਰਨ ਲਈ ਤਤਪਰ ਰਹਿਣ ਦੀ ਲੋੜ ਹੁੰਦੀ ਹੈ । ਇਸ ਅਨੁਸ਼ਾਸਨ ਅਤੇ ਆਚਰਨ ਦੀ ਪਿਛਲੇ ਕੁਝ ਮਹੀਨਿਆਂ ਤੋਂ ਭਾਰਤ ਵਿਚ ਅਫ਼ਸੋਸਨਾਕ ਅਣਹੋਂਦ ਰਹੀ ਹੈ । ਇਕਮੁੱਠ ਅਤੇ ਕਾਰਗਰ ਕਾਰਵਾਈ ਦੀ ਦਲੇਰ ਯਾਦ ਲਗਭਗ ਇਕ ਅਜਿਹਾ ਸੁਪਨਾ ਬਣ ਚੁੱਕੀ ਹੈ, ਜਿਹੜਾ ਲੋਪ ਹੋ ਚੁੱਕਾ ਹੈ । ਉਸ ਸੁਪਨੇ ਨੂੰ ਮੁੜ ਕੇ ਹਕੀਕਤ ਬਣਾਉਣਾ, ਅਤੇ ਪਹਿਲਾਂ ਨਾਲੋਂ ਵੀ ਜ਼ਿਆਦਾ ਬੁਨਿਆਦੀ ਅਰਥਾਂ ਵਿਚ ਹਕੀਕਤ ਬਣਾਉਣਾ ਸਾਡੇ ਉਤੇ ਨਿਰਭਰ ਕਰਦਾ ਹੈ, ਕਿਉਂਕਿ ਭਵਿੱਖ ਵਿਚ ਇਹ ਸਪਸ਼ਟ ਅਤੇ ਚੰਗੀ ਤਰ੍ਹਾਂ ਸਮਝੀ ਜਾ ਚੁੱਕੀ ਵਿਚਾਰਧਾਰਾ ਉਪਰ ਉਸਾਰਿਆ ਜਾਣਾ ਚਾਹੀਦਾ ਹੈ ।

# ਸੋਸ਼ਲਿਜ਼ਮ – ਇਕੋ ਇਕ ਕੁੰਜੀ

ਮੈਨੂੰ ਯਕੀਨ ਹੋ ਚੁੱਕਾ ਹੈ ਕਿ ਦੁਨੀਆ ਦੇ ਮਸਲੇ ਅਤੇ ਭਾਰਤ ਦੇ ਮਸਲਿਆਂ ਦੇ ਹਲ ਦੀ ਇਕੋ ਇਕ ਕੁੰਜੀ ਸੋਸ਼ਲਿਜ਼ਮ ਹੈ, ਅਤੇ ਜਦੋਂ ਮੈਂ ਇਹ ਸ਼ਬਦ ਵਰਤਦਾ ਹਾਂ ਤਾਂ ਮੈਂ ਇਸ ਨੂੰ ਅਸਪਸ਼ਟ ਜਿਹੇ ਮਾਨਵਵਾਦੀ ਤਰੀਕੇ ਨਾਲ ਨਹੀਂ ਸਗੋਂ ਵਿਗਿਆਨਕ, ਆਰਥਕ ਅਰਥਾਂ ਵਿਚ ਵਰਤਦਾ ਹਾਂ। ਪਰ ਸੋਸ਼ਲਿਜ਼ਮ ਆਰਥਕ ਸਿਧਾਂਤ ਹੋਣ ਨਾਲੋਂ ਵੀ ਬਹੁਤ ਜ਼ਿਆਦਾ ਕੁਝ ਹੈ; ਇਹ ਜੀਵਨ ਦਾ ਫ਼ਲਸਫ਼ਾ ਹੈ ਅਤੇ ਇਸ ਪੱਖੋਂ ਵੀ ਇਹ ਮੈਨੂੰ ਅਪੀਲ ਕਰਦਾ ਹੈ। ਭਾਰਤੀਆਂ ਦੀ ਕੰਗਾਲੀ, ਵਿਸ਼ਾਲ ਬੇਰੁਜ਼ਗਾਰੀ, ਨਿਘਾਰ ਅਤੇ ਗ਼ੁਲਾਮੀ ਖਤਮ ਕਰਨ ਦਾ ਮੈਨੂੰ ਹੋਰ ਕੋਈ ਤਰੀਕਾ ਨਹੀਂ ਦਿੱਸਦਾ, ਸਿਵਾਏ ਸੋਸ਼ਲਿਜ਼ਮ ਦੇ। ਇਸ ਵਾਸਤੇ ਸਾਨੂੰ ਆਪਣੀ ਰਾਜਸੀ ਅਤੇ ਸਮਾਜਿਕ ਬਣਤਰ ਵਿਚ ਵਿਸ਼ਾਲ ਅਤੇ ਇਨਕਲਾਬੀ ਤਬਦੀਲੀਆਂ ਕਰਨੀਆਂ ਪੈਣਗੀਆਂ, ਭੂਮੀ ਅਤੇ ਸਨਅਤ ਵਿਚ ਸਵਾਰਥੀ ਹਿੱਤ ਖਤਮ ਕਰਨੇ ਪੈਣਗੇ, ਅਤੇ ਭਾਰਤੀ ਰਿਆਸਤਾਂ ਦਾ ਸਾਮੰਤੀ ਅਤੇ ਤਾਨਾਸ਼ਾਹੀ ਪ੍ਰਬੰਧ ਖਤਮ ਕਰਨਾ ਪਏਗਾ। ਇਸ ਦਾ ਮਤਲਬ ਹੈ ਨਿੱਜੀ ਜਾਇਦਾਦ ਨੂੰ, ਕੁਝ ਸੀਮਤ ਅਰਥਾਂ ਵਿਚ ਛੱਡ ਕੇ, ਖਤਮ ਕਰਨਾ ਅਤੇ ਮੌਜੂਦਾ ਮੁਨਾਫ਼ਾ ਪ੍ਰਣਾਲੀ ਦੀ ਥਾਂ ਸਹਿਕਾਰੀ ਸੇਵਾ ਦੇ ਕਿਸੇ ਉਚੇਰੇ ਆਦਰਸ਼ ਨੂੰ ਦੇਣਾ। ਅਖੀਰ ਵਿਚ ਇਸ ਦਾ ਮਤਲਬ ਹੈ ਸਾਡੀਆਂ ਮੂਲ-ਪ੍ਰਵਿਰਤੀਆਂ, ਆਦਤਾਂ ਅਤੇ ਖਾਹਸ਼ਾਂ ਵਿਚ ਤਬਦੀਲੀਆਂ। ਸੰਖੇਪ ਵਿਚ, ਇਸ ਦਾ ਮਤਲਬ ਹੈ ਇਕ ਨਵੀਂ ਸਭਿਅਤਾ, ਜਿਹੜੀ ਮੌਜੂਦਾ ਸਰਮਾਇਦਾਰੀ ਨਿਜ਼ਾਮ ਤੋਂ ਬੁਨਿਆਦੀ ਤੌਰ ਉਤੇ ਵੱਖਰੀ ਹੋਵੇਗੀ। ਇਸ ਨਵੀਂ ਸਭਿਅਤਾ ਦੀਆਂ ਕੁਝ ਝਲਕੀਆਂ ਅਸੀਂ ਸੋਵੀਅਤ ਯੂਨੀਅਨ ਦੇ ਇਲਾਕੇ ਉਤੇ ਦੇਖ ਸਕਦੇ ਹਾਂ। ਉਥੇ ਬਹੁਤ ਕੁਝ ਅਜਿਹਾ ਵਾਪਰਿਆ ਹੈ, ਜਿਸ ਨਾਲ ਮੈਨੂੰ ਬਹੁਤ

---

12 ਅਪਰੈਲ, 1936 ਨੂੰ ਲਖਨਊ ਵਿਚ ਹੋਏ ਇੰਡੀਅਨ ਨੈਸ਼ਨਲ ਕਾਂਗਰਸ ਦੇ ਸਮਾਗਮ ਵਿਚ ਦਿੱਤੇ ਗਏ ਪ੍ਰਧਾਨਗੀ ਭਾਸ਼ਣ ਵਿਚੋਂ; **ਚੋਣਵੀਆਂ ਕਿਰਤਾਂ,** ਸੈਂਚੀ 7, ਪੰਨੇ 180-82.

ਤਕਲੀਫ਼ ਹੋਈ ਹੈ ਅਤੇ ਜਿਸ ਨਾਲ ਮੈਂ ਸਹਿਮਤ ਨਹੀਂ, ਪਰ ਮੈਂ ਨਵੇਂ ਨਿਜ਼ਾਮ ਅਤੇ ਨਵੀਂ ਸਭਿਅਤਾ ਦੇ ਮਹਾਨ ਅਤੇ ਅਦਭੁਤ ਖਿੜਾਓ ਨੂੰ ਆਪਣੇ ਨਿਰਾਸ਼ ਯੁਗ ਦਾ ਅਤਿ ਆਸ਼ਾਜਨਕ ਲੱਛਣ ਸਮਝਦਾ ਹਾਂ। ਜੇ ਭਵਿੱਖ ਆਸ਼ਾ-ਭਰਪੂਰ ਹੈ ਤਾਂ ਇਹ ਵਧੇਰੇ ਕਰਕੇ ਸੋਵੀਅਤ ਰੂਸ ਕਰਕੇ ਅਤੇ ਇਸ ਨੇ ਜੋ ਕੁਝ ਕੀਤਾ ਹੈ, ਉਸ ਕਰਕੇ ਹੈ, ਅਤੇ ਮੈਨੂੰ ਯਕੀਨ ਹੈ ਕਿ, ਜੇ ਕੋਈ ਸੰਸਾਰ ਤਬਾਹੀ ਵਿਚ ਨਹੀਂ ਆ ਦਖਲ ਦੇਂਦੀ, ਤਾਂ ਇਹ ਸਭਿਅਤਾ ਦੂਜੇ ਦੇਸ਼ਾਂ ਤੱਕ ਵੀ ਫੈਲੇਗੀ ਅਤੇ ਉਹਨਾਂ ਜੰਗਾਂ ਅਤੇ ਟੱਕਰਾਂ ਦਾ ਖਾਤਮਾ ਕਰ ਦੇਵੇਗੀ, ਜਿਨ੍ਹਾਂ ਨੂੰ ਸਰਮਾਇਦਾਰੀ ਪਾਲਦੀ ਹੈ।

ਮੈਨੂੰ ਨਹੀਂ ਪਤਾ ਕਿ ਇਹ ਨਵਾਂ ਨਿਜ਼ਾਮ ਭਾਰਤ ਵਿਚ ਕਿਵੇਂ ਅਤੇ ਕਦੋਂ ਆਵੇਗਾ। ਮੈਂ ਇਹ ਕਲਪਣਾ ਕਰਦਾ ਹਾਂ ਕਿ ਹਰ ਦੇਸ਼ ਇਸ ਨੂੰ ਆਪਣੇ ਹੀ ਤਰੀਕੇ ਨਾਲ ਘੜੇਗਾ ਅਤੇ ਆਪਣੀ ਕੌਮੀ ਪ੍ਰਤਿਭਾ ਦੇ ਅਨੁਕੂਲ ਇਸ ਨੂੰ ਢਾਲੇਗਾ। ਪਰ ਇਸ ਨਿਜ਼ਾਮ ਦਾ ਬੁਨਿਆਦੀ ਆਧਾਰ ਕਾਇਮ ਰਹਿਣਾ ਚਾਹੀਦਾ ਹੈ ਅਤੇ ਉਸ ਸੰਸਾਰ ਨਿਜ਼ਾਮ ਵਿਚ ਇਕ ਕੜੀ ਬਣਨਾ ਚਾਹੀਦਾ ਹੈ ਜਿਹੜਾ ਮੌਜੂਦਾ ਬੇਨਿਜ਼ਾਮੀ ਵਿਚੋਂ ਪੈਦਾ ਹੋਵੇਗਾ।

ਇਸ ਲਈ ਮੇਰੇ ਵਾਸਤੇ ਸੋਸ਼ਲਿਜ਼ਮ ਸਿਰਫ਼ ਇਕ ਆਰਥਕ ਸਿਧਾਂਤ ਹੀ ਨਹੀਂ, ਜਿਸ ਦੇ ਮੈਂ ਹੱਕ ਵਿਚ ਹਾਂ; ਇਹ ਇਕ ਸਜੀਵ ਵਿਸ਼ਵਾਸ ਹੈ ਜਿਸ ਦਾ ਮੈਂ ਪੂਰੇ ਦਿਲ ਅਤੇ ਦਿਮਾਗ਼ ਨਾਲ ਸਮਰਥਕ ਹਾਂ। ਮੈਂ ਭਾਰਤ ਦੀ ਆਜ਼ਾਦੀ ਲਈ ਕੰਮ ਕਰਦਾ ਹਾਂ ਕਿਉਂਕਿ ਮੇਰੇ ਅੰਦਰਲਾ ਰਾਸ਼ਟਰਵਾਦੀ ਬਦੇਸ਼ੀ ਗ਼ਲਬੇ ਨੂੰ ਬਰਦਾਸ਼ਤ ਨਹੀਂ ਕਰ ਸਕਦਾ; ਮੈਂ ਇਸ ਵਾਸਤੇ ਹੋਰ ਵੀ ਜ਼ਿਆਦਾ ਇਸ ਕਰਕੇ ਕੰਮ ਕਰਦਾ ਹਾਂ ਕਿਉਂਕਿ ਮੇਰੇ ਲਈ ਇਹ ਸਮਾਜਿਕ ਅਤੇ ਆਰਥਕ ਤਬਦੀਲੀ ਵੱਲ ਇਕ ਅਟੱਲ ਕਦਮ ਹੈ। ਮੈਂ ਪਸੰਦ ਕਰਾਂਗਾ ਕਿ ਕਾਂਗਰਸ ਇਕ ਸੋਸ਼ਲਿਸਟ ਜੱਥੇਬੰਦੀ ਬਣ ਜਾਏ ਅਤੇ ਦੁਨੀਆ ਵਿਚਲੀਆਂ ਉਹਨਾਂ ਸ਼ਕਤੀਆਂ ਨਾਲ ਮਿਲਵਰਤਣ ਕਰੇ ਜਿਹੜੀਆਂ ਨਵੀਂ ਸਭਿਅਤਾ ਲਈ ਕੰਮ ਕਰ ਰਹੀਆਂ ਹਨ। ਪਰ ਮੈਂ ਇਹ ਸਮਝਦਾ ਹਾਂ ਕਿ ਕਾਂਗਰਸ, ਜਿਵੇਂ ਕਿ ਅੱਜ ਇਸ ਦੀ ਬਣਤਰ ਹੈ, ਵਿਚਲੀ ਬਹੁਗਿਣਤੀ, ਹੋ ਸਕਦਾ ਹੈ, ਇਥੋਂ ਤੱਕ ਜਾਣ ਲਈ ਤਿਆਰ ਨਾ ਹੋਵੇ। ਅਸੀਂ ਰਾਸ਼ਟਰਵਾਦੀ ਜਥੇਬੰਦੀ ਹਾਂ ਅਤੇ ਅਸੀਂ ਰਾਸ਼ਟਰਵਾਦੀ ਪੈਮਾਨੇ ਉਤੇ ਹੀ ਸੋਚਦੇ ਅਤੇ ਕੰਮ ਕਰਦੇ ਹਾਂ। ਹੁਣ ਇਹ ਕਾਫ਼ੀ ਸਪਸ਼ਟ ਹੋ ਚੁੱਕਾ ਹੈ ਕਿ ਰਾਜਸੀ ਆਜ਼ਾਦੀ ਦੇ ਸੀਮਤ ਨਿਸ਼ਾਨੇ ਲਈ ਵੀ ਇਹ ਬਹੁਤ ਤੰਗ ਹੈ, ਇਸ ਲਈ ਅਸੀਂ ਜਨਤਾ ਦੀ ਅਤੇ ਉਹਨਾਂ ਦੀਆਂ ਆਰਥਕ ਲੋੜਾਂ ਦੀ ਗੱਲ ਕਰਦੇ ਹਾਂ। ਪਰ ਤਾਂ ਵੀ ਸਾਡੇ ਵਿਚੋਂ ਬਹੁਤੇ ਆਪਣੇ ਰਾਸ਼ਟਰਵਾਦੀ ਪਿਛੋਕੜ ਕਰਕੇ ਅਜਿਹਾ ਕਦਮ ਚੁੱਕਣ ਤੋਂ ਹਿਚਕਚਾਉਂਦੇ ਹਨ, ਜਿਹੜਾ ਕੁਝ ਸਵਾਰਥੀ ਹਿੱਤਾਂ ਨੂੰ ਡਰਾ ਕੇ ਭਜਾ ਸਕਦਾ ਹੈ। ਇਹਨਾਂ ਵਿਚੋਂ ਬਹੁਤੇ ਹਿੱਤ ਪਹਿਲਾਂ ਹੀ ਸਾਡੇ ਵਿਰੁੱਧ ਨਿੱਤਰ ਚੁੱਕੇ ਹਨ ਅਤੇ ਅਸੀਂ ਰਾਜਸੀ

ਘੋਲ ਵਿਚ ਵੀ ਵਿਰੋਧਤਾ ਤੋਂ ਸਿਵਾ ਉਹਨਾਂ ਤੋਂ ਕੋਈ ਬਹੁਤੀ ਆਸ ਨਹੀਂ ਰੱਖ ਸਕਦੇ ।

ਇਸ ਦੇਸ਼ ਵਿਚ ਸੋਸ਼ਲਿਜ਼ਮ ਦੇ ਵਾਧੇ ਦਾ ਮੈਂ ਭਾਵੇਂ ਕਿੰਨਾ ਵੀ ਇੱਛਕ ਕਿਉਂ ਨਾ ਹੋਵਾਂ, ਕਾਂਗਰਸ ਦੇ ਅੰਦਰ ਇਸ ਮਸਲੇ ਨੂੰ ਜ਼ਬਰਦਸਤੀ ਲਿਆਉਣ ਦੀ ਅਤੇ ਇਸ ਤਰ੍ਹਾਂ ਆਜ਼ਾਦੀ ਲਈ ਸਾਡੀ ਲੜਾਈ ਦੇ ਰਸਤੇ ਵਿਚ ਮੁਸ਼ਕਲਾਂ ਪੈਦਾ ਕਰਨ ਦੀ ਮੇਰੀ ਕੋਈ ਇੱਛਾ ਨਹੀਂ । ਮੈਂ ਉਹਨਾਂ ਸਾਰੇ ਲੋਕਾਂ ਨਾਲ ਖ਼ੁਸ਼ੀ ਖ਼ੁਸ਼ੀ ਅਤੇ ਆਪਣੀ ਸਾਰੀ ਤਾਕਤ ਨਾਲ ਮਿਲਵਰਤਣ ਕਰਾਂਗਾ ਜਿਹੜੇ ਆਜ਼ਾਦੀ ਲਈ ਕੰਮ ਕਰਦੇ ਹਨ, ਭਾਵੇਂ ਉਹ ਸੋਸ਼ਲਿਸਟ ਹਲ ਨਾਲ ਸਹਿਮਤ ਨਾ ਵੀ ਹੋਣ । ਪਰ ਮੈਂ ਆਪਣੀ ਪੁਜ਼ੀਸ਼ਨ ਸਾਫ਼ ਸਾਫ਼ ਬਿਆਨ ਕਰਦਾ ਹੋਇਆ ਅਤੇ ਇਹ ਆਸ ਕਰਦਾ ਹੋਇਆ ਹੀ ਇੰਝ ਕਰਾਂਗਾ ਕਿ ਸਮਾਂ ਪਾ ਕੇ ਕਾਂਗਰਸ ਨੂੰ ਵੀ ਅਤੇ ਦੇਸ਼ ਨੂੰ ਵੀ ਇਸ ਪਾਸੇ ਵੱਲ ਲੈ ਆਵਾਂਗਾ, ਕਿਉਂਕਿ ਸਿਰਫ਼ ਇਸ ਤਰ੍ਹਾਂ ਹੀ ਮੈਂ ਇਸ ਨੂੰ ਆਜ਼ਾਦੀ ਪ੍ਰਾਪਤ ਕਰਦਿਆਂ ਦੇਖ ਸਕਦਾ ਹਾਂ । ਅਸਾਂ ਸਾਰਿਆਂ ਲਈ, ਜਿਹੜੇ ਆਜ਼ਾਦੀ ਵਿਚ ਯਕੀਨ ਰੱਖਦੇ ਹਾਂ, ਸਾਡੀਆਂ ਸਫ਼ਾਂ ਵਿਚ ਇਕੱਠਿਆ ਹੋ ਸਕਣਾ ਯਕੀਨਨ ਸੰਭਵ ਹੋਣਾ ਚਾਹੀਦਾ ਹੈ, ਭਾਵੇਂ ਅਸੀਂ ਸਮਾਜਿਕ ਸਵਾਲ ਉਤੇ ਮੱਤਭੇਦ ਵੀ ਰਖਦੇ ਹੋਈਏ । ਬੀਤੇ ਸਮੇਂ ਵਿਚ ਕਾਂਗਰਸ ਇਕ ਵਿਸ਼ਾਲ ਮਹਾਜ਼ ਰਹੀ ਹੈ ਜਿਹੜੀ ਸਾਂਝੇ ਬੰਧਨ ਵਿਚ ਬੱਝੀਆਂ ਵੱਖ ਵੱਖ ਰਾਵਾਂ ਦੀ ਪ੍ਰਤਿਨਿਧਤਾ ਕਰਦੀ ਸੀ । ਇਸ ਨੂੰ ਇੰਝ ਹੀ ਜਾਰੀ ਰਹਿਣਾ ਚਾਹੀਦਾ ਹੈ, ਭਾਵੇਂ ਉਹਨਾਂ ਰਾਵਾਂ ਵਿਚਲਾ ਫ਼ਰਕ ਵਧੇਰੇ ਉੱਘੜਵਾਂ ਹੀ ਕਿਉਂ ਨਾ ਹੋ ਗਿਆ ਹੋਵੇ ।

ਕਾਂਗਰਸ ਦੀ ਮੌਜੂਦਾ ਵਿਚਾਰਧਾਰਾ ਨਾਲ ਸੋਸ਼ਲਿਜ਼ਮ ਕਿਵੇਂ ਸੂਤ ਬੈਠਦਾ ਹੈ ? ਮੇਰਾ ਨਹੀਂ ਖ਼ਿਆਲ ਕਿ ਇਹ ਸੂਤ ਬੈਠਦਾ ਹੈ । ਮੈਂ ਦੇਸ਼ ਦੇ ਤੇਜ਼ ਸਨਅਤੀਕਰਨ ਵਿਚ ਯਕੀਨ ਰਖਦਾ ਹਾਂ ਅਤੇ, ਮੇਰਾ ਖ਼ਿਆਲ ਹੈ, ਸਿਰਫ਼ ਇਸ ਤਰ੍ਹਾਂ ਹੀ ਲੋਕਾਂ ਦੇ ਮਿਆਰ ਕਾਫ਼ੀ ਹੱਦ ਤੱਕ ਉੱਚੇ ਹੋਣਗੇ ਅਤੇ ਕੰਗਾਲੀ ਦਾ ਟਾਕਰਾ ਹੋ ਸਕੇਗਾ । ਫਿਰ ਵੀ ਬੀਤੇ ਸਮੇਂ ਵਿਚ ਮੈਂ ਖਾਦੀ ਪ੍ਰੋਗਰਾਮ ਨੂੰ ਪੂਰੇ ਦਿਲ ਨਾਲ ਮਿਲਵਰਤਣ ਦਿੱਤੀ ਹੈ ਅਤੇ ਭਵਿੱਖ ਵਿਚ ਵੀ ਇੰਝ ਕਰਨ ਦੀ ਆਸ ਰਖਦਾ ਹਾਂ ਕਿਉਂਕਿ ਮੇਰਾ ਵਿਸ਼ਵਾਸ ਹੈ ਕਿ ਖਾਦੀ ਅਤੇ ਪੇਂਡੂ ਸਨਅਤਾਂ ਦਾ ਸਾਡੇ ਮੌਜੂਦਾ ਅਰਥਚਾਰੇ ਵਿਚ ਨਿਸਚਿਤ ਸਥਾਨ ਹੈ । ਉਹਨਾਂ ਦੀ ਸਮਾਜਿਕ, ਰਾਜਸੀ ਅਤੇ ਆਰਥਕ ਕੀਮਤ ਹੈ, ਜਿਸ ਨੂੰ ਮਾਪਣਾ ਮੁਸ਼ਕਲ ਹੈ ਪਰ ਜਿਹੜੀ ਉਹਨਾਂ ਲੋਕਾਂ ਨੂੰ ਕਾਫ਼ੀ ਸਪਸ਼ਟ ਹੈ ਜਿਨ੍ਹਾਂ ਨੇ ਇਹਨਾਂ ਦੇ ਅਸਰਾਂ ਦਾ ਅਧਿਐਨ ਕੀਤਾ ਹੈ । ਪਰ ਮੈਂ ਉਹਨਾਂ ਨੂੰ ਆਪਣੇ ਬੁਨਿਆਦੀ ਮਸਲਿਆਂ ਦੇ ਹਲ ਨਾਲੋਂ ਬਦਲੀ ਦੇ ਪੜਾਅ ਦੇ ਆਰਜ਼ੀ ਉਪਾਅ ਵਜੋਂ ਵਧੇਰੇ ਦੇਖਦਾ ਹਾਂ । ਹੋ ਸਕਦਾ ਹੈ ਕਿ ਇਹ ਬਦਲੀ ਦਾ ਪੜਾਅ ਲੰਮਾ ਹੋਵੇ ਅਤੇ ਭਾਰਤ ਵਰਗੇ ਦੇਸ਼ ਵਿਚ ਸਨਅਤੀਕਰਨ ਤੋਂ ਮਗਰੋਂ ਵੀ ਪੇਂਡੂ ਸਨਅਤਾਂ,

ਮਹੱਤਵਪੂਰਨ, ਭਾਵੇਂ ਦੁਜੈਲਾ ਹੀ, ਰੋਲ ਅਦਾ ਕਰਨ। ਪਰ ਭਾਵੇਂ ਮੈਂ ਪੇਂਡੂ ਸਨਅਤਾਂ ਦੇ ਪ੍ਰੋਗਰਾਮ ਵਿਚ ਮਿਲਵਰਤਣ ਦੇਂਦਾ ਹਾਂ, ਇਸ ਵੱਲ ਮੇਰੀ ਵਿਧਾਰਧਾਰਕ ਪਹੁੰਚ ਕਾਂਗਰਸ ਵਿਚਲੇ ਬਹੁਤ ਸਾਰੇ ਦੂਜੇ ਲੋਕਾਂ ਨਾਲੋਂ ਕਾਫ਼ੀ ਜ਼ਿਆਦਾ ਵੱਖਰੀ ਹੈ, ਜਿਹੜੇ ਸਨਅਤੀਕਰਨ ਅਤੇ ਸੋਸ਼ਲਿਜ਼ਮ ਦੇ ਵਿਰੁੱਧ ਹਨ।

ਛੂਤ-ਛਾਤ ਅਤੇ ਹਰੀਜਨਾਂ ਦੇ ਮਸਲੇ ਨੂੰ ਵੀ, ਇਸੇ ਤਰ੍ਹਾਂ ਵੱਖ-ਵੱਖ ਤਰ੍ਹਾਂ ਨਾਲ ਲਿਆ ਜਾ ਸਕਦਾ ਹੈ। ਇਕ ਸੋਸ਼ਲਿਸਟ ਲਈ ਇਹ ਕੋਈ ਮੁਸ਼ਕਲ ਨਹੀਂ, ਕਿਉਂਕਿ ਸੋਸ਼ਲਿਜ਼ਮ ਵਿਚ ਇਹੋ ਜਿਹਾ ਕੋਈ ਭਿੰਨ-ਭੇਦ ਜਾਂ ਅਤਿਆਚਾਰ ਨਹੀਂ ਹੋ ਸਕਦਾ। ਆਰਥਕ ਤੌਰ ਉਤੇ ਗੱਲ ਕੀਤਿਆਂ, ਹਰੀਜਨ ਭੂਮੀਹੀਣ ਪ੍ਰੋਲਤਾਰੀਆਂ ਦਾ ਅੰਗ ਹਨ, ਅਤੇ ਆਰਥਕ ਹਲ ਰਸਮਾਂ ਅਤੇ ਪ੍ਰੰਪਰਾ ਦੀਆਂ ਖੜ੍ਹੀਆਂ ਕੀਤੀਆਂ ਸਮਾਜਿਕ ਰੁਕਾਵਟਾਂ ਦੂਰ ਕਰ ਦੇਂਦਾ ਹੈ।

# ਸਰਮਾਇਦਾਰੀ, ਸਾਮਰਾਜ ਅਤੇ ਸੋਸ਼ਲਿਜ਼ਮ

ਭਾਵੇਂ ਮੈਂ ਸੋਸ਼ਲਿਜ਼ਮ ਦੀਆਂ ਬਹੁਤ ਜ਼ਿਆਦਾ ਗੱਲਾਂ ਕਰਦਾ ਹਾਂ ਅਤੇ ਇਕ ਜਾਂ ਦੂਜੇ ਤਰੀਕੇ ਨਾਲ ਆਪਣੇ ਬਹੁਤੇ ਭਾਸ਼ਣਾਂ ਵਿਚ ਇਸ ਨੂੰ ਲੈ ਆਉਂਦਾ ਹਾਂ, ਤਾਂ ਵੀ ਆਮ ਕਰਕੇ ਮੈਂ ਇਸ ਮੱਤ ਦੇ ਸੂਖਮ ਨੁਕਤਿਆਂ ਨੂੰ ਨਹੀਂ ਲੈਂਦਾ। ਪਰ ਮੈਂ ਤੁਹਾਨੂੰ ਚੇਤਾਵਨੀ ਦੇਵਾਂਗਾ ਕਿ ਮੇਰੇ ਤੋਂ ਸੋਸ਼ਲਿਜ਼ਮ ਬਾਰੇ ਕੋਈ ਬਹੁਤ ਵਿਦਵਾਨਾਂ ਵਾਲੇ ਅਤੇ ਵਿਗਿਆਨਕ ਵਿਖਿਆਨ ਦੀ ਆਸ ਨਾ ਰੱਖਣਾ। ਮੈਂ ਕਾਫ਼ੀ ਮਾਤਰਾ ਵਿਚ ਸਿਧਾਂਤ ਪੜ੍ਹ ਕੇ ਸੋਸ਼ਲਿਜ਼ਮ ਦੇ ਮੱਤ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਹੈ। ਇਸ ਨੇ ਮੈਨੂੰ ਅਪੀਲ ਕੀਤੀ ਸੀ ਅਤੇ ਹੌਲੀ-ਹੌਲੀ ਮੈਂ ਇਸ ਦੇ ਅੰਦਰ ਹੀ ਨਿੱਸਰਿਆ ਹਾਂ। ਮੈਂ ਕਾਫ਼ੀ ਹੱਦ ਤੱਕ ਇਸ ਦੇ ਅੰਦਰ ਨਿੱਸਰਿਆ ਹਾਂ ਅਤੇ ਅਜੇ ਤੱਕ ਨਿੱਸਰ ਰਿਹਾ ਹਾਂ। ਮੈਨੂੰ ਨਹੀਂ ਪਤਾ ਕਿ ਹੁਣ ਵੀ ਮੈਂ ਆਪਣੇ ਆਪ ਨੂੰ ਕਿਸੇ ਤਰ੍ਹਾਂ ਵੀ ਕੱਟੜਪੰਥੀ ਸੋਸ਼ਲਿਸਟ ਕਹਿ ਸਕਦਾ ਹਾਂ ਜਾਂ ਨਹੀਂ ਕਿਉਂਕਿ ਸੋਸ਼ਲਿਜ਼ਮ ਵਿਚ ਜਿਹੜੀ ਗੱਲ ਮੈਨੂੰ ਚੰਗੀ ਲੱਗੀ ਹੈ, ਉਹ ਇਹ ਕਿ ਸੋਸ਼ਲਿਜ਼ਮ ਵਿਚ ਕੋਈ ਕੱਟੜ ਮੱਤ ਨਹੀਂ ਹੋ ਸਕਦਾ।

ਤੁਸੀਂ ਜਾਣਦੇ ਹੀ ਹੋ ਕਿ ਆਧੁਨਿਕ ਸੋਸ਼ਲਿਜ਼ਮ ਦਾ ਸਾਰਾ ਸੰਕਲਪ ਹੀ ਕਾਫ਼ੀ ਹੱਦ ਤੱਕ ਨਵੀਂ ਚੀਜ਼ ਹੈ। ਪੁਰਾਣਾ ਸੋਸ਼ਲਿਜ਼ਮ ਨਿਰਾ ਮਾਨਵਵਾਦ ਸੀ, ਇਨਸਾਫ਼ ਅਤੇ ਬਰਾਬਰੀ ਦਾ, ਕੰਗਾਲੀ ਦੂਰ ਕਰਨ ਵਗੈਰਾ ਵਗੈਰਾ ਦਾ ਇਕ ਨਿਰਾ ਯੂਟੋਪੀਆਈ ਵਿਚਾਰ ਸੀ। ਇਹ ਵਿਚਾਰ ਬੇਸ਼ਕ ਏਨਾ ਹੀ ਪੁਰਾਣਾ ਹੈ, ਜਿੰਨੀ ਦੁਨੀਆ ਪੁਰਾਣੀ ਹੈ। ਸਨਅਤੀ ਇਨਕਲਾਬ ਦੇ ਮੁਢਲੇ ਦਿਨਾਂ ਵਿਚ ਇਹ ਵਧੇਰੇ ਉੱਘੜ ਕੇ ਸਾਹਮਣੇ ਆਇਆ। ਪਰ ਜਿਸ ਨੂੰ ਆਧੁਨਿਕ ਜਾਂ ਵਿਗਿਆਨਕ ਸੋਸ਼ਲਿਜ਼ਮ ਕਿਹਾ ਜਾਂਦਾ ਹੈ, ਉਹ ਮਾਰਕਸਵਾਦ ਹੈ। ਜਦੋਂ ਅਸੀਂ ਸੋਸ਼ਲਿਜ਼ਮ ਦੀ ਗੱਲ ਕਰਦੇ ਹਾਂ ਤਾਂ ਤੱਤ

---

7 ਨਵੰਬਰ, 1936 ਨੂੰ ਕਲਕੱਤੇ ਵਿਚ ਕਾਂਗਰਸੀ ਸੋਸ਼ਲਿਸਟਾਂ ਸਾਹਮਣੇ ਭਾਸ਼ਣ, **ਅੰਮ੍ਰਿਤ ਬਾਜ਼ਾਰ ਪਤ੍ਰਿਕਾ** ਵਿਚ ਛਪਿਆ; ਇਥੋਂ **ਚੋਣਵੀਆਂ ਕਿਰਤਾਂ** ਦੀ ਸੈਂਚੀ 7, ਦੇ ਪੰਨੇ 541-44 ਤੋਂ ਲਿਆ ਗਿਆ ਹੈ।

ਰੂਪ ਵਿਚ ਅਸੀਂ ਮਾਰਕਸਵਾਦ ਦੀ ਹੀ ਗੱਲ ਕਰ ਰਹੇ ਹੁੰਦੇ ਹਾਂ। ਤੱਤ ਰੂਪ ਵਿਚ ਇਤਿਹਾਸ ਨੂੰ ਸਮਝਣ ਦੀ ਕੋਸ਼ਿਸ਼ ਦੇ, ਬੀਤੇ ਦੀਆਂ ਘਟਨਾਵਾਂ ਤੋਂ ਉਹਨਾਂ ਕਾਨੂੰਨਾਂ ਨੂੰ ਸਮਝਣ ਦੀ ਕੋਸ਼ਿਸ਼ ਦੇ ਕੁਝ ਵਿਗਿਆਨਕ ਢੰਗਾਂ ਉਤੇ ਆਧਾਰਿਤ ਹੈ, ਜਿਹੜੇ ਕਾਨੂੰਨ ਮਨੁੱਖਾ ਸਮਾਜ ਦੇ ਵਿਕਾਸ ਉਤੇ ਲਾਗੂ ਹੁੰਦੇ ਹਨ ਅਤੇ, ਉਹਨਾਂ ਕਾਨੂੰਨਾਂ ਨੂੰ ਸਮਝ ਲੈਣ ਪਿੱਛੋਂ, ਉਹਨਾਂ ਦੀ ਮਦਦ ਨਾਲ ਵਰਤਮਾਨ ਨੂੰ ਅਤੇ ਭਵਿੱਖਤ ਨੂੰ ਵੀ, ਭਾਵੇਂ ਕਿੰਨਾ ਹੀ ਮਧਮ ਜਿਹਾ ਕਿਉਂ ਨਾ ਹੋਵੇ, ਸਮਝਣ ਦੀ ਕੋਸ਼ਿਸ਼ ਹੈ। ਪਰ ਇਸ ਤੱਥ ਦਾ, ਕਿ ਮਾਰਕਸ ਆਪਣੇ ਖੇਤਰ ਵਿਚ ਇਕ ਮਹਾਨ ਪ੍ਰਤਿਭਾ ਸੀ, ਲਾਜ਼ਮੀ ਤੌਰ ਉਤੇ ਮਤਲਬ ਇਹ ਨਹੀਂ ਕਿ ਜਿਹੜੇ ਕਾਨੂੰਨ ਉਸ ਨੇ ਲੱਭੇ ਸਨ, ਉਹ ਬੁਨਿਆਦੀ ਕਾਨੂੰਨ ਹਨ ਜਿਨ੍ਹਾਂ ਨੂੰ ਅਸੀਂ ਚੈਲੰਜ ਨਹੀਂ ਕਰ ਸਕਦੇ। ਇਕ ਸੋਸ਼ਲਿਸਟ ਹੋਣ ਦੇ ਨਾਤੇ ਮੈਨੂੰ ਹਰ ਚੀਜ਼ ਨੂੰ ਚੈਲੰਜ ਕਰਨਾ ਚਾਹੀਦਾ ਹੈ, ਜਦੋਂ ਤਕ ਮੈਂ ਇਸ ਨੂੰ ਸਮਝ ਨਹੀਂ ਲੈਂਦਾ। ਸਾਨੂੰ ਸਮਝਣ ਦੀ ਇੱਛਾ ਨਾਲ ਕਿਸੇ ਵਿਸ਼ੇ ਨੂੰ ਲੈਣਾ ਚਾਹੀਦਾ ਹੈ।

ਕਈ ਲੋਕ ਸ਼ਰੇਣੀ ਘੋਲ ਦੇ ਸਵਾਲ ਉਤੇ ਬੜੇ ਫ਼ਿਕਰਮੰਦ ਹੋ ਜਾਂਦੇ ਹਨ ਅਤੇ ਇਹ ਸੋਚਣ ਲੱਗ ਪੈਂਦੇ ਹਨ ਕਿ ਇਹ ਸ਼ਰੇਣੀ ਨਫ਼ਰਤ ਅਤੇ ਦੁਸ਼ਮਣੀ ਦਾ ਪ੍ਰਚਾਰ ਕਰਨਾ ਹੈ। ਸ਼ਰੇਣੀ ਘੋਲ ਦਾ ਸਾਰਾ ਸੰਕਲਪ ਇਹ ਹੈ ਕਿ ਦੁਨੀਆ ਅੱਜ, ਜਿਵੇਂ ਕਿ ਬੀਤੇ ਵਿਚ ਸੀ, ਸ਼ਰੇਣੀਆਂ ਦੇ ਟਕਰਾਅ ਉਤੇ, ਕਿਸੇ ਇਕ ਸ਼ਰੇਣੀ ਦੇ ਦੂਜੀਆਂ ਉੱਪਰ ਗ਼ਲਬੇ ਉਤੇ ਆਧਾਰਿਤ ਹੈ। ਜੇ ਇਹ ਤੱਥ ਹੈ, ਤਾਂ ਸਾਨੂੰ ਇਹ ਮੰਨ ਲੈਣਾ ਚਾਹੀਦਾ ਹੈ। ਇਹ ਅਚੰਭੇ ਵਾਲੀ ਗੱਲ ਹੈ ਕਿ ਕੋਈ ਵੀ ਇਸ ਤੋਂ ਇਨਕਾਰੀ ਹੋਵੇ। ਇਸ ਤੱਥ ਨੂੰ ਮੰਨਣਾ ਅਤੇ ਫਿਰ ਇਸ ਤੋਂ ਛੁਟਕਾਰਾ ਪਾਉਣ ਦੀ ਕੋਸ਼ਿਸ਼ ਕਰਨਾ ਦੁਸ਼ਮਣੀ ਅਤੇ ਨਫ਼ਰਤ ਫੈਲਾਉਣਾ ਨਹੀਂ। ਸੋਸ਼ਲਿਜ਼ਮ ਸ਼ਰੇਣੀਆਂ ਦਾ ਖ਼ਾਤਮਾ ਕਰਕੇ ਅਤੇ ਇਕ ਸ਼ਰੇਣੀ ਕਾਇਮ ਕਰਨ ਰਾਹੀਂ ਸ਼ਰੇਣੀ ਘੋਲ ਦੇ ਖ਼ਾਤਮੇ ਦਾ ਨਿਸ਼ਾਨਾ ਰਖਦਾ ਹੈ।

ਅੱਜ ਸਾਰਾ ਸਮਾਜਿਕ ਤਾਣਾ-ਪੇਟਾ ਹਿੰਸਾ, ਟਕਰਾਅ, ਗਲ-ਕੱਟ ਮੁਕਾਬਲੇ ਉਤੇ ਆਧਾਰਿਤ ਹੈ ਅਤੇ ਇਹ ਉਹਨਾਂ ਸਾਰੇ ਔਗੁਣਾਂ ਨੂੰ ਵਧਾਉਂਦਾ ਹੈ ਜਿਹੜੇ ਇਹਨਾਂ ਸਾਰੀਆਂ ਚੀਜ਼ਾਂ ਦੇ ਨਾਲ ਆਉਂਦੇ ਹਨ। ਅਤੇ ਜਦੋਂ ਲੋਕ ਸਾਡੇ ਕੋਲ ਆਉਂਦੇ ਹਨ ਅਤੇ ਸਾਨੂੰ ਕਹਿੰਦੇ ਹਨ ਕਿ ਅਸੀਂ ਮੌਜੂਦਾ ਬਣਤਰ ਨੂੰ ਨਾ ਛੇੜੀਏ, ਕਿਉਂਕਿ ਉਹ ਡਰਦੇ ਹਨ ਕਿ ਉਹਨਾਂ ਦੀਆਂ ਇਹੋ ਜਿਹੀਆਂ ਸਰਗਰਮੀਆਂ ਉਤੇ ਇਕ ਜਾਂ ਦੂਜਾ ਬੰਦਾ ਗ਼ੁੱਸਾ ਕਰੇਗਾ, ਤਾਂ ਇਸ ਦਾ ਮਤਲਬ ਇਹ ਹੁੰਦਾ ਹੈ ਕਿ ਇਹ ਲੋਕ ਇਸ ਹਿੰਸਾ, ਨਫ਼ਰਤ ਅਤੇ ਦੁਸ਼ਮਣੀ ਨੂੰ ਕਾਇਮ ਰੱਖਣਾ ਚਾਹੁੰਦੇ ਹਨ, ਜਿਹੜੀ ਮੌਜੂਦਾ ਨਿਜ਼ਾਮ ਪਾਲਦਾ ਹੈ। ਸੋਸ਼ਲਿਜ਼ਮ ਦਾ ਮਤਲਬ ਹੈ ਕਿ ਇਹੋ ਜਿਹੀ ਦੁਸ਼ਮਣੀ, ਇਹੋ ਜਿਹੀ ਨਫ਼ਰਤ, ਇਹੋ ਜਿਹੀ ਹਿੰਸਾ ਨਹੀਂ ਹੋਣੀ ਚਾਹੀਦੀ। ਇਸ ਦਾ ਇਕੋ

ਇਕ ਬਦਲ ਇਹ ਹੈ ਕਿ ਅਸੀਂ ਮੌਜੂਦਾ ਨਿਜ਼ਾਮ ਅੱਗੇ ਗੋਡੇ ਟੇਕ ਦੇਈਏ ਅਤੇ ਇਸ ਨੂੰ ਪ੍ਰਵਾਨ ਕਰ ਲਈਏ। ਮਾਰਕਸ ਵਲੋਂ ਕੀਤਾ ਗਿਆ ਸਾਰਾ ਵਿਸ਼ਲੇਸ਼ਣ ਇਹ ਦਰਸਾਉਂਦਾ ਹੈ ਕਿ ਸਮਾਜ ਜਿਉਂ-ਜਿਉਂ ਵਿਕਾਸ ਕਰਦਾ ਜਾਂਦਾ ਹੈ, ਇਹ ਕਿਵੇਂ ਬਦਲਦਾ ਜਾਂਦਾ ਹੈ। ਮਾਰਕਸ ਨੇ ਜਿਹੜੀ ਗੱਲ ਸਿੱਧ ਕੀਤੀ ਸੀ, ਉਹ ਇਹ ਕਿ ਆਰਥਕ ਅੰਸ ਸਭ ਤੋਂ ਮਹੱਤਵਪੂਰਨ ਅੰਸ਼ ਹੈ। ਉਤਪਾਦਨ ਦੇ ਸਾਧਨਾਂ ਉਤੇ ਕੰਟਰੋਲ ਉਹਨਾਂ ਨੂੰ ਸਮਾਜ ਦੇ ਜੀਵਨ ਉਤੇ ਕੰਟਰੋਲ ਦੇ ਦੇਂਦਾ ਹੈ। ਇਸੇ ਤਰ੍ਹਾਂ ਉਹਨਾਂ ਦਿਨਾਂ ਵਿਚ ਜਦੋਂ ਉਤਪਾਦਨ ਦਾ ਮੁਖ ਸਾਧਨ ਜ਼ਮੀਨ ਸੀ, ਉਦੋਂ ਜ਼ਿਮੀਂਦਾਰ ਗ਼ਾਲਬ ਸ਼ਰੇਣੀ ਹੁੰਦੇ ਸਨ। ਇਹ ਸਾਮੰਤੀ ਦੌਰ ਸੀ। ਕੁਦਰਤੀ ਤੌਰ ਉਤੇ ਸਨਅਤੀ ਇਨਕਲਾਬ ਦੇ ਵਾਪਰਨ ਨਾਲ, ਪੱਛਮੀ ਦੇਸ਼ਾਂ ਵਿਚ ਜ਼ਿਮੀਂਦਾਰ ਸ਼ਰੇਣੀ ਪਿਛੋਕੜ ਵਿਚ ਚਲੀ ਗਈ। ਜ਼ਮੀਨ ਅਜੇ ਵੀ ਉਤਪਾਦਨ ਦਾ ਇਕ ਮਹੱਤਵਪੂਰਨ ਸਾਧਨ ਹੈ, ਪਰ ਹੋਰ ਸਾਧਨ ਵੀ ਹਨ।

ਅੱਜ ਸਰਮਾਇਦਾਰੀ ਪਤਨ ਦੇ ਅਥਾਹ ਅਮਲ ਵਿਚੋਂ ਲੰਘ ਰਹੀ ਹੈ। ਅੱਜ ਇਹ ਸਵਾਲ ਨਹੀਂ ਕਿ ਅਸੀਂ ਇਕ ਜਾਂ ਦੂਜੇ ਵਿਅਕਤੀਗਤ ਸਰਮਾਇਦਾਰ ਨੂੰ ਕੋਸਦੇ ਰਹੀਏ ਕਿ ਉਸ ਕੋਲ ਪੈਸੇ ਹਨ। ਸਰਮਾਇਦਾਰਾਂ ਜਾਂ ਜ਼ਿਮੀਂਦਾਰਾਂ ਨੂੰ ਵਿਅਕਤੀਗਤ ਤੌਰ ਉਤੇ ਕੋਸੀ ਜਾਣ ਦੇ ਇਸ ਵਿਚਾਰ ਦਾ ਸਰਮਾਇਦਾਰੀ ਨੂੰ ਸਮਝਣ ਦੇ ਸਾਡੇ ਵਿਚਾਰ ਨਾਲ ਕੋਈ ਵਾਸਤਾ ਨਹੀਂ। ਜਦੋਂ ਅਸੀਂ ਸਰਮਾਇਦਾਰੀ ਦੀ ਆਲੋਚਨਾ ਕਰਦੇ ਹਾਂ, ਤਾਂ ਅਸੀਂ ਕਿਸ ਚੀਜ਼ ਦੀ ਆਲੋਚਨਾ ਕਰਦੇ ਹਾਂ ?

ਆਪਣੇ ਆਧੁਨਿਕ ਰੂਪ ਵਿਚ ਸਰਮਾਇਦਾਰੀ ਲੱਗਭਗ ਸੌ ਸਾਲ ਪਹਿਲਾਂ ਸ਼ੁਰੂ ਹੋਈ ਅਤੇ ਇਸ ਨੇ ਆਪਣੇ ਉਤਪਾਦਨ ਦੇ ਢੰਗਾਂ ਨਾਲ ਬਹੁਤ ਸਾਰਾ ਕੰਮ ਕੀਤਾ, ਜੀਵਨ ਦਾ ਮਿਆਰ ਉੱਚਾ ਕੀਤਾ ਅਤੇ ਧਨ ਵਿਚ ਵਾਧਾ ਕੀਤਾ। ਬਦਕਿਸਮਤੀ ਨਾਲ, ਭਾਰਤ ਵਿਚ ਸਾਨੂੰ ਇਸ ਤੋਂ ਬਹੁਤ ਘੱਟ ਲਾਭ ਹੋਇਆ। ਪਰ ਸਮੁੱਚੇ ਤੌਰ ਉਤੇ ਦੁਨੀਆ ਨੂੰ ਦੇਖਦਿਆਂ, ਸਰਮਾਇਦਾਰੀ ਨੇ ਦੁਨੀਆ ਦੇ ਧਨ ਵਿਚ ਅਥਾਹ ਵਾਧਾ ਕੀਤਾ। ਇਸ ਨੇ ਦੁਨੀਆ ਦੇ ਅੰਨ ਵਿਚ ਵਾਧਾ ਕੀਤਾ, ਇਸ ਨੇ ਦੁਨੀਆ ਦੇ ਮਿਆਰ ਵਿਚ ਬਹੁਤ ਜ਼ਿਆਦਾ ਵਾਧਾ ਕੀਤਾ। ਸਾਨੂੰ ਬੱਸ ਇਹੀ ਨਹੀਂ ਸੋਚਣਾ ਚਾਹੀਦਾ ਕਿ ਸਰਮਾਇਦਾਰੀ ਹਮੇਸ਼ਾ ਹੀ ਮਾੜੀ ਰਹੀ ਹੈ। ਪਰ ਇਹ ਆਪਣਾ ਮੰਤਵ ਪੂਰਾ ਕਰ ਚੁੱਕੀ ਹੈ, ਹੁਣ ਇਹ ਹੋਰ ਕੋਈ ਮੰਤਵ ਪੂਰਾ ਨਹੀਂ ਕਰ ਰਹੀ। ਸਰਮਾਇਦਾਰੀ ਦੇ ਚੰਗੇ ਨੁਕਤੇ ਕਾਇਮ ਰੱਖੇ ਜਾਣੇ ਚਾਹੀਦੇ ਹਨ ਪਰ ਨਵੀਂ ਬਣਤਰ ਵਿਚ ਇਹਨਾਂ ਨੂੰ ਫਿੱਟ ਕਰਨਾ ਚਾਹੀਦਾ ਹੈ ਤਾਂ ਕਿ ਇਹ ਸਮਾਜ ਨੂੰ ਨਵੇਂ ਢੰਗਾਂ ਦਾ ਲਾਭ ਦੇ ਸਕੇ। ਸਰਮਾਇਦਾਰੀ ਨੇ ਧਨ ਪੈਦਾ ਕਰਨ ਦਾ ਮਸਲਾ ਹਲ ਕਰ ਲਿਆ ਸੀ, ਪਰ ਧਨ ਦੀ ਵੰਡ ਦਾ ਮਸਲਾ ਨਹੀਂ। ਸੋਸ਼ਲਿਜ਼ਮ ਵੱਲੋਂ ਕੀਤਾ ਗਿਆ ਵਿਸ਼ਲੇਸ਼ਣ ਇਕੋ ਇਕ ਵਿਸ਼ਲੇਸ਼ਣ ਹੈ ਜਿਹੜਾ ਸਾਨੂੰ ਇਹ ਸਮਝਣ ਵਿਚ ਸਹਾਈ

ਹੁੰਦਾ ਹੈ ਕਿ ਕੀ ਵਾਪਰ ਰਿਹਾ ਹੈ, ਕਿ ਕਿਉਂ ਇਕ ਪਾਸੇ ਇਹ ਧਨ ਇਕੱਠਾ ਹੋਇਆ ਹੋਇਆ ਹੈ ਅਤੇ ਦੂਜੇ ਪਾਸੇ ਅਤਿ ਦੀ ਕੰਗਾਲੀ, ਕੌਮਾਂਤਰੀ ਟਕਰਾਅ ਕਿਉਂ ਹੁੰਦਾ ਹੈ, ਅਤੇ ਇਹ ਨਵੀਂ ਤਰ੍ਹਾਂ ਦਾ ਸਾਮਰਾਜ ਕੀ ਚੀਜ਼ ਹੈ, ਇਸ ਗੱਲ ਦਾ ਸੰਬੰਧ ਸਾਮਰਾਜ ਦੇ ਮੌਜੂਦਾ ਵਿਕਾਸ ਨਾਲ ਹੈ, ਕੱਚੇ ਪਦਾਰਥਾਂ ਦੀ ਮੰਗ ਨਾਲ ਅਤੇ ਮੰਡੀਆਂ ਦੀ ਮੰਗ ਨਾਲ ਹੈ। ਜਦੋਂ ਅਸੀਂ ਸਾਮਰਾਜ-ਵਿਰੋਧ ਦੀ ਗੱਲ ਕਰਦੇ ਹਾਂ, ਤਾਂ ਸਾਡੇ ਵਿਚੋਂ ਬਹੁਤੇ ਇਹ ਖ਼ਿਆਲ ਕਰਦੇ ਹਨ ਕਿ ਇਹ ਇੰਗਲੈਂਡ ਦੇ ਖਿਲਾਫ਼ ਜਾਂਦਾ ਹੈ। ਸਾਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਸਾਮਰਾਜ ਇੰਗਲੈਂਡ, ਫ਼ਰਾਂਸ ਜਾਂ ਹੋਰ ਕਿਸੇ ਵੀ ਦੇਸ਼ ਨਾਲੋਂ ਵਧੇਰੇ ਵਿਸ਼ਾਲ ਅਤੇ ਬਿਲਕੁਲ ਵੱਖਰੀ ਕੋਈ ਚੀਜ਼ ਹੈ। ਇਕ ਬਰਤਾਨਵੀ ਸਾਮਰਾਜ ਹੈ, ਇਕ ਫ਼ਰਾਂਸੀਸੀ ਸਾਮਰਾਜ, ਇਕ ਜਾਪਾਨੀ ਸਾਮਰਾਜ। ਤੱਤ ਰੂਪ ਵਿਚ ਇਹ ਇਕੋ ਤਰ੍ਹਾਂ ਦੀ ਚੀਜ਼ ਹਨ। ਪਰ ਭਾਵੇਂ ਇਹ ਇਕੋ ਤਰ੍ਹਾਂ ਦੀ ਚੀਜ਼ ਹਨ, ਇਹ ਅਕਸਰ ਇਕ ਦੂਜੇ ਨਾਲ ਟੱਕਰ ਵਿਚ ਆਉਂਦੇ ਰਹਿੰਦੇ ਹਨ। ਬੁਨਿਆਦੀ ਤੌਰ ਉਤੇ ਸਰਮਾਇਦਾਰੀ ਨਾ ਸਿਰਫ਼ ਨਿਰੰਤਰ ਘਰੇਲੂ ਟਕਰਾਅ ਉਤੇ ਹੀ, ਸਗੋਂ ਕੌਮਾਂਤਰੀ ਟਕਰਾਅ ਉਤੇ ਵੀ ਏਨੇ ਵੱਡੇ ਪੈਮਾਨੇ ਉਤੇ ਆਧਾਰਿਤ ਹੈ ਕਿ ਅਗਲੀ ਜੰਗ ਦਾ ਅੰਤ ਹੋ ਸਕਦਾ ਹੈ, ਭਾਵੇਂ ਇਹ ਉਸੇ ਹੀ ਮਹਾਨ ਸਭਿਅਤਾ ਦੇ ਖਾਤਮੇ ਵਿਚ ਹੋਵੇ ਜਿਹੜੀ ਯੂਰਪ ਨੇ ਪਿਛਲੇ ਕਈ ਸਾਲਾਂ ਵਿਚ ਉਸਾਰੀ ਹੈ। ਜੋ ਕੁਝ ਸਪੇਨ ਵਿਚ ਵਾਪਰ ਰਿਹਾ ਹੈ, ਉਹ ਸਾਰੀ ਦੁਨੀਆ ਵਿਚ ਵਾਪਰ ਸਕਦਾ ਹੈ। ਇਹ ਸਾਰਾ ਕੁਝ ਦੁਨੀਆ ਵਿਚ ਸਰਦਾਇਦਾਰੀ ਦੇ ਮੌਜੂਦਾ ਪ੍ਰਬੰਧ ਦਾ ਅਟੱਲ ਫਲ ਹੈ।

ਜਿੱਥੋਂ ਤੱਕ ਭਾਰਤ ਵਿਚ ਸਾਡਾ ਸੰਬੰਧ ਹੈ, ਅਸੀਂ ਖਾਸ ਤਰ੍ਹਾਂ ਦੀ ਸਥਿਤੀ ਵਿਚ ਹਾਂ ਅਤੇ ਇਸ ਖਾਸ ਤਰ੍ਹਾਂ ਦੀ ਸਥਿਤੀ ਦਾ ਵਧੇਰੇ ਕਾਰਨ ਡੇਢ ਕੁ ਸੌ ਜਾਂ ਵਧੇਰੇ ਸਾਲ ਪਹਿਲਾਂ ਅੰਗਰੇਜ਼ਾਂ ਦਾ ਇਥੇ ਆਉਣਾ ਸੀ। ਉਹਨਾਂ ਦਾ ਆਉਣਾ ਆਪਣੇ ਨਾਲ ਪੱਛਮ ਤੋਂ ਵੱਖੋ ਵੱਖਰੇ ਪ੍ਰਭਾਵ ਲੈ ਕੇ ਆਇਆ। ਭਾਰਤ ਵਿਚ ਸਰਮਾਇਦਾਰੀ ਅਜੇ ਵੀ ਪੂਰੀ ਤਰ੍ਹਾਂ ਵਿਕਸਤ ਨਹੀਂ ਹੋਈ। ਭਾਰਤ ਵਿਚ ਅਜੇ ਵੀ ਇਹ ਆਪਣੇ ਬਾਲਪਣ ਵਿਚ ਕਹੀ ਜਾ ਸਕਦੀ ਹੈ। ਪਰ ਸਰਮਾਇਦਾਰੀ ਆਪਣੇ ਆਪ ਵਿਚ ਇਕ ਸੰਸਾਰ ਵਰਤਾਰਾ ਹੈ। ਅਸੀਂ ਇਕ ਦੇਸ਼ ਦੀ ਸਰਮਾਇਦਾਰੀ ਨੂੰ ਦੂਜੇ ਦੇਸ਼ ਦੀ ਸਰਮਾਇਦਾਰੀ ਨਾਲੋਂ ਵੱਖ ਨਹੀਂ ਕਰ ਸਕਦੇ। ਇਸ ਲਈ ਜੇ ਸਰਮਾਇਦਾਰੀ ਦਾ ਅਮਰੀਕਾ ਅਤੇ ਯੂਰਪ ਵਿਚ ਪਤਨ ਹੋ ਰਿਹਾ ਹੈ ਤਾਂ ਪ੍ਰਤੱਖ ਤੌਰ ਉਤੇ ਇਹ ਭਾਰਤ ਵਿਚ ਜਾਰੀ ਨਹੀਂ ਰਹਿ ਸਕਦੀ। ਦੂਜੇ ਪਾਸੇ, ਕੰਗਾਲੀ ਅਤੇ ਬੇਰੁਜ਼ਗਾਰੀ ਦਾ ਬੇਹੱਦ ਵੱਡਾ ਮਸਲਾ ਹੈ, ਜਿਹੜਾ ਯੋਜਨਾਬੰਦੀ ਦੀ ਵਿਸ਼ਾਲ ਪ੍ਰਣਾਲੀ, ਛੋਟੀਆਂ ਅਤੇ ਵੱਡੀਆਂ ਸਨਅਤਾਂ ਦੇ ਵਿਕਾਸ, ਸਮਾਜਿਕ ਸੇਵਾਵਾਂ ਦੇ ਵਿਕਾਸ, ਜ਼ਰਾਇਤ ਦੇ ਵਿਕਾਸ, ਭੂਮੀ ਬਾਰੇ ਕਾਨੂੰਨਾਂ ਦੇ ਸਿਸਟਮ ਦੀ ਪੂਰਨ

ਤਬਦੀਲੀ ਆਦਿ ਤੋਂ ਬਿਨਾਂ ਹਲ ਨਹੀਂ ਕੀਤਾ ਜਾ ਸਕਦਾ। ਸਾਨੂੰ ਯੋਜਨਾਬੰਦੀ ਦੀ ਇਸ ਬਹੁਤ ਵੱਡੀ ਪ੍ਰਣਾਲੀ ਦੀ ਲੋੜ ਹੈ ਅਤੇ ਸਿਰਫ ਸੋਸ਼ਲਿਜ਼ਮ ਹੀ ਸਾਨੂੰ ਇਹ ਦੇ ਸਕਦਾ ਹੈ। ਇਸ ਦੇਸ਼ ਵਿਚ ਸੋਸ਼ਲਿਜ਼ਮ ਕਿਵੇਂ ਆ ਸਕਦਾ ਹੈ? ਪ੍ਰਤੱਖ ਤੌਰ ਉਤੇ ਇਸ ਦੇਸ਼ ਵਿਚ ਉਦੋਂ ਤੱਕ ਨਾ ਸੋਸ਼ਲਿਜ਼ਮ ਆ ਸਕਦਾ ਹੈ, ਨਾ ਕੁਝ ਹੋਰ, ਜਦੋਂ ਤੱਕ ਇਥੇ ਬਰਤਾਨਵੀ ਸਾਮਰਾਜ ਕਾਇਮ ਰਹਿੰਦਾ ਹੈ। ਇਥੋਂ ਸਵਰਾਜ ਦਾ ਇਹ ਸਵਾਲ ਪੈਦਾ ਹੁੰਦਾ ਹੈ, ਜਿਸ ਦਾ ਮਤਲਬ ਇਸ ਦੇਸ਼ ਵਿਚੋਂ ਬਰਤਾਨਵੀ ਸਾਮਰਾਜ ਖਤਮ ਕਰਨਾ ਅਤੇ ਸੱਤਾ ਭਾਰਤੀ ਜਨਤਾ ਦੇ ਹੱਥਾਂ ਵਿਚ ਦੇਣਾ ਹੈ। ਧੁਰ ਉਪਰਲੇ ਬੰਦਿਆਂ ਦੇ ਹੱਥਾਂ ਵਿਚ ਸੱਤਾ ਦੇਣ ਨਾਲ ਸੋਸ਼ਲਿਜ਼ਮ ਨਹੀਂ ਆਇਗਾ, ਨਾ ਹੀ ਇਸ ਨਾਲ ਭਾਰਤ ਦੇ ਮਸਲੇ ਹੱਲ ਹੋਣਗੇ। ਇਸ ਕਰਕੇ ਸਵਰਾਜ ਲਈ ਇਹ ਲੜਾਈ ਹਰ ਕਿਸੇ ਵਾਸਤੇ ਲਾਜ਼ਮੀ ਹੋ ਜਾਂਦੀ ਹੈ, ਸੋਸ਼ਲਿਸਟਾਂ ਲਈ ਪੱਕੀ ਤਰ੍ਹਾਂ, ਅਤੇ ਹੋਰ ਹਰ ਕਿਸੇ ਲਈ ਜਿਹੜਾ ਆਜ਼ਾਦੀ ਚਾਹੁੰਦਾ ਹੈ, ਸਿਵਾਏ ਉਹਨਾਂ ਬੰਦਿਆਂ ਦੇ ਜਿਹੜੇ, ਹੋ ਸਕਦਾ ਹੈ, ਬਰਤਾਨਵੀ ਸਾਮਰਾਜ ਦੇ ਜਾਰੀ ਰਹਿਣ ਵਿਚ ਦਿਲਚਸਪੀ ਰਖਦੇ ਹੋਣ।

ਇਹ ਬਿਲਕੁਲ ਸੱਚ ਹੈ ਕਿ ਭਾਰਤ ਵਿਚ ਸੋਸ਼ਲਿਸਟ ਰਾਜ ਦਾ ਹਕੀਕਤ ਵਿਚ ਕੰਮ ਉਦੋਂ ਤੱਕ ਸ਼ੁਰੂ ਨਹੀਂ ਕੀਤਾ ਜਾ ਸਕਦਾ ਜਦੋਂ ਤੱਕ ਅਸੀਂ ਆਜ਼ਾਦ ਨਹੀਂ ਹੋ ਜਾਂਦੇ, ਅਤੇ ਉਸ ਤੋਂ ਮਗਰੋਂ ਵੀ ਸ਼ਾਇਦ ਇਸ ਨੂੰ ਕੁਝ ਸਮਾਂ ਲੱਗੇਗਾ। ਅਸੀਂ ਕਾਨੂੰਨ ਪਾਸ ਕਰਕੇ ਕਿਸੇ ਦੇਸ਼ ਨੂੰ ਸੋਸ਼ਲਿਸਟ ਨਹੀਂ ਬਣਾ ਸਕਦੇ। ਕਾਨੂੰਨ ਰਸਤੇ ਨੂੰ ਸਾਫ਼ ਕਰਨ ਲਈ ਜ਼ਰੂਰੀ ਹਨ। ਪਰ ਸਾਨੂੰ ਰਾਜ ਉਸਾਰਨਾ ਪੈਣਾ ਹੈ। ਨਿਰਾ ਕਾਨੂੰਨਾਂ ਦੇ ਪਾਸ ਕਰਨ ਨਾਲ ਸੋਸ਼ਲਿਜ਼ਮ ਨਹੀਂ ਆਇਗਾ। ਸਾਨੂੰ ਸਮਾਜ ਉਸਾਰਨਾ ਪਵੇਗਾ। ਜੇ ਅਸੀਂ ਸੋਸ਼ਲਿਜ਼ਮ ਚਾਹੁੰਦੇ ਹਾਂ, ਤਾਂ ਸਾਨੂੰ ਮਨੁੱਖਾਂ ਦਾ ਨਿਰਮਾਣ ਕਰਨਾ ਪਏਗਾ। ਅੰਤਮ ਰੂਪ ਵਿਚ, ਇਹ ਸਾਰੀ ਪੀੜ੍ਹੀ ਦੀ ਵਿਦਿਆ ਦਾ ਸਵਾਲ ਹੈ। ਅੰਤਮ ਨਿਸ਼ਾਨਾ ਬਹੁਤ ਦੂਰ ਹੈ। ਅਸੀਂ ਇਕਦਮ ਇਹ ਨਹੀਂ ਪ੍ਰਾਪਤ ਕਰ ਸਕਦੇ। ਪਰ ਤਾਂ ਵੀ ਅਸੀਂ ਇਸ ਨੂੰ ਆਜ਼ਾਦੀ ਦੇ ਵਿਚਾਰ ਨਾਲੋਂ ਵੱਖ ਨਹੀਂ ਕਰ ਸਕਦੇ।

ਮੇਰਾ ਨਹੀਂ ਖ਼ਿਆਲ ਕਿ ਅਸੀਂ ਦੇਸ਼ ਦੀ ਜਨਤਾ ਦੀ ਕਾਰਗਰ ਸਹਾਇਤਾ ਤੋਂ ਬਿਨਾਂ ਭਾਰਤ ਵਿਚ ਸਵਰਾਜ ਪ੍ਰਾਪਤ ਕਰ ਸਕਦੇ ਹਾਂ। ਸਵਰਾਜ ਲਈ ਲੜਾਈ ਵਿਚ ਜਨਤਾ ਵੱਲ ਸੋਸ਼ਲਿਸਟ ਪਹੁੰਚ ਮਹੱਤਵਪੂਰਨ ਹੈ। ਇਕ ਗੱਲ ਜਿਹੜੀ ਮੈਨੂੰ ਸੋਸ਼ਲਿਜ਼ਮ ਵੱਲ ਖਿੱਚਦੀ ਹੈ, ਉਹ ਹੈ ਕੱਟੜ ਮੱਤ ਤੋਂ ਇਸ ਦੀ ਆਜ਼ਾਦੀ। ਮੈਂ ਵੇਖ ਕੇ ਤ੍ਰਾਹ ਜਾਂਦਾ ਹਾਂ ਕਿ ਕੁਝ ਲੋਕ ਲਫ਼ਜ਼ਾਂ ਅਤੇ ਨਾਅਰਿਆਂ ਦੀ ਸ਼ਕਲ ਵਿਚ ਸੋਸ਼ਲਿਜ਼ਮ ਦੀ ਗੱਲ ਕਰਦੇ ਹਨ। ਮੇਰਾ ਖ਼ਿਆਲ ਹੈ ਕਿ ਸੋਸ਼ਲਿਜ਼ਮ ਨੂੰ ਬਦਨਾਮ ਕਰਨ ਦਾ ਇਹ ਸਭ ਤੋਂ ਚੰਗਾ ਤਰੀਕਾ ਹੈ। ਉਹ ਭੁੱਲ

ਜਾਂਦੇ ਹਨ ਕਿ ਜਦੋਂ ਉਹ ਇਹ ਵਾਕੰਸ਼ ਵਰਤਦੇ ਹਨ ਤਾਂ ਉਹ ਜਨਤਾ ਨੂੰ ਕੋਈ ਗੱਲ ਨਹੀਂ ਸਮਝਾ ਰਹੇ ਹੁੰਦੇ। ਸਾਡੇ ਕੋਲੋਂ ਮੰਗ ਕੀਤੀ ਜਾਂਦੀ ਹੈ ਕਿ ਅਸੀਂ ਭਾਰਤੀ ਕਿਸਾਨਾਂ ਦੀ ਬੋਲੀ ਵਿਚ, ਭਾਰਤੀ ਮਜ਼ਦੂਰਾਂ ਦੀ, ਭਾਰਤੀ ਮਜ਼ਦੂਰ ਸ਼੍ਰੇਣੀਆਂ ਦੀ ਬੋਲੀ ਵਿਚ ਗੱਲ ਕਰੀਏ, ਨਾ ਕਿ ਉਸ ਬੋਲੀ ਵਿਚ ਜਿਹੜੀ ਉਹਨਾਂ ਲਈ ਬਿਲਕੁਲ ਓਪਰੀ ਹੈ, ਉਹਨਾਂ ਨਾਅਰਿਆਂ ਵਿਚ ਨਹੀਂ ਜਿਹੜੇ ਉਹਨਾਂ ਨੂੰ ਸਮਝ ਹੀ ਨਾ ਆਉਂਦੇ ਹੋਣ।

# ਕਾਂਗਰਸੀ ਵਜ਼ਾਰਤਾਂ ਅਤੇ ਕਿਸਾਨਾਂ ਤੇ ਮਜ਼ਦੂਰਾਂ ਦੀਆਂ ਸਮੱਸਿਆਵਾਂ

ਭਾਰਤ ਦੇ ਬੁਨਿਆਦੀ ਮਸਲਿਆਂ ਦਾ ਸੰਬੰਧ ਕਿਸਾਨੀ ਨਾਲ ਅਤੇ ਸਨਅਤੀ ਕਾਮਿਆਂ ਨਾਲ ਹੈ, ਅਤੇ ਦੋਹਾਂ ਵਿਚੋਂ ਜ਼ਰਈ ਮਸਲਾ ਕਿਤੇ ਜ਼ਿਆਦਾ ਮਹੱਤਵਪੂਰਨ ਹੈ। ਕਾਂਗਰਸ ਦੀਆਂ ਵਜ਼ਾਰਤਾਂ ਨੇ ਪਹਿਲਾਂ ਹੀ ਇਸ ਨੂੰ ਨਜਿੱਠਣਾ ਸ਼ੁਰੂ ਕਰ ਦਿੱਤਾ ਹੈ, ਅਤੇ ਜਨਤਾ ਨੂੰ ਕੋਈ ਆਰਜ਼ੀ ਰਾਹਤ ਪੁਚਾਉਣ ਲਈ ਕਾਰਜਕਾਰੀ ਹੁਕਮ ਪਾਸ ਕੀਤੇ ਜਾ ਚੁੱਕੇ ਹਨ। ਇਸ ਛੋਟੀ ਜਿਹੀ ਚੀਜ਼ ਨੇ ਵੀ ਸਾਡੇ ਕਿਸਾਨਾਂ ਨੂੰ ਖੁਸ਼ੀ ਦਿੱਤੀ ਅਤੇ ਆਸ ਬੰਨ੍ਹਾਈ ਹੈ ਅਤੇ ਉਹ ਆਉਣ ਵਾਲੀ ਵਡੇਰੀ ਤਬਦੀਲੀ ਦੀ ਉਤਸੁਕਤਾ ਨਾਲ ਉਡੀਕ ਕਰ ਰਹੇ ਹਨ, ਕਿਉਂਕਿ ਛੇਰੀ ਸਵਰਗ ਕੋਈ ਵੀ ਦੇਖਣ ਵਿਚ ਨਹੀਂ ਆ ਰਿਹਾ। ਕਾਂਗਰਸ ਵਜ਼ਾਰਤਾਂ, ਦੁਨੀਆ ਵਿਚ ਅਤਿ ਚੰਗੇ ਦ੍ਰਿੜ੍ਹ ਇਰਾਦੇ ਦੇ ਬਾਵਜੂਦ, ਸਮਾਜਿਕ ਨਿਜ਼ਾਮ ਅਤੇ ਮੌਜੂਦਾ ਆਰਥਕ ਪ੍ਰਬੰਧ ਨੂੰ ਬਦਲਣ ਦੇ ਅਸਮਰਥ ਹਨ। ਉਹ ਸੌ ਤਰ੍ਹਾਂ ਨਾਲ ਬੱਝੇ ਅਤੇ ਸੀਮਤ ਹੋਏ ਹੋਏ ਹਨ ਅਤੇ ਉਹਨਾਂ ਨੂੰ ਤੰਗ ਘੇਰੇ ਵਿਚ ਵਿਚਰਨਾ ਪੈ ਰਿਹਾ ਹੈ। ਇਸ ਨਵੇਂ ਸੰਵਿਧਾਨ ਪ੍ਰਤਿ ਸਾਡੀ ਵਿਰੋਧਤਾ ਦਾ, ਅਸਲ ਵਿਚ, ਮੁਖ ਕਾਰਣ ਇਹ ਸੀ, ਅਤੇ ਹੈ। ਇਸ ਲਈ ਸਾਨੂੰ ਆਪਣੇ ਲੋਕਾਂ ਨਾਲ ਸਾਫ਼ ਸਾਫ਼ ਗੱਲ ਕਰਨੀ ਚਾਹੀਦੀ ਹੈ ਅਤੇ ਉਹਨਾਂ ਨੂੰ ਦੱਸਣਾ ਚਾਹੀਦਾ ਹੈ ਕਿ ਮੌਜੂਦਾ ਹਾਲਤਾਂ ਵਿਚ ਅਸੀਂ ਕੀ ਕਰ ਸਕਦੇ ਹਾਂ ਅਤੇ ਕੀ ਨਹੀਂ ਕਰ ਸਕਦੇ। ਸਾਡੀ ਇਹ ਅਸਮਰੱਥਾ ਹੀ ਉਸ ਬੁਨਿਆਦੀ ਤਬਦੀਲੀ ਦੇ ਹੱਕ ਵਿਚ ਇਕ ਜ਼ੋਰਦਾਰ ਦਲੀਲ ਬਣ ਜਾਂਦੀ ਹੈ, ਜਿਹੜੀ ਸਾਨੂੰ ਅਸਲੀ ਸੱਤਾ ਦੇਵੇਗੀ।

---

4-6 ਸਤੰਬਰ, 1937 ਦੇ **ਦੀ ਲੀਡਰ** ਵਿਚ ਛਪੇ ਲੇਖ 'ਠੀਕ ਪ੍ਰਸੰਗ' ਵਿਚੋਂ; ਇਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 8 ਦੇ ਪੰਨਾ 314-17 ਤੋਂ ਲਿਆ ਗਿਆ ਹੈ। ਸੂਬਾਈ ਵਿਧਾਨ ਸਭਾਵਾਂ ਦੀਆਂ ਚੋਣਾਂ ਤੋਂ ਮਗਰੋਂ, ਕਾਂਗਰਸ ਨੇ ਜੁਲਾਈ 1937 ਵਿਚ ਛੇ ਸੂਬਿਆਂ ਵਿਚ ਮੰਤਰੀ ਮੰਡਲ ਬਣਾ ਲਏ ਸਨ।

ਪਰ ਏਨੇਂ ਚਿਰ ਵਿਚ ਸਾਡੇ ਲਈ ਉਹਨਾਂ ਨੂੰ ਰਾਹਤ ਦੇਣ ਵਾਸਤੇ ਜਿਥੋਂ ਤੱਕ ਸਭਵ ਹੋ ਸਕਦਾ ਹੈ, ਅੱਗੇ ਵਧਣਾ ਜ਼ਰੂਰੀ ਹੈ। ਸਾਨੂੰ ਇਹ ਕਾਰਜ ਦਲੇਰੀ ਨਾਲ ਨਜਿੱਠਣਾ ਚਾਹੀਦਾ ਹੈ ਅਤੇ ਸਵਾਰਥੀ ਹਿੱਤਾਂ ਤੋਂ ਅਤੇ ਉਹਨਾਂ ਲੋਕਾਂ ਤੋਂ ਡਰਨਾ ਨਹੀਂ ਚਾਹੀਦਾ, ਜਿਹੜੇ ਸਾਡੇ ਲਈ ਰੁਕਾਵਟ ਪੈਦਾ ਕਰਨਗੇ। ਕਾਂਗਰਸੀ ਵਜ਼ਾਰਤਾਂ ਦੀ ਸਫ਼ਲਤਾ ਦਾ ਅਸਲ ਮਾਪ ਜ਼ਰਈ ਕਾਨੂੰਨਾਂ ਵਿਚ ਤਬਦੀਲੀ ਹੋਵੇਗਾ, ਜਿਹੜੀ ਉਹ ਲਿਆਉਣਗੇ ਅਤੇ ਉਹ ਰਾਹਤ ਹੋਵੇਗੀ ਜਿਹੜੀ ਉਹ ਕਿਸਾਨੀ ਨੂੰ ਦੇਣਗੇ। ਕਾਨੂੰਨ ਵਿਚਲੀ ਇਹ ਤਬਦੀਲੀ ਵਿਧਾਨ ਸਭਾਵਾਂ ਰਾਹੀਂ ਆਏਗੀ, ਪਰ ਉਸ ਤਬਦੀਲੀ ਦੀ ਕਦਰ ਵਧ ਜਾਏਗੀ ਜੇ ਵਿਧਾਨ ਸਭਾਵਾਂ ਦੇ ਕਾਂਗਰਸੀ ਮੈਂਬਰ ਆਪਣੇ ਆਪਣੇ ਚੋਣ-ਹਲਕਿਆਂ ਨਾਲ ਨੇੜਲਾ ਸੰਪਰਕ ਰੱਖਣਗੇ ਅਤੇ ਕਿਸਾਨੀ ਨੂੰ ਆਪਣੀਆਂ ਨੀਤੀਆਂ ਬਾਰੇ ਸੂਚਿਤ ਕਰਦੇ ਰਹਿਣਗੇ।

ਵਿਧਾਨ ਸਭਾਵਾਂ ਵਿਚਲੀਆਂ ਕਾਂਗਰਸ ਪਾਰਟੀਆਂ ਨੂੰ ਕਾਂਗਰਸ ਕਮੇਟੀਆਂ ਨਾਲ ਵੀ ਅਤੇ ਆਮ ਕਰਕੇ ਲੋਕ-ਰਾਇ ਨਾਲ ਵੀ ਸੰਪਰਕ ਰੱਖਣਾ ਚਾਹੀਦਾ ਹੈ — ਇਸ ਸਾਫ਼ਗੋਈ ਵਾਲੀ ਪਹੁੰਚ ਨਾਲ ਉਹਨਾਂ ਨੂੰ ਜਨਤਾ ਦੀ ਦੋਸਤਾਨਾ ਮਿਲਵਰਤਣ ਪ੍ਰਾਪਤ ਹੋਵੇਗੀ ਅਤੇ ਉਹ ਸਥਿਤੀ ਦੀਆਂ ਹਕੀਕਤਾਂ ਨਾਲ ਵੀ ਸੰਪਰਕ ਵਿਚ ਰਹਿਣਗੀਆਂ। ਇਸ ਤਰ੍ਹਾਂ ਜਨਸਮੂਹਾਂ ਨੂੰ ਵੀ ਜਮਹੂਰੀ ਢੰਗਾਂ ਵਿਚ ਸਿਖਲਾਈ ਅਤੇ ਅਨੁਸ਼ਾਸਨ ਮਿਲੇਗਾ।

ਭੂਮੀ ਕਾਨੂੰਨਾਂ ਵਿਚਲੀ ਤਬਦੀਲੀ ਸਾਡੀ ਕਿਸਾਨੀ ਨੂੰ ਕੁਝ ਰਾਹਤ ਦੇਵੇਗੀ, ਪਰ ਸਾਡਾ ਨਿਸ਼ਾਨਾ ਕਿਤੇ ਵਡੇਰਾ ਹੈ ਅਤੇ ਉਸ ਵਾਸਤੇ ਪੂਰਵ-ਲੋੜ ਕਿਸਾਨੀ ਦੀ ਜਥੇਬੰਦ ਤਾਕਤ ਦਾ ਵਧਣਾ ਹੈ। ਸਿਰਫ਼ ਆਪਣੀ ਤਾਕਤ ਨਾਲ ਹੀ ਉਹ ਆਖਰ ਤਰੱਕੀ ਕਰ ਸਕਦੀ ਅਤੇ ਉਹਨਾਂ ਧਾਵਿਆਂ ਦਾ ਮੁਕਾਬਲਾ ਕਰ ਸਕਦੀ ਹੈ ਜਿਹੜੇ, ਹੋ ਸਕਦਾ ਹੈ, ਸਵਾਰਥੀ ਹਿੱਤ ਉਹਨਾਂ ਉਤੇ ਬੋਲਣ। ਕਮਜ਼ੋਰ ਕਿਸਾਨੀ ਨੂੰ ਉੱਪਰ ਵਲੋਂ ਦਿੱਤਾ ਗਿਆ ਲਾਭ, ਹੋ ਸਕਦਾ ਹੈ, ਮਗਰੋਂ ਖੋਹ ਲਿਆ ਜਾਏ, ਅਤੇ ਹੋ ਸਕਦਾ ਹੈ ਕਿ ਚੰਗੇ ਕਾਨੂੰਨ ਦੀ ਵੀ ਕੋਈ ਕੀਮਤ ਨਾ ਪਵੇ ਕਿਉਂਕਿ ਇਸ ਨੂੰ ਲਾਗੂ ਨਹੀਂ ਕੀਤਾ ਜਾ ਸਕਦਾ। ਇਸ ਕਰਕੇ ਪਿੰਡਾਂ ਵਿਚ ਕਿਸਾਨਾਂ ਨੂੰ ਕਾਂਗਰਸ ਕਮੇਟੀਆਂ ਵਿਚ ਠੀਕ ਤਰ੍ਹਾਂ ਨਾਲ ਜਥੇਬੰਦ ਕਰਨਾ ਲਾਜ਼ਮੀ ਹੋ ਜਾਂਦਾ ਹੈ।

ਸਨਅਤੀ ਕਾਮਿਆਂ ਦੇ ਸੰਬੰਧ ਵਿਚ, ਕਾਂਗਰਸ ਨੇ ਅਜੇ ਤੱਕ ਕੋਈ ਵਿਸਤ੍ਰਿਤ ਪ੍ਰੋਗਰਾਮ ਨਹੀਂ ਬਣਾਇਆ, ਕਿਉਂਕਿ ਭਾਰਤੀ ਪਿੜ ਉਤੇ ਜ਼ਰਈ ਸਥਿਤੀ ਗ਼ਾਲਬ ਹੈ। ਪਰ ਕਰਾਚੀ ਮਤੇ ਵਿਚ ਅਤੇ ਚੋਣ ਮੈਨੀਫੈਸਟੋ ਵਿਚ ਕੁਝ ਮਹੱਤਵਪੂਰਨ ਅਸੂਲ ਉਲੀਕੇ ਗਏ ਹਨ। ਮਜ਼ਦੂਰਾਂ ਦੇ ਯੂਨੀਅਨਾਂ ਬਣਾਉਣ ਅਤੇ ਹੜਤਾਲ ਕਰਨ ਦੇ ਹੱਕ ਨੂੰ ਮਾਨਤਾ ਦਿੱਤੀ ਗਈ ਹੈ ਅਤੇ ਗੁਜ਼ਾਰੇ ਜੋਗੀ ਉਜਰਤ ਦੇ ਅਸੂਲ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਪਿੱਛੇ ਜਿਹੇ ਹੀ ਸਨਅਤੀ ਮਜ਼ਦੂਰਾਂ ਦੇ ਸੰਬੰਧ ਵਿਚ ਬੰਬਈ ਸਰਕਾਰ

ਵਲੋਂ ਉਲ਼ੀਕੀ ਗਈ ਨੀਤੀ ਨੂੰ ਵਰਕਿੰਗ ਕਮੇਟੀ ਦੀ ਆਮ ਪ੍ਰਵਾਨਗੀ ਹਾਸਲ ਹੈ। ਇਹ ਨੀਤੀ ਕਿਸੇ ਤਰ੍ਹਾਂ ਵੀ ਕੋਈ ਅੰਤਮ ਜਾਂ ਆਦਰਸ਼ਕ ਨੀਤੀ ਨਹੀਂ। ਪਰ ਇਹ ਉਸ ਚੀਜ਼ ਨੂੰ ਪੇਸ਼ ਕਰਦੀ ਹੈ, ਜਿਸਦਾ ਮੌਜੂਦਾ ਹਾਲਤਾਂ ਵਿਚ ਅਤੇ ਮੁਕਾਬਲਤਨ ਥੋਹੜੇ ਸਮੇਂ ਵਿਚ ਯਤਨ ਕੀਤਾ ਜਾ ਸਕਦਾ ਹੈ। ਮੈਨੂੰ ਕੋਈ ਸ਼ੱਕ ਨਹੀਂ ਕਿ ਜੇ ਇਸ ਪ੍ਰੋਗਰਾਮ ਨੂੰ ਅਮਲ ਵਿਚ ਲਿਆਂਦਾ ਜਾਂਦਾ ਹੈ, ਇਹ ਮਜ਼ਦੂਰਾਂ ਨੂੰ ਰਾਹਤ ਪੁਚਾਏਗਾ ਅਤੇ ਜਿਹੜੀ ਗੱਲ ਇਸ ਤੋਂ ਵੀ ਮਹੱਤਵਪੂਰਨ ਹੈ, ਉਹਨਾਂ ਨੂੰ ਜਥੇਬੰਦਕ ਤਾਕਤ ਦੇਵੇਗਾ। ਇਸ ਪ੍ਰੋਗਰਾਮ ਅਤੇ ਨੀਤੀ ਦਾ ਆਧਾਰ ਹੀ ਮਜ਼ਦੂਰਾਂ ਦੀਆਂ ਜਥੇਬੰਦੀਆਂ ਨੂੰ ਮਜ਼ਬੂਤ ਕਰਨਾ ਹੈ। ਆਪਣੀ ਮਜ਼ਦੂਰਾਂ ਸੰਬੰਧੀ ਨੀਤੀ ਬਾਰੇ ਬਿਆਨ ਵਿਚ ਬੰਬਈ ਸਰਕਾਰ ਨੇ ਐਲਾਨ ਕੀਤਾ ਹੈ ਕਿ "ਸਾਨੂੰ ਯਕੀਨ ਹੈ ਕਿ ਕੋਈ ਵੀ ਵਿਧ ਨਿਕ ਪ੍ਰੋਗਰਾਮ ਮਜ਼ਦੂਰ ਜਮਾਤ ਦੀ ਸੰਗਠਿਤ ਤਾਕਤ ਦੀ ਥਾਂ ਨਹੀਂ ਲੈ ਸਕਦਾ, ਅਤੇ ਜਦੋਂ ਤੱਕ ਰੁਜ਼ਗਾਰ ਦੇ ਵੱਖੋ ਵੱਖਰੇ ਖੇਤਰਾਂ ਵਿਚ ਅਸਲੀ ਟਰੇਡ ਯੂਨੀਅਨ ਲੀਹਾਂ ਉਤੇ ਚੱਲਦੀਆਂ ਮਜ਼ਦੂਰਾਂ ਦੀਆਂ ਜਥੇਬੰਦੀਆਂ ਕਾਇਮ ਨਹੀਂ ਹੋ ਜਾਂਦੀਆਂ, ਕੋਈ ਵੀ ਸਦੀਵੀ ਭਲਾ ਪ੍ਰਾਪਤ ਨਹੀਂ ਹੋ ਸਕਦਾ। ਇਸ ਲਈ ਸਰਕਾਰ ਜਥੇਬੰਦੀ ਦੇ ਵਾਧੇ ਦੇ ਰਸਤੇ ਵਿਚ ਆਉਂਦੀਆਂ ਅਸਲੀ ਰੁਕਾਵਟਾਂ ਨੂੰ ਦੂਰ ਕਰਨ ਵਿਚ ਅਤੇ ਮਜ਼ਦੂਰਾਂ ਅਤੇ ਮਾਲਕਾਂ ਵਿਚਕਾਰ ਮਿਲਵੀਂ ਸੌਦੇਬਾਜ਼ੀ ਦਾ ਵਿਕਾਸ ਕਰਨ ਵਿਚ ਸਹਾਇਤਾ ਕਰਨ ਵਾਸਤੇ ਤਤਪਰ ਹੈ। ਅਜੇਹੇ ਸਾਧਨ ਘੜੇ ਜਾਣਗੇ ਕਿ ਮਜ਼ਦੂਰ ਜਥੇਬੰਦੀ ਨਾਲ ਸੰਬੰਧ ਰੱਖਣ ਲਈ ਅਤੇ ਕਾਨੂੰਨੀ ਟਰੇਡ ਯੂਨੀਅਨ ਸਰਗਰਮੀ ਵਿਚ ਸ਼ਾਮਿਲ ਹੋਣ ਲਈ ਮਜ਼ਦੂਰਾਂ ਦੇ ਦਮਨ ਨੂੰ ਰੋਕਿਆ ਜਾ ਸਕੇ।"

ਸਨਅਤੀ ਝਗੜਿਆਂ ਦੇ ਸੰਬੰਧ ਵਿਚ, ਬੰਬਈ ਸਰਕਾਰ ਨੇ ਇਹ ਯਕੀਨੀ ਬਣਾਉਣ ਲਈ ਕਾਨੂੰਨ ਬਣਾਉਣ ਦੀ ਤਜਵੀਜ਼ ਦਿਤੀ ਹੈ ਕਿ ਉਜਰਤਾਂ ਵਿਚ ਕੋਈ ਵੀ ਕਮੀ ਜਾਂ ਮਜ਼ਦੂਰਾਂ ਨੂੰ ਨੁਕਸਾਨ ਪੁਚਾਉਂਦੀ ਰੁਜ਼ਗਾਰ ਦੀਆਂ ਹਾਲਤਾਂ ਵਿਚ ਕੋਈ ਹੋਰ ਤਬਦੀਲੀ ਉਦੋਂ ਤੱਕ ਨਹੀਂ ਕੀਤੀ ਜਾਣੀ ਚਾਹੀਦੀ ਜਦੋਂ ਤੱਕ ਕਿ ਉਹਨਾਂ ਨੂੰ ਕਾਫ਼ੀ ਸਮਾਂ ਅਤੇ ਮੌਕਾ ਨਹੀਂ ਮਿਲ ਜਾਂਦਾ ਕਿ ਉਹ ਤੱਥਾਂ ਦੀ ਅਤੇ ਪ੍ਰਸਤਾਵਿਤ ਤਬਦੀਲੀ ਦੇ ਗੁਣਾਂ ਦੀ ਜਾਂਚ ਕਰ ਸਕਣ ਅਤੇ ਜਦੋਂ ਤੱਕ ਸਵੈ-ਇੱਛਤ ਗੱਲਬਾਤ ਰਾਹੀਂ, ਸੁਲਹ-ਸਫ਼ਾਈ ਜਾਂ ਵਿਚੋਲਗੀ ਰਾਹੀਂ ਜਾਂ ਕਾਨੂੰਨ ਦੀ ਮਸ਼ੀਨਰੀ ਰਾਹੀਂ ਝਗੜੇ ਦੇ ਸ਼ਾਂਤਮਈ ਨਿਪਟਾਰੇ ਦੇ ਸਾਰੇ ਰਸਤੇ ਅਜ਼ਮਾ ਨਹੀਂ ਲਏ ਜਾਂਦੇ। ਮਜ਼ਦੂਰਾਂ ਵੱਲੋਂ ਕੀਤੀਆਂ ਜਾਂਦੀਆਂ ਮੰਗਾਂ ਦੇ ਸੰਬੰਧ ਵਿਚ ਵੀ ਇਸੇ ਤਰ੍ਹਾਂ ਦੀ ਜ਼ਿੰਮੇਵਾਰੀ ਉਹਨਾਂ ਸਿਰ ਆਵੇਗੀ। ਇਸ ਦਾ ਮਤਲਬ ਹੈ ਕਿ ਇਸ ਤੋਂ ਪਹਿਲਾਂ ਕਿ ਕੋਈ ਟਰੇਡ ਯੂਨੀਅਨ ਝਗੜਾ ਖੁਲ੍ਹਮ-ਖੁਲ੍ਹਾ ਟੱਕਰ ਵਿਚ ਬਦਲ ਜਾਏ, ਗੱਲਬਾਤ ਜਾਂ ਵਿਚੋਲਗੀ ਦਾ ਕੋਈ ਵਿਚ-ਵਿਚਾਲੇ ਦਾ ਪੜਾਅ ਜ਼ਰੂਰ ਹੋਣਾ ਚਾਹੀਦਾ ਹੈ। ਇਸ ਦਾ ਮਤਲਬ ਇਹ ਨਹੀਂ ਕਿ ਲਾਜ਼ਮੀ ਤੌਰ ਉਤੇ ਵਿਚੋਲਗੀ ਹੋਣੀ ਚਾਹੀਦੀ

ਹੈ, ਜਿਸ ਦਾ ਸਿੱਟਾ ਕਿਸੇ ਅਜਿਹੇ ਫ਼ੈਸਲੇ ਵਿਚ ਨਿਕਲੇ ਜਿਹੜਾ ਅੰਤਮ ਤੌਰ ਉਤੇ ਸਾਰੀਆਂ ਧਿਰਾਂ ਲਈ ਮੰਨਣਾ ਲਾਜ਼ਮੀ ਹੋਵੇ ਭਾਵੇਂ ਉਹ ਇਸ ਨੂੰ ਪ੍ਰਵਾਨ ਕਰਨ ਜਾਂ ਨਾ ਕਰਨ।

ਇਸ ਮਗਰਲੀ ਕਿਸਮ ਦੀ ਲਾਜ਼ਮੀ ਵਿਚੋਲਗੀ ਦਾ ਮਜ਼ਦੂਰਾਂ ਵਲੋਂ ਸਦਾ ਹੀ ਵਿਰੋਧ ਕੀਤਾ ਜਾਂਦਾ ਰਿਹਾ ਹੈ ਕਿਉਂਕਿ ਇਹ ਉਹਨਾਂ ਦੇ ਇਕ ਸਭ ਤੋਂ ਵੱਧ ਕੀਮਤੀ ਹੱਕ — ਹੜਤਾਲ ਕਰਨ ਦੇ ਹੱਕ — ਦੀਆਂ ਜੜ੍ਹਾਂ ਉਤੇ ਵਾਰ ਕਰਦਾ ਹੈ। ਉਹ ਇਸ ਗੱਲ ਤੋਂ ਵੀ ਡਰਦੇ ਹਨ, ਅਤੇ ਉਹ ਇਸ ਵਿਚ ਕਾਫ਼ੀ ਠੀਕ ਵੀ ਹਨ, ਕਿ ਇਕ ਸਰਮਾਇਦਾਰ ਦੇਸ਼ ਵਿਚ ਇਹੋ ਜਿਹੇ ਲਾਜ਼ਮੀ ਫ਼ੈਸਲੇ ਵਿਚ ਰਾਜ ਵਲੋਂ ਭਾਰ ਮਾਲਕਾਂ ਦੇ ਹੱਕ ਵਿਚ ਪਾਏ ਜਾਣ ਦੀ ਸੰਭਾਵਨਾ ਹੋਵੇਗੀ। ਇਸ ਤਰ੍ਹਾਂ ਉਹਨਾਂ ਦੇ ਹੱਥ-ਪੈਰ ਬੱਝ ਜਾਣਗੇ ਅਤੇ ਉਹ ਉਸ ਇਕੋ ਇਕ ਹਥਿਆਰ ਦੀ ਵਰਤੋਂ ਨਹੀਂ ਕਰ ਸਕਣਗੇ, ਜਿਹੜਾ ਉਹਨਾਂ ਕੋਲ ਹੈ ਅਤੇ ਜਿਹੜਾ ਸੌ ਸਾਲਾਂ ਦੇ ਸਖਤ ਘੋਲ ਤੋਂ ਮਗਰੋਂ ਉਹਨਾਂ ਨੂੰ ਮਿਲਿਆ ਹੈ। ਮੌਜੂਦਾ ਤਜਵੀਜ਼ ਇਹ ਨਹੀਂ ਕਿਉਂਕਿ ਇਹ ਮਜ਼ਦੂਰਾਂ ਦੇ ਹੜਤਾਲ ਦੇ ਹੱਕ ਨੂੰ ਮਾਨਤਾ ਦੇਣ ਦੀ ਕਾਂਗਰਸ ਦੀ ਨੀਤੀ ਤੋਂ ਉਲਟ ਹੋਵੇਗੀ। ਹੜਤਾਲ ਦਾ ਇਹ ਹੱਕ ਪੂਰੀ ਤਰ੍ਹਾਂ ਕਾਇਮ ਰੱਖਿਆ ਗਿਆ ਹੈ, ਪਰ ਵਿਚਕਾਰਲਾ ਇਕ ਪੜਾਅ ਝਗੜੇ ਦੇ ਨਿਪਟਾਰੇ ਦੇ ਰਸਤੇ ਲੱਭਣ ਲਈ ਰਖਿਆ ਗਿਆ ਹੈ। ਮੈਨੂੰ ਯਕੀਨ ਹੈ ਕਿ ਇਹ ਨੀਤੀ ਸਾਰੀਆਂ ਸੰਬੰਧਿਤ ਧਿਰਾਂ ਅਤੇ ਖਾਸ ਕਰਕੇ ਮਜ਼ਦੂਰਾਂ ਦੇ ਬੇਹੱਦ ਲਾਭ ਵਿਚ ਰਹੇਗੀ। ਸਾਡੇ ਮਜ਼ਦੂਰ ਕਮਜ਼ੋਰ ਅਤੇ ਅਣ-ਸੰਗਠਿਤ ਹਨ ਅਤੇ ਆਪਣੇ ਪੈਰਾਂ ਉਤੇ ਖੜ੍ਹੇ ਹੋਣ ਦੇ ਸਮਰੱਥ ਨਹੀਂ। ਇੱਕਾ-ਦੁੱਕਾ ਹੜਤਾਲਾਂ ਦਾ ਲੰਮਾ ਰੀਕਾਰਡ ਲਗਭਗ ਨਿਰੰਤਰ ਅਸਫ਼ਲਤਾ ਦਾ ਰੀਕਾਰਡ ਹੈ। ਇਹ ਠੀਕ ਹੈ ਕਿ ਅਸਫ਼ਲ ਹੜਤਾਲਾਂ ਵੀ ਕਦੀ-ਕਦੀ ਮਜ਼ਦੂਰ ਲਹਿਰ ਨੂੰ ਮਜ਼ਬੂਤ ਕਰਦੀਆਂ ਹਨ, ਪਰ ਇਸ ਤੋਂ ਉਲਟੀ ਗੱਲ ਹੋਰ ਵੀ ਜ਼ਿਆਦਾ ਠੀਕ ਹੈ, ਅਤੇ ਸਾਡੀ ਮਜ਼ਦੂਰ ਲਹਿਰ ਦੀ ਮੌਜੂਦਾ ਕਮਜ਼ੋਰ ਅਵਸਥਾ ਇਸ ਦੀ ਗਵਾਹ ਹੈ। ਪਿਛਲੇ ਕਈ ਸਾਲਾਂ ਤੋਂ ਮਜ਼ਦੂਰ ਉਜਰਤਾਂ ਘਟਾਉਣ ਦੇ ਖਿਲਾਫ਼ ਲਗਾਤਾਰ ਹਾਰਦੀ ਲੜਾਈ ਲੜਦੇ ਆ ਰਹੇ ਹਨ, ਅਤੇ ਇਹਨਾਂ ਨੂੰ ਰੋਕਣ ਤੋਂ ਲਗਭਗ ਅਸਮਰੱਥ ਰਹੇ ਹਨ। ਜੇ ਕੋਈ ਵੀ ਇਹੋ ਜਿਹਾ ਕਾਨੂੰਨ, ਜਿਸ ਦੀ ਬੰਬਈ ਵਿਚ ਤਜਵੀਜ਼ ਦਿੱਤੀ ਗਈ ਹੈ, ਮੌਜੂਦ ਹੁੰਦਾ, ਤਾਂ ਉਜਰਤਾਂ ਘਟਾਉਣਾ ਕਿਤੇ ਜ਼ਿਆਦਾ ਮੁਸ਼ਕਲ ਹੁੰਦਾ ਅਤੇ ਮਜ਼ਦੂਰ ਬਰਾਬਰ ਦੀਆਂ ਸ਼ਰਤਾਂ ਉਤੇ ਮਾਲਕਾਂ ਨਾਲ ਲੈਣ-ਦੇਣ ਲਈ ਕਿਤੇ ਜ਼ਿਆਦਾ ਸੌਖੀ ਪੁਜ਼ੀਸ਼ਨ ਵਿਚ ਹੁੰਦੇ, ਜਦ ਕਿ ਸੰਭਵ ਤੌਰ ਉਤੇ ਇਕ ਦੋਸਤਾਨਾ ਲੋਕ-ਰਾਏ ਉਹਨਾਂ ਦੇ ਪਿੱਛੇ ਹੁੰਦੀ।

ਹੜਤਾਲ ਇਕ ਸ਼ਕਤੀਸ਼ਾਲੀ ਹਥਿਆਰ ਹੈ, ਮਜ਼ਦੂਰਾਂ ਦਾ ਇਕੋ ਇਕ ਅਸਲੀ ਹਥਿਆਰ। ਇਸਦੀ ਕਦਰ ਅਤੇ ਸੰਭਾਲ ਕੀਤੀ ਜਾਣੀ ਚਾਹੀਦੀ ਹੈ, ਅਤੇ ਜਦੋਂ

ਲੋੜ ਪਵੇ, ਇਸਦੀ ਸੰਗਠਿਤ ਅਤੇ ਅਨੁਸ਼ਾਸਨਬੱਧ ਤਰੀਕੇ ਨਾਲ ਕਾਰਗਰ ਢੰਗ ਨਾਲ ਵਰਤੋਂ ਕੀਤੀ ਜਾਣੀ ਚਾਹੀਦੀ ਹੈ। ਇਸਨੂੰ ਬਿਨਾਂ ਸੋਚੇ-ਸਮਝੇ ਅਤੇ ਖਿੰਡਵੇਂ ਜਿਹੇ ਢੰਗ ਨਾਲ ਵਰਤਣਾ ਇਸਨੂੰ ਖੁੰਡਿਆਂ ਕਰਨ ਦੇ ਅਤੇ ਇਸ ਤਰ੍ਹਾਂ ਖ਼ੁਦ ਮਜ਼ਦੂਰਾਂ ਨੂੰ ਕਮਜ਼ੋਰ ਕਰਨ ਦੇ ਬਰਾਬਰ ਹੈ। ਹੜਤਾਲ ਦੇ ਮਗਰ ਜ਼ਬਰਦਸਤ ਜੱਥੇਬੰਦੀ ਅਤੇ ਲੋਕ-ਰਾਏ ਹੋਣੀ ਚਾਹੀਦੀ ਹੈ। ਇਹ ਜੱਥੇਬੰਦੀ ਕੋਈ ਵਿਕਾਸ ਨਹੀਂ ਕਰਦੀ ਜੇ ਅਕਸਰ ਹੀ ਅੰਸ਼ਕ ਅਤੇ ਟੁੱਟਵੀਆਂ ਜਿਹੀਆਂ ਹੜਤਾਲਾਂ ਹੋਣ ਜਿਹੜੀਆਂ ਅਸਫ਼ਲ ਰਹਿੰਦੀਆਂ ਹੋਣ।

ਇਸ ਲਈ ਜੱਥੇਬੰਦੀ ਮਜ਼ਦੂਰਾਂ ਦੀ ਮੁਢਲੀ ਲੋੜ ਹੈ, ਅਤੇ ਜਿਹੜੇ ਵੀ ਕੋਈ ਮਜ਼ਦੂਰਾਂ ਦਾ ਭਲਾ ਚਾਹੁੰਦੇ ਹਨ, ਉਹਨਾਂ ਨੂੰ ਮਜ਼ਬੂਤ ਟਰੇਡ ਯੂਨੀਅਨਾਂ ਕਾਇਮ ਕਰਨ ਵਿਚ ਸਹਾਇਤਾ ਕਰਨੀ ਚਾਹੀਦੀ ਹੈ। ਉਹਨਾਂ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਕਿਸੇ ਤਰ੍ਹਾਂ ਦੀ ਵੀ ਹਿੰਸਾ, ਭਾਵੇਂ ਇਹ ਹੜਤਾਲਾਂ ਦੇ ਦੌਰਾਨ ਕੀਤੀ ਜਾਏ ਜਾਂ ਕਿਸੇ ਹੋਰ ਵੇਲੇ, ਮਜ਼ਦੂਰਾਂ ਦੇ ਹਿੱਤਾਂ ਲਈ ਹਾਨੀਕਾਰਕ ਹੈ। ਇਹ ਰਾਜ ਨੂੰ ਧੱਕ ਕੇ ਵਿਰੋਧੀ ਸਫ਼ਾਂ ਵਿਚ ਲੈ ਜਾਂਦੀ ਹੈ ਅਤੇ ਰਾਜ ਵਲੋਂ ਕਿਤੇ ਜ਼ਿਆਦਾ ਹਿੰਸਾ ਕੀਤੇ ਜਾਣ ਲਈ ਭੜਕਾਹਟ ਪੈਦਾ ਕਰਦੀ ਹੈ। ਇਹ ਮਜ਼ਦੂਰਾਂ ਵਿਚ ਇੰਤਸ਼ਾਰ ਪੈਦਾ ਕਰਦੀ ਅਤੇ ਲੋਕ-ਰਾਏ ਨੂੰ ਖਿੜ ਚੜ੍ਹਾਉਂਦੀ ਹੈ। ਭਾਰਤ ਵਿਚ ਇਸ ਦਾ ਸਿੱਟਾ ਕਦੀ-ਕਦੀ ਫ਼ਿਰਕੂ ਹਿੰਸਾ ਵਿਚ ਵੀ ਨਿਕਲਦਾ ਹੈ, ਜੋ ਕਿ ਮਜ਼ਦੂਰਾਂ ਦੀਆਂ ਮੰਗਾਂ ਤੋਂ ਇਕਦਮ ਧਿਆਨ ਲਾਂਭੇ ਲੈ ਜਾਂਦੀ ਹੈ। ਸਭ ਤੋਂ ਵੱਡੀ ਗੱਲ — ਮਜ਼ਦੂਰਾਂ ਨੂੰ ਫ਼ਿਰਕੂ ਬਣਨਾ ਜਾਂ ਫ਼ਿਰਕਾਪ੍ਰਸਤੀ ਦੀ ਹੌਸਲਾ-ਅਫ਼ਜ਼ਾਈ ਕਰਨਾ ਵਾਰਾ ਨਹੀਂ ਖਾਂਦਾ।

# ਕੌਮੀ ਪਲਾਨਿੰਗ ਕਮੇਟੀ

1938 ਦੇ ਅਖੀਰ ਵਿਚ ਕਾਂਗਰਸ ਦੇ ਸੁਝਾਅ ਉਤੇ ਇਕ ਕੌਮੀ ਪਲਾਨਿੰਗ ਕਮੇਟੀ ਬਣਾਈ ਗਈ ਸੀ। ਇਸ ਵਿਚ ਪੰਦਰ੍ਹਾਂ ਮੈਂਬਰ ਜਮ੍ਹਾਂ ਸੂਬਾਈ ਸਰਕਾਰਾਂ ਅਤੇ ਇਹੋ ਜਿਹੀਆਂ ਭਾਰਤੀ ਰਿਆਸਤਾਂ ਦੇ ਪ੍ਰਤਿਨਿਧ ਸ਼ਾਮਿਲ ਸਨ ਜਿਨ੍ਹਾਂ ਨੇ ਸਾਡੇ ਨਾਲ ਮਿਲਵਰਤਣ ਦਾ ਰਾਹ ਚੁਣਿਆ। ਉੱਘੇ ਸਨਅਤਕਾਰ, ਸ਼ਾਹੂਕਾਰ, ਅਰਥ-ਵਿਗਿਆਨੀ, ਪ੍ਰੋਫ਼ੈਸਰ, ਵਿਗਿਆਨੀ, ਅਤੇ ਟਰੇਡ ਯੂਨੀਅਨ ਕਾਂਗਰਸ ਦੇ ਅਤੇ ਪੇਂਡੂ ਸਨਅਤਾਂ ਦੀ ਐਸੋਸੀਏਸ਼ਨ ਦੇ ਵੀ ਪ੍ਰਤਿਨਿਧ ਸ਼ਾਮਿਲ ਸਨ। ਸੂਬਾਈ ਸਰਕਾਰਾਂ (ਬੰਗਾਲ, ਪੰਜਾਬ ਅਤੇ ਸਿੰਧ) ਨੇ, ਅਤੇ ਕੁਝ ਵੱਡੀਆਂ ਰਿਆਸਤਾਂ (ਹੈਦਰਾਬਾਦ, ਮੈਸੂਰ, ਬੜੌਦਾ, ਟਰਾਵੈਨਕੋਰ, ਭੂਪਾਲ) ਨੇ ਵੀ ਇਸ ਕਮੇਟੀ ਨੂੰ ਸਹਿਯੋਗ ਦਿੱਤਾ। ਇਕ ਅਰਥਾਂ ਵਿਚ ਇਹ ਉਘੜਵੀਂ ਤਰ੍ਹਾਂ ਨਾਲ ਪ੍ਰਤਿਨਿਧ ਕਮੇਟੀ ਸੀ, ਜਿਹੜੀ ਰਾਜਸੀ ਹੱਦਬੰਦੀਆਂ ਨੂੰ ਵੀ ਅਤੇ ਸਰਕਾਰੀ ਅਤੇ ਗ਼ੈਰ-ਸਰਕਾਰੀ ਭਾਰਤ ਦੀਆਂ ਉੱਚੀਆਂ-ਉੱਚੀਆਂ ਰੋਕਾਂ ਨੂੰ ਵੀ ਤੋੜਦੀ ਸੀ — ਸਿਵਾਏ ਇਸ ਤੱਥ ਦੇ ਕਿ ਭਾਰਤ ਸਰਕਾਰ ਇਸ ਵਿਚ ਪ੍ਰਤਿਨਿਧਤ ਨਹੀਂ ਸੀ ਅਤੇ ਇਸ ਨੇ ਮਿਲਵਰਤਨ ਨਾ ਦੇਣ ਦਾ ਵਤੀਰਾ ਧਾਰਨ ਕੀਤਾ। ਇਸ ਵਿਚ ਪੱਕੇ ਵਿਵਹਾਰਕ ਵੱਡੇ ਕਾਰੋਬਾਰੀ ਬੰਦੇ ਵੀ ਸਨ ਅਤੇ ਇਹੋ ਜਿਹੇ ਲੋਕ ਵੀ ਸਨ ਜਿਨ੍ਹਾਂ ਨੂੰ ਆਦਰਸ਼ਵਾਦੀ ਅਤੇ ਸਿਧਾਂਤੀ ਕਿਹਾ ਜਾਂਦਾ ਹੈ, ਅਤੇ ਸੋਸ਼ਲਿਸਟ ਅਤੇ ਲਗਭਗ ਕਮਿਊਨਿਸਟ ਵੀ ਸਨ। ਮਾਹਰ ਅਤੇ ਸਨਅਤਾਂ ਦੇ ਡਾਇਰੈਕਟਰ ਸੂਬਾਈ ਸਰਕਾਰਾਂ ਅਤੇ ਰਿਆਸਤਾਂ ਵਲੋਂ ਆਏ।

ਇਹ ਵੱਖੋ ਵੱਖਰੀਆਂ ਵੰਨਗੀਆਂ ਦਾ ਅਜੀਬ ਮਿਲਗੋਭਾ ਸੀ ਅਤੇ ਇਹ ਸਪਸ਼ਟ

---

**ਭਾਰਤ ਦੀ ਖੋਜ** ਦੇ ਸਫ਼ੇ 418-24, 426-27 ਤੋਂ। ਕਾਂਗਰਸੀ ਹਕੂਮਤਾਂ ਹੇਠਲੇ ਸੂਬਿਆਂ ਤੋਂ ਆਏ ਸਨਅਤ ਮੰਤਰੀਆਂ ਦੀ ਇਕ ਮੀਟਿੰਗ ਵਿਚ, ਜਵਾਹਰ ਲਾਲ ਨਹਿਰੂ ਦੀ ਪ੍ਰਧਾਨਗੀ ਹੇਠਾਂ ਇਕ ਕੌਮੀ ਪਲਾਨਿੰਗ ਕਮੇਟੀ ਬਣਾਉਣ ਦਾ ਫ਼ੈਸਲਾ ਕੀਤਾ ਗਿਆ ਸੀ।

ਨਹੀਂ ਸੀ ਕਿ ਇਹੋ ਜਿਹਾ ਅਜੀਬ ਮਿਲਗੋਭਾ ਕੰਮ ਕਿਵੇਂ ਕਰੇਗਾ। ਮੈਂ ਇਸ ਕਮੇਟੀ ਦੀ ਪ੍ਰਧਾਨਗੀ ਪ੍ਰਵਾਨ ਕਰ ਲਈ — ਬੇਸ਼ਕ ਹਿਚਕਚਾਹਟ ਅਤੇ ਸ਼ੱਕ-ਸ਼ੁਭੇ ਤੋਂ ਬਿਨਾਂ ਨਹੀਂ; ਇਹ ਕੰਮ ਮੇਰੀ ਮਨਪਸੰਦ ਦਾ ਸੀ ਅਤੇ ਮੈਂ ਇਸ ਤੋਂ ਬਾਹਰ ਨਹੀਂ ਸਾਂ ਰਹਿ ਸਕਦਾ।

ਹਰ ਕਦਮ ਉਤੇ ਸਾਡੇ ਸਾਹਮਣੇ ਮੁਸ਼ਕਲਾਂ ਆ ਰਹੀਆਂ ਸਨ। ਅਸਲੀ ਪਲਾਨਿੰਗ ਵਾਸਤੇ ਕਾਫ਼ੀ ਆਧਾਰ-ਸਮਗ੍ਰੀ ਨਹੀਂ ਸੀ, ਅਤੇ ਕੁਝ ਕੁ ਅੰਕੜੇ ਹੀ ਪ੍ਰਾਪਤ ਸਨ। ਭਾਰਤ ਸਰਕਾਰ ਮਦਦਗਾਰ ਨਹੀਂ ਸੀ। ਸੂਬਾਈ ਸਰਕਾਰਾਂ ਵੀ ਭਾਵੇਂ ਦੋਸਤਾਨਾ ਸਨ ਅਤੇ ਸਹਿਯੋਗ ਦੇ ਰਹੀਆਂ ਸਨ, ਕੁੱਲ-ਹਿੰਦ ਪਲਾਨਿੰਗ ਵਿਚ ਕੋਈ ਖਾਸ ਦਿਲਚਸਪੀ ਰਖਦੀਆ ਨਹੀਂ ਸਨ ਲਗਦੀਆਂ, ਅਤੇ ਸਾਡੇ ਕੰਮ ਵਿਚ, ਦੂਰੋਂ-ਦੂਰੋਂ ਹੀ ਦਿਲਚਸਪੀ ਲੈ ਰਹੀਆਂ ਸਨ। ਉਹ ਆਪਣੇ ਹੀ ਮਸਲਿਆਂ ਅਤੇ ਮੁਸੀਬਤਾਂ ਵਿਚ ਕਿਤੇ ਜ਼ਿਆਦਾ ਖਚਿਤ ਸਨ। ਇਹ ਕਮੇਟੀ ਕਾਂਗਰਸ ਦੀ ਸਰਪ੍ਰਸਤੀ ਹੇਠ ਹੋਂਦ ਵਿਚ ਆਈ ਸੀ, ਪਰ ਕਾਂਗਰਸ ਵਿਚਲੇ ਮਹੱਤਵਪੂਰਨ ਅਨਸਰ ਇਸ ਨੂੰ ਅਣਚਾਹਿਆ ਬੱਚਾ ਸਮਝਦੇ ਸਨ ਅਤੇ ਇਹ ਨਹੀਂ ਸਨ ਜਾਣਦੇ ਕਿ ਇਹ ਕਿਵੇਂ ਵੱਡਾ ਹੋਵੇਗਾ, ਸਗੋਂ ਇਸ ਦੀਆਂ ਭਵਿੱਖ ਵਿਚਲੀਆਂ ਸਰਗਰਮੀਆਂ ਉਤੇ ਸ਼ੱਕ ਕਰਦੇ ਸਨ। ਵੱਡੇ ਕਾਰੋਬਾਰੀ ਯਕੀਨਨ ਡਰਦੇ ਅਤੇ ਆਲੋਚਨਾ ਕਰਦੇ ਸਨ, ਅਤੇ ਸ਼ਾਮਿਲ ਉਹ ਸ਼ਾਇਦ ਇਸ ਲਈ ਹੋ ਗਏ ਕਿਉਂਕਿ ਉਹ ਮਹਿਸੂਸ ਕਰਦੇ ਸਨ ਕਿ ਉਹ ਕਮੇਟੀ ਤੋਂ ਬਾਹਰ ਰਹਿਣ ਨਾਲੋਂ ਇਸ ਦੇ ਅੰਦਰ ਰਹਿ ਕੇ ਆਪਣੇ ਹਿੱਤਾਂ ਦਾ ਵਧੇਰੇ ਚੰਗੀ ਤਰ੍ਹਾਂ ਖ਼ਿਆਲ ਰੱਖ ਸਕਦੇ ਸਨ।

ਇਹ ਵੀ ਪ੍ਰਤੱਖ ਸੀ ਕਿ ਕੋਈ ਵੀ ਸਰਬਾਂਗੀ ਪਲਾਨਿੰਗ ਇਕ ਆਜ਼ਾਦ ਕੌਮੀ ਸਰਕਾਰ ਹਠ ਹੀ ਹੋ ਸਕਦੀ ਸੀ, ਜਿਹੜੀ ਕਿ ਕਾਫ਼ੀ ਮਜ਼ਬੂਤ ਅਤੇ ਕਾਫ਼ੀ ਹਰਮਨ ਪਿਆਰੀ ਹੋਣ ਕਰਕੇ ਇਸ ਸਥਿਤੀ ਵਿਚ ਹੋਵੇ ਕਿ ਸਮਾਜਿਕ ਅਤੇ ਆਰਥਕ ਬਣਤਰ ਵਿਚ ਬੁਨਿਆਦੀ ਤਬਦੀਲੀਆਂ ਲਿਆ ਸਕੇ। ਇਸ ਤਰ੍ਹਾਂ ਕੌਮੀ ਆਜ਼ਾਦੀ ਦੀ ਪ੍ਰਾਪਤੀ ਅਤੇ ਬਦੇਸ਼ੀ ਕੰਟਰੋਲ ਦਾ ਖਾਤਮਾ ਪਲਾਨਿੰਗ ਦੀ ਲਾਜ਼ਮੀ ਪੂਰਵ-ਲੋੜ ਬਣ ਗਿਆ। ਕਈ ਹੋਰ ਰੁਕਾਵਟਾਂ ਵੀ ਸਨ — ਸਾਡਾ ਸਮਾਜਿਕ ਪਛੜੇਵਾਂ, ਰਿਵਾਜ, ਪ੍ਰੰਪਰਾਈ ਦ੍ਰਿਸ਼ਟੀਕੋਣ, ਆਦਿ — ਪਰ ਉਹਨਾਂ ਦਾ ਤਾਂ ਹਰ ਹਾਲਤ ਵਿਚ ਮੁਕਾਬਲਾ ਕਰਨਾ ਹੀ ਪੈਣਾ ਸੀ। ਇਸ ਤਰ੍ਹਾਂ ਪਲਾਨਿੰਗ ਏਨੀਂ ਵਰਤਮਾਨ ਲਈ ਨਹੀਂ ਸੀ, ਜਿੰਨੀਂ ਅਣ-ਨਿਸਚਿਤ ਭਵਿੱਖ ਲਈ ਸੀ, ਅਤੇ ਇਸ ਬਾਰੇ ਕੁਝ ਅਣਯਥਾਰਥਕ ਹੋਣ ਦਾ ਪ੍ਰਭਾਵ ਪੈਂਦਾ ਸੀ। ਫਿਰ ਵੀ ਇਸਦਾ ਆਧਾਰ ਵਰਤਮਾਨ ਨੂੰ ਬਣਾਇਆ ਜਾਣਾ ਜ਼ਰੂਰੀ ਸੀ ਅਤੇ ਅਸੀਂ ਆਸ ਕਰਦੇ ਸਾਂ ਕਿ ਭਵਿੱਖ ਕੋਈ ਦੂਰ ਨਹੀਂ। ਜੇ ਅਸੀਂ ਮਿਲਦਾ ਮਸਾਲਾ ਇਕੱਠਾ ਕਰ ਸਕੀਏ, ਇਸਨੂੰ ਸੁਮੇਲ ਸਕੀਏ, ਅਤੇ ਖਾਕੇ ਤਿਆਰ ਕਰ ਸਕੀਏ, ਤਾਂ ਅਸੀਂ ਭਵਿੱਖ ਵਿਚਲੀ ਸੱਚਮੁਚ ਦੀ ਕਾਰਗਰ ਪਲਾਨਿੰਗ ਲਈ

ਜ਼ਮੀਨ ਤਿਆਰ ਕਰ ਲਵਾਂਗੇ, ਅਤੇ ਉਦੋਂ ਤੱਕ ਸੂਬਾਈ ਸਰਕਾਰਾਂ ਅਤੇ ਰਿਆਸਤਾਂ ਨੂੰ ਉਹਨਾਂ ਲੀਹਾਂ ਦਾ ਸੰਕੇਤ ਦੇ ਸਕਾਂਗੇ ਜਿਨ੍ਹਾਂ ਉੱਤੇ ਉਹਨਾਂ ਨੂੰ ਚੱਲਣਾ ਅਤੇ ਆਪਣੇ ਸੋਮਿਆਂ ਦਾ ਵਿਕਾਸ ਕਰਨਾ ਚਾਹੀਦਾ ਹੈ । ਵੱਖੋ ਵੱਖਰੀਆਂ ਕੌਮੀ ਸਰਗਰਮੀਆਂ — ਆਰਥਕ, ਸਮਾਜਿਕ, ਸਭਿਆਚਾਰਕ — ਨੂੰ ਪਲਾਨ ਕਰਨ ਅਤੇ ਇਹ ਦੇਖਣ ਦਾ ਯਤਨ, ਕਿ ਉਹ ਇਕ ਦੂਜੀ ਵਿਚ ਫਿੱਟ ਬੈਠਣ, ਸਾਡੇ ਆਪਣੇ ਲਈ ਵੀ ਅਤੇ ਆਮ ਜਨਤਾ ਲਈ ਵੀ ਬੇਹੱਦ ਵਿਦਿਅਕ ਕੀਮਤ ਰੱਖਦਾ ਸੀ । ਇਸਨੇ ਲੋਕਾਂ ਨੂੰ ਚਿੰਤਨ ਅਤੇ ਕਾਰਜ ਦੀਆਂ ਆਪਣੀਆਂ ਤੰਗ ਝਰੀਆਂ ਵਿਚੋਂ ਨਿਕਲਣ ਲਈ, ਇਕ ਦੂਜੇ ਨਾਲ ਸੰਬੰਧਿਤ ਕਰਕੇ ਮਸਲਿਆਂ ਬਾਰੇ ਸੋਚਣ ਲਈ, ਅਤੇ ਕਿਸੇ ਹੱਦ ਤੱਕ ਵਧੇਰੇ ਵਿਸ਼ਾਲ ਸਹਿਕਾਰੀ ਦ੍ਰਿਸ਼ਟੀਕੋਣ ਵਿਕਸਤ ਕਰਨ ਲਈ ਮਜ਼ਬੂਰ ਕੀਤਾ ।

ਪਲਾਨਿੰਗ ਕਮੇਟੀ ਪਿੱਛੇ ਮੁਢਲਾ ਵਿਚਾਰ ਸਨਅਤੀਕਰਨ ਨੂੰ ਅੱਗੇ ਲਿਜਾਣਾ ਸੀ — "ਕੰਗਾਲੀ ਅਤੇ ਬੇਰੁਜ਼ਗਾਰੀ ਦੇ, ਕੌਮੀ ਰੱਖਿਆ ਅਤੇ ਆਮ ਕਰਕੇ ਆਰਥਕ ਪੁਨਰ-ਨਿਰਮਾਣ ਦੇ ਮਸਲੇ ਸਨਅਤੀਕਰਨ ਤੋਂ ਬਿਨਾਂ ਹੱਲ ਨਹੀਂ ਕੀਤੇ ਜਾ ਸਕਦੇ । ਇਹੋ ਜਿਹੇ ਸਨਅਤੀਕਰਣ ਵੱਲ ਇਕ ਕਦਮ ਵਜੋਂ, ਕੌਮੀ ਪਲਾਨਿੰਗ ਦੀ ਇਕ ਸਰਬਾਂਗੀ ਸਕੀਮ ਤਿਆਰ ਕੀਤੀ ਜਾਣੀ ਚਾਹੀਦੀ ਹੈ । ਇਸ ਸਕੀਮ ਵਿਚ ਭਾਰੀ ਕੁੰਜ਼ੀਵਤ ਸਨਅਤਾਂ, ਵਿਚਲੇ ਦਰਜੇ ਦੀਆਂ ਸਨਅਤਾਂ, ਅਤੇ ਪੇਂਡੂ ਸਨਅਤਾਂ ਦੇ ਵਿਕਾਸ ਲਈ ਥਾਂ ਹੋਣੀ ਚਾਹੀਦੀ ਹੈ ।"...ਪਰ ਕੋਈ ਵੀ ਪਲਾਨਿੰਗ, ਸੰਭਵ ਤੌਰ ਉਤੇ, ਜ਼ਰਾਇਤ ਨੂੰ ਅੱਖੋਂ ਉਹਲੇ ਨਹੀਂ ਸੀ ਕਰ ਸਕਦੀ, ਜਿਹੜੀ ਕਿ ਲੋਕਾਂ ਦੀ ਮੁਖ ਟੇਕ ਸੀ; ਸਮਾਜਿਕ ਸੇਵਾਵਾਂ ਵੀ ਏਨੀਆਂ ਹੀ ਮਹੱਤਵਪੂਰਨ ਸਨ । ਇਸ ਤਰ੍ਹਾਂ ਇਕ ਚੀਜ਼ ਨਾਲ ਦੂਜੀ ਜੁੜਦੀ ਜਾਂਦੀ ਸੀ ਅਤੇ ਕਿਸੇ ਚੀਜ਼ ਨੂੰ ਵੀ ਵੱਖ ਕਰਨਾ ਜਾਂ ਕਿਸੇ ਦੂਜੀ ਵਿਚ ਬਰਾਬਰ ਦੀ ਤਰੱਕੀ ਕੀਤੇ ਬਿਨਾਂ ਇਕ ਪਾਸੇ ਵੱਲ ਵਧਣਾ ਅਸੰਭਵ ਸੀ । ਇਕ ਪਲਾਨਿੰਗ ਦੇ ਕੰਮ ਬਾਰੇ ਅਸੀਂ ਜਿੰਨਾ ਜ਼ਿਆਦਾ ਸੋਚਦੇ ਸਾਂ, ਇਹ ਆਪਣੀ ਵਿਸ਼ਾਲਤਾ ਅਤੇ ਫੈਲਾਅ ਵਿਚ ਓਨਾ ਹੀ ਵਡੇਰਾ ਹੁੰਦਾ ਜਾਂਦਾ ਸੀ, ਇਥੋਂ ਤੱਕ ਕਿ ਇਹ ਲਗਭਗ ਹਰ ਸਰਗਰਮੀ ਨੂੰ ਆਪਣੀ ਲਪੇਟ ਵਿਚ ਲੈ ਰਿਹਾ ਲੱਗਣ ਲੱਗ ਪੈਂਦਾ ਸੀ । ਇਸ ਦਾ ਮਤਲਬ ਇਹ ਨਹੀਂ ਸੀ ਕਿ ਅਸੀਂ ਹਰ ਚੀਜ਼ ਨੂੰ ਹੀ ਨਿਯਮਿਤ ਅਤੇ ਨਿਯੰਤ੍ਰਿਤ ਕਰਨਾ ਚਾਹੁੰਦੇ ਸਾਂ, ਪਰ ਯੋਜਨਾ ਦੇ ਇਕ ਖਾਸ ਖੇਤਰ ਬਾਰੇ ਫ਼ੈਸਲਾ ਕਰਨ ਲੱਗਿਆਂ ਵੀ ਸਾਨੂੰ ਲਗਭਗ ਹਰ ਚੀਜ਼ ਹੀ ਸਾਹਮਣੇ ਰੱਖਣੀ ਪੈਂਦੀ ਸੀ । ਮੇਰਾ ਖਿਆਲ ਹੈ, ਸਾਡੀ ਕਮੇਟੀ ਦੇ ਦੂਜੇ ਮੈਂਬਰਾਂ ਉਤੇ ਵੀ ਇਸ ਕੰਮ ਦਾ ਜਾਦੂ ਵਧਦਾ ਗਿਆ । ਪਰ ਇਸ ਦੇ ਨਾਲ ਹੀ ਖਾਸ ਤਰ੍ਹਾਂ ਦਾ ਧੁੰਦਲਾਪਨ ਅਤੇ ਅਨਿਸਚਿਤਤਾ ਇਸ ਵਿਚ ਆ ਰਹੀ ਸੀ; ਯੋਜਨਾ ਦੇ ਕੁਝ ਮੁਖ ਪੱਖਾਂ ਉਤੇ ਧਿਆਨ ਕੇਂਦਰਿਤ ਕਰਨ ਦੀ ਥਾਂ, ਅਸੀਂ ਖਿੰਡਾਅ ਦਾ ਰੁਝਾਨ

ਰੱਖਣ ਲਗ ਪਏ । ਇਸ ਦੇ ਸਿੱਟੇ ਵਜੋਂ ਸਾਡੀਆਂ ਕਈ ਸਬ-ਕਮੇਟੀਆਂ ਦੇ ਕੰਮ ਵਿਚ ਵੀ ਦੇਰ ਹੋਣ ਲੱਗ ਪਈ, ਜਿਹੜੀਆਂ ਸ਼ਿੱਦਤ ਦੇ ਅਤੇ ਦੱਸੇ ਸਮੇਂ ਦੇ ਅੰਦਰ-ਅੰਦਰ ਨਿਸਚਿਤ ਨਿਸ਼ਾਨੇ ਲਈ ਕੰਮ ਕਰਨ ਦੇ ਅਹਿਸਾਸ ਤੋਂ ਸੱਖਣੀਆਂ ਸਨ ।

ਜਿਹੋ ਜਿਹੀ ਕਿ ਸਾਡੀ ਬਣਤਰ ਸੀ, ਅਸਾਂ ਸਾਰਿਆਂ ਲਈ ਸਮਾਜਿਕ ਜੱਥੇਬੰਦੀ ਦੇ ਹੇਠਾਂ ਕੰਮ ਕਰਦੀ ਕਿਸੇ ਬੁਨਿਆਦੀ ਸਮਾਜਿਕ ਨੀਤੀ ਜਾਂ ਅਸੂਲਾਂ ਬਾਰੇ ਸਹਿਮਤ ਹੋਣਾ ਸੌਖੀ ਗੱਲ ਨਹੀਂ ਸੀ । ਇਹਨਾਂ ਅਸੂਲਾਂ ਉਤੇ ਭਾਵਵਾਚੀ ਤਰੀਕੇ ਨਾਲ ਵਿਚਾਰ ਕਰਨ ਦਾ ਲਾਜ਼ਮੀ ਸਿੱਟਾ ਇਹ ਨਿਕਲਣਾ ਸੀ ਕਿ ਸ਼ੁਰੂ ਵਿਚ ਹੀ ਪਹੁੰਚ ਵਿਚ ਬੁਨਿਆਦੀ ਮੱਤਭੇਦ ਆ ਜਾਂਦੇ ਅਤੇ ਸੰਭਵ ਤੌਰ ਉਤੇ ਕਮੇਟੀ ਦੁਫਾੜ ਹੋ ਜਾਂਦੀ । ਇਹੋ ਜਿਹੀ ਕੋਈ ਅਗਵਾਈ ਕਰਦੀ ਨੀਤੀ ਨਾ ਰੱਖਣਾ ਇਕ ਗੰਭੀਰ ਕਮੀ ਸੀ, ਤਾਂ ਵੀ ਇਸ ਤੋਂ ਬਿਨਾਂ ਗੁਜ਼ਾਰਾ ਨਹੀਂ ਸੀ । ਅਸੀਂ ਪਲਾਨਿੰਗ ਦੇ ਆਮ ਮਸਲੇ ਉਤੇ ਵੀ ਅਤੇ ਹਰ ਵੱਖਰੇ-ਵੱਖਰੇ ਮਸਲੇ ਉਤੇ ਵੀ ਭਾਵਵਾਚੀ ਢੰਗ ਨਾਲ ਨਹੀਂ, ਸਗੋਂ ਠੋਸ ਤਰ੍ਹਾਂ ਨਾਲ ਵਿਚਾਰ ਕਰਨ ਦਾ, ਅਤੇ ਇਹੋ ਜਿਹੇ ਵਿਚਾਰ-ਵਟਾਂਦਰੇ ਵਿਚੋਂ ਹੀ ਅਸੂਲਾਂ ਨੂੰ ਰੂਪ ਧਾਰਨ ਦੇਣ ਦਾ ਫ਼ੈਸਲਾ ਕੀਤਾ । ਮੋਟੇ ਤੌਰ ਉਤੇ ਗੱਲ ਕੀਤਿਆਂ, ਪਹੁੰਚਾਂ ਦੋ ਸਨ : ਸੋਸ਼ਲਿਸਟ ਪਹੁੰਚ ਜਿਹੜੀ ਮੁਨਾਫ਼ੇ ਦੇ ਉਦੇਸ਼ ਨੂੰ ਖਤਮ ਕਰਨ ਦਾ ਨਿਸ਼ਾਨਾ ਰਖਦੀ ਸੀ ਅਤੇ ਬਰਾਬਰ ਦੀ ਵੰਡ ਦੀ ਮਹੱਤਤਾ ਉਤੇ ਜ਼ੋਰ ਦੇਂਦੀ ਸੀ, ਅਤੇ ਵੱਡੇ ਕਾਰੋਬਾਰੀਆਂ ਵਾਲੀ ਪਹੁੰਚ ਜਿਹੜੀ ਆਜ਼ਾਦ ਕਾਰੋਬਾਰ ਅਤੇ ਜਿੱਥੋਂ ਤੱਕ ਹੋ ਸਕੇ ਮੁਨਾਫ਼ੇ ਦਾ ਉਦੇਸ਼ ਕਾਇਮ ਰੱਖਣ ਦਾ ਯਤਨ ਕਰਦੀ ਸੀ ਅਤੇ ਉਤਪਾਦਨ ਉਤੇ ਵਧੇਰੇ ਜ਼ੋਰ ਦੇਂਦੀ ਸੀ । ਜਿਹੜੇ ਲੋਕ ਭਾਰੀ ਸਨਅਤ ਦੇ ਤੇਜ਼ ਵਾਧੇ ਦੇ ਹੱਕ ਵਿਚ ਸਨ, ਉਹਨਾਂ ਅਤੇ ਪੇਂਡੂ ਤੇ ਘਰੇਲੂ ਸਨਅਤਾਂ ਦੇ ਵਿਕਾਸ ਵੱਲ ਵਧੇਰੇ ਧਿਆਨ ਦਿੱਤੇ ਜਾਣ ਦੇ ਇੱਛਕ ਬੰਦਿਆਂ ਵਿਚਕਾਰ ਦ੍ਰਿਸ਼ਟੀਕੋਣ ਦਾ ਫ਼ਰਕ ਵੀ ਸੀ; ਮਗਰਲੀ ਤਰ੍ਹਾਂ ਦੀਆਂ ਸਨਅਤਾਂ ਵਿਚ ਬੇਰੁਜ਼ਗਾਰ ਅਤੇ ਅੰਸ਼ਕ ਤੌਰ ਉਤੇ ਰੁਜ਼ਗਾਰ ਰਖਦੇ ਲੋਕਾਂ ਦੀ ਭਾਰੀ ਗਿਣਤੀ ਨੂੰ ਖਪਾਇਆ ਜਾ ਸਕਦਾ ਸੀ । ਆਖਰ ਵਿਚ ਅੰਤਮ ਸਿੱਟਿਆਂ ਵਿਚ ਮੱਤਭੇਦ ਹੋਣਾ ਲਾਜ਼ਮੀ ਸੀ । ਇਸ ਦਾ ਵੀ ਕੋਈ ਬਹੁਤਾ ਫ਼ਰਕ ਨਹੀਂ ਸੀ ਪੈਂਦਾ ਜੇ ਦੋ ਜਾਂ ਵਧੇਰੇ ਰੀਪੋਰਟਾਂ ਵੀ ਹੁੰਦੀਆਂ, ਬਸ਼ਰਤੇ ਕਿ ਸਾਰੇ ਮਿਲਦੇ ਤੱਥ ਇਕੱਠੇ ਕੀਤੇ ਅਤੇ ਅਨੁਸਾਰੇ ਜਾਂਦੇ, ਸਾਂਝੀ ਜ਼ਮੀਨ ਦਾ ਖਾਕਾ ਤਿਆਰ ਕਰ ਲਿਆ ਜਾਂਦਾ, ਅਤੇ ਵਖੇਵਿਆਂ ਵੱਲ ਸੰਕੇਤ ਕਰ ਦਿੱਤਾ ਜਾਂਦਾ । ਜਦੋਂ ਯੋਜਨਾ ਨੂੰ ਅਮਲੀ ਰੂਪ ਦੇਣ ਦਾ ਸਮਾਂ ਆਵੇਗਾ, ਤਾਂ ਉਸ ਵੇਲੇ ਮੌਜੂਦ ਜਮਹੂਰੀ ਸਰਕਾਰ ਨੂੰ ਇਹ ਚੁਨਣਾ ਪਵੇਗਾ ਕਿ ਕਿਹੜੀ ਬੁਨਿਆਦੀ ਨੀਤੀ ਅਪਣਾਈ ਜਾਏ ।...

ਪ੍ਰਤੱਖ ਤੌਰ ਉਤੇ ਅਸੀਂ ਕਿਸੇ ਨਿਸਚਿਤ ਟੀਚੇ ਅਤੇ ਸਮਾਜਿਕ ਨਿਸ਼ਾਨੇ ਤੋਂ

ਬਿਨਾਂ ਯੋਜਨਾ ਉਤੇ ਤਾਂ ਕਿਤੇ ਰਿਹਾ, ਕਿਸੇ ਤਜਵੀਜ਼ ਉਤੇ ਵੀ ਵਿਚਾਰ ਨਹੀਂ ਸਾਂ ਕਰ ਸਕਦੇ। ਇਸ ਨਿਸ਼ਾਨੇ ਬਾਰੇ ਐਲਾਨ ਕੀਤਾ ਗਿਆ ਕਿ ਇਹ ਜਨਤਾ ਲਈ ਉਚਿਤ ਜੀਵਨ-ਮਿਆਰ ਯਕੀਨੀ ਬਣਾਉਣਾ ਹੈ, ਦੂਜੇ ਸ਼ਬਦਾਂ ਵਿਚ, ਲੋਕਾਂ ਦੀ ਘੋਰ ਕੰਗਾਲੀ ਦੂਰ ਕਰਨਾ ਹੈ।...

ਸਮੁੱਚੇ ਦੇਸ਼ ਲਈ ਨਿਸ਼ਾਨਾ, ਜਿੱਥੋਂ ਤੱਕ ਹੋ ਸਕੇ, ਕੌਮੀ ਸਵੈ-ਨਿਰਭਰਤਾ ਪ੍ਰਾਪਤ ਕਰਨਾ ਸੀ। ਕੌਮਾਂਤਰੀ ਵਪਾਰ ਨੂੰ ਯਕੀਨਨ ਬਾਹਰ ਨਹੀਂ ਸੀ ਰਖਿਆ ਗਿਆ, ਪਰ ਅਸੀਂ ਆਰਥਕ ਸਾਮਰਾਜ ਦੀ ਘੁੰਮਣਘੇਰੀ ਵਿਚ ਖਿੱਚੇ ਜਾਣ ਤੋਂ ਬਚਣ ਲਈ ਇੱਛੁਕ ਸਾਂ। ਅਸੀਂ ਨਾ ਤਾਂ ਕਿਸੇ ਸਾਮਰਾਜੀ ਤਾਕਤ ਦੇ ਸ਼ਿਕਾਰ ਹੋਣਾ ਚਾਹੁੰਦੇ ਸਾਂ, ਨਾ ਹੀ ਆਪਣੇ ਵਿਚ ਇਹੋ ਜਿਹੇ ਰੁਝਾਨ ਪੈਦਾ ਕਰਨਾ ਚਾਹੁੰਦੇ ਸਾਂ। ਦੇਸ਼ ਦੇ ਉਤਪਾਦਨ ਦਾ ਪਹਿਲਾ ਫ਼ਰਜ਼ ਇਹ ਨਿਸਚਿਤ ਕੀਤਾ ਜਾਣਾ ਚਾਹੀਦਾ ਹੈ ਕਿ ਇਹ ਖ਼ੁਰਾਕ, ਕੱਚੇ ਮਾਲ ਅਤੇ ਤਿਆਰ-ਸ਼ੁਦਾ ਵਸਤਾਂ ਦੀਆਂ ਘਰੇਲੂ ਲੋੜਾਂ ਪੂਰੀਆਂ ਕਰੇ; ਵਾਧੂ ਉਤਪਾਦਨ ਨੂੰ ਬਦੇਸ਼ਾਂ ਵਿਚ ਢੇਰੀ ਨਹੀਂ ਕੀਤਾ ਜਾਏਗਾ ਸਗੋਂ ਆਪਣੀ ਲੋੜ ਦੀਆਂ ਜਿਨਸਾਂ ਲਈ ਵਟਾਂਦਰੇ ਵਜੋਂ ਵਰਤਿਆ ਜਾਏਗਾ। ਆਪਣੀ ਕੌਮੀ ਆਰਥਕਤਾ ਨੂੰ ਬਰਾਮਦੀ ਮੰਡੀਆਂ ਉਤੇ ਆਧਾਰਿਤ ਕਰਨਾ ਦੂਜੀਆਂ ਕੌਮਾਂ ਨਾਲ ਟਕਰਾਵਾਂ ਵੱਲ ਅਤੇ ਅਚਨਚੇਤੀ ਉਥਲ-ਪੁਥਲ ਵੱਲ ਲਿਜਾ ਸਕਦਾ ਸੀ, ਜਦੋਂ ਉਹ ਮੰਡੀਆਂ ਸਾਡੇ ਲਈ ਬੰਦ ਕਰ ਦਿੱਤੀਆਂ ਜਾਂਦੀਆਂ ਹਨ।

ਇਸ ਤਰ੍ਹਾਂ, ਭਾਵੇਂ ਅਸੀਂ ਚੰਗੀ ਤਰ੍ਹਾਂ ਨਿਸਚਿਤ ਸਮਾਜਿਕ ਸਿਧਾਂਤ ਤੋਂ ਗੱਲ ਸ਼ੁਰੂ ਨਹੀਂ ਸੀ ਕੀਤੀ, ਸਾਡੇ ਸਮਾਜਿਕ ਨਿਸ਼ਾਨੇ ਕਾਫ਼ੀ ਸਪਸ਼ਟ ਸਨ ਅਤੇ ਪਲਾਨਿੰਗ ਲਈ ਸਾਂਝਾ ਆਧਾਰ ਮੁਹੱਈਆ ਕਰਦੇ ਸਨ। ਇਸ ਪਲਾਨਿੰਗ ਦਾ ਬਿਲਕੁਲ ਤੱਤ ਹੀ ਵੱਡੀ ਮਾਤਰਾ ਵਿਚ ਨਿਯਮਣ ਅਤੇ ਅਨੁਸਰਨ ਸੀ। ਇਸ ਤਰ੍ਹਾਂ ਭਾਵੇਂ ਆਜ਼ਾਦ ਕਾਰੋਬਾਰ ਨੂੰ ਵੈਸੇ ਤਾਂ ਰੱਦ ਨਹੀਂ ਸੀ ਕੀਤਾ ਗਿਆ, ਪਰ ਇਸ ਦੇ ਪੈਮਾਨੇ ਨੂੰ ਕਾਫ਼ੀ ਜ਼ਿਆਦਾ ਸੀਮਿਤ ਕਰ ਦਿੱਤਾ ਗਿਆ। ਰੱਖਿਆ ਸਨਅਤਾਂ ਦੇ ਸੰਬੰਧ ਵਿਚ ਇਹ ਫ਼ੈਸਲਾ ਕੀਤਾ ਗਿਆ ਕਿ ਇਹ ਰਾਜ ਦੀ ਮਾਲਕੀ ਅਤੇ ਕੰਟਰੋਲ ਹੇਠ ਹੋਣ। ਦੂਜੀਆਂ ਕੁੰਜੀਵਤ ਸਨਅਤਾਂ ਦੇ ਸੰਬੰਧ ਵਿਚ, ਬਹੁਗਿਣਤੀ ਦੀ ਰਾਏ ਇਹ ਸੀ ਕਿ ਇਹ ਵੀ ਰਾਜਕੀ ਮਾਲਕੀ ਹੇਠ ਹੋਣ, ਪਰ ਕਮੇਟੀ ਦੀ ਭਰਵੀਂ ਘੱਟਗਿਣਤੀ ਦਾ ਖ਼ਿਆਲ ਸੀ ਕਿ ਰਾਜਕੀ ਕੰਟਰੋਲ ਹੀ ਕਾਫ਼ੀ ਰਹੇਗਾ। ਪਰ ਇਹਨਾਂ ਸਨਅਤਾਂ ਦਾ ਇਹੋ ਜਿਹਾ ਕੰਟਰੋਲ ਕਰੜਾ ਹੋਣਾ ਚਾਹੀਦਾ ਹੈ। ਇਹ ਵੀ ਫ਼ੈਸਲਾ ਕੀਤਾ ਗਿਆ ਕਿ ਜਨਤਕ ਉਪਯੋਗੀ-ਸੇਵਾਵਾਂ ਰਾਜ ਦੇ ਕਿਸੇ ਅਦਾਰੇ ਦੀ ਮਾਲਕੀ ਵਿਚ ਹੋਣ — ਭਾਵੇਂ ਕੇਂਦਰੀ ਸਰਕਾਰ ਦੇ, ਸੂਬਾਈ ਸਰਕਾਰ ਦੇ ਜਾਂ ਕਿਸੇ ਸਥਾਨਕ ਬੋਰਡ ਦੇ। ਇਹ ਤਜਵੀਜ਼ ਕੀਤਾ ਗਿਆ ਕਿ ਲੰਡਨ ਟਰਾਂਸਪੋਰਟ ਬੋਰਡ ਵਰਗੀ ਕੋਈ ਚੀਜ਼ ਜਨਤਕ ਉਪਯੋਗਤਾਵਾਂ ਨੂੰ ਕੰਟਰੋਲ ਕਰ ਸਕਦੀ ਹੈ। ਦੂਜੀਆਂ ਮਹਤਵਪੂਰਨ ਅਤੇ

ਬੁਨਿਆਦੀ ਸਨਅਤਾਂ ਦੇ ਸੰਬੰਧ ਵਿਚ, ਕੋਈ ਖਾਸ ਨਿਯਮ ਨਹੀਂ ਸਨ ਘੜੇ ਗਏ, ਪਰ ਇਹ ਸਪਸ਼ਟ ਕਰ ਦਿੱਤਾ ਗਿਆ ਸੀ ਕਿ ਪਲਾਨਿੰਗ ਦਾ ਖਾਸਾ ਹੀ ਕਿਸੇ ਹੱਦ ਤੱਕ ਕੰਟਰੋਲ ਦੀ ਮੰਗ ਕਰਦਾ ਹੈ, ਜਿਹੜਾ ਹਰ ਸਨਅਤ ਵਾਸਤੇ ਵੱਖ-ਵੱਖ ਹੋ ਸਕਦਾ ਹੈ।

ਭੂਮੀ ਸੰਬੰਧੀ ਨੀਤੀ ਉਤੇ ਲਾਗੂ ਹੋਣ ਵਾਲੇ ਆਮ ਅਸੂਲ ਤੈਅ ਕਰ ਲਏ ਗਏ : 'ਜ਼ਰਾਇਤੀ ਜ਼ਮੀਨ, ਖਾਨਾਂ, ਪੱਥਰ-ਖਾਨਾਂ, ਦਰਿਆ ਅਤੇ ਜੰਗਲ ਕੌਮੀ ਧਨ ਦੇ ਰੂਪ ਹਨ, ਜਿਨ੍ਹਾਂ ਦੀ ਮਾਲਕੀ ਸਮੂਹਕ ਤੌਰ ਉਤੇ ਪੂਰੀ ਤਰ੍ਹਾਂ ਭਾਰਤ ਦੇ ਲੋਕਾਂ ਦੇ ਹੱਥ ਵਿਚ ਹੋਣੀ ਚਾਹੀਦੀ ਹੈ।' ਸਾਂਝੇ ਅਤੇ ਸਹਿਕਾਰੀ ਫ਼ਾਰਮਾਂ ਦਾ ਵਿਕਾਸ ਕਰਕੇ ਸਹਿਕਾਰੀ ਅਸੂਲ ਨੂੰ ਭੂਮੀ ਦੀ ਵਰਤੋਂ ਉਤੇ ਲਾਗੂ ਕੀਤਾ ਜਾਣਾ ਚਾਹੀਦਾ ਹੈ। ਪਰ ਛੋਟੀਆਂ ਪਟੇਦਾਰੀਆਂ ਵਿਚਲੀ ਕਿਸਾਨ ਖੇਤੀ ਬਾਰੇ ਕਾਨੂੰਨ ਬਣਾਉਣ ਦੀ ਤਜਵੀਜ਼ ਨਹੀਂ ਸੀ ਦਿੱਤੀ ਗਈ, ਘੱਟੋ ਘੱਟ ਸ਼ੁਰੂ-ਸ਼ੁਰੂ ਵਿਚ, ਪਰ ਬਦਲੀ ਕਾਲ ਦੇ ਖਤਮ ਹੋਣ ਤੋਂ ਮਗਰੋਂ ਤਾਲੁਕਦਾਰਾਂ, ਜ਼ਿਮੀਂਦਾਰਾਂ ਆਦਿ ਵਰਗੇ ਵਿਚ-ਵਿਚਾਲਾ ਕਰਨ ਵਾਲੇ ਕਿਸੇ ਵੀ ਵਿਅਕਤੀ ਨੂੰ ਮਾਨਤਾ ਨਹੀਂ ਦਿੱਤੀ ਜਾਵੇਗੀ। ਇਹਨਾਂ ਸ਼ਰੇਣੀਆਂ ਦੇ ਹੱਕ ਅਤੇ ਖਿਤਾਬ ਵਧਦੀ ਮਾਤਰਾ ਵਿਚ ਖਰੀਦ ਲਏ ਜਾਣ। ਵਾਹੀ ਯੋਗ ਵੀਰਾਨ ਭੂਮੀ ਉਤੇ ਰਾਜ ਵੱਲੋਂ ਸਾਂਝੇ ਫ਼ਾਰਮ ਤੁਰਤ ਸ਼ੁਰੂ ਕੀਤੇ ਜਾਣੇ ਸਨ। ਸਹਿਕਾਰੀ ਖੇਤੀ ਨੂੰ ਵਿਅਕਤੀਗਤ ਜਾਂ ਸਾਂਝੀ ਮਾਲਕੀ ਨਾਲ ਜੋੜਿਆ ਜਾ ਸਕਦਾ ਸੀ। ਵੱਖੋ ਵੱਖਰੀਆਂ ਕਿਸਮਾਂ ਨੂੰ ਵਿਕਾਸ ਕਰਨ ਲਈ ਕੁਝ ਖੁਲ੍ਹ ਦਿੱਤੇ ਜਾਣ ਦੀ ਆਗਿਆ ਸੀ, ਤਾਂ ਕਿ ਵਧੇਰੇ ਤਜਰਬੇ ਮਗਰੋਂ ਖਾਸ ਵੰਨਗੀਆਂ ਨੂੰ ਦੂਜੀਆਂ ਨਾਲੋਂ ਵਧੇਰੇ ਉਤਸ਼ਾਹਤ ਕੀਤਾ ਜਾ ਸਕੇ।

ਜਿਹੋ ਜਿਹੀ ਕਿ ਸਾਡੀ ਬਣਤਰ ਸੀ, ਨਾ ਸਿਰਫ਼ ਸਾਡੀ ਕਮੇਟੀ ਵਿਚ ਹੀ ਸਗੋਂ ਭਾਰਤ ਦੇ ਵਡੇਰੇ ਖੇਤਰ ਵਿਚ ਵੀ, ਉਸ ਵੇਲੇ ਅਸੀਂ ਸਿੱਧਾ ਸੋਸ਼ਲਿਜ਼ਮ ਦੀ ਤਾਂ ਯੋਜਨਾ ਨਹੀਂ ਸਾਂ ਬਣਾ ਸਕਦੇ। ਫਿਰ ਵੀ ਮੈਨੂੰ ਇਹ ਸਪਸ਼ਟ ਹੋ ਗਿਆ ਕਿ ਸਾਡੀ ਯੋਜਨਾ ਜਿਉਂ ਜਿਉਂ ਵਿਕਾਸ ਕਰਦੀ ਜਾਂਦੀ ਸੀ, ਇਹ ਅਟੱਲ ਤੌਰ ਉਤੇ ਸਾਨੂੰ ਸੋਸ਼ਲਿਸਟ ਬਣਤਰ ਦੇ ਕੁਝ ਬੁਨਿਆਦੀ ਅਸੂਲ ਸਥਾਪਤ ਕਰਨ ਵੱਲ ਲਿਜਾ ਰਹੀ ਸੀ। ਇਹ ਸਮਾਜ ਵਿਚਲੇ ਕਬਜ਼ਾ ਕਰੂ ਅੰਸ਼ ਨੂੰ ਸੀਮਿਤ ਕਰ ਰਹੀ ਸੀ, ਵਾਧੇ ਵਿਚਲੀਆਂ ਕਈ ਰੁਕਾਵਟਾਂ ਦੂਰ ਕਰ ਰਹੀ ਸੀ, ਅਤੇ ਇਸ ਤਰ੍ਹਾਂ ਤੇਜ਼ੀ ਨਾਲ ਪਸਾਰ ਕਰ ਰਹੀ ਸਮਾਜਿਕ ਬਣਤਰ ਵੱਲ ਲਿਜਾ ਰਹੀ ਸੀ। ਇਹ ਆਮ ਆਦਮੀ ਦੇ ਮਿਆਰਾਂ ਨੂੰ ਕਾਫ਼ੀ ਜ਼ਿਆਦਾ ਉੱਚਾ ਚੁੱਕਦੀ, ਉਸ ਨੂੰ ਵਿਕਾਸ ਲਈ ਮੌਕੇ ਦੇਂਦੀ, ਅਤੇ ਲੁਕੀ ਹੋਈ ਕਲਾ ਕੌਸ਼ਲਤਾ ਅਤੇ ਸਮਰੱਥਾ ਨੂੰ ਆਜ਼ਾਦ ਕਰਦੀ ਉਸ ਦੇ ਭਲੇ ਲਈ ਯੋਜਨਾਬੰਦੀ ਉੱਪਰ ਆਧਾਰਿਤ ਸੀ। ਅਤੇ ਇਸ ਸਭ ਕੁਝ ਲਈ ਯਤਨ ਜਮਹੂਰੀ ਆਜ਼ਾਦੀ ਦੇ ਪ੍ਰਸੰਗ ਵਿਚ ਅਤੇ ਉਹਨਾਂ ਗਰੁੱਪਾਂ ਵਿਚੋਂ, ਜਿਹੜੇ ਆਮ

ਕਰਕੇ ਸੋਸ਼ਲਿਸਟ ਸਿਧਾਂਤ ਦੇ ਵਿਰੁੱਧ ਸਨ, ਘੱਟੋ ਘੱਟ ਕੁਝ ਦੀ ਕਾਫ਼ੀ ਹੱਦ ਤੱਕ ਮਿਲਵਰਤਣ ਨਾਲ ਕੀਤਾ ਜਾਣਾ ਸੀ। ਇਹ ਮਿਲਵਰਤਣ ਮੈਨੂੰ ਲਾਹੇਵੰਦੀ ਲਗਦੀ ਸੀ। ਭਾਵੇਂ ਇਸ ਲਈ ਯੋਜਨਾ ਨੂੰ ਕੁਝ ਪੱਖਾਂ ਤੋਂ ਘੱਟ ਤੀਖਣ ਜਾਂ ਕਮਜ਼ੋਰ ਵੀ ਕਰਨਾ ਪੈਂਦਾ। ਸ਼ਾਇਦ ਮੈਂ ਬਹੁਤ ਜ਼ਿਆਦਾ ਆਸ਼ਾਵਾਦੀ ਸਾਂ। ਪਰ ਜਿਥੋਂ ਤੱਕ ਠੀਕ ਪਾਸੇ ਵੱਲ ਵੱਡਾ ਕਦਮ ਚੁਕਿਆ ਜਾ ਰਿਹਾ ਸੀ, ਮੈਂ ਮਹਿਸੂਸ ਕਰਦਾ ਸਾਂ ਕਿ ਤਬਦੀਲੀ ਦੇ ਅਮਲ ਵਿਚ ਪਾਈ ਜਾਂਦੀ ਗਤੀਸ਼ੀਲਤਾ ਹੀ ਹੋਰ ਅਨੁਕੂਲਣ ਅਤੇ ਤਰੱਕੀ ਵਿਚ ਸਹਾਈ ਹੋਵੇਗੀ। ਜੇ ਟਕਰਾਅ ਅਟੱਲ ਹੀ ਸੀ, ਤਾਂ ਇਸਦਾ ਸਾਹਮਣਾ ਕਰਨਾ ਹੀ ਚਾਹੀਦਾ ਸੀ; ਪਰ ਜੇ ਇਸ ਨੂੰ ਟਾਲਿਆ ਜਾਂ ਘਟਾਇਆ ਜਾ ਸਕਦਾ ਸੀ ਤਾਂ ਇਹ ਪ੍ਰਤੱਖ ਪ੍ਰਾਪਤੀ ਸੀ। ਖਾਸ ਕਰਕੇ ਇਸ ਲਈ ਕਿ ਰਾਜਸੀ ਖੇਤਰ ਵਿਚ ਸਾਡੇ ਲਈ ਕਾਫ਼ੀ ਟਕਰਾਅ ਸੀ ਅਤੇ ਭਵਿੱਖ ਵਿਚ, ਬਿਲਕੁਲ ਹੋ ਸਕਦਾ ਸੀ ਕਿ ਅਸਥਿਰ ਹਾਲਤਾਂ ਪੈਦਾ ਹੋ ਜਾਣ। ਇਸ ਲਈ ਯੋਜਨਾ ਵਾਸਤੇ ਆਮ ਸਹਿਮਤੀ ਬੇਹੱਦ ਕੀਮਤੀ ਸੀ। ਕਿਸੇ ਆਦਰਸ਼ਵਾਦੀ ਸੰਕਲਪ ਉਤੇ ਆਧਾਰਿਤ ਖ਼ਾਕੇ ਤਿਆਰ ਕਰਨਾ ਕਾਫ਼ੀ ਸੌਖੀ ਗੱਲ ਸੀ। ਪਰ ਉਹਨਾਂ ਦੇ ਪਿਛੇ ਆਮ ਸਹਿਮਤੀ ਅਤੇ ਰਜ਼ਾਮੰਦੀ ਉਸ ਹੱਦ ਤੱਕ ਇਕੱਠੀ ਕਰਨਾ ਕਿਤੇ ਜ਼ਿਆਦਾ ਮੁਸ਼ਕਲ ਸੀ, ਜਿਹੜੀ ਕਿਸੇ ਵੀ ਯੋਜਨਾ ਉਤੇ ਸੰਤੋਸ਼ਜਨਕ ਅਮਲ ਲਈ ਲਾਜ਼ਮੀ ਸੀ।

ਖਿਝ ਚੜ੍ਹਾਉਣ ਵਾਲੀਆਂ ਦੇਰੀਆਂ ਵੀ ਹੁੰਦੀਆਂ ਸਨ, ਜਿਸਦਾ ਮੁਖ ਕਾਰਨ ਇਹ ਹੁੰਦਾ ਸੀ ਕਿ ਕੁਝ ਸਬ-ਕਮੇਟੀਆਂ ਆਪਣੇ ਲਈ ਨਿਸਚਿਤ ਟਾਈਮ-ਟੇਬਲ ਅਨੁਸਾਰ ਨਹੀਂ ਸਨ ਚੱਲਦੀਆਂ, ਪਰ ਸਮੁੱਚੇ ਤੌਰ ਉਤੇ ਅਸੀਂ ਚੰਗੀ ਤਰੱਕੀ ਕੀਤੀ ਅਤੇ ਕਾਫ਼ੀ ਵੱਡੀ ਮਾਤਰਾ ਵਿਚ ਕੰਮ ਸਿਰੇ ਚੜ੍ਹਾ ਲਿਆ। ਵਿਦਿਆ ਦੇ ਸੰਬੰਧ ਵਿਚ ਦੋ ਦਿਲਚਸਪ ਫ਼ੈਸਲੇ ਕੀਤੇ ਗਏ। ਅਸੀਂ ਤਜਵੀਜ਼ ਦਿੱਤੀ ਕਿ ਵਿਦਿਆ ਦੇ ਹਰ ਪੜਾਅ ਲਈ ਮੁੰਡਿਆਂ ਅਤੇ ਕੁੜੀਆਂ ਵਾਸਤੇ ਸਰੀਰਕ ਨਿਰੋਏਪਣ ਦੇ ਨਿਸਚਿਤ ਮਾਪ ਕਾਇਮ ਕੀਤੇ ਜਾਣ। ਅਸੀਂ ਲਾਜ਼ਮੀ ਸਮਾਜਿਕ ਜਾਂ ਕਿਰਤ ਸੇਵਾ ਦੀ ਪ੍ਰਣਾਲੀ ਸਥਾਪਤ ਕਰਨ ਦੀ ਵੀ ਤਜਵੀਜ਼ ਦਿੱਤੀ, ਤਾਂ ਕਿ ਅਠਾਰ੍ਹਾਂ ਅਤੇ ਬਾਈ ਸਾਲ ਵਿਚਲੇ ਹਰ ਯੁਵਕ ਅਤੇ ਯੁਵਤੀ ਨੂੰ ਆਪਣੀ ਜ਼ਿੰਦਗੀ ਦਾ ਇਕ ਸਾਲ ਕੌਮੀ ਉਪਯੋਗਤਾ ਉਤੇ ਲਾਉਣ ਲਈ ਕਿਹਾ ਜਾਏ, ਜਿਸ ਵਿਚ ਜ਼ਰਾਇਤ, ਸਨਅਤ, ਜਨਤਕ ਉਪਯੋਗਤਾਵਾਂ, ਅਤੇ ਹਰ ਤਰ੍ਹਾਂ ਦਾ ਲੋਕ ਨਿਰਮਾਣ ਸ਼ਾਮਿਲ ਹੋਵੇ। ਸਰੀਰਕ ਜਾਂ ਦਿਮਾਗੀ ਕਸਰਤ ਤੋਂ ਸਿਵਾ ਕਿਸੇ ਚੀਜ਼ ਲਈ ਵੀ ਛੋਟ ਦੀ ਆਗਿਆ ਨਹੀਂ ਸੀ ਦਿੱਤੀ ਜਾਣੀ।

ਜਦੋਂ ਸਤੰਬਰ, 1939 ਵਿਚ ਦੂਜੀ ਸੰਸਾਰ ਜੰਗ ਸ਼ੁਰੂ ਹੋਈ, ਤਾਂ ਇਹ ਸੁਝਾਅ ਦਿੱਤਾ ਗਿਆ ਕਿ ਕੌਮੀ ਪਲਾਨਿੰਗ ਕਮੇਟੀ ਆਪਣੀਆਂ ਸਰਗਰਮੀਆਂ ਰੋਕ ਦੇਵੇ। ਨਵੰਬਰ ਵਿਚ ਸੂਬਾਈ ਕਾਂਗਰਸ ਸਰਕਾਰਾਂ ਨੇ ਅਸਤੀਫ਼ੇ ਦੇ ਦਿੱਤੇ ਅਤੇ ਇਸ ਗੱਲ

ਨੇ ਸਾਡੀਆਂ ਮੁਸ਼ਕਲਾਂ ਵਧਾ ਦਿੱਤੀਆਂ, ਕਿਉਂਕਿ ਸੂਬਿਆਂ ਵਿਚ ਰਾਜਪਾਲਾਂ ਦੇ ਨਿਰੰਕੁਸ਼ ਰਾਜ ਹੇਠ ਸਾਡੇ ਕੰਮ ਵਿਚ ਕੋਈ ਦਿਲਚਸਪੀ ਨਾ ਦਿਖਾਈ ਗਈ। ਵਪਾਰੀ ਲੋਕ ਜੰਗ ਦੀਆਂ ਲੋੜਾਂ ਤੋਂ ਪੈਸਾ ਕਮਾਉਣ ਵਿਚ ਸਦਾ ਨਾਲੋਂ ਵਧੇਰੇ ਰੁੱਝੇ ਹੋਏ ਸਨ ਅਤੇ ਪਲਾਨਿੰਗ ਵਿਚ ਏਨੀ ਦਿਲਚਸਪੀ ਨਹੀਂ ਸਨ ਰਖਦੇ। ਦਿਨ ਪ੍ਰਤਿ ਦਿਨ ਸਥਿਤੀ ਬਦਲ ਰਹੀ ਸੀ। ਪਰ ਅਸੀਂ ਕੰਮ ਜਾਰੀ ਰੱਖਣ ਦਾ ਫ਼ੈਸਲਾ ਕੀਤਾ ਅਤੇ ਮਹਿਸੂਸ ਕੀਤਾ ਕਿ ਜੰਗ ਨੇ ਇਹ ਹੋਰ ਵੀ ਜ਼ਰੂਰੀ ਬਣਾ ਦਿੱਤਾ ਸੀ। ਇਸਦਾ ਸਿੱਟਾ ਲਾਜ਼ਮੀ ਤੌਰ ਉਤੇ ਵਧੇਰੇ ਸਨਅਤੀਕਰਨ ਵਿਚ ਨਿਕਲਣਾ ਸੀ ਅਤੇ ਜਿਹੜਾ ਕੰਮ ਅਸੀਂ ਪਹਿਲਾਂ ਹੀ ਕਰ ਚੁੱਕੇ ਸਾਂ ਅਤੇ ਕਰਨ ਵਿਚ ਰੁੱਝੇ ਹੋਏ ਸਾਂ ਉਹ ਇਸ ਅਮਲ ਵਿਚ ਬਹੁਤ ਜ਼ਿਆਦਾ ਸਹਾਈ ਹੋ ਸਕਦਾ ਸੀ। ਅਸੀਂ ਉਸ ਵੇਲੇ ਇੰਜਨੀਅਰਿੰਗ ਸਨਅਤਾਂ, ਟਰਾਂਸਪੋਰਟ, ਰਸਾਇਣ ਸਨਅਤਾਂ, ਅਤੇ ਮਾਲ ਤਿਆਰ ਕਰਨ ਵਾਲੀਆਂ ਸਨਅਤਾਂ ਬਾਰੇ ਆਪਣੀਆਂ ਸਬ-ਕਮੇਟੀਆਂ ਦੀਆਂ ਰੀਪੋਰਟਾਂ ਉਤੇ ਵਿਚਾਰ ਕਰ ਰਹੇ ਸਾਂ, ਜਿਹੜੀਆਂ ਕਿ ਸਾਰੀਆਂ ਹੀ ਜੰਗ ਦੇ ਦ੍ਰਿਸ਼ਟੀਕੋਣ ਤੋਂ ਬੇਹੱਦ ਮਹੱਤਵਪੂਰਨ ਸਨ। ਪਰ ਸਰਕਾਰ ਦੀ ਸਾਡੇ ਕੰਮ ਵਿਚ ਕੋਈ ਦਿਲਚਸਪੀ ਨਹੀਂ ਸੀ, ਸਗੋਂ ਅਸਲ ਵਿਚ ਇਹ ਇਸਨੂੰ ਬਹੁਤ ਨਾਰਾਜ਼ਗੀ ਨਾਲ ਦੇਖਦੀ ਸੀ।

ਪਲਾਨਿੰਗ ਕਮੇਟੀ ਨੇ ਕੰਮ ਜਾਰੀ ਰਖਿਆ ਅਤੇ ਆਪਣੀਆਂ ਸਬ-ਕਮੇਟੀਆਂ ਦੀਆਂ ਰੀਪੋਰਟਾਂ ਉਤੇ ਵਿਚਾਰ-ਵਟਾਂਦਰਾ ਮੁਕਾ ਲਿਆ। ਜਿਹੜਾ ਕੋਈ ਛੋਟਾ ਮੋਟਾ ਕੰਮ ਰਹਿ ਗਿਆ ਸੀ, ਉਹ ਅਸੀਂ ਮੁਕਾ ਕੇ ਖੁਦ ਆਪਣੀ ਸਰਬਾਂਗੀ ਰੀਪੋਰਟ ਉਤੇ ਵਿਚਾਰ ਸ਼ੁਰੂ ਕਰਨੀ ਸੀ। ਪਰ ਮੈਨੂੰ ਅਕਤੂਬਰ 1940 ਵਿਚ ਗ੍ਰਿਫ਼ਤਾਰ ਕਰ ਲਿਆ ਗਿਆ, ਅਤੇ ਕੈਦ ਦੀ ਲੰਮੀ ਸਜ਼ਾ ਸੁਣਾ ਦਿੱਤੀ ਗਈ। ਪਲਾਨਿੰਗ ਕਮੇਟੀ ਅਤੇ ਇਸਦੀਆਂ ਸਬ-ਕਮੇਟੀਆਂ ਦੇ ਕਈ ਦੂਜੇ ਮੈਂਬਰ ਵੀ ਗ੍ਰਿਫ਼ਤਾਰ ਕਰਕੇ ਜੇਲ੍ਹੀਂ ਭੇਜ ਦਿੱਤੇ ਗਏ। ਮੈਂ ਇੱਛਕ ਸਾਂ ਕਿ ਪਲਾਨਿੰਗ ਕਮੇਟੀ ਕੰਮ ਕਰਨਾ ਜਾਰੀ ਰੱਖੇ ਅਤੇ ਜੇਲ੍ਹੋਂ ਬਾਹਰਲੇ ਆਪਣੇ ਸਾਥੀਆਂ ਨੂੰ ਇੰਝ ਕਰਨ ਲਈ ਬੇਨਤੀ ਕੀਤੀ। ਪਰ ਉਹ ਮੇਰੀ ਗ਼ੈਰਹਾਜ਼ਰੀ ਵਿਚ ਕਮੇਟੀ ਵਿਚ ਕੰਮ ਕਰਨ ਲਈ ਤਿਆਰ ਨਹੀਂ ਸਨ। ਮੈਂ ਪਲਾਨਿੰਗ ਕਮੇਟੀ ਦੇ ਪੇਪਰ ਅਤੇ ਰੀਪੋਰਟਾਂ ਜੇਲ੍ਹ ਵਿਚ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਤਾਂ ਕਿ ਮੈਂ ਉਹਨਾਂ ਦਾ ਅਧਿਐਨ ਕਰ ਸਕਾਂ ਅਤੇ ਰੀਪੋਰਟ ਦਾ ਖਰੜਾ ਤਿਆਰ ਕਰ ਸਕਾਂ। ਭਾਰਤ ਸਰਕਾਰ ਨੇ ਦਖ਼ਲ ਦੇ ਕੇ ਇਹ ਰੁਕਵਾ ਦਿੱਤਾ। ਇਹੋ ਜਿਹੇ ਕੋਈ ਵੀ ਕਾਗਜ਼ ਮੇਰੇ ਤੱਕ ਪੁੱਜਣ ਨਾ ਦਿੱਤੇ ਗਏ, ਨਾ ਹੀ ਇਸ ਵਿਸ਼ੇ ਬਾਰੇ ਮੁਲਾਕਾਤਾਂ ਦੀ ਆਗਿਆ ਦਿੱਤੀ ਗਈ।

# ਆਜ਼ਾਦ ਭਾਰਤ ਲਈ ਯੋਜਨਾਬੰਦੀ ਦੀ ਲੋੜ

ਸਾਨੂੰ ਭਾਰਤ ਲਈ ਇਕ ਕੌਮੀ ਯੋਜਨਾ ਬਣਾਉਣ ਲਈ ਕਿਹਾ ਗਿਆ ਹੈ, ਜਾਂ ਹਰ ਸੂਰਤ ਵਿਚ, ਇਹੋ ਜਿਹੀ ਯੋਜਨਾ ਦੇ ਆਮ ਖਾਸੇ ਦਾ ਸੰਕੇਤ ਕਰਨ ਲਈ ਕਿਹਾ ਗਿਆ ਹੈ, ਜਿਸ ਵਿਚਲੇ ਵਿਸਥਾਰ ਸਮੇਂ ਸਮੇਂ ਭਰੇ ਜਾ ਸਕਦੇ ਹਨ। ਕੌਮੀ ਵਿਕਾਸ ਦੀ ਇਹੋ ਜਿਹੀ ਯੋਜਨਾ ਨੂੰ, ਜਿਸ ਵਿਚ ਸੰਭਵ ਤੌਰ ਉਤੇ ਦੇਸ਼ ਦੇ ਪਦਾਰਥਕ ਅਤੇ ਸਭਿਆਚਾਰਕ ਜੀਵਨ ਦੀਆਂ ਸਾਰੀਆਂ ਸ਼ਾਖਾਂ ਆ ਜਾਣਗੀਆਂ, ਸੂਤ੍ਰਿਤ ਕਰਨ ਤੋਂ ਪਹਿਲਾਂ, ਸਾਨੂੰ ਆਪਣੇ ਨਿਸ਼ਾਨੇ ਅਤੇ ਬੁਨਿਆਦੀ ਲੋੜਾਂ ਬਾਰੇ ਆਪਣੇ ਦਿਮਾਗ਼ ਵਿਚ ਸਪਸ਼ਟ ਹੋਣਾ ਚਾਹੀਦਾ ਹੈ, ਜਿਨ੍ਹਾਂ ਅਨੁਸਾਰ ਇਹੋ ਜਿਹੀ ਯੋਜਨਾ ਬਣਾਈ ਜਾਣੀ ਹੈ। ਇਹ ਸਪਸ਼ਟ ਹੈ ਕਿ ਸਰਬਾਂਗੀ ਕੌਮੀ ਯੋਜਨਾ ਬਣਾਉਣਾ ਸਿਰਫ਼ ਇਕ ਅਕਾਦਮਿਕ ਮਸ਼ਕ ਬਣ ਕੇ ਰਹਿ ਜਾਂਦੀ ਹੈ ਜਿਸਦਾ ਹਕੀਕਤ ਨਾਲ ਕੋਈ ਸੰਬੰਧ ਨਹੀਂ ਹੁੰਦਾ, ਜਦੋਂ ਤੱਕ ਕਿ ਯੋਜਨਾਬੰਦੀ ਕਰਨ ਵਾਲੀ ਅਧਿਕਾਰਿਤ ਸੰਸਥਾ, ਜਾਂ ਉਹ ਲੋਕ ਜਿਨ੍ਹਾਂ ਨੂੰ ਇਹ ਜਵਾਬਦੇਹ ਹੁੰਦੀ ਹੈ, ਉਸ ਯੋਜਨਾ ਨੂੰ ਅਮਲੀ ਰੂਪ ਦੇਣ ਦੀ ਸਥਿਤੀ ਵਿਚ ਨਾ ਹੋਣ। ਜੇ ਇਹ ਅਧਿਕਾਰਿਤ ਸੰਸਥਾ ਸ਼ਕਤੀਹੀਣ ਹੋਵੇ ਜਾਂ ਇਕ ਦਾਇਰੇ ਵਿਚ ਬੰਦ ਅਤੇ ਬੰਦਸ਼ ਹੇਠ ਹੋਵੇ ਅਤੇ ਇਸ ਦੀਆਂ ਸਰਗਰਮੀਆਂ ਸੀਮਿਤ ਹੋਣ, ਤਾਂ ਇਹ ਯੋਜਨਾਬੰਦੀ ਨਹੀਂ ਕਰ ਸਕਦੀ।

ਇਸ ਲਈ ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਜਿਹੜੀ ਕੌਮੀ ਅਧਿਕਾਰਿਤ ਸੰਸਥਾ ਯੋਜਨਾਬੰਦੀ ਕਰਦੀ ਹੈ, ਉਸ ਕੋਲ ਆਪਣੀ ਯੋਜਨਾਬੰਦੀ ਲਾਗੂ ਕਰਨ ਦੀ ਵੀ ਪੂਰੀ ਤਾਕਤ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਯੋਜਨਾਬੰਦੀ ਲਈ ਲਾਜ਼ਮੀ ਮੁਢਲੀ ਸ਼ਰਤ ਦੇਸ ਦੀ ਪੂਰਨ ਆਜ਼ਾਦੀ ਅਤੇ ਸਵੈਧੀਨਤਾ ਹੈ, ਅਤੇ ਬਾਹਰਲੇ ਕੰਟਰੋਲ ਦਾ ਖਾਤਮਾ ਹੈ। ਇਸਦਾ ਮਤਲਬ ਹੈ ਕਿ ਖ਼ੁਦ ਦੇਸ਼ ਕੋਲ ਕੋਈ ਵੀ ਕਦਮ ਚੁੱਕਣ ਦਾ, ਕੋਈ ਵੀ ਨੀਤੀਆਂ ਅਪਣਾਉਣ ਦਾ ਅਤੇ ਦੂਜੇ ਦੇਸ਼ਾਂ ਨਾਲ ਕੋਈ ਵੀ ਸੰਬੰਧ

---

ਕੌਮੀ ਪਲਾਨਿੰਗ ਕਮੇਟੀ ਦੇ ਮੈਂਬਰਾਂ ਵਿਚ 4 ਜੂਨ, 1939 ਨੂੰ ਫੇਰੇ ਗਏ ਇਕ ਨੋਟ ਵਿਚੋਂ **ਚੋਣਵੀਆਂ ਕਿਰਤਾਂ**, ਸੈਂਚੀ 9, ਸਫ਼ੇ 376–79

ਕਾਇਮ ਕਰਨ ਦਾ, ਜਿਹੜੇ ਕਿ ਇਸਦੀ ਹਕੂਮਤ ਦੇਸ ਦੇ ਆਪਣੇ ਲੋਕਾਂ ਦੇ ਹਿੱਤਾਂ ਵਿਚ ਸਭ ਤੋਂ ਚੰਗੇ ਸਮਝਦੀ ਹੋਵੇ, ਪੂਰਨ ਖੁਦਮੁਖਤਾਰ ਅਧਿਕਾਰ ਹੈ ।

ਇਹ ਸੰਭਵ ਹੈ ਕਿ ਆਜ਼ਾਦ ਅਤੇ ਬਰਾਬਰ ਦੀਆਂ ਕੌਮਾਂ ਦੀ ਸੰਸਾਰ ਯੂਨੀਅਨ ਕਾਇਮ ਹੋਣ ਦੀ ਸੂਰਤ ਵਿਚ, ਇਹ ਖੁਦਮੁਖਤਾਰ ਅਧਿਕਾਰ ਸੰਸਾਰ ਯੋਜਨਾਬੰਦੀ ਅਤੇ ਮਿਲਵਰਤਣ ਦੇ ਹਿੱਤਾਂ ਵਿਚ ਹਰ ਬਣਤਰੀ ਯੂਨਿਟ ਕਿਸੇ ਹੱਦ ਤੱਕ ਆਪਣੇ ਆਪ ਸੀਮਿਤ ਕਰ ਲਵੇ । ਪਰ ਇਹੋ ਜਿਹੀ ਘਟਨਾ ਕੌਮੀ ਪਲਾਨਿੰਗ ਦੇ ਰਾਹ ਵਿਚ ਰੁਕਾਵਟ ਨਹੀਂ ਬਣੇਗੀ । ਜੇ ਇਹ ਠੀਕ ਲੀਹਾਂ ਉਤੇ ਵਾਪਰਦੀ ਹੈ, ਤਾਂ ਇਹ ਕਿਸੇ ਕੌਮ ਦੇ ਅੰਦਰ ਯੋਜਨਾਬੰਦੀ ਵਿਚ ਸਹਾਈ ਵੀ ਹੋ ਸਕਦੀ ਹੈ । ਜੋ ਵੀ ਹੋਵੇ, ਸਾਨੂੰ ਹਾਲ ਦੀ ਘੜੀ ਇਸ ਦੂਰ ਦੀ ਸੰਭਾਵਨਾ ਨੂੰ ਧਿਆਨ ਵਿਚ ਰੱਖਣ ਦੀ ਲੋੜ ਨਹੀਂ ।

ਇਸ ਤਰ੍ਹਾਂ ਕੌਮੀ ਸਵੈਧੀਨਤਾ ਉਹ ਸਾਰੇ ਕਦਮ ਚੁੱਕਣ ਲਈ ਲਾਜ਼ਮੀ ਮੁਢਲੀ ਸ਼ਰਤ ਹੈ, ਜਿਹੜੇ ਯੋਜਨਾ ਨੂੰ ਇਸਦੇ ਸਾਰੇ ਵੱਖੋ ਵੱਖਰੇ ਪੱਖਾਂ ਵਿਚ ਨੇਪਰੇ ਚੜ੍ਹਾਉਣ ਲਈ ਜ਼ਰੂਰੀ ਸਮਝੇ ਜਾਂਦੇ ਹੋਣ । ਹੋਰ ਕਿਸੇ ਆਧਾਰ ਉਤੇ ਯੋਜਨਾ ਤਿਆਰ ਕਰਨਾ ਸੰਭਵ ਹੀ ਨਹੀਂ । ਇਸ ਵੇਲੇ ਇਹ ਸਪਸ਼ਟ ਹੈ ਕਿ ਨਾ ਸਿਰਫ਼ ਇਹ ਕਿ ਭਾਰਤ ਵਿਚ ਸਾਡੇ ਕੋਲ ਕੌਮੀ ਸਵੈਧੀਨਤਾ ਨਹੀਂ, ਸਗੋਂ ਅਣਗਿਣਤ ਬੰਦਸ਼ਾਂ, ਸੀਮਾਵਾਂ, ਹਿਫ਼ਾਜ਼ਤਾਂ ਅਤੇ ਸ਼ਰਤਾਂ ਨੇ ਸਾਨੂੰ ਘੇਰਿਆ ਅਤੇ ਰੁਕਾਵਟ ਪਾਈ ਹੋਈ ਹੈ, ਅਤੇ ਇਹ ਯੋਜਨਾਬੰਦੀ ਅਤੇ ਤਰੱਕੀ ਦਾ ਸਾਡਾ ਰਾਹ ਰੋਕਦੀਆਂ ਹਨ ।

ਇਸ ਲਈ ਸਾਡੀ ਕੌਮੀ ਵਿਕਾਸ ਦੀ ਯੋਜਨਾ ਆਜ਼ਾਦ ਅਤੇ ਸਵੈਧੀਨ ਭਾਰਤ ਲਈ ਉਲ੍ਹੀਕੀ ਜਾਣੀ ਚਾਹੀਦੀ ਹੈ । ਇਸਦਾ ਮਤਲਬ ਇਹ ਨਹੀਂ ਕਿ ਸਾਨੂੰ ਯੋਜਨਾਬੱਧ ਆਰਥਕਤਾ ਦੇ ਵਿਕਾਸ ਲਈ ਕੁਝ ਵੀ ਕਰਨ ਤੋਂ ਪਹਿਲਾਂ ਸਵੈਧੀਨਤਾ ਦੀ ਉਡੀਕ ਕਰਨੀ ਚਾਹੀਦੀ ਹੈ । ਮੌਜੂਦਾ ਹਾਲਤਾਂ ਵਿਚ ਵੀ ਸਾਨੂੰ ਅਜੇਹੇ ਸਾਰੇ ਕਦਮ ਅਤੇ ਨੀਤੀਆਂ ਅਪਣਾਉਣ ਦੀ ਹਰ ਕੋਸ਼ਿਸ਼ ਕਰਨੀ ਚਾਹੀਦੀ ਹੈ, ਜਿਹੜੀਆਂ ਦੇਸ਼ ਦੇ ਸੋਮਿਆਂ ਦਾ ਵਿਕਾਸ ਕਰਦੀਆਂ ਹੋਣ ਅਤੇ ਸਾਡੇ ਲੋਕਾਂ ਦੇ ਮਿਆਰ ਉੱਚੇ ਚੁੱਕਦੀਆਂ ਹੋਣ । ਪਰ ਇਹ ਸਾਰੇ ਯਤਨ ਉਸ ਯੋਜਨਾ ਦੀ ਪੂਰਤੀ ਵੱਲ ਸੇਧੇ ਹੋਣੇ ਚਾਹੀਦੇ ਹਨ, ਜਿਹੜੀ ਅਸੀਂ ਆਜ਼ਾਦ ਭਾਰਤ ਲਈ ਬਣਾਈ ਹੈ । ਇਹਨਾਂ ਨੂੰ, ਜਿਥੋਂ ਤੱਕ ਸੰਭਵ ਹੋ ਸਕੇ, ਸੰਵਿਧਾਨਿਕ ਅਧਿਕਾਰਾਂ ਉਤੇ ਲੱਗੀਆਂ ਬੰਦਸ਼ਾਂ ਦੀ ਤਾਕਤ ਨੂੰ ਬੇਅਸਰ ਬਣਾਉਣਾ ਚਾਹੀਦਾ ਹੈ, ਅਤੇ ਨਵੇਂ ਸਵਾਰਥੀ ਹਿੱਤ ਪੈਦਾ ਨਹੀਂ ਕਰਨੇ ਚਾਹੀਦੇ ਅਤੇ ਗ਼ਲਤ ਨੀਤੀਆਂ ਨੂੰ ਅੱਗੇ ਨਹੀਂ ਤੋਰਨਾ ਚਾਹੀਦਾ, ਜਿਹੜੀਆਂ ਸਾਡੇ ਨਿਸ਼ਾਨੇ ਦੀ ਪ੍ਰਾਪਤੀ ਵਿਚ ਅਤੇ ਸਾਡੀ ਪੂਰੀ ਯੋਜਨਾ ਦੀ ਪੂਰਤੀ ਵਿਚ ਨਵੀਆਂ ਰੁਕਾਵਟਾਂ ਬਣ ਸਕਦੀਆਂ ਹਨ ।

ਇਸ ਤਰ੍ਹਾਂ, ਸਾਨੂੰ ਪੂਰੀ ਯੋਜਨਾ ਤਿਆਰ ਕਰਨੀ ਚਾਹੀਦੀ ਹੈ ਜਿਹੜੀ ਆਜ਼ਾਦ

ਭਾਰਤ ਵਿਚ ਲਾਗੂ ਹੋਵੇਗੀ ਅਤੇ ਨਾਲ ਹੀ ਇਸ ਗੱਲ ਵੱਲ ਸੰਕੇਤ ਕਰੇਗੀ ਕਿ ਹੁਣ, ਅਤੇ ਮੌਜੂਦਾ ਹਾਲਤਾਂ ਵਿਚ, ਕੌਮੀ ਸਰਗਰਮੀ ਦੇ ਵੱਖੋ ਵੱਖਰੇ ਵਿਭਾਗਾਂ ਵਿਚ ਕੀ ਕੀਤਾ ਜਾਣਾ ਚਾਹੀਦਾ ਹੈ ।

ਕਾਂਗਰਸ ਦਾ ਆਦਰਸ਼ ਭਾਰਤ ਵਿਚ ਆਜ਼ਾਦ ਅਤੇ ਲੋਕਤੰਤਰੀ ਰਾਜ ਸਥਾਪਤ ਕਰਨਾ ਹੈ । ਇਹੋ ਜਿਹਾ ਪੂਰਨ ਲੋਕਤੰਤਰੀ ਰਾਜ ਸਮਾਨਤਾਵਾਦੀ ਸਮਾਜ ਦੀ ਮੰਗ ਕਰਦਾ ਹੈ, ਜਿਸ ਵਿਚ ਸਵੈ-ਪ੍ਰਗਟਾਵੇ ਅਤੇ ਸਵੈ-ਪੂਰਤੀ ਲਈ ਬਰਾਬਰ ਦੇ ਮੌਕੇ ਮੁਹੱਈਆ ਕੀਤੇ ਜਾਂਦੇ ਹੋਣ ਅਤੇ ਹਰ ਮੈਂਬਰ ਲਈ ਜੀਵਨ ਦਾ ਉਚਿਤ ਘੱਟੋ-ਘੱਟ ਸਭਯ ਮਿਆਰ ਯਕੀਨੀ ਬਣਾਇਆ ਗਿਆ ਹੋਵੇ, ਤਾਂ ਕਿ ਇਸ ਬਰਾਬਰ ਦੇ ਮੌਕੇ ਦੀ ਪ੍ਰਾਪਤੀ ਨੂੰ ਇਕ ਹਕੀਕਤ ਬਣਾਇਆ ਜਾ ਸਕੇ । ਇਹ ਸਾਡੀ ਯੋਜਨਾ ਦੀ ਨੀਂਹ ਦਾ ਪਿਛੋਕੜ ਹੋਣਾ ਚਾਹੀਦਾ ਹੈ ।

ਭਾਰਤ ਵਿਚ ਮੌਜੂਦਾ ਹਾਲਤਾਂ ਨੂੰ ਦੇਖਦਿਆਂ, ਕਾਂਗਰਸ ਨੇ ਭਾਰਤ ਵਿਚ ਘਰੇਲੂ ਸਨਅਤਾਂ ਨੂੰ ਉਤਸ਼ਾਹ ਦੇਣ ਉਤੇ ਭਾਰੀ ਜ਼ੋਰ ਦਿੱਤਾ ਹੈ । ਇਸ ਲਈ ਹਰ ਪਲਾਨਿੰਗ ਨੂੰ ਇਹ ਤੱਥ ਧਿਆਨ ਵਿਚ ਰੱਖਣਾ ਚਾਹੀਦਾ ਹੈ ਅਤੇ ਇਸ ਉੱਤੇ ਆਪਣੇ ਆਪ ਨੂੰ ਆਧਾਰਿਤ ਕਰਨਾ ਚਾਹੀਦਾ ਹੈ । ਇਸਦਾ ਮਤਲਬ ਜ਼ਰੂਰੀ ਨਹੀਂ ਕਿ ਘਰੇਲੂ ਸਨਅਤਾਂ ਅਤੇ ਵੱਡੇ ਪੈਮਾਨੇ ਦੀਆਂ ਸਨਅਤਾਂ ਵਿਚਕਾਰ ਟਕਰਾਅ ਹੋਵੇ । ਲਾਜ਼ਮੀ ਸਨਅਤਾਂ ਦੀ ਭਾਰੀ ਗਿਣਤੀ, ਜਿਹੜੀਆਂ ਦੇਸ਼ ਦੀ ਸਵੈਧੀਨਤਾ ਅਤੇ ਖੁਸ਼ਹਾਲੀ ਲਈ ਜ਼ਰੂਰੀ ਹਨ, ਅਟੱਲ ਤੌਰ ਉਤੇ ਵੱਡੇ ਪੈਮਾਨੇ ਉਤੇ ਹੋਣੀਆਂ ਚਾਹੀਦੀਆਂ ਹਨ । ਪਲਾਨਿੰਗ ਕਮੇਟੀ ਬਣਾਉਣ ਵਾਲਾ ਮਤਾ ਹੀ ਸਾਨੂੰ ਭਾਰੀ ਕੁੰਜੀਵਤ ਸਨਅਤਾਂ, ਵਿਚਲੇ ਦਰਜੇ ਦੀਆਂ ਸਨਅਤਾਂ ਅਤੇ ਘਰੇਲੂ ਸਨਅਤਾਂ ਦੇ ਵਿਕਾਸ ਲਈ ਥਾਂ ਰੱਖਣ ਵਾਸਤੇ ਕਹਿੰਦਾ ਹੈ । ਇਸ ਵਿਚ ਕਿਹਾ ਗਿਆ ਹੈ ਕਿ ਦੇਸ਼ ਦੀ ਆਰਥਕ ਪੁਨਰ-ਸੁਰਜੀਤੀ ਸਨਅਤੀਕਰਨ ਤੋਂ ਬਿਨਾਂ ਨਹੀਂ ਹੋ ਸਕਦੀ । ਸਾਨੂੰ, ਜਿਥੋਂ ਤੱਕ ਸੰਭਵ ਹੋ ਸਕੇ, ਵੱਡੇ ਪੈਮਾਨੇ ਦੀਆਂ ਅਤੇ ਘਰੇਲੂ ਸਨਅਤਾਂ ਦੇ ਖੇਤਰ ਨਿਸਚਿਤ ਕਰਨੇ ਚਾਹੀਦੇ ਹਨ, ਅਤੇ ਜਿਥੇ ਘਰੇਲੂ ਸਨਅਤਾਂ ਨੂੰ ਕੌਮੀ ਲਹਿਰਾਂ ਨੇ ਖਾਸ ਕਰਕੇ ਪਾਲਿਆ ਹੈ, ਉਥੇ ਉਹਨਾਂ ਨੂੰ ਹਰ ਸੁਰੱਖਿਆ ਅਤੇ ਉਤਸ਼ਾਹ ਦਿੱਤਾ ਜਾਣਾ ਚਾਹੀਦਾ ਹੈ ।

ਬੁਨਿਆਦੀ ਹੱਕਾਂ ਬਾਰੇ ਆਪਣੇ ਕਰਾਚੀ ਮਤੇ ਵਿਚ ਕਾਂਗਰਸ ਨੇ ਲਿਖਿਆ ਹੈ ਕਿ ਕੁੰਜੀਵਤ ਸਨਅਤਾਂ ਅਤੇ ਸੇਵਾਵਾਂ, ਖਣਿਜ ਸੋਮੇ, ਰੇਲਵੇਜ਼, ਜਲ-ਰਸਤੇ, ਜਹਾਜ਼ਰਾਨੀ ਅਤੇ ਜਨਤਕ ਟਰਾਂਸਪੋਰਟ ਦੇ ਦੂਜੇ ਸਾਧਨ ਰਾਜ ਦੀ ਮਾਲਕੀ ਅਤੇ ਕੰਟਰੋਲ ਹੇਠ ਹੋਣਗੇ । ਕਾਂਗਰਸ ਨੀਤੀ ਦੀ ਆਮ ਸੇਧ ਬੁਨਿਆਦੀ ਮਹੱਤਤਾ ਵਾਲੀ ਹੈ ਅਤੇ ਇਹ ਸਿਰਫ਼ ਲੋਕ-ਉਪਯੋਗਤਾਵਾਂ ਉਤੇ ਹੀ ਨਹੀਂ, ਸਗੋਂ ਵੱਡੇ ਪੈਮਾਨੇ ਦੀਆਂ ਸਨਅਤਾਂ ਅਤੇ ਅਦਾਰਿਆਂ ਉਤੇ ਵੀ ਲਾਗੂ ਹੁੰਦੀ ਹੈ, ਜਿਹੜੇ ਆਪਣੇ ਖਾਸੇ ਵਿਚ

ਅਜਾਰੇਦਾਰਾਨਾ ਹੋਣ ਦੀ ਸੰਭਾਵਨਾ ਰਖਦੇ ਹਨ । ਇਸ ਅਸੂਲ ਦਾ ਕਾਨੂੰਨੀ ਪਸਾਰ ਇਹ ਹੋਵੇਗਾ ਕਿ ਇਸਨੂੰ ਵੱਡੇ ਪੈਮਾਨੇ ਦੇ ਸਾਰੇ ਅਦਾਰਿਆਂ ਉਤੇ ਲਾਗੂ ਕੀਤਾ ਜਾਏ । ਇਹ ਸਪਸ਼ਟ ਹੈ ਕਿ ਸਾਡੀ ਯੋਜਨਾ ਨੂੰ ਇਸ ਆਧਾਰ ਉਤੇ ਚੱਲਣਾ ਚਾਹੀਦਾ ਹੈ, ਅਤੇ ਜੇ ਰਾਜ ਇਹੋ ਜਿਹੇ ਅਦਾਰਿਆਂ ਨੂੰ ਨਹੀਂ ਅਪਣਾਉਂਦਾ, ਤਾਂ ਵੀ ਇਸਨੂੰ ਚਾਹੀਦਾ ਹੈ ਕਿ ਜਨਤਕ ਹਿੱਤ ਵਿਚ ਇਹਨਾਂ ਨੂੰ ਨਿਯਮਿਤ ਅਤੇ ਕੰਟਰੋਲ ਕਰੇ ।

ਜਿਨ੍ਹਾਂ ਮੌਜੂਦਾ ਸਨਅਤਾਂ ਵਿਚ ਸਵਾਰਥੀ ਹਿੱਤ ਪਹਿਲਾਂ ਹੀ ਜੜ੍ਹਾਂ ਫੜ ਚੁੱਕੇ ਹਨ, ਉਹਨਾਂ ਨੂੰ ਰਾਜਕੀ ਪ੍ਰਬੰਧ ਹੇਠ ਲੈਣ ਉਤੇ ਜ਼ੋਰ ਦੇਣਾ ਸ਼ਾਇਦ ਅਮਲਯੋਗ ਨਾ ਹੋਵੇ । ਪਰ ਜਿਥੇ ਕਿਤੇ ਵੀ ਪ੍ਰਾਈਵੇਟ ਕੰਟਰੋਲ ਹੇਠਲੀ ਸਥਾਪਤ ਸਨਅਤ ਰਾਜ ਤੋਂ ਸਹਾਇਤਾ ਅਤੇ ਰੱਖਿਆ ਪ੍ਰਾਪਤ ਕਰ ਰਹੀ ਹੈ, ਜਾਂ ਅਜਾਰੇਦਾਰੀ ਬਣ ਜਾਣ ਦਾ ਰੁਝਾਨ ਰੱਖਦੀ ਹੈ ਜਾਂ ਮਜ਼ਦੂਰਾਂ ਜਾਂ ਖਪਤਕਾਰਾਂ ਸੰਬੰਧੀ ਰਾਜ ਦੀ ਆਮ ਨੀਤੀ ਨਾਲ ਟਕਰਾਅ ਵਿਚ ਆਉਂਦੀ ਹੈ, ਰਾਜ ਨੂੰ ਇਹ ਯਕੀਨੀ ਕਰਾਉਣ ਲਈ ਲੋੜੀਂਦੇ ਕਦਮ ਚੁੱਕਣੇ ਚਾਹੀਦੇ ਹਨ ਕਿ ਇਹੋ ਜਿਹੇ ਸਾਰੇ ਅਦਾਰੇ ਇਸਦੀ ਬੁਨਿਆਦੀ ਨੀਤੀ ਦੇ ਅਤੇ ਯੋਜਨਾ ਵਿਚ ਮਿਥੇ ਗਏ ਨਿਸ਼ਾਨੇ ਦੇ ਅਨੁਸਾਰ ਚੱਲਣ ।

ਬੁਨਿਆਦੀ ਹੱਕਾਂ ਬਾਰੇ ਕਰਾਚੀ ਕਾਂਗਰਸ ਦੇ ਮਤੇ ਵਿਚ ਇਹ ਵੀ ਕਿਹਾ ਗਿਆ ਸੀ ਕਿ :

(ੳ) ਆਰਥਕ ਜੀਵਨ ਦੀ ਜਥੇਬੰਦੀ ਇਨਸਾਫ਼ ਦੇ ਅਸੂਲ ਅਤੇ ਇਸ ਨਿਸ਼ਾਨੇ ਨਾਲ ਮੇਲ ਖਾਣੀ ਚਾਹੀਦੀ ਹੈ ਕਿ ਇਹ ਚੰਗੇ ਜੀਵਨ-ਮਿਆਰ ਯਕੀਨੀ ਬਣਾ ਸਕੇ ।

(ਅ) ਰਾਜ ਸਨਅਤੀ ਕਾਮਿਆਂ ਦੇ ਹਿੱਤਾਂ ਦੀ ਰਾਖੀ ਕਰੇਗਾ ਅਤੇ ਉਹਨਾਂ ਲਈ, ਯੋਗ ਕਾਨੂੰਨ ਬਣਾ ਕੇ ਅਤੇ ਦੂਜੇ ਤਰੀਕਿਆਂ ਰਾਹੀਂ, ਨਿਰਬਾਹਯੋਗ ਉਜਰਤ, ਕੰਮ ਦੀਆਂ ਸਵਸਥ ਹਾਲਤਾਂ, ਕਿਰਤ ਦੇ ਸੀਮਿਤ ਘੰਟੇ, ਮਾਲਕਾਂ ਅਤੇ ਮਜ਼ਦੂਰਾਂ ਵਿਚਲੇ ਝਗੜਿਆਂ ਦੇ ਨਿਪਟਾਰੇ ਲਈ ਉਚਿਤ ਮਸ਼ੀਨਰੀ ਅਤੇ ਬੁਢਾਪੇ, ਬੀਮਾਰੀ ਅਤੇ ਬੇਰੁਜ਼ਗਾਰੀ ਦੇ ਆਰਥਕ ਸਿੱਟਿਆਂ ਤੋਂ ਰਾਖੀ ਨੂੰ ਯਕੀਨੀ ਬਣਾਏਗਾ ।

ਇਸ ਕਮੇਟੀ ਨੂੰ ਨਿਯੁੱਕਤ ਕਰਦੇ ਮਤੇ ਵਿਚ ਜ਼ਰਾਇਤ ਦਾ ਸਿੱਧਾ ਜ਼ਿਕਰ ਨਹੀਂ ਕੀਤਾ ਗਿਆ, ਪਰ ਕਿਸੇ ਵੀ ਦੇਸ਼ ਵਿਚ, ਅਤੇ ਸਭ ਤੋਂ ਘੱਟ ਭਾਰਤ ਵਿਚ, ਕੌਮੀ ਯੋਜਨਾਬੰਦੀ ਦੀ ਕਿਸੇ ਵੀ ਸਕੀਮ ਦੀ ਕਲਪਨਾ ਕਰਨਾ ਅਸੰਭਵ ਹੈ, ਜਿਸ ਵਿਚ ਜ਼ਰਾਇਤ ਸ਼ਾਮਿਲ ਨਾ ਹੋਵੇ । ਜ਼ਰਾਇਤ ਇਸ ਦੇਸ਼ ਦੀ ਇਕੋ ਇਕ ਸਭ ਤੋਂ ਵੱਡੀ ਸਨਅਤ ਹੈ, ਅਤੇ ਬਣੀ ਰਹੇਗੀ । ਇਹ ਕਿੰਨੀਆਂ ਸਾਰੀਆਂ ਸਹਾਇਕ ਸਨਅਤਾਂ ਨਾਲ ਜੁੜੀ ਹੋਈ ਹੈ । ਜ਼ਰਾਇਤ ਵਿਚਲੀ ਕਿਸੇ ਵੀ ਬਿਹਤਰੀ ਜਾਂ ਤਬਦੀਲੀ ਦੇ

ਕੌਮ ਦੀ ਆਰਥਕਤਾ ਲਈ ਦੂਰ-ਰਸ ਸਿੱਟੇ ਨਿਕਲਦੇ ਹਨ। ਘਰੇਲੂ ਸਨਅਤਾਂ ਇਸ ਨਾਲ ਡੂੰਘੀ ਤਰ੍ਹਾਂ ਜੁੜੀਆਂ ਹੋਈਆਂ ਹਨ, ਵਧੇਰੇ ਖਾਸ ਕਰਕੇ ਇਸ ਲਈ ਕਿ ਇਹ ਖੇਤੀ ਕਰਨ ਵਾਲਿਆਂ ਦੇ ਵਾਧੂ ਸਮੇਂ ਲਈ ਯੋਗ ਕਿੱਤੇ ਮੁਹੱਈਆ ਕਰਦੀਆਂ ਹਨ। ਇਸ ਲਈ ਇਸ ਕਮੇਟੀ ਨੂੰ ਕੌਮੀ ਪਲਾਨਿੰਗ ਦੀ ਆਪਣੀ ਸਕੀਮ ਵਿਚ ਜ਼ਰਾਇਤ ਉਤੇ ਵੀ ਅਟੱਲ ਤੌਰ ਉਤੇ ਵਿਚਾਰ ਕਰਨੀ ਚਾਹੀਦੀ ਹੈ।

# ਕੌਮੀ ਯੋਜਨਾਬੰਦੀ ਦੇ ਨਿਸ਼ਾਨੇ

ਮੇਰਾ ਖਿਆਲ ਹੈ ਕਿ ਮੁਢਲੇ ਪੜਾਅ ਉਤੇ ਹੀ ਸਾਨੂੰ ਇਹ ਨਿਸਚਿਤ ਕਰਨਾ ਪਵੇਗਾ ਕਿ ਸਾਡਾ ਆਮ ਨਿਸ਼ਾਨਾ ਅਤੇ ਨੀਤੀ ਕੀ ਹੋਵੇਗੀ। ਮੈਂ ਖ਼ਿਆਲ ਕਰਦਾ ਹਾਂ ਕਿ ਸਮਾਜ ਦੀ ਸਾਧਾਰਨ ਸਰਮਾਇਦਾਰ ਬਣਤਰ ਹੇਠ, ਜਿੱਥੇ ਏਨੇ ਸਾਰੇ ਸਵਾਰਥੀ ਹਿੱਤ ਦਖ਼ਲ-ਅੰਦਾਜ਼ ਹੁੰਦੇ ਹਨ, ਅਸਲ ਯੋਜਨਾਬੰਦੀ ਸ਼ਾਇਦ ਹੀ ਸੰਭਵ ਹੋਵੇ। ਫ਼ਾਸ਼ਿਸਟ ਰਾਜ ਵਿਚ ਕਿਸੇ ਹੱਦ ਤੱਕ ਯੋਜਨਾਬੰਦੀ ਕੀਤੀ ਜਾ ਸਕਦੀ ਹੈ। ਪਰ ਯੋਜਨਾਬੰਦੀ, ਜਿਵੇਂ ਕਿ ਅਸੀਂ ਇਸ ਨੂੰ ਸਮਝਦੇ ਹਾਂ, ਅਟੱਲ ਤੌਰ ਉਤੇ ਸੋਸ਼ਲਿਸਟ ਸਮਾਜ ਨਾਲ ਜੁੜੀ ਹੋਈ ਹੈ।

ਜਿਹੋ ਜਿਹੀ ਕਿ ਸਾਡੀ ਬਣਤਰ ਹੈ, ਅਤੇ ਜਿਹੋ ਜਿਹੀ ਪਲਾਨਿੰਗ ਕਮੇਟੀ ਦੀ ਬਣਤਰ ਹੈ, ਅਸੀਂ ਸੋਸ਼ਲਿਸਟ ਆਧਾਰ ਉਤੇ ਇਸ ਸਵਾਲ ਨਾਲ ਨਜਿੱਠਣ ਦੀ ਮੁਸ਼ਕਿਲ ਨਾਲ ਹੀ ਕੋਸ਼ਿਸ਼ ਕਰ ਸਕਦੇ ਹਾਂ। ਸਾਨੂੰ ਕਾਫ਼ੀ ਜ਼ਿਆਦਾ ਹੱਦ ਤੱਕ ਮੌਜੂਦਾ ਬਣਤਰ ਨੂੰ, ਹਰ ਹਾਲਤ ਵਿਚ, ਇਕ ਪੜੁੱਲ ਵਜੋਂ ਪ੍ਰਵਾਨ ਕਰਨਾ ਪਵੇਗਾ। ਇਸ ਦੇ ਨਾਲ ਹੀ ਸਾਨੂੰ ਕਿਸੇ ਵੱਖਰੀ ਚੀਜ਼ ਦਾ ਨਿਸ਼ਾਨਾ ਰੱਖਣਾ ਚਾਹੀਦਾ ਹੈ, ਭਾਵੇਂ ਕਿ ਇਹ ਜ਼ਰੂਰੀ ਨਹੀਂ ਕਿ, ਜਿਥੋਂ ਤੱਕ ਇਸ ਕਮੇਟੀ ਦਾ ਸੰਬੰਧ ਹੈ, ਇਹ ਨਿਸ਼ਾਨਾ ਪੂਰਾ-ਸੂਰਾ ਸੋਸ਼ਲਿਜ਼ਮ ਹੀ ਹੋਵੇ। ਵੈਸੇ, ਕਾਂਗਰਸ ਦੀ ਮੌਜੂਦਾ ਨੀਤੀ ਦੇ ਅਨੁਸਾਰ ਵੀ ਕੁੰਜੀਵਤ ਸਨਅਤਾਂ ਅਤੇ ਕੁੰਜੀਵਤ ਸੇਵਾਵਾਂ ਅਤੇ ਬੈਂਕਾਂ ਆਦਿ ਦਾ ਕੌਮੀਕਰਨ ਸਾਡਾ ਨਿਸ਼ਾਨਾ ਹੈ। ਇਹ ਇਕ ਨਿਸਚਿਤ ਚੀਜ਼ ਹੈ, ਜਿਸ ਉਤੇ ਚੱਲਿਆ ਜਾ ਸਕਦਾ ਹੈ। ਇਸ ਸੰਬੰਧ ਵਿਚ ਤੁਸੀਂ ਬੁਨਿਆਦੀ ਹੱਕਾਂ ਆਦਿ ਬਾਰੇ ਕਾਂਗਰਸ ਦੇ ਕਰਾਚੀ ਮਤੇ ਦਾ ਹਵਾਲਾ ਦੇ ਸਕਦੇ ਹੋ। ਇਸ ਤੋਂ ਇਲਾਵਾ, ਸਾਨੂੰ ਜਿੱਥੋਂ ਤੱਕ ਹੋ ਸਕੇ ਮੁਨਾਫ਼ੇ ਨਾਲੋਂ ਖਪਤ ਲਈ ਉਤਪਾਦਨ ਕਰਨ ਦਾ ਨਿਸ਼ਾਨਾ ਰੱਖਣਾ ਚਾਹੀਦਾ ਹੈ। ਹਰ ਹਾਲਤ ਵਿਚ, ਮੁਨਾਫ਼ੇ ਦਾ ਨਿਸ਼ਾਨਾ ਸਮਾਜਿਕ ਨਿਸ਼ਾਨੇ ਦੇ ਅਧੀਨ

---

ਕੌਮੀ ਪਲਾਨਿੰਗ ਕਮੇਟੀ ਦੇ ਸਕੱਤਰ ਕੇ. ਟੀ. ਸ਼ਾਹ ਨੂੰ 13 ਮਈ, 1939 ਨੂੰ ਲਿਖੀ ਗਈ ਚਿੱਠੀ ਵਿਚੋਂ; **ਚੋਣਵੀਆਂ ਕਿਰਤਾਂ**, ਸੈਂਚੀ 9, ਸਫ਼ੇ 373-74.

ਰਖਿਆ ਜਾਣਾ ਚਾਹੀਦਾ ਹੈ। ਇਹ ਕਹਿਣਾ ਮੁਸ਼ਕਲ ਹੈ ਕਿ ਮੌਜੂਦਾ ਹਾਲਤਾਂ ਵਿਚ ਇਹ ਕਿੱਥੋਂ ਤੱਕ ਸੰਭਵ ਹੈ। ਸ਼ਾਇਦ ਇਹ ਸੰਭਵ ਨਹੀਂ। ਜੇ ਇਸੇ ਤਰ੍ਹਾਂ ਹੈ, ਤਾਂ ਸਾਨੂੰ ਅਟੱਲ ਤੌਰ ਉਤੇ ਉਹਨਾਂ ਤਬਦੀਲੀਆਂ ਬਾਰੇ ਸੋਚਣਾ ਚਾਹੀਦਾ ਹੈ ਜਿਹੜੀਆਂ ਇਸ ਨੂੰ ਸੰਭਵ ਬਣਾਉਣ ਲਈ ਜ਼ਰੂਰੀ ਹਨ। ਜੇ ਅਸੀਂ ਇਸ ਉਕਤੀ ਤੋਂ ਸ਼ੁਰੂ ਕਰੀਏ ਕਿ ਸਿਰਫ਼ ਸੋਸ਼ਲਿਜ਼ਮ ਹੇਠ ਹੀ ਯੋਜਨਾਬੰਦੀ ਹੋ ਸਕਦੀ ਹੈ, ਤਾਂ ਅਸੀਂ ਲੋਕਾਂ ਨੂੰ ਡਰਾ ਰਹੇ ਅਤੇ ਅਗਿਆਨੀਆਂ ਨੂੰ ਗੁੱਸਾ ਚੜ੍ਹਾ ਰਹੇ ਹੋਵਾਂਗੇ। ਦੂਜੇ ਪਾਸੇ, ਜੇ ਅਸੀਂ ਸੋਸ਼ਲਿਜ਼ਮ ਤੋਂ ਲਾਂਭੇ ਹੋ ਕੇ ਪਲਾਨਿੰਗ ਬਾਰੇ ਸੋਚੀਏ ਅਤੇ ਇਸ ਤਰ੍ਹਾਂ ਅਟੱਲ ਤੌਰ ਉਤੇ ਸੋਸ਼ਲਿਜ਼ਮ ਦੇ ਕਿਸੇ ਰੂਪ ਤੱਕ ਪੁੱਜ ਜਾਈਏ, ਤਾਂ ਇਹ ਇਕ ਮੰਤਕੀ ਅਮਲ ਹੋਵੇਗਾ ਜਿਹੜਾ ਲਫ਼ਜ਼ਾਂ ਅਤੇ ਨਾਅਰਿਆਂ ਤੋਂ ਅੱਕੇ ਹੋਏ ਕਈ ਲੋਕਾਂ ਨੂੰ ਸਮਰਥਕ ਬਣਾ ਲਵੇਗਾ।

ਮੇਰਾ ਖ਼ਿਆਲ ਹੈ ਕਿ ਸਾਡੀ ਪਹੁੰਚ ਮੌਜੂਦਾ ਬਣਤਰ ਨੂੰ ਚੈਲੰਜ ਕਰਨ ਤੋਂ ਬਿਨਾਂ ਇਸ ਤਰ੍ਹਾਂ ਦੀਆਂ ਲੀਹਾਂ ਉਤੇ ਚੱਲਣ ਦੀ ਹੋਣੀ ਚਾਹੀਦੀ ਹੈ। ਇਸ ਦੇ ਨਾਲ ਹੀ ਮੌਜੂਦਾ ਬਣਤਰ ਵਿਚਲੇ ਸਵਾਰਥੀ ਹਿੱਤਾਂ ਨੂੰ ਮਜ਼ਬੂਤ ਕਰਨਾ ਮੂਰਖਤਾ ਹੋਵੇਗੀ। ਤਬਦੀਲੀ ਦੇ ਰਸਤੇ ਵਿਚ ਨਵੀਆਂ ਰੁਕਾਵਟਾਂ ਖੜ੍ਹੀਆਂ ਕਰਨ ਲਈ ਸਾਨੂੰ ਕੁਝ ਨਹੀਂ ਕਰਨਾ ਚਾਹੀਦਾ।

ਤਾਂ ਫਿਰ ਕੀ ਅਸੀਂ ਨੀਤੀ ਦੀਆਂ ਕੁਝ ਮੁਖ ਮਦਾਂ ਉਤੇ ਧਿਆਨ ਕੇਂਦ੍ਰਿਤ ਕਰ ਸਕਦੇ ਹਾਂ, ਜਿਹੜੀਆਂ ਯੋਜਨਾਬੰਦੀ ਵਿਚ ਸਾਡੀ ਅਗਵਾਈ ਕਰਨ ਅਤੇ ਜਿਹੜੀਆਂ ਪ੍ਰਤੱਖ ਤੌਰ ਉਤੇ ਅੱਜ ਦੀ ਬੁਨਿਆਦੀ ਬਣਤਰ ਨਾਲ ਟੱਕਰ ਵਿਚ ਨਾ ਆਉਣ, ਭਾਵੇਂ ਉਹ ਇਸ ਨੂੰ ਕਾਫ਼ੀ ਜ਼ਿਆਦਾ ਬਦਲ ਦੇਂਦੀਆਂ ਹੋਣ ?

ਮੈਂ ਮਹਿਸੂਸ ਕਰਦਾ ਹਾਂ ਕਿ ਅੱਜ ਦੇ ਭਾਰਤ ਵਿਚ ਮਧ ਸ਼੍ਰੇਣੀ ਨੂੰ ਬਾਹਰ ਧੱਕ ਦੇਣ ਦਾ ਕੋਈ ਵੀ ਯਤਨ ਸੰਭਵ ਤੌਰ ਉਤੇ ਅਸਫ਼ਲਤਾ ਵਿਚ ਜਾ ਮੁੱਕੇਗਾ। ਮਧ ਸ਼੍ਰੇਣੀ ਏਨੀ ਤਕੜੀ ਹੈ ਕਿ ਬਾਹਰ ਨਹੀਂ ਕੱਢੀ ਜਾ ਸਕਦੀ, ਅਤੇ ਕਿਸੇ ਵੀ ਦੂਜੀ ਸ਼੍ਰੇਣੀ ਵਿਚ ਮਨੁੱਖਾ ਸਮਗ੍ਰੀ ਦੀ ਏਨੀ ਜ਼ਿਆਦਾ ਅਣਹੋਂਦ ਹੈ ਕਿ ਉਹ ਇਸ ਦੀ ਕਾਰਗਰ ਢੰਗ ਨਾਲ ਥਾਂ ਨਹੀਂ ਲੈ ਸਕਦੀ, ਨਾ ਯੋਜਨਾਬੱਧ ਸਮਾਜ ਨੂੰ ਚਲਾ ਸਕਦੀ ਹੈ, ਕਿਉਂਕਿ ਯੂਰਪ ਦੇ ਬਹੁਤੇ ਦੇਸ਼ਾਂ ਵਿਚ ਵੀ, ਜਿੱਥੇ ਹਾਲਤਾਂ ਪ੍ਰਤੱਖ ਤੌਰ ਉਤੇ ਕਿਤੇ ਜ਼ਿਆਦਾ ਅਨੁਕੂਲ ਹਨ, ਇਹੋ ਜਿਹੀ ਕੋਸ਼ਿਸ਼ ਸਫ਼ਲ ਨਹੀਂ ਰਹੀ ਅਤੇ ਇਸ ਨੇ ਪਿਛਾਖੜ ਨੂੰ ਲੈ ਆਂਦਾ ਹੈ। ਇਥੇ, ਭਾਰਤ ਵਿਚ, ਸ਼੍ਰੇਣੀ ਲੀਹਾਂ ਉਤੇ ਸਮੇਂ ਤੋਂ ਪਹਿਲਾਂ ਟਕਰਾਅ ਦੁਫਾੜ ਵੱਲ, ਅਤੇ ਸੰਭਵ ਤੌਰ ਉਤੇ, ਕੁਝ ਵੀ ਉਸਾਰ ਸੱਕਣ ਦੀ ਲੰਮੀ ਅਯੋਗਤਾ ਵੱਲ ਲੈ ਜਾਏਗਾ। ਦੇਸ਼ ਵਿਚਲੀਆਂ ਫੁੱਟ ਪਾਊ ਸ਼ਕਤੀਆਂ ਜ਼ੋਰ ਫੜ ਰਹੀਆਂ ਲਗਦੀਆਂ ਹਨ, ਅਤੇ ਇਹ ਲਗਭਗ ਲੱਗ ਹੀ ਰਿਹਾ ਹੈ ਕਿ ਅਸੀਂ ਚੀਨ ਵਾਲੇ ਰਾਹ ਉਤੇ ਤੁਰੇ ਜਾ ਰਹੇ ਹਾਂ।

# ਅਸੀਂ ਕਿੱਥੇ ਹਾਂ ?

ਸਾਡੇ ਵਾਸਤੇ ਇਹ ਬੁਨਿਆਦੀ ਤੌਰ ਉਤੇ ਜ਼ਰੂਰੀ ਹੋ ਗਿਆ ਹੈ ਕਿ ਅਸੀਂ ਆਪਣੀ ਨੀਤੀ ਅਤੇ ਆਪਣੇ ਢੰਗਾਂ ਬਾਰੇ ਸਪਸ਼ਟ ਹੋਈਏ, ਕੌਮੀ ਅਤੇ ਕੌਮਾਂਤਰੀ ਮਸਲਿਆਂ ਵੱਲ ਆਪਣੇ ਵਤੀਰੇ ਨੂੰ ਸੁਧਤਾਈ ਨਾਲ ਪਰਿਭਾਸ਼ਤ ਕਰੀਏ। ਦੁਨੀਆ ਬਦਲਦੀ ਹੈ ਅਤੇ ਨਵੇਂ ਮਸਲੇ ਪੈਦਾ ਹੋ ਜਾਂਦੇ ਹਨ, ਨਵੇਂ ਸਵਾਲਾਂ ਦਾ ਜਵਾਬ ਦੇਣਾ ਜ਼ਰੂਰੀ ਹੋ ਜਾਂਦਾ ਹੈ, ਅਤੇ ਕੱਲ੍ਹ ਦੀ ਹੰਢ-ਚੁੱਕੀ ਅਤੇ ਘਸੀ ਪਿਟੀ ਲੱਫ਼ਾਜ਼ੀ ਦਾ, ਹੋ ਸਕਦਾ ਹੈ, ਅੱਜ ਕੋਈ ਅਰਥ ਨਾ ਹੋਵੇ। ਅਸੀਂ ਉੱਤਰ-ਮਿਊਨਿਖ ਯੁਗ ਵਿਚ ਰਹਿ ਰਹੇ ਹਾਂ ਅਤੇ ਹਰ ਸੱਜਰੇ ਦਿਨ ਨਾਲ ਨਕਸ਼ਾ ਬਦਲ ਜਾਂਦਾ ਹੈ, ਬਰਬਰੀਅਤ ਅਤੇ ਕਾਲਾ ਪਿਛਾਖੜ ਜਿੱਤ ਰਿਹਾ ਹੈ। ਹੁਣ ਜਿਸ ਵੇਲੇ ਮੈਂ ਲਿਖ ਰਿਹਾ ਹਾਂ, ਉਸ ਵੇਲੇ ਵੀ ਮੇਰਾ ਮਨ ਸਾਡੇ ਸਮਿਆਂ ਦੇ ਉਸ ਸਰਵੁੱਚ ਦੁਖਾਂਤ —

---

ਅੱਠ ਲੇਖਾਂ ਦੀ ਲੜੀ ਵਿਚੋਂ, ਜਿਹੜੇ ਪਹਿਲੀ ਵਾਰੀ 28 ਫਰਵਰੀ ਤੋਂ 6 ਮਾਰਚ 1939 ਤੱਕ ਦੇ **ਨੈਸ਼ਨਲ ਹੈਰਲਡ** ਵਿਚ ਪ੍ਰਕਾਸ਼ਿਤ ਹੋਏ; ਇਥੇ **ਚੋਣਵੀਆਂ ਕਿਰਤਾਂ,** ਸੈਂਚੀ 9, ਪੰਨੇ 492-96, 506, 508-14 ਤੋਂ ਲਿਆ ਗਿਆ ਹੈ।

ਜਿਹੜੇ ਮੱਤਭੇਦ ਕੁਝ ਸਮੇਂ ਤੋਂ ਕਾਂਗਰਸ ਵਿਚ ਵਧ ਰਹੇ ਸਨ, ਉਹਨਾਂ ਨੂੰ ਅਕਸਰ ਸੱਜੇ ਅਤੇ ਖੱਬੇ ਧੜੇ ਵਿਚਕਾਰ ਮੱਤਭੇਦ ਦੱਸਿਆ ਜਾਂਦਾ ਸੀ। ਇਹ ਮੱਤਭੇਦ ਮੂਹਰੇ ਆ ਗਏ ਜਦੋਂ ਪੱਟਾਭੀ ਸੀਤਾਰਮਈਆ ਨੇ, ਜਿਸ ਦੀ ਹਿਮਾਇਤ ਗਾਂਧੀ ਜੀ ਕਰ ਰਹੇ ਸਨ, ਹਰਾ ਕੇ ਸੁਭਾਸ਼ ਚੰਦਰ ਬੋਸ ਨੂੰ ਕਾਂਗਰਸ ਦਾ ਪ੍ਰਧਾਨ ਮੁੜ ਚੁਣ ਲਿਆ ਗਿਆ। ਕਾਂਗਰਸ ਦੀ ਤ੍ਰਿਪੁੜੀ ਵਿਖੇ ਮੀਟਿੰਗ ਹੋਣ ਤੋਂ ਵੀ ਪਹਿਲਾਂ, ਕਾਂਗਰਸ ਵਰਕਿੰਗ ਕਮੇਟੀ ਦੇ 15 ਵਿਚੋਂ 12 ਮੈਂਬਰਾਂ ਨੇ 22 ਫ਼ਰਵਰੀ, 1939 ਨੂੰ ਅਸਤੀਫ਼ੇ ਦੇ ਦਿੱਤੇ। ਤ੍ਰਿਪੁੜੀ ਕਾਂਗਰਸ ਤੋਂ ਲਗਭਗ ਦੋ ਮਹੀਨੇ ਪਿਛੋਂ ਬੋਸ ਨੇ ਕਾਂਗਰਸ ਦੇ ਪ੍ਰਧਾਨਗੀ ਪਦ ਤੋਂ ਅਸਤੀਫ਼ਾ ਦੇ ਦਿੱਤਾ। ਜਿਨ੍ਹਾਂ ਲੇਖਾਂ ਵਿਚੋਂ ਇਹ ਅੰਸ਼ ਲਏ ਗਏ ਹਨ, ਉਹ ਤ੍ਰਿਪੁੜੀ ਕਾਂਗਰਸ ਤੋਂ ਪਹਿਲਾਂ ਲਿਖੇ ਗਏ ਸਨ, ਅਤੇ ਇਹ ਕਾਂਗਰਸ ਦੀ ਵਿਚਾਰਧਾਰਕ ਬਣਤਰ, ਮੱਤਭੇਦਾਂ ਦੇ ਖਾਸੇ, ਅਤੇ ਸੋਸ਼ਲਿਸਟਾਂ ਦੀ ਪੁਜ਼ੀਸ਼ਨ ਅਤੇ ਕਾਰਜਾਂ ਬਾਰੇ ਦੱਸਦੇ ਹਨ।

ਸਪੇਨੀ ਲੋਕਤੰਤਰ ਦੇ ਕਤਲ — ਨਾਲ ਭਰਿਆ ਪਿਆ ਹੈ। ਇਹ ਬਾਗ਼ੀ ਨਹੀਂ ਸਨ ਜਿਨ੍ਹਾਂ ਨੇ ਗਣਤੰਤਰੀ ਸਪੇਨ ਨੂੰ ਕਤਲ ਕੀਤਾ, ਜਾਂ ਗ਼ੱਦਾਰਾਂ ਦੇ ਹੱਥ ਨਹੀਂ ਸਨ ਜਿਨ੍ਹਾਂ ਨੇ ਇਹ ਕੰਮ ਕੀਤਾ। ਨਾ ਹੀ ਅੰਤ ਵਿਚ ਫ਼ਾਸ਼ਿਸਟ ਤਾਕਤਾਂ ਨੇ ਇਸ ਨੂੰ ਮੌਤ ਦੇ ਘਾਟ ਉਤਾਰਿਆ, ਭਾਵੇਂ ਉਹਨਾਂ ਨੇ ਇੰਝ ਕਰਨ ਦੀ ਬਹੁਤ ਜ਼ਿਆਦਾ ਕੋਸ਼ਿਸ਼ ਕੀਤੀ। ਇਸ ਵਾਸਤੇ ਬਰਤਾਨੀਆ ਅਤੇ ਫਰਾਂਸ ਨੂੰ ਜ਼ਿੰਮੇਵਾਰ ਠਹਿਰਾਇਆ ਜਾਣਾ ਚਾਹੀਦਾ ਹੈ, ਜਿਵੇਂ ਕਿ ਚੈਕੋਸਲੋਵਾਕੀਆ ਨਾਲ ਗ਼ੱਦਾਰੀ ਕਰਨ ਲਈ, ਅਤੇ ਆਉਂਦੇ ਕਈ ਯੁਗਾਂ ਤੱਕ ਇਤਿਹਾਸ ਇਸ ਨੀਚਤਾ ਨੂੰ ਯਾਦ ਕਰੇਗਾ ਅਤੇ ਉਹਨਾਂ ਨੂੰ ਮੁਆਫ਼ ਨਹੀਂ ਕਰੇਗਾ। ਚੈਕਾਂ ਅਤੇ ਸਪੇਨੀਆਂ ਦੀਆਂ ਨਜ਼ਰਾਂ ਵਿਚਲੀ ਅਥਾਹ ਉਦਾਸੀ, ਜਿਨ੍ਹਾਂ ਨੂੰ ਉਹ ਛੱਡ ਗਏ ਅਤੇ ਜਿਨ੍ਹਾਂ ਨਾਲ ਉਹ ਗ਼ੱਦਾਰੀ ਕਰ ਗਏ, ਦੋਸਤੀ ਅਤੇ ਨਿਰਲੇਪਤਾ ਦੇ ਭੇਸ ਵਿਚ, ਜਿਨ੍ਹਾਂ ਨੂੰ ਉਹਨਾਂ ਨੇ ਮੌਤ ਅਤੇ ਗ਼ੁਲਾਮੀ ਦੇ ਮੂੰਹ ਵਿਚ ਧੱਕ ਦਿੱਤਾ, ਉਹਨਾਂ ਨੂੰ ਪੁਸ਼ਤ ਦਰ ਪੁਸ਼ਤ ਸਤਾਉਂਦੀ ਰਹੇਗੀ।

ਇਹ ਹੈ ਦੁਨੀਆ ਜਿਸ ਵਿਚ ਅਸੀਂ ਰਹਿ ਰਹੇ ਹਾਂ, ਅਤੇ ਭਾਰਤ ਵਿਚ ਵੀ ਜਿਹੜੇ ਮਸਲੇ ਪੈਦਾ ਹੋ ਰਹੇ ਹਨ, ਉਹ ਤਬਾਹਕੁਨ ਹੱਦ ਤੱਕ ਯੂਰਪ ਵਿਚਲੇ ਮਸਲਿਆਂ ਵਰਗੇ ਹੀ ਹਨ। ਅਸੀਂ ਜਦ ਕਿ ਅਜੇ ਵੀ ਬਰਤਾਨਵੀ ਸਾਮਰਾਜ ਨਾਲ ਸਿੱਧੀ ਟੱਕਰ ਦੇ ਹਿਸਾਬ ਨਾਲ ਸੋਚ ਰਹੇ ਹਾਂ, ਇਹ ਸਾਮਰਾਜ ਭੇਸ ਵਟਾਉਂਦਾ ਜਾ ਰਿਹਾ ਹੈ ਅਤੇ, ਆਪਣੀ ਤਾਕਤ ਬਾਰੇ ਪੂਰਾ ਯਕੀਨ ਨਾ ਹੋਣ ਕਰਕੇ, ਇਹ ਵੰਗਾਰ ਦਾ ਅਸਿੱਧੇ ਅਤੇ ਵਧੇਰੇ ਖਤਰਨਾਕ ਤਰ੍ਹਾਂ ਨਾਲ ਮੁਕਾਬਲਾ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ। ਖੁਦ ਪਿਛਾਖੜ ਇਕ ਵੱਖਰੀ ਬੋਲੀ ਵਿਚ ਗੱਲਾਂ ਕਰ ਰਿਹਾ ਹੈ ਅਤੇ ਪ੍ਰਗਤੀਸ਼ੀਲ ਲੱਫ਼ਾਜ਼ੀ ਦੀ ਵਰਤੋਂ ਕਰਦਾ ਹੋਇਆ, ਗ਼ੈਰ-ਰਾਜਸੀ ਜਨ-ਸਮੂਹਾਂ ਨੂੰ ਆਪਣੇ ਨਿਸ਼ਾਨਿਆਂ ਲਈ ਵਰਤ ਰਿਹਾ ਹੈ। ਫ਼ਿਰਕਾਪ੍ਰਸਤੀ ਹੋਰ ਵੀ ਵਧੇਰੇ ਨਿਸਚਿਤ ਤਰ੍ਹਾਂ ਨਾਲ ਪਿਛਾਖੜ ਦਾ ਅੱਡਾ ਅਤੇ ਸਾਮਰਾਜ ਦਾ ਪੁਸ਼ਤਾ ਬਣ ਜਾਂਦੀ ਹੈ।

ਲੱਫ਼ਾਜ਼ੀ ਅਤੇ ਨਾਅਰੇ ਇਹਨਾਂ ਦਿਨਾਂ ਵਿਚ ਖਤਰਨਾਕ ਸਾਥੀ ਹਨ, ਜਦੋਂ ਤੱਕ ਉਹ ਸਪਸ਼ਟ ਚਿੰਤਨ ਅਤੇ ਚੰਗੀ ਤਰ੍ਹਾਂ ਸੋਚੇ-ਸਮਝੇ ਨਿਸ਼ਾਨਿਆਂ ਅਤੇ ਢੰਗਾਂ ਨਾਲ ਨਾ ਜੁੜੇ ਹੋਣ। ਸਾਡੇ ਵਿਚੋਂ ਬਹੁਤੇ ਬੰਦੇ ਸੋਚਣ ਦਾ ਕਸ਼ਟ ਨਹੀਂ ਕਰਦੇ। ਇਹ ਕਸ਼ਟਦਾਇਕ ਅਤੇ ਥਕਾ ਦੇਣ ਵਾਲਾ ਅਮਲ ਹੈ ਅਤੇ ਅਕਸਰ ਇਸਦੇ ਅਣਸੁਖਾਵੇਂ ਸਿੱਟੇ ਨਿਕਲਦੇ ਹਨ। ਪਰ ਸੰਕਟਾਂ ਅਤੇ ਅੜਿੱਕਿਆਂ ਦਾ, ਜਦੋਂ ਵੀ ਉਹ ਵਾਪਰਦੇ ਹਨ, ਇਹ ਲਾਭ ਜ਼ਰੂਰ ਹੁੰਦਾ ਹੈ ਕਿ ਉਹ ਸਾਨੂੰ ਸੋਚਣ ਲਈ ਮਜ਼ਬੂਰ ਕਰ ਦੇਂਦੇ ਹਨ। ਇਸ ਲਈ, ਆਪਣੇ ਮੌਜੂਦਾ ਅੜਿੱਕੇ ਦੇ ਸਮੇਂ ਆਓ ਇਸ ਤਰ੍ਹਾਂ ਲਾਭ ਉਠਾਈਏ।

ਇਹੀ ਕਾਰਨ ਹੈ ਕਿ ਮੈਂ ਕੁਝ ਵਿਚਾਰ ਅਤੇ ਆਪਣੇ ਤਜਰਬੇ ਪੇਸ਼ ਕਰਨ ਦੀ ਦਲੇਰੀ ਕਰ ਰਿਹਾ ਹਾਂ। ਬਦਲਦੀ ਅਤੇ ਅਨਿਸਚਿਤ ਸਥਿਤੀ ਵਿਚ ਅੜਿੱਕੇ ਵਿਚੋਂ ਨਿਕਲਣ ਦੇ ਰਾਹ ਵੱਲ ਕਿਸੇ ਵੀ ਵਿਸ਼ਵਾਸ ਨਾਲ ਸੰਕੇਤ ਕਰ ਸਕਣਾ ਮੇਰੇ ਲਈ ਮੁਸ਼ਕਲ ਹੈ। ਹੋ ਸਕਦਾ ਹੈ ਕਿ ਇਹ ਰਸਤਾ, ਜਿੰਨਾ ਕੁ ਲੋਕ ਖ਼ਿਆਲ ਕਰਦੇ ਹਨ, ਉਸ ਤੋਂ ਜਲਦੀ ਹੀ ਸਾਹਮਣੇ ਆ ਜਾਏ। ਏਨੇਂ ਚਿਰ ਵਿਚ, ਪਿਛਲੇ ਤਿੰਨਾਂ ਸਾਲਾਂ ਦੇ ਦੌਰਾਨ ਭਾਰਤ ਵਿਚ ਪੈਦਾ ਹੋਏ ਵੱਖੋ ਵੱਖਰੇ ਰੁਝਾਨਾਂ ਨੂੰ ਉਲੀਕਣਾ ਲਾਹੇਵੰਦਾ ਹੋ ਸਕਦਾ ਹੈ।

ਤਿੰਨ ਸਾਲ ਪਹਿਲਾਂ (1936) ਮਾਰਚ ਵਿਚ ਮੈਂ ਕਾਂਗਰਸ ਦੇ ਚੁਣੇ ਜਾ ਚੁੱਕੇ ਪ੍ਰਧਾਨ ਵਜੋਂ ਯੂਰਪ ਤੋਂ ਭਾਰਤ ਪਰਤਿਆ। ਮੇਰੇ ਵਿਚਾਰਾਂ ਅਤੇ ਰਾਵਾਂ ਬਾਰੇ ਸਾਰੇ ਜਾਣਦੇ ਸਨ, ਅਤੇ ਕਿਸੇ ਹੱਦ ਤੱਕ ਮੈਨੂੰ ਇਹ ਫ਼ਰਜ਼ ਕਰਨ ਦਾ ਹੱਕ ਸੀ ਕਿ ਕਾਂਗਰਸ ਦੇ ਚੋਣਕਾਰਾਂ ਨੇ ਉਹਨਾਂ ਪ੍ਰਤਿ ਆਪਣੀ ਪ੍ਰਵਾਨਗੀ ਪ੍ਰਗਟ ਕੀਤੀ ਹੈ। ਪਰ ਮੈਂ ਇਹ ਚੰਗੀ ਤਰ੍ਹਾਂ ਜਾਣਦਾ ਸਾਂ ਕਿ ਮੈਂ ਬਹੁਤਾ ਕੁਝ ਫ਼ਰਜ਼ ਨਹੀਂ ਸਾਂ ਕਰ ਸਕਦਾ, ਕਿਉਂਕਿ ਚੋਣਾਂ ਅਕਸਰ ਹੀ ਕਈ ਦੂਜੀਆਂ ਗੱਲਾਂ ਨੂੰ ਮੁਖ ਰੱਖ ਕੇ ਕੀਤੀਆਂ ਜਾਂਦੀਆਂ ਹਨ। ਕੋਈ ਨਹੀਂ ਸੀ ਕਹਿ ਸਕਦਾ ਕਿ ਕਾਂਗਰਸ ਸੋਸ਼ਲਿਸਟ ਬਣ ਗਈ ਹੈ ਕਿਉਂਕਿ ਡੈਲੀਗੇਟਾਂ ਨੇ ਮੈਨੂੰ ਆਪਣਾ ਪ੍ਰਧਾਨ ਚੁਣ ਲਿਆ ਹੈ। ਪਰ ਇਸ ਚੋਣ ਦਾ ਮਤਲਬ ਇਹ ਜ਼ਰੂਰ ਸੀ ਕਿ ਵਧੇਰੇ ਬੁਨਿਆਦੀ ਤਬਦੀਲੀ ਲਿਆਉਣ ਵਾਲੀ ਨੀਤੀ ਦੀ ਆਮ ਇੱਛਾ ਪਾਈ ਜਾਂਦੀ ਹੈ ਅਤੇ ਸੋਸ਼ਲਿਸਟ ਵਿਚਾਰ ਦੇਸ਼ ਵਿਚ ਫ਼ੈਲ ਰਹੇ ਹਨ। ਪਿਛਲੇ ਸਾਲ ਦੇ ਦੌਰਾਨ ਕਾਂਗਰਸ ਤੇਜ਼ੀ ਨਾਲ ਉਸ ਪ੍ਰਤਿਕਰਮ ਦੇ ਅਸਰ ਵਿਚੋਂ ਨਿਕਲ ਰਹੀ ਹੈ, ਜਿਹੜਾ ਸਿਵਲ ਨਾਫ਼ੁਰਮਾਨੀ ਵਾਪਸ ਲੈਣ ਦੇ ਸਿੱਟੇ ਵਜੋਂ ਸ਼ੁਰੂ ਹੋਇਆ ਸੀ। ਕੇਂਦਰੀ ਅਸੈਂਬਲੀ ਦੀਆਂ ਚੋਣਾਂ ਨੇ ਇਸ ਅਮਲ ਵਿਚ ਸਹਾਇਤਾ ਕੀਤੀ ਅਤੇ ਵਧੇਰੇ ਤੱਤਵਾਦੀ ਅਨਸਰ ਸਾਡੀ ਜਥੇਬੰਦੀ ਦੀ ਗ਼ੈਰ-ਸਰਗਰਮੀ ਉਤੇ ਛਿੱਥੇ ਪੈ ਰਹੇ ਸਨ।

ਇਕ ਸੰਗਠਿਤ ਸੋਸ਼ਲਿਸਟ ਧੜਾ ਪੈਦਾ ਹੋ ਗਿਆ ਸੀ ਅਤੇ ਨੌਜਵਾਨਾਂ ਵਾਲੀ ਬੇਸਬਰੀ ਅਤੇ ਉਤਸ਼ਾਹ ਨਾਲ, ਇਹ ਕਾਂਗਰਸ ਦੇ ਆਗੂਆਂ ਦੀ ਆਲੋਚਨਾ ਅਤੇ ਨਿਖੇਧੀ ਕਰ ਰਿਹਾ ਸੀ। ਇਹ ਪੱਛਮੀ ਸੋਸ਼ਲਿਸਟ ਸਾਹਿਤ ਤੋਂ ਹੁਦਾਰ ਲਈ ਬੋਲੀ ਵਿਚ ਗੱਲਾਂ ਕਰਦਾ ਸੀ, ਜਿਹੜੀ ਕਾਂਗਰਸ ਦੇ ਆਮ ਮੈਂਬਰਾਂ ਨੂੰ ਕਦੀ ਵੀ ਸਮਝ ਨਹੀਂ ਸੀ ਆਈ। ਇਸ ਕਰਕੇ ਭਾਵੇਂ ਇਸਨੇ ਰੋਕਾਂ ਖੜੀਆਂ ਕਰ ਦਿੱਤੀਆਂ। ਕਾਂਗਰਸ ਦੇ ਵਿਸ਼ਾਲ ਵਿਚ-ਵਿਚਾਲੇ ਦੇ ਗਰੁੱਪ, ਜਿਹੜੇ ਰਾਜਸੀ ਤੌਰ ਉਤੇ ਖੱਬੇ, ਸਮਾਜਿਕ ਤੌਰ ਉਤੇ ਅਸਪਸ਼ਟ ਅਤੇ ਡਾਵਾਂਡੋਲ, ਪਰ ਆਮ ਕਰਕੇ ਕਿਸਾਨ-ਪੱਖੀ ਸਨ, ਪ੍ਰਚਾਰ ਦੀ ਇਸ ਨਵੀਂ ਵੰਨਗੀ ਨੂੰ ਸ਼ੱਕ ਦੀ ਨਜ਼ਰ ਨਾਲ ਦੇਖਦੇ ਸਨ, ਜਿਹੜਾ ਉਹਨਾਂ ਦੇ ਆਗੂਆਂ ਉਤੇ ਹਮਲੇ ਕਰਦਾ ਸੀ। ਕੁਝ ਸੋਸ਼ਲਿਸਟ ਪੁਰਾਣੇ ਆਗੂਆਂ ਨੂੰ

ਬਦਲਣ ਦੀਆਂ ਖੁਲ੍ਹਮ-ਖੁਲ੍ਹਾ ਗੱਲਾਂ ਕਰਦੇ ਸਨ, ਅਤੇ ਪ੍ਰਤੱਖ ਤੌਰ ਉਤੇ ਆਪਣੇ ਆਪ ਨੂੰ ਇਸ ਮੰਤਵ ਲਈ ਭਾਵੀ ਵਲੋਂ ਚੁਣਿਆ ਹੋਇਆ ਸਮਝਦੇ ਸਨ। ਉਹਨਾਂ ਨੇ ਸਥਾਨਕ ਕਾਂਗਰਸ ਕਮੇਟੀਆਂ ਲਈ ਆਪਣੇ ਉਮੀਦਵਾਰ ਖੜੇ ਕਰਨ ਦੀ ਕੋਸ਼ਿਸ਼ ਕੀਤੀ ਅਤੇ ਇਹ ਪ੍ਰਭਾਵ ਵਧਦਾ ਗਿਆ ਕਿ ਉਹ ਇਹਨਾਂ ਕਮੇਟੀਆਂ ਨੂੰ ਕਾਬੂ ਅਤੇ ਕੰਟਰੋਲ ਕਰਨਾ ਚਾਹੁੰਦੇ ਹਨ। ਜਮਹੂਰੀ ਦ੍ਰਿਸ਼ਟੀਕੋਣ ਤੋਂ ਉਹਨਾਂ ਨੂੰ ਇੰਝ ਕਰਨ ਦਾ ਹੱਕ ਸੀ, ਪਰ ਇਹ ਕੋਸ਼ਿਸ਼ ਅਤੇ ਉਹਨਾਂ ਦੇ ਢੰਗ ਹੀ ਉਹਨਾਂ ਦੇ ਵਿਰੁੱਧ ਚਲੇ ਗਏ ਅਤੇ ਕਾਂਗਰਸ ਦੇ ਵਿਚ-ਵਿਚਾਲੇ ਦੇ ਗਰੁੱਪਾਂ ਨੇ ਆਪਣੇ ਆਪ ਨੂੰ ਉਹਨਾਂ ਦੇ ਵਿਰੋਧੀ ਧੜੇ ਵਿਚ ਇਕੱਠਿਆਂ ਕਰ ਲਿਆ। ਇਸ ਤਰ੍ਹਾਂ ਬਿਲਕੁਲ ਉਹੀ ਲੋਕ, ਜਿਨ੍ਹਾਂ ਨੂੰ ਸੋਸ਼ਲਿਜ਼ਮ ਅਪੀਲ ਕਰਨਾ ਚਾਹੀਦਾ ਸੀ, ਪਰੇ ਧੱਕੇ ਗਏ ਅਤੇ ਵਿਰੋਧੀ ਬਣ ਗਏ।

ਕਾਂਗਰਸ ਦੇ ਆਗੂਆਂ ਨੇ ਇਹਨਾਂ ਘਟਨਾਵਾਂ ਪ੍ਰਤਿ ਸਖਤ ਤਰ੍ਹਾਂ ਨਾਲ ਆਪਣੀ ਅਪ੍ਰਵਾਨਗੀ ਪ੍ਰਗਟ ਕੀਤੀ। ਉਹ ਸੋਸ਼ਲਿਜ਼ਮ ਨਾਲ ਸੰਬੰਧਿਤ ਗੁੰਝਲਦਾਰ ਸਿਧਾਂਤਾਂ ਨੂੰ ਨਾਪਸੰਦ ਕਰਦੇ ਸਨ, ਅਤੇ ਖ਼ਿਆਲ ਕਰਦੇ ਸਨ ਕਿ ਸੋਸ਼ਲਿਜ਼ਮ ਅਟੱਲ ਤੌਰ ਉਤੇ ਹਿੱਸਾ ਨਾਲ ਜੁੜਿਆ ਹੋਇਆ ਹੈ, ਜੋ ਕਿ ਕਾਂਗਰਸ ਦੇ ਬੁਨਿਆਦੀ ਅਸੂਲ ਦੇ ਖਿਲਾਫ਼ ਸੀ। ਸਭ ਤੋਂ ਵੱਧ, ਉਹ ਨਿੱਜੀ ਹਮਲਿਆਂ ਅਤੇ ਆਲੋਚਨਾ ਤੋਂ ਖਿਝੇ ਹੋਏ ਸਨ ਅਤੇ ਕਈ ਵਾਰੀ ਉਸੇ ਹੀ ਤਰ੍ਹਾਂ ਨਾਲ ਜਵਾਬ ਦੇਂਦੇ ਸਨ।

ਆਪਣੀ ਵਾਪਸੀ ਉਤੇ ਮੈਨੂੰ ਇਹ ਕੁੜੱਤਣ ਅਤੇ ਟਕਰਾਅ ਦਾ ਮਾਹੌਲ ਨਜ਼ਰ ਆਇਆ। ਉਸ ਸਮੇਂ ਮੈਂ ਜਨਤਕ ਮੁਹਾਜ਼ਾਂ ਅਤੇ ਸਾਂਝੇ ਮੁਹਾਜ਼ਾਂ ਦੇ ਵਿਚਾਰ ਨਾਲ ਭਰਪੂਰ ਸਾਂ, ਜਿਹੜੇ ਮਹਾਜ਼ ਕਿ ਕੁਝ ਯੂਰਪੀ ਦੇਸ਼ਾਂ ਵਿਚ ਕਾਇਮ ਕੀਤੇ ਜਾ ਰਹੇ ਸਨ। ਯੂਰਪ ਵਿਚ ਜਿਥੇ ਕਿ ਸ਼ਰੇਣੀ ਅਤੇ ਹੋਰ ਤਰ੍ਹਾਂ ਦੇ ਟਕਰਾਅ ਤਿੱਖੇ ਸਨ, ਸਾਂਝੇ ਪਲੇਟਫਾਰਮ ਉਤੇ ਇਹੋ ਜਿਹੀ ਮਿਲਵਰਤਣ ਸੰਭਵ ਹੋ ਸਕੀ ਸੀ। ਭਾਰਤ ਵਿਚ ਇਹ ਟਕਰਾਅ ਅਜੇ ਵੀ ਆਪਣੇ ਮੁਢਲੇ ਪੜਾਵਾਂ ਉਤੇ ਸਨ, ਅਤੇ ਸਾਮਰਾਜ ਦੇ ਵਿਰੁੱਧ ਮੁੱਖ ਟੱਕਰ ਇਹਨਾਂ ਉਤੇ ਪੂਰੀ ਤਰ੍ਹਾਂ ਛਾਈ ਹੋਈ ਸੀ। ਸਪਸ਼ਟ ਰਸਤਾ ਇਹ ਸੀ ਕਿ ਸਾਰੀਆਂ ਸਾਮਰਾਜ ਵਿਰੋਧੀ ਸ਼ਕਤੀਆਂ ਕਾਂਗਰਸ ਦੇ ਸਾਂਝੇ ਪਲੇਟਫ਼ਾਰਮ ਉੱਤੇ ਮਿਲ ਕੇ ਕੰਮ ਕਰਦੀਆਂ। ਸੋਸ਼ਲਿਜ਼ਮ ਘੋਲ ਦੇ ਵਹਿਣ ਉਤੇ ਜਿੰਨਾ ਕੁ ਅਸਰ-ਅੰਦਾਜ਼ ਹੁੰਦਾ ਸੀ ਉਸਨੂੰ ਛੱਡ ਕੇ, ਇਹ ਉਦੋਂ ਤੱਕ ਅਜੇ ਸਿਧਾਂਤਕ ਮਸਲਾ ਹੀ ਸੀ ਜਦੋਂ ਤੱਕ ਰਾਜਸੀ ਆਜ਼ਾਦੀ ਅਤੇ ਸੱਤਾ ਪ੍ਰਾਪਤ ਨਹੀਂ ਸੀ ਕਰ ਲਈ ਜਾਂਦੀ। ਸਵੈਧੀਨਤਾ ਤੋਂ ਪਹਿਲਾਂ ਕੋਈ ਸੋਸ਼ਲਿਜ਼ਮ ਨਹੀਂ ਸੀ ਹੋ ਸਕਦਾ।

ਯੂਰਪ ਅਤੇ ਇਸਦੇ ਸ਼ਾਂਤੀਵਾਦੀਆਂ ਦੇ ਅੰਦਾਜ਼ ਵਿਚ ਸੋਚਣ ਵਾਲੇ ਕੁਝ ਸੋਸ਼ਲਿਸਟਾਂ ਅਤੇ ਮਾਰਕਸਵਾਦੀਆਂ ਨੇ ਅਹਿੰਸਾਂ ਦੇ ਢੰਗ ਦਾ ਮਜ਼ਾਕ ਉਡਾਉਣ ਦੀ ਕੋਸ਼ਿਸ਼ ਕੀਤੀ। ਮੈਂ ਯੂਰਪੀ ਸ਼ਾਂਤੀਵਾਦੀਆਂ ਦਾ ਕੋਈ ਪ੍ਰਸੰਸਕ ਨਹੀਂ ਹਾਂ, ਅਤੇ

ਇਕ ਤੋਂ ਬਾਅਦ ਇਕ ਸੰਕਟ ਨੇ ਦਰਸਾਇਆ ਹੈ ਕਿ ਉਹ ਨਾ ਸਿਰਫ਼ ਪੂਰੀ ਤਰ੍ਹਾਂ ਬੇਅਸਰ ਹਨ ਸਗੋਂ ਅਕਸਰ ਹੀ ਪਿਛਾਖੜ ਦੇ, ਸਗੋਂ ਜੰਗਬਾਜ਼ਾਂ ਦੇ ਅਚੇਤ ਹਥਠੋਕੇ ਬਣ ਜਾਂਦੇ ਹਨ। ਉਹਨਾਂ ਦਾ ਵਤੀਰਾ ਨਫ਼ੀ ਅਤੇ ਨਿਸ਼ਕਿਰਿਆ ਰਿਹਾ ਹੈ, ਜਿਹੜਾ ਬੁਰਾਈ ਅਤੇ ਹਿੰਸਾ ਅੱਗੇ ਗੋਡੇ ਟੇਕ ਦੇਂਦਾ ਹੈ, ਕਿਉਂਕਿ ਮੁਕਾਬਲਾ ਕਰਨਾ ਉਹਨਾਂ ਦੇ ਸ਼ਾਂਤੀਵਾਦੀ ਸਿਧਾਂਤ ਦੇ ਟੁੱਟਣ ਵੱਲ ਲੈ ਜਾਇਗਾ। ਰਾਜਸੀ ਤੌਰ ਉਤੇ ਹਥਿਆਰ ਸੁੱਟਣਾ ਲਗਭਗ ਅਟੱਲ ਤੌਰ ਉਤੇ ਇਖ਼ਲਾਕੀ ਹਥਿਆਰ ਸੁੱਟਣ ਵੱਲ ਲੈ ਜਾਂਦਾ ਹੈ।

ਪਰ ਕਾਂਗਰਸ ਦੀ ਅਹਿੰਸਾ ਇਸ ਤੋਂ ਬਿਲਕੁਲ ਉਲਟ ਸੀ ਅਤੇ ਇਸਦਾ ਆਧਾਰ ਬੁਰੀ ਸਮਝੀ ਜਾਂਦੀ ਚੀਜ਼ ਅੱਗੇ ਰਾਜਸੀ ਜਾਂ ਇਖਲਾਕੀ, ਕੋਈ ਹਥਿਆਰ ਸੁੱਟਣਾ ਨਹੀਂ ਸੀ। ਇਸ ਵਿਚ, ਜਿਵੇਂ ਕਿ ਸਭ ਨੀਤੀਆਂ ਵਿਚ ਹੁੰਦਾ ਹੈ, ਸਮਝੌਤਿਆਂ ਨੂੰ ਪ੍ਰਵਾਨ ਕਰਨਾ ਸ਼ਾਮਿਲ ਹੈ ਜਦੋਂ ਹਾਲਾਤ ਇਹਨਾਂ ਦੀ ਮੰਗ ਕਰਦੇ ਹੋਣ, ਪਰ ਤੱਤ ਰੂਪ ਵਿਚ, ਸ਼ਾਇਦ, ਇਹ ਦੂਜੀਆਂ ਨੀਤੀਆਂ ਨਾਲੋਂ ਵਧੇਰੇ ਸਿਰੜੀ ਨੀਤੀ ਹੈ। ਇਹ ਨਿਸ਼ਕਿਰਿਆ ਨਹੀਂ, ਸਗੋਂ ਗਤੀਸ਼ੀਲ ਹੈ; ਇਹ ਗ਼ਲਤ ਕੰਮਾਂ ਦਾ ਵਿਰੋਧ ਹੈ, ਵਿਰੋਧ-ਹੀਣਤਾ ਨਹੀਂ, ਭਾਵੇਂ ਕਿ ਇਹ ਵਿਰੋਧ ਸ਼ਾਂਤਮਈ ਹੈ। ਅਮਲ ਵਿਚ ਇਹ ਸ਼ਾਨਦਾਰ ਤਰ੍ਹਾਂ ਨਾਲ ਸਫ਼ਲ ਸਾਬਤ ਹੋਈ, ਨਾ ਸਿਰਫ਼ ਪ੍ਰਤੱਖ ਸਿੱਟੇ ਪ੍ਰਾਪਤ ਕਰਨ ਲਈ, ਸਗੋਂ ਸ਼ਾਂਤਮਈ, ਅਨੁਸ਼ਾਸਨਬੱਧ ਅਤੇ ਇਕਮੁੱਠ ਕਾਰਵਾਈ ਲਈ ਲੋਕਾਂ ਦੀ ਸਿਖਲਾਈ ਦੇ ਅਤੇ ਕੌਮ ਦੀ ਚੜ੍ਹਦੀ ਕਲਾ ਨੂੰ ਮਜ਼ਬੂਤ ਕਰਨ ਦੇ ਕਿਤੇ ਵਧੇਰੇ ਮਹੱਤਵਪੂਰਨ ਕਾਰਨ ਵਿਚ ਵੀ।

ਸੋਸ਼ਲਿਸਟਾਂ ਸਮੇਤ, ਲਗਭਗ ਸਾਰਿਆਂ ਨੇ ਇਸ ਨੂੰ ਕੌਮੀ ਨੀਤੀ ਵਜੋਂ ਪ੍ਰਵਾਨ ਕੀਤਾ ਸੀ ਅਤੇ ਇਹ ਮਹਿਸੂਸ ਕੀਤਾ ਸੀ ਕਿ ਇਸਦਾ ਬਦਲ ਕੋਈ ਨਹੀਂ ਹੈ। ਇਹ ਠੀਕ ਹੈ ਕਿ ਕੁਝ ਲੋਕਾਂ ਨੇ ਇਸਦੇ ਸਾਰੇ ਅਰਥਾਂ ਨੂੰ ਪ੍ਰਵਾਨ ਕੀਤੇ ਬਿਨਾਂ ਅਤੇ ਕਦੀ ਇਸਦੇ ਪੂਰੀ ਤਰ੍ਹਾਂ ਅਨੁਕੂਲ ਵਿਹਾਰ ਨਾ ਕਰਦਿਆਂ ਹੋਇਆਂ ਵੀ ਇਸਨੂੰ ਮਕਾਨਕੀ ਤਰ੍ਹਾਂ ਨਾਲ ਪ੍ਰਵਾਨ ਕੀਤਾ ਸੀ। ਜਿਥੋਂ ਤੱਕ ਮੇਰਾ ਸੰਬੰਧ ਸੀ, ਮੇਰੇ ਲਈ ਇਸਨੂੰ ਪ੍ਰਵਾਨ ਕਰਨਾ ਕੋਈ ਮੁਸ਼ਕਲ ਨਹੀਂ ਸੀ, ਭਾਵੇਂ ਕਿ ਇਹ ਮੇਰੇ ਲਈ ਕੋਈ ਧਾਰਮਿਕ ਕਾਨੂੰਨ ਵਰਗੀ ਗੱਲ ਨਹੀਂ ਸੀ, ਨਾ ਹੀ ਮੈਂ ਇਹ ਕਹਿ ਸਕਦਾ ਸਾਂ ਕਿ ਇਹ ਸਾਰੀਆਂ ਹਾਲਤਾਂ ਵਿਚ ਹੀ ਲਾਗੂ ਕੀਤੀ ਜਾ ਸਕਦੀ ਸੀ। ਇਹ ਭਾਰਤ ਉਤੇ ਅਤੇ ਸਾਡੇ ਘੋਲ ਉਤੇ ਪੂਰੀ ਤਰ੍ਹਾਂ ਲਾਗੂ ਹੁੰਦੀ ਸੀ, ਅਤੇ ਮੇਰੇ ਲਈ ਇਹੀ ਕਾਫ਼ੀ ਸੀ।

ਮੈਂ ਬਜ਼ੁਰਗ ਆਗੂਆਂ ਅਤੇ ਨਵੇਂ ਸੋਸ਼ਲਿਸਟ ਗਰੁੱਪ ਵਿਚਕਾਰ ਪਾੜਾ ਮੇਟਣ ਉਤੇ ਆਪਣੀਆਂ ਸ਼ਕਤੀਆਂ ਲਾਉਣ ਦਾ ਫ਼ੈਸਲਾ ਕੀਤਾ। ਕਿਸੇ ਹੱਦ ਤੱਕ ਮੈਂ ਇਸ ਕੰਮ ਲਈ ਯੋਗ ਸਾਂ, ਕਿਉਂਕਿ ਦੋਹਾਂ ਨਾਲ ਹੀ ਮੇਰੇ ਗੂਹੜੇ ਸੰਬੰਧ ਸਨ। ਮੈਨੂੰ

ਯਕੀਨ ਸੀ ਕਿ ਇਹਨਾਂ ਦੋਹਾਂ ਵਿਚੋਂ ਕਿਸੇ ਗਰੁੱਪ ਤੋਂ ਬਿਨਾਂ ਵੀ ਭਾਰਤ ਦਾ ਗੁਜ਼ਾਰਾ ਨਹੀਂ, ਅਤੇ ਮੈਨੂੰ ਇਸਦਾ ਕੋਈ ਯੋਗ ਕਾਰਨ ਨਹੀਂ ਸੀ ਦਿਸਦਾ ਕਿ ਸਾਮਰਾਜ ਦੇ ਖਿਲਾਫ਼ ਘੋਲ ਵਿਚ ਦੋਹਾਂ ਵਿਚਕਾਰ ਕਿਉਂ ਨਾ ਪੂਰੀ ਤੋਂ ਪੂਰੀ ਮਿਲਵਰਤਣ ਹੋਵੇ। ਬਜ਼ੁਰਗ ਆਗੂ ਅਜ਼ਮਾਏ ਹੋਏ ਬੰਦੇ ਸਨ ਜਿਨ੍ਹਾਂ ਦਾ ਜਨਤਾ ਵਿਚ ਵੱਕਾਰ ਅਤੇ ਪ੍ਰਭਾਵ ਸੀ ਅਤੇ ਕਈ ਸਾਲਾਂ ਦੇ ਘੋਲ ਦੀ ਅਗਵਾਈ ਕਰਨ ਦਾ ਤਜਰਬਾ ਸੀ। ਉਹ ਕਿਸੇ ਤਰ੍ਹਾਂ ਵੀ ਸੱਜੇਪੱਖੀ ਨਹੀਂ ਸਨ; ਰਾਜਸੀ ਤੌਰ ਉਤੇ ਕਿਤੇ ਜ਼ਿਆਦਾ ਖੱਬੇਪੱਖੀ ਸਨ ਅਤੇ ਉਹ ਪੱਕੇ ਸਾਮਰਾਜ-ਵਿਰੋਧੀ ਸਨ। ਉਹਨਾਂ ਦੇ ਪਿੱਛੇ ਖੜੇ ਅਤੇ ਕਾਂਗਰਸ ਜਥੇਬੰਦੀ ਦੇ ਬਾਹਰੋਂ ਉਹਨਾਂ ਦੀ ਹਿਮਾਇਤ ਕਰ ਰਹੇ ਗਾਂਧੀ ਜੀ ਉਹਨਾਂ ਲਈ ਅਤੇ ਦੇਸ਼ ਲਈ ਤਾਕਤ ਦਾ ਥੰਮ੍ਹ ਸਨ। ਭਾਰਤੀ ਪਿੜ ਵਿਚ ਉਹਨਾਂ ਦਾ ਗ਼ਲਬਾ ਜਾਰੀ ਸੀ ਅਤੇ ਉਹਨਾਂ ਤੋਂ ਬਿਨਾਂ ਕਿਸੇ ਵੱਡੇ ਘੋਲ ਦੀ ਕਲਪਨਾ ਕਰ ਸਕਣਾ ਮੁਸ਼ਕਲ ਸੀ। ਸੋਸ਼ਲਿਸਟ ਭਾਵੇਂ ਛੋਟਾ ਜਿਹਾ ਗਰੁੱਪ ਹੀ ਸਨ ਅਤੇ ਘੱਟ ਗਿਣਤੀ ਵਲੋਂ ਗੱਲ ਕਰਦੇ ਸਨ, ਪਰ ਉਹ ਮਹੱਤਵਪੂਰਨ ਅਤੇ ਵਧ ਰਿਹਾ ਹਿੱਸਾ ਸਨ, ਅਤੇ ਉਹਨਾਂ ਦਾ ਪ੍ਰਭਾਵ ਵਧ ਰਿਹਾ ਸੀ, ਖਾਸ ਕਰਕੇ ਨੌਜਵਾਨਾਂ ਵਿਚ। ਉਹਨਾਂ ਦੀ ਵਿਚਾਰਧਾਰਾ ਅਤੇ ਨਿਸ਼ਾਨਿਆਂ ਵਿਚ ਮੈਂ ਉਹਨਾਂ ਦੇ ਨੇੜੇ ਸਾਂ, ਅਤੇ ਮੇਰੇ ਲਈ ਅਤੇ ਹੋਰ ਕਈਆਂ ਲਈ ਉਹ ਭਵਿੱਖ ਦੀ ਪ੍ਰਤਿਨਿਧਤਾ ਕਰਦੇ ਸਨ।

ਪਿਛਲੇ ਸਾਲ ਯੂਰਪ ਦਾ ਮੇਰਾ ਦੌਰਾ ਅਜੇਹੇ ਸਮੇਂ ਹੋਇਆ ਜਿਹੜਾ ਕੌਮਾਂਤਰੀ ਖੇਤਰ ਵਿਚ ਤੀਖਣ ਸੰਕਟ ਦਾ ਦੌਰ ਸੀ, ਅਤੇ ਮੈਂ ਸਿੱਧਾ ਬਾਰਸੇਲੋਨਾ ਜਾ ਕੇ, ਜਿਸਨੂੰ ਸਰਵਾਂਤੇਸ ਨੇ "ਦੁਨੀਆ ਦੇ ਸੋਹਣੇ ਸ਼ਹਿਰਾਂ ਦਾ ਫੁੱਲ" ਕਿਹਾ ਸੀ, ਆਪਣੇ ਆਪ ਨੂੰ ਇਸ ਨਾਲ ਮਾਨਸਿਕ ਤੌਰ ਉਤੇ ਇਕਸੁਰ ਕਰ ਲਿਆ। ਰੱਬ ਨਾ ਕਰੇ, ਇਹ ਫੁੱਲ ਅੱਜ ਮਿੱਧਿਆ ਜਾਏ ਅਤੇ ਆਜ਼ਾਦੀ ਦਾ ਇਹ ਪੁਰਾਤਨ ਨਿਵਾਸ ਦੁਸ਼ਮਣ ਦੇ ਹੱਥਾਂ ਵਿਚ ਆ ਜਾਏ, ਜਿਹੜਾ ਫ਼ਰਦੀਨਾਂਦ ਅਤੇ ਇਜ਼ਾਬੇਲ ਦੇ ਸਮੇਂ ਵੀ ਆਜ਼ਾਦੀ ਲਈ ਘੋਲ ਕਰਦਾ ਰਿਹਾ ਸੀ! ਪਰ ਜਦੋਂ ਮੈਂ ਇਸ ਸੁਹਾਉਣੇ ਸ਼ਹਿਰ ਵਿਚ ਗਿਆ ਤਾਂ ਇਹ ਅਜੇ ਵੀ ਮਨੁੱਖ ਦੀ ਅਜਿੱਤ ਆਤਮਾ ਦਾ ਘਰ ਬਣਿਆ ਹੋਇਆ ਸੀ, ਜਿਹੜੀ ਹਾਰਨਾ ਨਹੀਂ ਜਾਣਦੀ ਅਤੇ ਮੌਤ ਅਤੇ ਤਬਾਹੀ ਨੂੰ ਆਜ਼ਾਦੀ ਦੇ ਉਦੇਸ਼ ਵਿਚ ਕੋਈ ਮਹੱਤਤਾ ਨਹੀਂ ਦੇਂਦੀ। ਰਾਤਾਂ ਨੂੰ ਮੈਂ ਆਕਾਸ਼ੋਂ ਬੰਬ ਡਿੱਗਦੇ ਅਤੇ ਵੱਸੋਂ ਉਤੇ ਮੌਤ ਅਤੇ ਤਬਾਹੀ ਵਰ੍ਹਾਉਂਦੇ ਦੇਖੇ। ਮੈਂ ਗਲੀਆਂ ਬਾਜ਼ਾਰਾਂ ਵਿਚ ਭੁੱਖੀਆਂ ਭੀੜਾਂ ਦੇਖੀਆਂ, ਸ਼ਰਨਾਰਥੀਆਂ ਦੀ ਭੈੜੀ ਹਾਲਤ ਦੇਖੀ; ਮੈਂ ਮਹਾਜ਼ ਉਤੇ ਫ਼ੌਜਾਂ ਕੋਲ ਗਿਆ ਅਤੇ ਕੌਮਾਂਤਰੀ ਬਰਿਗੇਡ ਦੇ ਉਹਨਾਂ ਬਹਾਦਰ ਨੌਜਵਾਨਾਂ ਨੂੰ ਮਿਲਿਆ, ਜਿਨ੍ਹਾਂ ਵਿਚੋਂ ਕਈ ਸਪੇਨ ਦੀ ਧਰਤੀ ਉਤੇ ਹੀ ਸਦਾ ਦੀ ਨੀਂਦ ਸੌਂ ਗਏ। ਮੈਂ ਸਪੇਨ ਦੇ ਦੁਖਾਂਤ ਦੇ ਪੂਰੀ ਤਰ੍ਹਾਂ ਅਸਰ ਹੇਠ ਪਰਤਿਆ, ਜਿਸਦਾ ਏਨਾਂ ਦੁਸ਼ਮਣਾਂ

ਵਲੋਂ ਨਹੀਂ, ਸਗੋਂ ਉਹਨਾਂ ਲੋਕਾਂ ਵਲੋਂ ਗਲਾ ਘੁੱਟਿਆ ਜਾ ਰਿਹਾ ਸੀ ਜਿਹੜੇ ਆਪਣੇ ਆਪ ਨੂੰ ਲੋਕਤੰਤਰ ਦੇ ਦੋਸਤ ਕਹਿੰਦੇ ਸਨ ।

ਫਿਰ ਮੈਂ ਚੈਕੋਸਲੋਵਾਕੀਆ ਗਿਆ ਅਤੇ ਇਕ ਹੋਰ ਦੁਖਾਂਤ, ਇਕ ਹੋਰ ਗ਼ੱਦਾਰੀ ਆਪਣੀਆਂ ਅੱਖਾਂ ਅੱਗੇ ਸਾਕਾਰ ਹੁੰਦੀ ਦੇਖੀ । ਇਹਨਾਂ ਸਾਰੀਆਂ ਘਟਨਾਵਾਂ ਨੇ ਜ਼ਬਰਦਸਤ ਤਰ੍ਹਾਂ ਨਾਲ ਮੈਨੂੰ ਪ੍ਰਭਾਵਿਤ ਕੀਤਾ ਅਤੇ ਮੈਂ ਆਪਣੇ ਆਜ਼ਾਦੀ ਦੇ ਘੋਲ ਨੂੰ ਉਹਨਾਂ ਦੇ ਨਾਲ ਰੱਖ ਕੇ ਸਮਝਣ ਦੀ ਕੋਸ਼ਿਸ਼ ਕੀਤੀ । ਇਸ ਤੇਜ਼ੀ ਨਾਲ ਬਦਲ ਰਹੇ ਡਰਾਮੇ ਵਿਚ ਫੈਡਰੇਸ਼ਨ ਅਤੇ ਭਾਰਤ ਦੇ ਕਈ ਹੋਰ ਛੋਟੇ ਮਸਲੇ ਆਪਣੀ ਮਹੱਤਤਾ ਗੁਆ ਰਹੇ ਲਗਦੇ ਸਨ । ਵੱਡੀਆਂ ਗੱਲਾਂ ਵਾਪਰਨ ਵਾਲੀਆਂ ਸਨ ਅਤੇ ਸਮਾਂ ਸੀ ਕਿ ਭਾਰਤ ਵਿਚ ਮੈਂ ਉਹਨਾਂ ਨੂੰ ਦ੍ਰਿਸ਼ਟੀਗੋਚਰ ਰੱਖ ਕੇ ਸੋਚਾਂ ।

ਯੂਰਪ ਵਿਚਲੀਆਂ ਘਟਨਾਵਾਂ, ਫ਼ਾਸ਼ਿਜ਼ਮ ਦੇ ਵਾਧੇ, ਸਪੇਨੀ ਇਨਕਲਾਬ, ਅਤੇ ਸਭ ਤੋਂ ਵੱਧ ਇੰਗਲੈਂਡ ਅਤੇ ਫਰਾਂਸ ਦੀਆਂ ਅਖਾਉਤੀ ਜਮਹੂਰੀ ਸਰਕਾਰਾਂ ਵਲੋਂ ਨਾਜ਼ੀ ਅਤੇ ਫ਼ਾਸ਼ਿਸਟ ਤਾਕਤਾਂ ਦੀ ਜਾਣ-ਬੁੱਝ ਕੇ ਹੌਸਲਾ-ਅਫ਼ਜ਼ਾਈ ਨੇ ਮੇਰੇ ਦਿਮਾਗ਼ ਵਿਚ ਇਹ ਗੱਲ ਬਿਠਾਈ ਕਿ ਮਾਲਕ ਸ਼ਰੇਣੀਆਂ ਦੀ ਪ੍ਰਧਾਨ ਇੱਛਾ ਖੁਦ ਆਪਣੇ ਸਵਾਰਥੀ ਹਿੱਤਾਂ ਦੀ ਰਾਖੀ ਕਰਨਾ ਹੈ । ਜਦੋਂ ਰਾਸ਼ਟਰਵਾਦ ਦਾ ਮਤਲਬ ਉਹਨਾਂ ਦੇ ਹਿੱਤਾਂ ਦੀ ਰਾਖੀ ਕਰਨਾ ਹੁੰਦਾ ਹੈ, ਉਦੋਂ ਉਹ ਰਾਸ਼ਟਰਵਾਦੀ ਅਤੇ ਦੇਸ਼ ਭਗਤ ਹੁੰਦੇ ਹਨ; ਪਰ ਜਦੋਂ ਇਹਨਾਂ ਹਿੱਤਾਂ ਲਈ ਖਤਰਾ ਪੈਦਾ ਹੋ ਜਾਂਦਾ ਹੈ ਤਾਂ ਰਾਸਟਰਵਾਦ ਅਤੇ ਦੇਸ਼ ਭਗਤੀ ਦੀ ਉਹਨਾਂ ਲਈ ਕੌਡੀ ਕੀਮਤ ਨਹੀਂ ਰਹਿੰਦੀ । ਬਰਤਾਨੀਆ ਅਤੇ ਫ਼ਰਾਂਸ ਦੀਆਂ ਹਾਕਮ ਸ਼ਰੇਣੀਆਂ ਆਪਣੀਆਂ ਸਲਤਨਤਾਂ ਦੀ ਸੁਰੱਖਿਆ ਨੂੰ ਵੀ ਖਤਰੇ ਵਿਚ ਪਾਉਣ ਲਈ ਤਿਆਰ ਹਨ, ਇਸ ਨਾਲੋਂ ਕਿ ਉਹ ਸੋਵੀਅਤ ਰੂਸ ਨਾਲ ਲੋਕਤੰਤਰ ਦੀ ਰਾਖੀ ਵਾਸਤੇ ਮਿਲਵਰਤਣ ਕਰਨ, ਕਿਉਂਕਿ ਹੋ ਸਕਦਾ ਹੈ ਕਿ ਇਹੋ ਜਿਹੀ ਮਿਲਵਰਤਣ ਅਜੇਹੀਆਂ ਸ਼ਕਤੀਆਂ ਨੂੰ ਆਜ਼ਾਦ ਕਰ ਦੇਵੇ ਜਿਹੜੀਆਂ ਉਹਨਾਂ ਦੀ ਵਿਸ਼ੇਸ਼ਾਧਿਕਾਰਾਂ ਵਾਲੀ ਪੁਜ਼ੀਸ਼ਨ ਲਈ ਖਤਰਾ ਬਣ ਜਾਣਗੀਆਂ । ਲੋਕਤੰਤਰ ਦਾ ਉਹਨਾਂ ਲਈ ਕੋਈ ਅਰਥ ਨਹੀਂ, ਨਾ ਹੀ ਆਜ਼ਾਦੀ ਦਾ, ਭਾਵੇਂ ਉਹ ਇਹਨਾਂ ਲਈ ਉੱਚੀ ਉੱਚੀ ਕੂਕਦੇ ਹਨ; ਉਹਨਾਂ ਦਾ ਮੁਖ ਫ਼ਿਕਰ ਆਪਣੇ ਸਵਾਰਥੀ ਹਿੱਤਾਂ ਅਤੇ ਵਿਸ਼ੇਸ਼ਾਧਿਕਾਰਾਂ ਦੀ ਰਾਖੀ ਕਰਨਾ ਹੈ । ਇਹ ਉਹਨਾਂ ਦੀ ਬਦਕਿਸਮਤੀ ਹੈ ਕਿ ਇਹ ਉਹਨਾਂ ਨੇ ਹਰ ਹਾਲਤ ਵਿਚ ਗੁਆ ਹੀ ਬੈਠਣੇ ਹਨ, ਉਸ ਨੀਤੀ ਦੇ ਬਾਵਜੂਦ ਵੀ, ਜਿਸ ਉਤੇ ਉਹ ਚੱਲ ਰਹੇ ਹਨ ।

ਮਾਰਕਸੀ ਫ਼ਿਲਾਸਫ਼ੀ ਵਿਸ਼ਾਲ ਅਰਥਾਂ ਵਿਚ ਮੈਨੂੰ ਅਪੀਲ ਕਰਦੀ ਹੈ ਅਤੇ ਇਤਿਹਾਸ ਦੇ ਅਮਲ ਸਮਝਣ ਵਿਚ ਮੇਰੀ ਸਹਾਇਤਾ ਕਰਦੀ ਹੈ । ਮੈਂ ਕਿਸੇ ਤਰ੍ਹਾਂ ਵੀ ਕੱਟੜ ਮਾਰਕਸਵਾਦੀ ਨਹੀਂ ਹਾਂ, ਨਾ ਹੀ ਕੋਈ ਹੋਰ ਕੱਟੜਮੱਤ ਮੈਨੂੰ ਚੰਗਾ ਲਗਦਾ ਹੈ । ਪਰ ਮੈਨੂੰ ਯਕੀਨ ਹੋ ਚੁੱਕਾ ਹੈ ਕਿ ਪੁਰਾਣੀ ਉਦਾਰਵਾਦੀ ਪਹੁੰਚ,

ਇੰਗਲੈਂਡ ਵਿਚਲੀ ਜਾਂ ਹੋਰ ਕਿਤੋਂ ਦੀ ਵੀ, ਹੋਰ ਜ਼ਿਆਦਾ ਮੁਨਾਸਬ ਨਹੀਂ। ਲੈਸੇ ਫੇਅਰ [ਮੁਹਾਰਹੀਣਤਾ ਦੀ ਨੀਤੀ—ਅਨੁ.] ਮਰ ਚੁੱਕੀ ਹੈ ਅਤੇ ਜਦੋਂ ਤੱਕ ਉਚਿਤ ਰਫ਼ਤਾਰ ਨਾਲ ਦੂਰ-ਰਸ ਤਬਦੀਲੀਆਂ ਨਹੀਂ ਕੀਤੀਆਂ ਜਾਂਦੀਆਂ, ਉਦੋਂ ਤੱਕ ਤਬਾਹੀ ਸਾਡੀ ਉਡੀਕ ਵਿਚ ਹੈ, ਭਾਵੇਂ ਅਸੀਂ ਇੰਗਲੈਂਡ ਵਿਚ ਹੋਈਏ ਅਤੇ ਭਾਵੇਂ ਭਾਰਤ ਵਿਚ। ਅੱਜ ਸਮਾਜਿਕ ਅਤੇ ਆਰਥਕ ਇਨਸਾਫ਼ ਕਾਇਮ ਕਰਨ ਵਾਸਤੇ ਭਾਈਚਾਰੇ ਨੂੰ ਜਥੇਬੰਦ ਕੀਤਾ ਜਾਣਾ ਜ਼ਰੂਰੀ ਹੈ। ਫ਼ਾਸ਼ਿਸਟ ਆਧਾਰ ਉਤੇ ਇਹ ਜਥੇਬੰਦ ਕਰਨਾ ਸੰਭਵ ਹੈ, ਪਰ ਇਸ ਨਾਲ ਇਨਸਾਫ਼ ਜਾਂ ਬਰਾਬਰੀ ਕਾਇਮ ਨਹੀਂ ਹੁੰਦੀ, ਅਤੇ ਤੱਤ ਰੂਪ ਵਿਚ ਇਹ ਗ਼ੈਰ-ਸਿਹਤਮੰਦ ਹੈ। ਇਕੋ ਇਕ ਦੂਜਾ ਤਰੀਕਾ ਸੋਸ਼ਲਿਜ਼ਮ ਦਾ ਤਰੀਕਾ ਹੈ।

ਬਰਾਬਰੀ ਤੋਂ ਬਿਨਾਂ ਆਜ਼ਾਦੀ ਅਤੇ ਲੋਕਤੰਤਰ ਦਾ ਕੋਈ ਅਰਥ ਨਹੀਂ ਅਤੇ ਬਰਾਬਰੀ ਉਦੋਂ ਤੱਕ ਕਾਇਮ ਨਹੀਂ ਕੀਤੀ ਜਾ ਸਕਦੀ ਜਦੋਂ ਤੱਕ ਉਤਪਾਦਨ ਦੇ ਮੁਖ ਸਾਧਨ ਨਿੱਜੀ ਮਾਲਕੀ ਹੇਠ ਹਨ। ਇਸ ਤਰ੍ਹਾਂ ਉਤਪਾਦਨ ਦੇ ਇਹਨਾਂ ਸਾਧਨਾਂ ਦੀ ਨਿੱਜੀ ਮਲਕੀਅਤ ਅਸਲ ਲੋਕਤੰਤਰ ਦੇ ਰਸਤੇ ਵਿਚ ਆਉਂਦੀ ਹੈ। ਰਾਏ ਬਣਾਉਣ ਵਿਚ ਕਈ ਅੰਸ਼ ਅਸਰ-ਅੰਦਾਜ਼ ਹੁੰਦੇ ਹਨ। ਪਰ ਉਹਨਾਂ ਵਿਚੋਂ ਸਭ ਤੋਂ ਵੱਧ ਮਹੱਤਵਪੂਰਨ ਅਤੇ ਬੁਨਿਆਦੀ ਅੰਸ਼ ਮਾਲਕੀ ਦੇ ਸੰਬੰਧਾਂ ਦਾ ਹੈ, ਜਿਹੜਾ ਆਖਰ ਸਾਡੀਆਂ ਸੰਸਥਾਵਾਂ ਅਤੇ ਸਾਡੇ ਸਮਾਜਿਕ ਤਾਣੇ ਪੇਟੇ ਨੂੰ ਚਲਾਉਂਦਾ ਹੈ। ਜਿਨ੍ਹਾਂ ਲੋਕਾਂ ਨੂੰ ਮਾਲਕੀ ਦੇ ਮੌਜੂਦਾ ਸੰਬੰਧਾਂ ਤੋਂ ਲਾਭ ਹੁੰਦਾ ਹੈ, ਉਹ ਸ਼ਰੇਣੀ ਵਜੋਂ ਆਪਣੀ ਮਰਜ਼ੀ ਨਾਲ ਇਹੋ ਜਿਹੀ ਤਬਦੀਲੀ ਲਈ ਸਹਿਮਤ ਨਹੀਂ ਹੁੰਦੇ ਜਿਸ ਨਾਲ ਉਹਨਾਂ ਦੀ ਤਾਕਤ ਅਤੇ ਵਿਸ਼ੇਸ਼ਾਧਿਕਾਰ ਨੂੰ ਨੁਕਸਾਨ ਪੁੱਜਦਾ ਹੋਵੇ। ਅਸੀਂ ਉਸ ਪੜਾਅ ਉਤੇ ਪੁੱਜ ਗਏ ਹਾਂ, ਜਿਥੇ ਮਾਲਕੀ ਦੇ ਮੌਜੂਦਾ ਸੰਬੰਧਾਂ ਅਤੇ ਉਤਪਾਦਨ ਦੀਆਂ ਸ਼ਕਤੀਆਂ ਵਿਚਕਾਰ ਬੁਨਿਆਦੀ ਵਿਰੋਧ ਹੈ, ਅਤੇ ਲੋਕਤੰਤਰ ਕਾਰਗਰ ਢੰਗ ਨਾਲ ਕਾਰਜ ਨਹੀਂ ਕਰ ਸਕਦਾ ਜਦੋਂ ਤੱਕ ਇਹ ਸੰਬੰਧ ਬਦਲ ਨਾ ਦਿਤੇ ਜਾਣ। ਸ਼ਰੇਣੀ ਘੋਲ ਮੌਜੂਦਾ ਪ੍ਰਬੰਧ ਵਿਚ ਜਮਾਂਦਰੂ ਹਨ, ਕਿਉਂਕਿ ਇਸ ਨੂੰ ਬਦਲਣ ਅਤੇ ਆਧੁਨਿਕ ਲੋਕਾਂ ਦੇ ਨਾਲ ਇਕ ਸੇਧ ਵਿਚ ਲਿਆਉਣ ਦੇ ਯਤਨ ਦਾ ਹਾਕਮ ਜਾਂ ਜਾਇਦਾਦ-ਮਾਲਕ ਸ਼ਰੇਣੀਆਂ ਵਲੋਂ ਸਖਤ ਵਿਰੋਧ ਹੁੰਦਾ ਹੈ। ਅੱਜ ਦੇ ਟਕਰਾਵਾਂ ਦਾ ਮੰਤਵ ਇਹ ਹੈ ਅਤੇ ਇਸਦਾ ਵਿਅਕਤੀਆਂ ਦੀ ਸਦਭਾਵਨਾ ਜਾਂ ਦੁਰਭਾਵਨਾ ਨਾਲ ਕੋਈ ਸਬੰਧ ਨਹੀਂ ਜਿਹੜੇ ਆਪੋ ਆਪਣੀ ਸਮਰੱਥਾ ਮੁਤਾਬਕ, ਹੋ ਸਕਦਾ ਹੈ, ਆਪਣੀਆਂ ਸ਼ਰੇਣੀ-ਵਫ਼ਾਦਾਰੀਆਂ ਨਾਲੋਂ ਉੱਚਾ ਉੱਠਣ ਦੇ ਸਮਰੱਥ ਹੋਣ। ਪਰ ਸਮੁੱਚੇ ਤੌਰ ਉਤੇ ਸ਼ਰੇਣੀ ਇਕਜੁੱਟ ਰਹਿੰਦੀ ਹੈ ਅਤੇ ਤਬਦੀਲੀ ਦਾ ਵਿਰੋਧ ਕਰਦੀ ਹੈ।

ਮੈਨੂੰ ਸਮਝ ਨਹੀਂ ਆਉਂਦੀ ਕਿ ਸੋਸ਼ਲਿਜ਼ਮ ਹੇਠ ਵਿਅਕਤੀ ਲਈ ਕਾਫ਼ੀ

ਜ਼ਿਆਦਾ ਆਜ਼ਾਦੀ ਕਿਉਂ ਨਾ ਹੋਵੇ; ਸੱਚਮੁਚ ਉਸ ਤੋਂ ਕਿਤੇ ਜ਼ਿਆਦਾ ਆਜ਼ਾਦੀ, ਜਿੰਨੀ ਕੁ ਕਿ ਮੌਜੂਦਾ ਪ੍ਰਬੰਧ ਦੇਂਦਾ ਹੈ। ਉਸ ਨੂੰ ਜ਼ਮੀਰ ਦੀ ਅਤੇ ਦਿਮਾਗ਼ ਦੀ ਆਜ਼ਾਦੀ, ਕਾਰੋਬਾਰ ਦੀ ਆਜ਼ਾਦੀ, ਸਗੋਂ ਸੀਮਿਤ ਪੈਮਾਨੇ ਉਤੇ ਨਿੱਜੀ ਜਾਇਦਾਦ ਰੱਖਣ ਦੀ ਆਜ਼ਾਦੀ ਹੋ ਸਕਦੀ ਹੈ। ਸਭ ਤੋਂ ਵੱਧ, ਉਸ ਕੋਲ ਉਹ ਆਜ਼ਾਦੀ ਹੋਵੇਗੀ ਜਿਹੜੀ ਆਰਥਕ ਸੁਰੱਖਿਆ ਤੋਂ ਮਿਲਦੀ ਹੈ, ਜਿਹੜੀ ਅੱਜ ਸਿਰਫ਼ ਥੋਹੜੀ ਜਿਹੀ ਗਿਣਤੀ ਕੋਲ ਹੈ।

ਜੇ ਕੋਈ ਬਿਪਤਾ ਸੰਸਾਰ ਨੂੰ ਬਰਬਾਦ ਨਹੀਂ ਕਰ ਦੇਂਦੀ ਤਾਂ ਮੇਰਾ ਖ਼ਿਆਲ ਹੈ ਕਿ ਦੁਨੀਆ ਨੂੰ ਸੋਸ਼ਲਿਜ਼ਮ ਵਾਲੇ ਪਾਸੇ ਵਲ ਕਦਮ ਪੁੱਟਣੇ ਹੀ ਪੈਣਗੇ। ਇਹਨਾਂ ਕਦਮਾਂ ਦੀ ਰਫ਼ਤਾਰ ਵੱਖੋ ਵੱਖਰੇ ਦੇਸ਼ਾਂ ਵਿਚ ਵੱਖ ਵੱਖ ਹੋ ਸਕਦੀ ਹੈ, ਅਤੇ ਹੋ ਸਕਦਾ ਹੈ ਅੰਤਰਕਾਲੀ ਕਦਮ ਉਹੀ ਨਾ ਹੋਣ। ਇਹ ਕਲਪਨਾ ਕਰਨ ਨਾਲੋਂ ਜ਼ਿਆਦਾ ਮੂਰਖਾਂ ਵਾਲੀ ਹੋਰ ਕੋਈ ਗੱਲ ਨਹੀਂ ਹੋ ਸਕਦੀ ਕਿ ਵੱਖੋ ਵੱਖਰੇ ਪਿਛੋਕੜਾਂ ਵਾਲੇ ਵੱਖ-ਵੱਖ ਦੇਸ਼ਾਂ ਵਿਚ ਬਿਲਕੁਲ ਇਕੋ ਤਰ੍ਹਾਂ ਦੇ ਅਮਲ ਵਾਪਰ ਸਕਦੇ ਹਨ। ਭਾਰਤ ਜੇ ਇਹ ਟੀਚਾ ਪ੍ਰਵਾਨ ਕਰ ਵੀ ਲੈਂਦਾ ਹੈ, ਤਾਂ ਵੀ ਇਸਨੂੰ ਇਸ ਤੱਕ ਪੁੱਜਣ ਦਾ ਆਪਣਾ ਹੀ ਰਸਤਾ ਲੱਭਣਾ ਪਵੇਗਾ, ਕਿਉਂਕਿ ਸਾਨੂੰ ਅਣਲੋੜੀਂਦੀ ਕੁਰਬਾਨੀ ਤੋਂ ਅਤੇ ਬੇਨਿਜ਼ਾਮੀ ਦੇ ਰਾਹ ਤੋਂ ਬਚਣਾ ਪਵੇਗਾ, ਜਿਹੜਾ ਸਾਡੀ ਤਰੱਕੀ ਨੂੰ ਇਕ ਪੀੜ੍ਹੀ ਤੱਕ ਪਿੱਛੇ ਪਾ ਸਕਦਾ ਹੈ।

ਪਰ ਭਾਰਤ ਨੇ ਇਹ ਟੀਚਾ ਪ੍ਰਵਾਨ ਨਹੀਂ ਕੀਤਾ ਅਤੇ ਸਾਡਾ ਫ਼ੌਰੀ ਨਿਸ਼ਾਨਾ ਰਾਜਸੀ ਆਜ਼ਾਦੀ ਹੈ। ਸਾਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਅਤੇ ਸਮੱਸਿਆ ਨੂੰ ਗਡਮਡਾ ਨਹੀਂ ਕਰਨਾ ਚਾਹੀਦਾ, ਕਿਉਂਕਿ ਨਹੀਂ ਤਾਂ ਸਾਡੇ ਕੋਲ ਨਾ ਸੋਸ਼ਲਿਜ਼ਮ ਹੋਵੇਗਾ, ਨਾ ਆਜ਼ਾਦੀ। ਅਸੀਂ ਦੇਖਿਆ ਹੈ ਕਿ ਯੂਰਪ ਵਿਚ ਵੀ ਮਧ ਸ਼੍ਰੇਣੀਆਂ ਏਨੀਆਂ ਕੁ ਸ਼ਕਤੀਸ਼ਾਲੀ ਹਨ ਕਿ ਬੁਨਿਆਦੀ ਸਮਾਜਿਕ ਤਬਦੀਲੀ ਦਾ ਨਿਸ਼ਾਨਾ ਰੱਖਦੀ ਕਿਸੇ ਵੀ ਲਹਿਰ ਨੂੰ ਅੱਜ ਦਬਾ ਸਕਣ, ਅਤੇ ਜਦੋਂ ਖਤਰਾ ਪੈਂਦਾ ਹੁੰਦਾ ਹੈ ਤਾਂ ਇਹ ਫ਼ਾਸ਼ਿਜ਼ਮ ਵੱਲ ਜਾਣ ਦਾ ਰੁਝਾਨ ਰਖਦੀਆਂ ਹਨ। ਭਾਰਤ ਵਿਚਲੀਆਂ ਮਧ ਸ਼੍ਰੇਣੀਆਂ ਘੱਟੋ ਘੱਟ ਮੁਕਾਬਲਤਨ ਏਨੀਆਂ ਕੁ ਹੀ ਤਕੜੀਆਂ ਹਨ, ਅਤੇ ਉਹਨਾਂ ਨੂੰ ਦੁਸ਼ਮਣ ਬਣਾ ਲੈਣਾ ਅਤੇ ਵਿਰੋਧੀ ਸਫ਼ਾਂ ਵਿਚ ਧੱਕ ਦੇਣਾ ਬੇਵਕੂਫ਼ੀ ਦੀ ਇੰਤਹਾ ਹੋਵੇਗੀ। ਇਸ ਲਈ ਸਾਡੀ ਕੌਮੀ ਨੀਤੀ ਇਹੋ ਜਿਹੀ ਹੋਣੀ ਚਾਹੀਦੀ ਹੈ ਜਿਹੜੀ ਰਾਜਸੀ ਆਜ਼ਾਦੀ ਅਤੇ ਸਾਮਰਾਜ-ਵਿਰੋਧ ਦੇ ਸਾਂਝੇ ਆਧਾਰ ਉਤੇ ਉਹਨਾਂ ਦੀ ਭਾਰੀ ਬਹੁਗਿਣਤੀ ਨੂੰ ਆਪਣੇ ਨਾਲ ਲਵੇ, ਅਤੇ ਸਾਡੀ ਕੌਮਾਂਤਰੀ ਨੀਤੀ ਫ਼ਾਸ਼ਿਜ਼ਮ-ਵਿਰੋਧ ਦੀ ਹੋਣੀ ਚਾਹੀਦੀ ਹੈ।

ਮਾਰਕਸਵਾਦ ਅਤੇ ਸੋਸ਼ਲਿਜ਼ਮ ਹਿੰਸਾ ਦੀਆਂ ਨੀਤੀਆਂ ਨਹੀਂ ਹਨ। ਭਾਵੇਂ ਬਹੁਤੇ ਦੂਜੇ, ਸਰਮਾਇਦਾਰ ਜਾਂ ਉਦਾਰ ਗਰੁੱਪਾਂ ਵਾਂਗ ਉਹ ਹਿੰਸਾ ਦੀ ਸੰਭਾਵਨਾ ਨੂੰ

ਮਿਥ ਕੇ ਚਲਦੀਆਂ ਹਨ । ਕੀ ਉਹ ਕਾਂਗਰਸ ਦੇ ਸ਼ਾਂਤਮਈ ਢੰਗਾਂ ਨਾਲ ਫਿੱਟ ਬੈਠ ਸਕਦੀਆਂ ਹਨ — ਸਿਰਫ਼ ਆਰਜ਼ੀ ਜੁਗਤ ਵਜੋਂ ਨਹੀਂ ਸਗੋਂ ਸਾਫ਼ਗੋਈ ਵਾਲੇ ਪ੍ਰਮਾਣਿਕ-ਅੰਦਾਜ਼ ਵਿਚ ? ਸਾਡੇ ਲਈ ਕੋਈ ਜ਼ਰੂਰੀ ਨਹੀਂ ਕਿ ਅਸੀਂ ਅਹਿੰਸਾ ਦੇ ਸਿਧਾਂਤ ਹੇਠਾਂ ਕੰਮ ਕਰਦੀ ਸਾਰੀ ਫ਼ਿਲਾਸਫ਼ੀ ਉਤੇ ਬਹਿਸ ਕਰੀਏ ਜਾਂ ਇਹ ਵਿਚਾਰ ਕਰੀਏ ਕਿ ਇਹ ਬਹੁਤ ਹੀ ਕਦੇ ਕਦਾਈਂ ਦੇ ਅਤੇ ਸਿਰੇ ਦੇ ਦੇਸ਼ਾਂ ਉਤੇ ਕਿਥੋਂ ਕੁ ਤੱਕ ਲਾਗੂ ਹੁੰਦੀ ਹੈ। ਸਾਡੇ ਲਈ ਮਸਲਾ ਭਾਰਤ ਦਾ ਹੈ ਅਤੇ ਉਹ ਵੀ ਅੱਜ ਦੇ ਅਤੇ ਭਲਕ ਦੇ ਭਾਰਤ ਦਾ । ਮੈਨੂੰ ਯਕੀਨ ਹੋ ਚੁੱਕਾ ਹੈ ਕਿ ਅਹਿੰਸਾ ਦਾ ਰਸਤਾ ਸਾਡੇ ਲਈ ਸਿਰਫ਼ ਇਕੋ ਇਕ ਮੁਨਾਸਬ ਤਰੀਕਾ ਹੀ ਨਹੀਂ ਸਗੋਂ, ਆਪਣੇ ਗੁਣਾਂ ਦੇ ਆਧਾਰ ਉਤੇ, ਸਭ ਤੋਂ ਵਧੀਆ ਅਤੇ ਸਭ ਤੋਂ ਕਾਰਗਰ ਢੰਗ ਹੈ। ਮੇਰਾ ਖ਼ਿਆਲ ਹੈ ਕਿ ਜਿਉਂ ਜਿਉਂ ਇਸਦੀ ਕਾਰਗਰਤਾ ਨੂੰ ਮਾਨਤਾ ਮਿਲਦੀ ਜਾਂਦੀ ਹੈ, ਇਸਦੀ ਵਰਤੋਂ ਦਾ ਖੇਤਰ ਵੱਡਾ ਹੁੰਦਾ ਜਾਵੇਗਾ । ਪਰ ਇਥੇ ਭਾਰਤ ਵਿਚ ਲੋਕਾਂ ਦੀ ਵੱਡੀ ਗਿਣਤੀ ਨੇ ਇਸ ਨੂੰ ਮੰਨ ਲਿਆ ਹੈ, ਅਤੇ ਇਹ ਸਾਡੀ ਲਹਿਰ ਦੀ ਠੋਸ ਬੁਨਿਆਦ ਬਣ ਗਈ ਹੈ। ਇਹ ਪਹਿਲਾਂ ਹੀ ਕਾਫ਼ੀ ਕਾਰਗਰ ਸਾਬਤ ਹੋ ਚੁੱਕੀ ਹੈ, ਪਰ ਹੋਰ ਤਜਰਬੇ ਨਾਲ ਇਸਦੀ ਵਰਤੋਂ ਦਾ ਕਈ ਤਰੀਕਿਆਂ ਨਾਲ ਪਸਾਰ ਕਰਨਾ ਬਿਲਕੁਲ ਸੰਭਵ ਹੈ। ਇਸਨੂੰ ਛੁਟਿਆਉਣਾ ਅਤੇ ਇਸਦੀਆਂ ਅਸਫ਼ਲਤਾਵਾਂ ਵੱਲ ਧਿਆਨ ਦੁਆਉਣਾ ਸੌਖਾ ਹੈ, ਪਰ ਹਿੰਸਾ ਵਾਲੇ ਢੰਗਾਂ ਦੀਆ ਅਣਗਿਣਤ ਅਸਫ਼ਲਤਾਵਾਂ ਵੱਲ ਧਿਆਨ ਦੁਆਉਣਾ ਕਿਤੇ ਜ਼ਿਆਦਾ ਸੌਖਾ ਹੈ। ਅਸੀਂ ਸ਼ਕਤੀਸ਼ਾਲੀ ਤਰ੍ਹਾਂ ਨਾਲ ਹਥਿਆਰਬੰਦ ਦੇਸ਼ਾਂ ਨੂੰ ਢਹਿ-ਢੇਰੀ ਹੁੰਦਿਆਂ ਅਤੇ ਬਿਨਾਂ ਘੋਲ ਦੇ ਗ਼ੁਲਾਮੀ ਵਿਚ ਧਸਦਿਆਂ ਦੇਖਿਆ ਹੈ। ਆਪਣੀ ਹਥਿਆਰਬੰਦ ਸ਼ਕਤੀ ਦੀ ਸਾਰੀ ਅਣਹੋਂਦ ਦੇ ਬਾਵਜੂਦ, ਭਾਰਤ ਕਦੀ ਵੀ ਇਸ ਤਰ੍ਹਾਂ ਨਾਲ ਢਹਿ-ਢੇਰੀ ਨਾ ਹੁੰਦਾ ।

ਭਾਰਤ ਵਿਚ ਹਿੰਸਕ ਢੰਗ ਦੀ ਵਰਤੋਂ ਦੇ ਆਪਣੀ ਤਰ੍ਹਾਂ ਦੇ ਖਤਰੇ ਹਨ। ਅਨੁਸ਼ਾਸਨਬੱਧ ਅਤੇ ਸੰਗਠਿਤ ਤਰੀਕੇ ਨਾਲ ਇਸ ਦੀ ਵਰਤੋਂ ਨਹੀਂ ਕੀਤੀ ਜਾ ਸਕਦੀ। ਇਹ ਜਨਤਕ ਜਥੇਬੰਦੀ ਅਤੇ ਜਨਤਕ ਕਾਰਵਾਈ ਦੇ ਰਾਹ ਵਿਚ ਰੁਕਾਵਟ ਬਣੇਗਾ, ਅਤੇ ਇਹ ਲਾਜ਼ਮੀ ਤੌਰ ਉਤੇ ਵੱਡੇ ਪੈਮਾਨੇ ਉਤੇ ਅੰਦਰੂਨੀ ਟਕਰਾਵਾਂ ਵੱਲ ਲੈ ਜਾਵੇਗਾ । ਜਿਸਦਾ ਸਿੱਟਾ ਬੇਨਿਜ਼ਾਮੀ ਅਤੇ ਸਾਡੀ ਲਹਿਰ ਦੇ ਢਹਿ-ਢੇਰੀ ਹੋਣ ਵਿਚ ਨਿਕਲੇਗਾ । ਮੈਂ ਇਹ ਕਲਪਨਾ ਕਰਨ ਲਈ ਕਾਫ਼ੀ ਆਸ਼ਾਵਾਦੀ ਨਹੀਂ ਕਿ ਇਸ ਬੇਨਿਜ਼ਾਮੀ ਵਿਚੋਂ ਆਜ਼ਾਦ, ਇਕਮੁੱਠ ਅਤੇ ਉੱਨਤ ਭਾਰਤ ਪ੍ਰਗਟ ਹੋਵੇਗਾ ।

ਭਾਰਤ ਵਿਚ ਕੋਈ ਵੀ ਇਸ ਕਿਸਮ ਦੀ ਹਿੰਸਾ ਦੇ ਪੱਖੋਂ ਨਹੀਂ ਸੋਚਦਾ। ਇਸ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਪਰ ਇਸ ਤਰ੍ਹਾਂ ਦੀ ਭਾਵਨਾ ਮਿਲਦੀ ਹੈ ਕਿ ਹਿੰਸਕ ਮਾਨਸਿਕਤਾ ਜਨਤਾ ਦੇ ਜੁਝਾਰੂਪੁਣੇ ਨੂੰ ਵਧਾ ਦੇਂਦੀ ਹੈ, ਜਿਸ ਕਰਕੇ

ਸਨਅਤੀ ਮਜ਼ਦੂਰਾਂ ਅਤੇ ਸਗੋਂ ਕਿਸਾਨਾਂ ਵਿਚ ਵੀ ਇਸ ਦੀ ਅਸਪਸ਼ਟ ਜਿਹੇ ਤਰੀਕੇ ਨਾਲ ਹੌਸਲਾ-ਅਫ਼ਜ਼ਾਈ ਕੀਤੀ ਜਾਣੀ ਚਾਹੀਦੀ ਹੈ। ਇਹ ਬੇਵਕੂਫ਼ੀ ਹੈ, ਅਤੇ ਜੇ ਇਹ ਜਾਰੀ ਰੱਖੀ ਗਈ ਤਾਂ ਇਸ ਦੇ ਸਿੱਟੇ ਮਾਰੂ ਹੋ ਸਕਦੇ ਹਨ। ਜਦੋਂ ਤੱਕ ਸਰਕਾਰ ਇਸ ਨਾਲ ਨਰਮਾਈ ਨਾਲ ਪੇਸ਼ ਆਉਂਦੀ ਹੈ, ਇਹ ਵਧਦੀ ਫੁਲਦੀ ਰਹਿੰਦੀ ਹੈ, ਪਰ ਦ੍ਰਿੜ੍ਹ-ਸੰਕਲਪ ਸਰਕਾਰ ਇਸ ਨੂੰ ਸੌਖੀ ਤਰ੍ਹਾਂ ਕੁਚਲ ਸਕਦੀ ਹੈ ਅਤੇ ਇਸ ਦੇ ਕਾਰਕੁਨਾਂ ਨੂੰ ਪੂਰੀ ਤਰ੍ਹਾਂ ਬੇਹੌਸਲਾ ਕਰ ਸਕਦੀ ਹੈ। ਤਾਕਤ ਵਿਅਕਤੀਗਤ ਜਾਂ ਗਰੁੱਪ ਹਿੰਸਾ ਦੇ ਕਦੇ ਕਦਾਈਂ ਦੇ ਮੁਜ਼ਾਹਰਿਆਂ ਤੋਂ ਨਹੀਂ ਆਉਂਦੀ ਸਗੋਂ ਜਨਤਕ ਜਥੇਬੰਦੀ ਅਤੇ ਜਨਤਕ ਕਾਰਵਾਈ ਕਰ ਸਕਣ ਦੀ ਸਮਰੱਥਾ ਤੋਂ ਆਉਂਦੀ ਹੈ, ਜਿਹੜੀ ਕਾਰਵਾਈ ਕਿ ਭਾਰਤ ਵਿਚ ਕਾਰਗਰ ਹੋਣ ਲਈ ਸ਼ਾਂਤਮਈ ਕਾਰਵਾਈ ਹੋਣੀ ਚਾਹੀਦੀ ਹੈ।

ਜੋ ਵੀ ਹੋਵੇ, ਇਹ ਤੱਥ ਕਾਇਮ ਰਹਿੰਦਾ ਹੈ ਕਿ ਕਾਂਗਰਸ ਦੀ ਨੀਤੀ ਸ਼ਾਂਤਮਈ ਨੀਤੀ ਹੈ, ਅਤੇ ਜੇ ਅਸੀਂ ਇਸ ਉਤੇ ਚੱਲਦੇ ਹਾਂ, ਤਾਂ ਸਾਨੂੰ ਪੂਰੀ ਤਰ੍ਹਾਂ ਅਤੇ ਪੂਰੀ ਈਮਾਨਦਾਰੀ ਨਾਲ ਇਸ ਉਤੇ ਚੱਲਣਾ ਚਾਹੀਦਾ ਹੈ। ਇੰਝ ਨਾ ਕਰਨ ਦਾ ਮਤਲਬ ਦੋ ਬੇੜੀਆਂ ਵਿਚ ਪੈਰ ਰੱਖਣਾ ਹੋਵੇਗਾ। ਕੋਈ ਵੀ ਸੋਸ਼ਲਿਸਟ ਜਾਂ ਕਮਿਊਨਿਸਟ, ਜਿਹੜਾ ਅਹਿੰਸਾ ਬਾਰੇ ਮੂੰਹ ਰਖਣੀਆਂ ਗੱਲਾਂ ਕਰਦਾ ਹੈ, ਪਰ ਕਾਰਜ ਵੱਖਰੀ ਤਰ੍ਹਾਂ ਨਾਲ ਕਰਦਾ ਹੈ, ਉਹ ਆਪਣੇ ਆਦਰਸ਼ਾਂ ਨੂੰ ਨੁਕਸਾਨ ਪੁਚਾਉਂਦਾ ਹੈ ਅਤੇ ਲੋਕਾਂ ਨੂੰ ਇਹ ਸੋਚਣ ਲਈ ਮਜ਼ਬੂਰ ਕਰਦਾ ਹੈ ਕਿ ਉਸ ਦੇ ਕਾਰਜ ਉਸ ਦੇ ਕਥਨਾਂ ਨਾਲ ਮੇਲ ਨਹੀਂ ਖਾਂਦੇ।

ਅਸੀਂ ਆਪਣੇ ਮੱਤਭੇਦਾਂ ਉਤੇ ਬਹਿਸ ਕਰਦੇ ਹਾਂ ਅਤੇ ਕਦੀ-ਕਦੀ ਉਹਨਾ ਉਤੇ ਲੋੜੋਂ ਵੱਧ ਜ਼ੋਰ ਦੇ ਦੇਂਦੇ ਹਾਂ। ਫਿਰ ਵੀ ਇਹ ਯਾਦ ਰੱਖਣਾ ਲਾਹੇਵੰਦਾ ਰਹੇਗਾ ਕਿ ਆਜ਼ਾਦੀ ਲਈ ਸਾਡੀ ਰਾਜਸੀ ਲਹਿਰ ਬੁਨਿਆਦੀ ਏਕਤਾ ਕਰਦੀ ਹੈ, ਅਤੇ ਸਾਡੇ ਦ੍ਰਿਸ਼ਟੀਕੋਣ ਅਤੇ ਪਹੁੰਚ ਵਿਚਲੇ ਸਾਰੇ ਮੱਤਭੇਦ ਇਸ ਏਕਤਾ ਨੂੰ ਘਟਾਉਂਦੇ ਨਹੀਂ।

ਅਸਲੀ ਫੁੱਟ ਫ਼ਿਰਕੂ ਪਾਸੇ ਵਲੋਂ ਆਉਂਦੀ ਹੈ ਅਤੇ ਸਾਨੂੰ ਮੰਨਣਾ ਚਾਹੀਦਾ ਹੈ ਕਿ ਇਹ ਇਕ ਵਿਚਾਰਧਾਰਾ ਹੈ, ਜਿਸ ਨੂੰ ਮੁਖ ਫ਼ਿਰਕੂ ਜੱਥੇਬੰਦੀਆਂ ਪਾਲਦੀਆਂ ਹਨ, ਅਤੇ ਜਿਹੜੀ ਕੌਮੀ ਏਕਤਾ ਦੀਆਂ ਜੜ੍ਹਾਂ ਕੱਟਦੀ ਹੈ। ਫਿਰ ਵੀ ਮੇਰਾ ਨਹੀਂ ਖ਼ਿਆਲ ਕਿ ਇਸ ਵਿਚਾਰਧਾਰਾ ਨੇ ਫ਼ਿਰਕੂ ਜੱਥੇਬੰਦੀਆਂ ਦੇ ਮੈਂਬਰਾਂ ਨੂੰ ਵੀ ਕਿਸੇ ਵੱਡੀ ਹੱਦ ਤੱਕ ਪ੍ਰਭਾਵਿਤ ਕੀਤਾ ਹੋਵੇ।

ਜਿੱਥੋਂ ਤੱਕ ਕਾਂਗਰਸ ਦਾ ਸਵਾਲ ਹੈ, ਇਹੋ ਜਿਹੀ ਕੋਈ ਮੁਸ਼ਕਲ ਨਹੀਂ। ਅਸਲ ਮੁਸ਼ਕਲ ਏਨੀ ਉਸ ਵਿਚ ਨਹੀਂ ਜੋ ਕੁਝ ਅਸੀਂ ਕਰਦੇ ਹਾਂ, ਜਾਂ ਸਗੋਂ ਉਹਨਾਂ ਮਤਿਆਂ ਵਿਚ ਵੀ ਨਹੀਂ ਜਿਹੜੇ ਅਸੀਂ ਪਾਸ ਕਰਦੇ ਹਾਂ, ਸਗੋਂ ਸਾਡੀ ਪਹੁੰਚ

ਵਿਚ ਅਤੇ ਸਾਡੀ ਵਿਆਖਿਆ ਵਿਚ ਹੈ। ਜਿਵੇਂ ਕਿ ਇਕ ਸਜੀਵ ਜੱਥੇਬੰਦੀ ਵਿਚ ਹੋਣਾ ਹੀ ਚਾਹੀਦਾ ਹੈ, ਰਾਵਾਂ ਦੇ ਅਣਗਿਣਤ ਜੁੱਟ ਮੌਜੂਦ ਹਨ, ਜਿਹੜੇ ਇਕ ਦੂਜੇ ਵਿਚ ਜਾ ਮਿਲਦੇ ਹਨ ਅਤੇ ਫਿਰ ਵੀ ਸਾਂਝੀ ਕੜੀ ਨਾਲ ਇਕ ਦੂਜੇ ਨਾਲ ਜੁੜੇ ਹੋਏ ਹਨ। ਵਿਸ਼ਾਲ ਤੌਰ ਉਤੇ ਗੱਲ ਕੀਤਿਆਂ, ਦੋ ਵੰਡੀਆਂ ਹਨ (ਅਤੇ ਇਹਨਾਂ ਦਾ ਅਮਲੀ ਤੌਰ ਉਤੇ ਸੱਜੇ ਜਾਂ ਖੱਬੇ ਨਾਲ ਕੋਈ ਸੰਬੰਧ ਨਹੀਂ) : ਉਹ ਲੋਕ ਜਿਨ੍ਹਾਂ ਨੂੰ ਗਾਂਧੀਵਾਦੀ ਕਿਹਾ ਜਾ ਸਕਦਾ ਹੈ ਅਤੇ ਉਹ ਲੋਕ ਜਿਹੜੇ ਆਪਣੇ ਆਪ ਨੂੰ ਆਧੁਨਿਕਤਾਵਾਦੀ ਕਹਿੰਦੇ ਹਨ। ਇਹ ਸ਼ਬਦ ਕੋਈ ਚੰਗੇ ਜਾਂ ਠੀਕ-ਠੀਕ ਨਹੀਂ, ਕਿਉਂਕਿ ਇਹਨਾਂ ਤੋਂ ਸੰਕੇਤ ਮਿਲਦਾ ਹੈ ਜਿਵੇਂ ਕਿ ਗਾਂਧੀਵਾਦ ਕੋਈ ਪੁਰਾਤਨ ਅਤੇ ਸਮਾਂ ਵਿਹਾਅ ਚੁੱਕੀ ਚੀਜ਼ ਹੋਵੇ, ਜਦ ਕਿ ਅਸਲ ਵਿਚ ਇਹ ਬਹੁਤ ਆਧੁਨਿਕ ਅਤੇ ਸ਼ਾਇਦ ਕਿਸੇ ਹੱਦ ਤੱਕ ਸਾਡੇ ਯੁਗ ਨਾਲੋਂ ਅੱਗੇ ਹੈ। ਪਰ ਪੱਛਮ ਦੇ ਆਧੁਨਿਕਵਾਦ ਨਾਲੋਂ ਵੱਖ ਹੈ, ਅਤੇ ਇਸ ਵਿਚਲੀ ਕੁਝ ਧਾਰਮਿਕ ਜਾਂ ਅਧਿਆਤਮਕ ਭਾਹ ਵਿਗਿਆਨ ਦੀ ਭਾਵਨਾ ਨਾਲ ਮੇਲ ਨਹੀਂ ਖਾਂਦੀ ਜੋ ਕਿ ਅੱਜ ਦੇ ਯੂਰਪੀ ਚਿੰਤਨ ਵਿਚਲੀਆਂ ਅਤਿ ਚੰਗੀਆਂ ਚੀਜ਼ਾਂ ਦੀ ਪ੍ਰਤਿਨਿਧਤਾ ਕਰਦੀ ਹੈ। ਇਸ ਵਿਚ ਮਨ ਉੱਪਰ ਜਾਂ ਮਾਨਸਿਕ ਅਮਲਾਂ ਉਤੇ ਜ਼ੋਰ ਘੱਟ ਹੈ, ਅਤੇ ਸਹਿਜ-ਗਿਆਨ ਅਤੇ ਅਧਿਕਾਰਵਾਦੀ ਵਿਆਖਿਆ ਉਤੇ ਜ਼ੋਰ ਵਧੇਰੇ ਹੈ। ਪਰ ਫਿਰ ਵੀ ਇਸ ਦਾ ਕੋਈ ਕਾਰਨ ਨਹੀਂ ਕਿ ਗਾਂਧੀਵਾਦੀ ਤਕਨੀਕ ਨੂੰ ਕਿਉਂ ਨਾ ਨਿਰੋਲ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਵਿਚਾਰਿਆ ਜਾਏ ਅਤੇ ਇਸ ਨੂੰ ਵਿਗਿਆਨ ਦੀ ਭਾਵਨਾ ਨਾਲ ਫਿੱਟ ਕੀਤਾ ਜਾਏ।

ਅਖਾਉਤੀ ਆਧੁਨਿਕਤਾਵਾਦੀ ਇਕ ਰੰਗਾ-ਰੰਗ ਦੀ ਭੀੜ ਹਨ : ਕਈ ਕਿਸਮਾਂ ਦੇ ਸੋਸ਼ਲਿਸਟ ਅਤੇ ਵੱਖ-ਵੱਖ ਵਿਅਕਤੀ ਜਿਹੜੇ ਵਿਗਿਆਨ ਅਤੇ ਆਧੁਨਿਕ ਤਰੱਕੀ ਬਾਰੇ ਅਸਪਸ਼ਟ ਜਿਹੀਆਂ ਗੱਲਾਂ ਕਰਦੇ ਹਨ। ਇਹਨਾਂ ਵਿਚੋਂ ਕਈ ਸਮਾਂ ਵਿਹਾ ਚੁੱਕੇ ਰਾਸ਼ਟਰਵਾਦ ਦੀ ਰਹਿੰਦ-ਖੂੰਹਦ ਹਨ ਅਤੇ ਉਹਨਾਂ ਦਾ ਆਧੁਨਿਕਤਾਵਾਦ ਜਾਂ ਵਿਗਿਆਨ ਨਾਲ ਕੋਈ ਵਾਸਤਾ ਨਹੀਂ।

ਇਹਨਾਂ ਦੋ ਮੁੱਖ ਵੰਡਾਂ ਨੂੰ ਸੱਜੇ ਅਤੇ ਖੱਬੇ ਨਾਲ ਗੜਮੜ ਨਹੀਂ ਕੀਤਾ ਜਾਣਾ ਚਾਹੀਦਾ। ਦੋਹਾਂ ਗਰੁੱਪਾਂ ਵਿਚ ਸੱਜੇਪੱਖੀ ਅਤੇ ਖੱਬੇ ਪੱਖੀ ਮੌਜੂਦ ਹਨ, ਅਤੇ ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਡੇ ਅਤਿ ਚੰਗੇ ਲੜਕਾ ਅਨਸਰਾਂ ਵਿਚੋਂ ਕੁਝ ਗਾਂਧੀਵਾਦੀ ਗਰੁੱਪ ਵਿਚ ਹਨ। ਜੇ ਕਾਂਗਰਸ ਨੂੰ ਸੱਜੇ ਅਤੇ ਖੱਬੇ ਦ੍ਰਿਸ਼ਟੀਕੋਣ ਤੋਂ ਦੇਖਿਆ ਜਾਏ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਇਸ ਦਾ ਇਕ ਛੋਟਾ ਜਿਹਾ ਸੱਜੇਪੱਖੀ ਸਿਰਾ ਹੈ, ਇਕ ਖੱਬੇਪੱਖੀ ਘਟ-ਗਿਣਤੀ ਹੈ, ਅਤੇ ਇਕ ਬਹੁਤ ਵੱਡਾ ਵਿਚ-ਵਿਚਾਲਾ ਗਰੁੱਪ ਹੈ ਜਾਂ ਕਈ ਗਰੁੱਪ ਹਨ ਜਿਹੜੇ ਖੱਬੇ-ਕੇਂਦਰ ਨਾਲ ਰਲਦੇ ਮਿਲਦੇ ਹਨ। ਗਾਧੀਵਾਦੀ ਗਰੁੱਪ ਨੂੰ ਇਸ ਵਿਚ-ਵਿਚਾਲੇ ਦੇ ਖੱਬੇ-ਕੇਂਦਰੀ

ਗਰੁੱਪ ਨਾਲ ਸੰਬੰਧਿਤ ਸਮਝਿਆ ਜਾ ਸਕਦਾ ਹੈ। ਰਾਜਸੀ ਤੌਰ ਉਤੇ ਕਾਂਗਰਸ ਬਹੁਤ ਜ਼ਿਆਦਾ ਹੱਦ ਤੱਕ ਖੱਬੇਪੱਖੀ ਹੈ; ਸਮਾਜਿਕ ਤੌਰ ਉਤੇ ਇਹ ਖੱਬੇਪੱਖੀ ਝੁਕਾਅ ਰਖਦੀ ਹੈ, ਪਰ ਪ੍ਰਧਾਨ ਰੂਪ ਵਿਚ ਵਿਚਕਾਰਲੀ ਪੁਜ਼ੀਸ਼ਨ ਰਖਦੀ ਹੈ। ਕਿਸਾਨੀ ਉਤੇ ਅਸਰ ਰਖਦੇ ਮਾਮਲਿਆਂ ਵਿਚ ਇਹ ਕਿਸਾਨ-ਪੱਖੀ ਹੈ ।

ਕਾਂਗਰਸ ਵਿਚਲੇ ਵੱਖੋ-ਵੱਖਰੇ ਅਨਸਰਾਂ ਦਾ ਵਿਸ਼ਲੇਸ਼ਣ ਕਰਨ ਦੀ ਕੋਸ਼ਿਸ਼ ਕਰਦਿਆਂ, ਗਾਂਧੀ ਜੀ ਦੀ ਗ਼ਾਲਬ ਪੁਜ਼ੀਸ਼ਨ ਨੂੰ ਹਮੇਸ਼ਾਂ ਹੀ ਯਾਦ ਰਖਿਆ ਜਾਣਾ ਚਾਹੀਦਾ ਹੈ। ਕਿਸੇ ਹੱਦ ਤੱਕ ਉਹ ਕਾਂਗਰਸ ਉਤੇ ਗ਼ਲਬਾ ਰਖਦੇ ਹਨ, ਪਰ ਇਸ ਤੋਂ ਕਿਤੇ ਜ਼ਿਆਦਾ ਉਹ ਜਨਤਾ ਉਤੇ ਗ਼ਲਬਾ ਰਖਦੇ ਹਨ। ਉਹ ਸੌਖੀ ਤਰ੍ਹਾਂ ਕਿਸੇ ਵੀ ਗਰੁੱਪ ਵਿਚ ਫਿੱਟ ਨਹੀਂ ਹੁੰਦੇ ਅਤੇ ਅਖਾਉਤੀ ਗਾਂਧੀਵਾਦੀ ਗਰੁੱਪ ਨਾਲੋਂ ਕਿਤੇ ਜ਼ਿਆਦਾ ਵੱਡੇ ਹਨ। ਕਦੀ ਕਦੀ ਉਹ ਇਕ ਨਿਸ਼ਾਨਾ ਰਖਦੇ ਇਨਕਲਾਬੀ ਹੁੰਦੇ ਹਨ, ਜਿਹੜਾ ਇਕ ਤੀਰ ਵਾਂਗ ਆਪਣੇ ਨਿਸ਼ਾਨੇ ਵੱਲ ਜਾ ਰਿਹਾ ਹੁੰਦਾ ਹੈ ਅਤੇ ਇਸ ਅਮਲ ਵਿਚ ਲੱਖਾਂ ਲੋਕਾਂ ਨੂੰ ਝੂਣ ਰਹੇ ਹੁੰਦੇ ਹਨ। ਕਿਸੇ ਹੋਰ ਸਮੇਂ ਉਹ ਸਥਿਰ ਹੁੰਦੇ ਹਨ, ਜਾਂ ਇੰਝ ਲਗਦੇ ਹਨ, ਦੂਜਿਆਂ ਨੂੰ ਸੰਜਮ ਦੀ ਸਲਾਹ ਦੇ ਰਹੇ ਹੁੰਦੇ ਹਨ। ਉਹਨਾਂ ਦੀ ਲਗਾਤਾਰ ਮਾੜੀ ਸਿਹਤ ਨੇ ਸਥਿਤੀ ਨੂੰ ਗੁੰਝਲਦਾਰ ਬਣਾਉਣ ਵਾਲਾ ਅੰਸ਼ ਲੈ ਆਂਦਾ ਹੈ। ਉਹ ਕੌਮੀ ਮਾਮਲਿਆਂ ਵਿਚ ਪੂਰਾ ਹਿੱਸਾ ਨਹੀਂ ਲੈ ਸਕਦੇ ਅਤੇ ਕਈ ਘਟਨਾਵਾਂ ਨਾਲ ਉਹਨਾਂ ਦਾ ਸੰਪਰਕ ਨਹੀਂ; ਪਰ ਫਿਰ ਵੀ ਉਹ ਉਹਨਾਂ ਵਿਚ ਹਿੱਸਾ ਲਏ ਬਿਨਾਂ ਅਤੇ ਅਗਵਾਈ ਕੀਤੇ ਬਿਨਾਂ ਨਹੀਂ ਰਹਿ ਸਕਦੇ, ਜਿਸ ਦਾ ਕਾਰਨ ਇੰਝ ਕਰਨ ਲਈ ਉਹਨਾਂ ਦੀ ਆਪਣੀ ਅੰਦਰੂਨੀ ਪ੍ਰੇਰਨਾ ਅਤੇ ਲੋਕਾਂ ਦੀ ਮੰਗ ਹੁੰਦੀ ਹੈ। ਇਸ ਗੱਲ ਦਾ ਕੋਈ ਫ਼ਰਕ ਨਹੀਂ ਪੈਂਦਾ ਕਿ ਉਹ ਉਪਚਾਰਕ ਤੌਰ ਉਤੇ ਕਾਂਗਰਸ ਨਾਲ ਜੁੜੇ ਹੋਏ ਹਨ ਜਾਂ ਨਹੀਂ। ਅੱਜ ਦੀ ਕਾਂਗਰਸ ਉਹਨਾਂ ਦੀ ਬਣਾਈ ਹੋਈ ਹੈ, ਅਤੇ ਤੱਤ ਰੂਪ ਵਿਚ ਉਹ ਇਸ ਦੇ ਹਨ। ਜੋ ਵੀ ਹੋਵੇ, ਦੇਸ਼ ਵਿਚ ਉਹ ਜਿਹੜੀ ਕਮਾਂਡ ਕਰਨ ਵਾਲੀ ਪੁਜ਼ੀਸ਼ਨ ਰਖਦੇ ਹਨ, ਉਸ ਦਾ ਕਿਸੇ ਅਹੁਦੇ ਨਾਲ ਕੋਈ ਸੰਬੰਧ ਨਹੀਂ, ਅਤੇ ਉਹ ਜਦੋਂ ਤੱਕ ਜਿਊਂਦੇ ਹਨ, ਅਤੇ ਉਸ ਤੋਂ ਮਗਰੋਂ ਵੀ ਲੋਕਾਂ ਦੇ ਦਿਲਾਂ ਵਿਚ ਉਹਨਾਂ ਦੀ ਇਹ ਗ਼ਾਲਬ ਪੁਜ਼ੀਸ਼ਨ ਕਾਇਮ ਰਹੇਗੀ। ਜਿਹੜੀ ਵੀ ਕੋਈ ਨੀਤੀ ਘੜੀ ਜਾਇਗੀ, ਉਸ ਵਿਚ ਉਹਨਾਂ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਕਿਸੇ ਵੀ ਕੌਮੀ ਸੰਘਰਸ਼ ਵਿਚ ਉਹਨਾਂ ਦੀ ਪੂਰੀ ਸੰਗਤ ਅਤੇ ਅਗਵਾਈ ਲਾਜ਼ਮੀ ਹੈ। ਭਾਰਤ ਦਾ ਉਹਨਾਂ ਤੋਂ ਬਿਨਾਂ ਗੁਜ਼ਾਰਾ ਨਹੀਂ ।

ਸਥਿਤੀ ਦਾ ਇਕ ਬੁਨਿਆਦੀ ਅੰਸ਼ ਇਹ ਹੈ। ਚੇਤੰਨ ਅਤੇ ਸੋਚਣ-ਸਮਝਣ ਵਾਲੇ ਖੱਬੇਪੱਖੀ ਇਹ ਗੱਲ ਮੰਨਦੇ ਹਨ ਅਤੇ ਉਹਨਾਂ ਨਾਲ ਉਹ ਭਾਵੇਂ ਕੋਈ ਵੀ ਵਿਚਾਰਧਾਰਕ ਜਾਂ ਸੁਭਾਅ ਵਲੋਂ ਮੱਤਭੇਦ ਰਖਦੇ ਹੋਣ, ਉਹਨਾਂ ਨੇ ਹਰ ਅਜਿਹੀ

ਚੀਜ਼ ਤੋਂ ਬਚਣ ਦੀ ਕੋਸ਼ਿਸ਼ ਕੀਤੀ ਹੈ ਜਿਹੜੀ ਦੁਫੇੜ ਵੱਲ ਲੈ ਜਾਂਦੀ ਹੋਵੇ। ਉਹਨਾਂ ਦਾ ਯਤਨ ਇਹ ਰਿਹਾ ਹੈ ਕਿ ਕਾਂਗਰਸ ਨੂੰ ਇਸ ਦੀ ਮੌਜੂਦਾ ਲੀਡਰਸ਼ਿਪ ਹੇਠ, ਜਿਸ ਦਾ ਮਤਲਬ ਹੈ ਗਾਂਧੀ ਜੀ ਦੀ ਅਗਵਾਈ ਹੇਠ ਰਹਿਣ ਦਿੱਤਾ ਜਾਏ, ਅਤੇ ਇਸ ਦੇ ਨਾਲ ਹੀ ਉਹ ਜਿਥੋਂ ਤੱਕ ਜ਼ੋਰ ਲਾ ਸਕਦੇ ਹਨ, ਇਸ ਨੂੰ ਖੱਬੇ ਪਾਸੇ ਵੱਲ ਲਿਜਾਇਆ ਜਾਏ, ਇਸ ਨੂੰ ਰੈਡੀਕਲ ਬਣਾਇਆ ਜਾਏ, ਅਤੇ ਖ਼ੁਦ ਆਪਣੀ ਵਿਚਾਰਧਾਰਾ ਫ਼ੈਲਾਈ ਜਾਏ।

ਜੇ ਘੱਟ ਜਾਂ ਵੱਧ ਆਮ ਵਰਗੇ ਸਮਿਆਂ ਵਿਚ ਹਾਲਤ ਇਹ ਹੁੰਦੀ ਹੈ, ਤਾਂ ਉਦੋਂ ਤਾਂ ਗਾਂਧੀ ਜੀ ਦੀ ਅਗਵਾਈ ਹੋਰ ਵੀ ਜ਼ਰੂਰੀ ਹੋ ਜਾਂਦੀ ਹੈ, ਜਦੋਂ ਸੰਕਟ ਆ ਰਿਹਾ ਹੋਵੇ। ਇਹੋ ਜਿਹੀ ਨਾਜ਼ੁਕ ਘੜੀ, ਜਦੋਂ ਸਾਡੀ ਸਾਰੀ ਇਕਮੁੱਠ ਸ਼ਕਤੀ ਲੋੜੀਂਦੀ ਹੈ, ਦੁਫੇੜ ਜਾਂ ਇਸ ਵਰਗੀ ਕੋਈ ਚੀਜ਼ ਸਾਨੂੰ ਨਾਕਾਰਾ ਬਣਾ ਦੇਵੇਗੀ ਅਤੇ ਬੇਅਸਰ ਕਰ ਦੇਵੇਗੀ।

ਜਦ ਕਿ ਗਾਂਧੀ ਜੀ ਅਤੇ ਉਹਨਾਂ ਦੇ ਗਰੁੱਪ ਦੇ ਬਜ਼ੁਰਗ ਆਗੂ ਸਾਡੇ ਕੌਮੀ ਕੰਮ ਅਤੇ ਸਾਡੇ ਘੋਲ ਲਈ ਜ਼ਰੂਰੀ ਹਨ, ਇਹ ਦਿਨੋ ਦਿਨ ਵਧੇਰੇ ਸਪਸ਼ਟ ਹੁੰਦਾ ਜਾ ਰਿਹਾ ਹੈ ਕਿ ਕਾਂਗਰਸ ਵਿਚਲੇ ਅਤੇ ਦੇਸ਼ ਵਿਚਲੇ ਦੂਜੇ ਮਹੱਤਵਪੂਰਨ ਅਨਸਰਾਂ ਦੀ ਸਰਗਰਮ ਮਿਲਵਰਤਣ ਤੋਂ ਬਿਨਾਂ ਉਹਨਾਂ ਦੇ ਕੰਮ ਵਿਚ ਰੁਕਾਵਟ ਪਵੇਗੀ ਅਤੇ ਇਹ ਬੇਅਸਰ ਹੋ ਜਾਇਗਾ ਜਾਂ ਹਰ ਸੂਰਤ ਵਿਚ ਘੱਟ ਅਸਰਦਾਰ ਰਹਿ ਜਾਏਗਾ। ਇਹ ਗੱਲ ਕਾਂਗਰਸ ਅੰਦਰਲੇ ਅਖਾਉਤੀ ਆਧੁਨਿਕਤਾਵਾਦੀ ਗਰੁੱਪ ਉਤੇ ਵੀ ਲਾਗੂ ਹੁੰਦੀ ਹੈ; ਇਹ ਦੇਸ਼ ਵਿਚਲੀ ਰਾਇ ਦੇ ਵੱਡੇ ਪਰ ਧੁੰਦਲੇ ਸਮੁੱਚ ਉਤੇ ਅਤੇ ਬੁਧੀਜੀਵੀਆਂ ਵਿਚੋਂ ਬਹੁਤਿਆਂ ਉਤੇ ਹੋਰ ਵੀ ਜ਼ਿਆਦਾ ਲਾਗੂ ਹੁੰਦੀ ਹੈ। ਜਨਤਾ ਉਤੇ, ਹੋ ਸਕਦਾ ਹੈ, ਇਹ ਸਿੱਧੀ ਲਾਗੂ ਨਾ ਹੁੰਦੀ ਹੋਵੇ, ਪਰ ਅਸਿੱਧੇ ਤੌਰ ਉਤੇ ਜਨਤਾ ਇਸ ਤਰ੍ਹਾਂ ਦੀ ਸੋਚਣੀ ਵਾਲੇ ਦੂਜੇ ਲੋਕਾਂ ਤੋਂ ਪ੍ਰਭਾਵਿਤ ਹੁੰਦੀ ਹੈ।

ਇਸ ਤਰ੍ਹਾਂ ਅਸੀਂ ਇਸ ਸਿੱਟੇ ਉਤੇ ਪੁੱਜਦੇ ਹਾਂ ਕਿ ਕਾਂਗਰਸ ਦੀ ਸਫ਼ਲ ਕਾਰਗੁਜ਼ਾਰੀ ਲਈ ਆਧੁਨਿਕਤਾਵਾਦੀ ਗਰੁੱਪ ਦੀ ਪੂਰੀ ਮਿਲਵਰਤਣ ਵੀ ਲਾਜ਼ਮੀ ਹੈ। ਜੇ ਦੋਹਾਂ ਗਰੁੱਪਾਂ ਵਿਚਕਾਰ ਭਰੋਸੇਯੋਗ ਮਿਲਵਰਤਣ ਦੀ ਅਣਹੋਂਦ ਹੋਵੇਗੀ, ਤਾਂ ਸਾਂਝੇ ਦੁਸ਼ਮਣ ਦੇ ਖਿਲਾਫ਼ ਘੋਲ ਦੀ ਦ੍ਰਿਸ਼ਟੀ ਤੋਂ ਸੋਚਣਾ ਮੁਸ਼ਕਲ ਹੋਵੇਗਾ।

ਪ੍ਰਤੱਖ ਤੌਰ ਉਤੇ ਕਾਂਗਰਸ ਨੂੰ ਇਕ ਸੰਕੀਰਨਤਾਵਾਦੀ ਗਰੁੱਪ ਵਜੋਂ ਨਹੀਂ ਲਿਆ ਜਾ ਸਕਦਾ। ਇਹ ਕੌਮ ਦੀ ਪ੍ਰਤਿਨਿਧਤਾ ਕਰਦੀ ਹੈ ਅਤੇ ਇਸ ਦੇ ਦਰਵਾਜ਼ੇ ਉਹਨਾਂ ਸਾਰੇ ਲੋਕਾਂ ਲਈ ਖੁਲ੍ਹੇ ਹਨ ਜਿਹੜੇ ਇਸ ਦੇ ਨਿਸ਼ਾਨੇ ਅਤੇ ਇਸ ਦੇ ਢੰਗਾਂ ਵਿਚ ਯਕੀਨ ਰਖਦੇ ਹਨ। ਇਸ ਦੇ ਨਾਲ ਹੀ, ਸੰਭਵ ਤੌਰ ਉਤੇ, ਇਸ ਨੂੰ ਇਕ ਤਰ੍ਹਾਂ ਦੀ ਗਰੁੱਪਾਂ ਦੀ ਫ਼ੈਡਰੇਸ਼ਨ ਵਜੋਂ ਵੀ ਨਹੀਂ ਲਿਆ ਜਾ ਸਕਦਾ, ਇਕ ਸਾਂਝੇ

ਪਲੇਟਫਾਰਮ ਵਜੋਂ ਜਿੱਥੇ ਟਕਰਾਉਂਦੀਆਂ ਰਾਵਾਂ ਅਤੇ ਢੰਗਾਂ ਨੂੰ ਪ੍ਰਵਾਨ ਕਰਾਉਣ ਲਈ ਜ਼ੋਰ ਲਾਇਆ ਜਾਂਦਾ ਹੈ ਅਤੇ ਕਿਸੇ ਅਜਿਹੇ ਸਮਝੌਤੇ ਉਤੇ ਪੁੱਜਣ ਦਾ ਯਤਨ ਕੀਤਾ ਜਾਂਦਾ ਹੈ, ਜਿਹੜਾ ਕਿਸੇ ਨੂੰ ਉਤਸ਼ਾਹ ਨਹੀਂ ਦੇਂਦਾ। ਕਾਂਗਰਸ ਲੜਾਕੂ ਦਸਤਾ ਰਹੀ ਹੈ ਅਤੇ ਹੁਣ ਵੀ ਹੈ। ਇਸ ਵਾਸਤੇ ਇੰਝ ਬਣੇ ਰਹਿਣਾ ਲਾਜ਼ਮੀ ਹੈ ਜੇ ਇਸਨੇ ਆਪਣਾ ਇਤਿਹਾਸਕ ਮੰਤਵ ਪੂਰਾ ਕਰਨਾ ਹੈ। ਪਲੇਟਫਾਰਮ ਲੜਾਈ ਨਹੀਂ ਦੇ ਸਕਦੇ, ਉਹ ਭਾਵੇਂ ਕਿੰਨੇ ਵੀ ਸਾਂਝੇ ਕਿਉਂ ਨਾ ਹੋਣ, ਨਾ ਹੀ ਬਹਿਸਾਂ ਕਰਨ ਵਾਲੀਆਂ ਸੁਸਾਇਟੀਆਂ ਕਾਰਗਰ ਘੋਲ ਜਾਰੀ ਰੱਖ ਸਕਦੀਆਂ ਹਨ।

ਪਿਛਲੇ ਸਮੇਂ ਦੇ ਦੌਰਾਨ ਕਾਂਗਰਸ ਦੀ ਲੀਡਰਸ਼ਿਪ ਵਿਚ ਸੰਕੀਰਨ, ਤੰਗ-ਨਜ਼ਰ, ਅਤੇ ਅਲਹਿਦਾ ਰਹਿਣ ਦਾ ਰੁਝਾਨ ਰਿਹਾ ਹੈ। ਇਹ ਅਣਉਚਿਤ ਹੈ ਅਤੇ ਇਹ ਕਾਂਗਰਸ ਅਤੇ ਦੇਸ਼ ਵਿਚਲੇ ਲੋਕਾਂ ਦੀ ਭਾਰੀ ਗਿਣਤੀ ਦੇ ਵਿਚਕਾਰ ਰੁਕਾਵਟਾਂ ਖੜੀਆਂ ਕਰਦਾ ਹੈ। ਇਹਨਾਂ ਦੂਜੇ ਗਰੁੱਪਾਂ ਵਿਚਕਾਰ ਵੀ ਉਘੜਵਾਂ ਰੁਝਾਨ ਰਿਹਾ ਹੈ ਕਿ ਆਕ੍ਰਮਣਸ਼ੀਲ ਵਿਰੋਧੀ ਧਿਰ ਦਾ ਰੋਲ ਅਦਾ ਕੀਤਾ ਜਾਏ, ਅਜੇਹੇ ਢੰਗ ਅਪਣਾਏ ਜਾਣ ਜਿਹੜੇ ਕਾਂਗਰਸ ਦੀ ਨੀਤੀ ਨਾਲ ਮੇਲ ਨਹੀਂ ਖਾਂਦੇ, ਅਨੁਸ਼ਾਸਣਹੀਣਤਾ ਅਤੇ ਗ਼ੈਰ-ਜ਼ਿੰਮੇਵਾਰੀ ਦੀ ਹੌਸਲਾਅਫ਼ਜ਼ਾਈ ਕੀਤੀ ਜਾਏ, ਕਾਂਗਰਸ ਦੀ ਇਕਮਿਕਤਾ ਨੂੰ ਕਮਜ਼ੋਰ ਕੀਤਾ ਜਾਏ, ਅਤੇ ਇਹ ਉਦੋਂ ਵੀ ਇੰਝ ਰਿਹਾ ਹੈ ਜਦੋਂ ਉਹ ਏਕੇ ਅਤੇ ਸਾਝੇ ਮੁਹਾਜ਼ਾਂ ਦੀ ਗੱਲ ਕਰ ਰਹੇ ਹੁੰਦੇ ਸਨ। ਇਸ ਰਸਤੇ ਉਤੇ ਤਬਾਹੀ ਅਤੇ ਬਰਬਾਦੀ ਹੀ ਹੋ ਸਕਦੀ ਹੈ।

ਸ਼ਾਇਦ, ਹੋ ਸਕਦਾ ਹੈ, ਕੋਈ ਸਮਾਂ ਆਏ ਜਦੋਂ ਸੱਚਮੁਚ ਚੇਤੰਨ ਖੱਬੇਪੱਖੀ ਏਨੇਂ ਮਜ਼ਬੂਤ ਹੋ ਜਾਣ ਕਿ ਉਹ ਕਾਂਗਰਸ ਨੂੰ ਆਪਣੇ ਚਾਰਜ ਹੇਠ ਲੈ ਸਕਣ ਅਤੇ ਇਸ ਨੂੰ ਆਪਣੀ ਨੀਤੀ ਅਨੁਸਾਰ ਚਲਾ ਸਕਣ। ਅੱਜ ਉਹ ਇੰਝ ਕਰਨ ਦੀ ਸਥਿਤੀ ਵਿਚ ਨਹੀਂ ਹਨ। ਉਹਨਾਂ ਨੂੰ ਨਾ ਤਾ ਕੌਮੀ ਸਮਰਥਨ ਪ੍ਰਾਪਤ ਹੈ, ਅਤੇ ਉਹਨਾ ਵਿਚ ਨਾ ਹੀ ਇਸ ਕੰਮ ਲਈ ਲੋੜੀਂਦਾ ਅਨੁਸ਼ਾਸਨ ਹੈ। ਉਹਨਾਂ ਵਿਚ ਅਣਗਿਣਤ ਗਰੁੱਪ ਹਨ, ਹਰ ਗਰੁੱਪ ਆਪਣੇ ਪਾਸੇ ਵੱਲ ਖਿਚ-ਧੂਹ ਕਰ ਰਿਹਾ ਹੈ, ਇਕ ਦੂਜੇ ਲਈ ਉਹਨਾਂ ਵਿਚ ਕੋਈ ਪ੍ਰੇਮ ਨਹੀਂ, ਅਤੇ ਸਿਰਫ਼ ਘੜੀ-ਪਲ ਲਈ ਹੀ ਉਹ ਸਾਂਝੇ ਵਿਰੋਧੀ ਕਾਰਨ ਇਕਮੁੱਠ ਹੋਏ ਹੁੰਦੇ ਹਨ, ਜੋ ਕਿ ਇਕ ਅਜੇਹਾ ਸੰਬੰਧ ਹੁੰਦਾ ਹੈ, ਜਿਹੜਾ ਜਲਦੀ ਹੀ ਟੁੱਟ ਜਾਂਦਾ ਹੈ। ਅੱਜ ਖੱਬਾ ਧੜਾ ਤਬਾਹ ਕਰ ਸਕਦਾ ਹੈ; ਇਹ ਉਸਾਰ ਨਹੀਂ ਸਕਦਾ। ਉਹ ਅਜੇ ਵੀ ਅੰਦੋਲਨ ਦੀ ਦੁਨੀਆ ਵਿਚ ਵਿਚਰ ਰਹੇ ਹਨ, ਇਸ ਗੱਲ ਨੂੰ ਪੂਰੀ ਤਰ੍ਹਾਂ ਸਮਝੇ ਤੋਂ ਬਿਨਾਂ ਹੀ ਕਿ ਕਾਂਗਰਸ ਅਤੇ ਕੌਮੀ ਲਹਿਰ ਆਪਣੇ ਕੱਦ ਵਿਚ ਵੱਡੀਆਂ ਹੋ ਗਈਆਂ ਹਨ ਅਤੇ ਹੁਣ ਅਧਿਕਾਰ ਨਾਲ ਅਤੇ ਜ਼ਿੰਮੇਵਾਰੀ ਨਾਲ ਗੱਲ ਕਰਦੀਆਂ ਹਨ।

ਖੱਬ-ਪੱਖੀਆਂ ਵਿਚੋਂ ਜਿਹੜੇ ਸੋਸ਼ਲਿਸਟ ਹਨ, ਉਹਨਾਂ ਨੂੰ ਸਾਡੀ ਲਹਿਰ ਉਤੇ

ਇਤਿਹਾਸਕ ਪ੍ਰਸੰਗ ਵਿਚ ਝਾਤੀ ਮਾਰਨੀ ਚਾਹੀਦੀ ਹੈ ਅਤੇ ਸਮਝਣਾ ਚਾਹੀਦਾ ਹੈ ਕਿ ਵਿਕਾਸ ਦੇ ਮੌਜੂਦਾ ਪੜਾਅ ਦੀ ਕੀ ਲੋੜ ਹੈ। ਅੱਜ ਹੱਦੋਂ ਅੱਗੇ ਲੰਘ ਜਾਣ ਦਾ ਮਤਲਬ ਭਲਕ ਨੂੰ ਪ੍ਰਤਿਕਿਰਿਆ ਵੀ ਹੋ ਸਕਦੀ ਹੈ। ਜੇ ਉਹ ਆਪਣੀ ਇਤਿਹਾਸਕ ਭੂਮਿਕਾ ਤੋਂ ਚੇਤੰਨ ਹਨ, ਤਾਂ ਉਹਨਾਂ ਨੂੰ ਆਪਣੇ ਆਪ ਨੂੰ ਇਸ ਵਾਸਤੇ ਤਿਆਰ ਕਰਨਾ ਚਾਹੀਦਾ ਹੈ ਅਤੇ ਕਾਂਗਰਸ ਦਾ ਅਤੇ ਦੇਸ਼ ਦਾ ਵਿਸ਼ਵਾਸ ਜਿੱਤਣਾ ਚਾਹੀਦਾ ਹੈ। ਸਭ ਤੋਂ ਵੱਡੀ ਗੱਲ, ਉਹਨਾਂ ਨੂੰ ਅਨੁਸ਼ਾਸਨਹੀਣਤਾ ਅਤੇ ਬਦਨਿਜ਼ਾਮੀ ਦੀਆਂ ਸ਼ਕਤੀਆਂ ਨੂੰ ਰੋਕਣ ਲਈ ਆਪਣੀ ਵੱਧ ਤੋਂ ਵੱਧ ਵਾਹ ਲਾਉਣੀ ਚਾਹੀਦੀ ਹੈ, ਕਿਉਂਕਿ ਇਹਨਾਂ ਸ਼ਕਤੀਆਂ ਵਿਚੋਂ ਨਾ ਆਜ਼ਾਦੀ ਪੈਦਾ ਹੋਵੇਗੀ, ਨਾ ਸੋਸ਼ਲਿਜ਼ਮ।

# ਵਿਗਿਆਨ ਵਾਲੀ ਪਹੁੰਚ

ਮੈਂ ਨਵੇਂ ਭਾਰਤ ਦੀ, ਜਿਸਨੂੰ ਤੁਸੀਂ ਆਪਣੇ ਆਲੇ ਦੁਆਲੇ ਉੱਠ ਰਿਹਾ ਦੇਖਦੇ ਹੋ, ਕਿਸੇ ਮਾੜੀ ਮੋਟੀ ਮਾਤਰਾ ਵਿਚ ਪ੍ਰਤਿਨਿਧਤਾ ਜ਼ਰੂਰ ਕਰਦਾ ਹਾਂ। ਮੈਂ ਖ਼ਿਆਲ ਕਰਦਾ ਹਾਂ ਕਿ ਵਿਗਿਆਨ ਦੇ ਸੰਸਾਰ ਨਾਲ ਨਵੇਂ ਭਾਰਤ ਨੂੰ ਨਿਕਟਵਰਤੀ ਸੰਪਰਕ ਰਖਣਾ ਠੀਕ ਹੈ, ਉਚਿਤ ਹੈ ਅਤੇ ਬੜਾ ਜ਼ਰੂਰੀ ਹੈ। ਇਹ ਵੀ ਲਾਜ਼ਮੀ ਹੈ ਕਿ ਨਵਾਂ ਭਾਰਤ ਵੀ ਵਿਗਿਆਨ ਦੇ ਸੰਸਾਰ ਨਾਲ ਨਿਕਟਵਰਤੀ ਸੰਪਰਕ ਪੈਦਾ ਕਰੇ। ਕਿਉਂਕਿ ਜੇ ਵਿਗਿਆਨ — ਇਹ ਜਿੰਨੀਂ ਵੀ ਤਰੱਕੀ ਕਰੇ — ਜੀਵਨ ਰੌਆਂ ਤੋਂ ਵੱਖ ਕਰ ਦਿੱਤਾ ਜਾਂਦਾ ਹੈ ਤਾਂ ਇਹ ਬਹੁਤੀ ਦੂਰ ਨਹੀਂ ਜਾਇਗਾ।

ਜੇ ਪੁਨਰ-ਜਾਗ੍ਰਤੀ ਵਾਲੇ ਭਾਰਤ ਦੀਆਂ ਨਵੀਆਂ ਰੌਆਂ ਉਹਨਾਂ ਲੀਹਾਂ ਉਤੇ ਚੱਲਦੀਆਂ ਹਨ ਜਿਹੜੀਆਂ ਵਿਗਿਆਨ ਦੀਆਂ ਲੀਹਾਂ ਨਹੀਂ, ਤਾਂ ਉਹ ਵੀ ਅੰਨ੍ਹੀਂ ਗਲੀ ਵਿਚ ਜਾ ਫਸਣਗੀਆਂ। ਇਸ ਲਈ ਇਹ ਲਾਜ਼ਮੀ ਹੋ ਜਾਂਦਾ ਹੈ ਕਿ ਦੋਵੇਂ ਨਾਲ ਚੱਲਣ।

ਤੁਹਾਡੇ ਵਿਚੋਂ ਕਈ ਜਾਣਦੇ ਹਨ ਕਿ ਪਿਛਲੀ ਇਕ ਚੌਥਾਈ ਸਦੀ ਦੇ ਦੌਰਾਨ ਅਤੇ ਕਿਤੇ ਜ਼ਿਆਦਾ ਪਿਛਲੇ ਕੁਝ ਸਮੇਂ ਵਿਚ ਕੀ ਵਾਪਰਦਾ ਰਿਹਾ ਹੈ। ਮੇਰੇ ਵਰਗੇ ਬੰਦੇ ਨੂੰ, ਜਿਹੜਾ ਠੀਕ ਅਰਥਾਂ ਵਿਚ ਸਿਆਸਤਦਾਨ ਨਹੀਂ, ਰਾਜਸੀ ਸਰਗਰਮੀ ਵਿਚ ਡੂੰਘੀ ਤਰ੍ਹਾਂ ਹਿੱਸਾ ਲੈਣਾ ਪੈ ਰਿਹਾ ਹੈ। ਮੈਂ ਆਪਣੇ ਆਪ ਨੂੰ ਅਕਸਰ ਇਹ ਸਵਾਲ ਪੁੱਛਿਆ ਹੈ ਕਿ ਇੰਝ ਕਿਉਂ ਹੈ? ਸਿਆਸਤ ਵਿਚ ਮੈਂ ਕਿਉਂ ਪਵਾਂ? ਇਹ ਇਸ ਲਈ ਹੈ ਕਿਉਂਕਿ ਕਿਸੇ ਖੇਤਰ ਵਿਚ ਵੀ, ਖ਼ਾਸ ਕਰਕੇ ਵਿਗਿਆਨ ਦੇ ਖੇਤਰ ਵਿਚ ਹੋਰ ਵੀ, ਤਰੱਕੀ ਕਰਨਾ ਸੰਭਵ ਨਹੀਂ, ਜਦੋਂ ਤੱਕ ਤੁਸੀਂ ਉਹ ਬਹੁਤ ਸਾਰੀਆਂ ਜ਼ੰਜੀਰਾਂ ਨਹੀਂ ਤੋੜ ਦੇਂਦੇ ਜਿਹੜੀਆਂ ਲੋਕਾਂ ਨੂੰ ਉਸ ਤਰ੍ਹਾਂ ਕਾਰਜ ਕਰਨ ਤੋਂ ਰੋਕਦੀਆਂ ਹਨ, ਜਿਸ ਤਰ੍ਹਾਂ ਉਹਨਾਂ ਨੂੰ ਕਰਨਾ ਚਾਹੀਦਾ ਹੈ।

---

ਦਿੱਲੀ ਵਿਚ 3 ਜਨਵਰੀ 1947 ਨੂੰ ਹੋਏ ਭਾਰਤੀ ਵਿਗਿਆਨ ਕਾਂਗਰਸ ਦੇ ਚੌਤੀਵੇਂ ਸਮਾਗਮ ਵਿਚ ਦਿਤੇ ਪ੍ਰਧਾਨਗੀ ਭਾਸ਼ਣ ਵਿਚੋਂ।

ਹੁਣ ਜਦ ਕਿ ਭਾਰਤ ਸਵੈਧੀਨਤਾ ਪ੍ਰਾਪਤੀ ਦੀਆਂ ਬਰੂਹਾਂ ਉਤੇ ਪੁੱਜ ਚੁੱਕਾ ਹੈ ਅਤੇ ਭਾਰਤ ਵਿਚ ਵਿਗਿਆਨ ਵੀ ਜਵਾਨ ਹੋ ਰਿਹਾ ਹੈ, ਤਾਂ ਮੈਂ ਇਹ ਆਸ ਜ਼ਰੂਰ ਰੱਖਦਾ ਹਾਂ ਕਿ ਇਹ ਸਾਰੇ ਖੇਤਰਾਂ ਵਿਚ ਤੇਜ਼, ਯੋਜਨਾਬੱਧ ਵਿਕਾਸ ਰਾਹੀਂ ਨਵੇਂ ਭਾਰਤ ਦੇ ਮਸਲਿਆਂ ਨੂੰ ਹਲ ਕਰਨ ਦੀ ਕੋਸ਼ਿਸ਼ ਕਰੇਗਾ ਅਤੇ ਇਸ ਨੂੰ ਦਿਨੋ ਦਿਨ ਵਧੇਰੇ ਵਿਗਿਆਨਕ ਸੋਚਣੀ ਵਾਲਾ ਬਨਾਉਣ ਦੀ ਕੋਸ਼ਿਸ਼ ਕਰੇਗਾ ।

ਯਕੀਨਨ, ਵਿਗਿਆਨ ਸਿਰਫ਼ ਕਿਸੇ ਵਿਅਕਤੀ ਵਲੋਂ ਸੱਚ ਦੀ ਭਾਲ ਨਹੀਂ । ਇਹ ਇਸ ਤੋਂ ਅਥਾਹ ਤੌਰ ਉਤੇ ਕੋਈ ਵੱਡੀ ਚੀਜ਼ ਹੈ ਜੇ ਇਹ ਜਨ-ਸਮੂਹ ਲਈ ਕੰਮ ਕਰੇ । ਇਸਦਾ ਨਿਸ਼ਾਨਾ ਜਨਸਮੂਹ ਦੇ ਰੋਗ ਦੂਰ ਕਰਨਾ ਹੋਣਾ ਚਾਹੀਦਾ ਹੈ । ਇਸ ਨੂੰ ਆਪਣੇ ਅੱਗੇ ਸਮਾਜਿਕ ਨਿਸ਼ਾਨਾ ਰੱਖਣਾ ਚਾਹੀਦਾ ਹੈ । ਭੁੱਖੇ ਆਦਮੀ ਜਾਂ ਔਰਤ ਲਈ ਸੱਚ ਦਾ ਕੋਈ ਮਤਲਬ ਨਹੀਂ । ਉਸ ਨੂੰ ਖ਼ੁਰਾਕ ਚਾਹੀਦੀ ਹੈ । ਅਤੇ ਭਾਰਤ ਖਾਲੀ ਪੇਟ, ਭੁੱਖ ਦਾ ਮਾਰਿਆ ਦੇਸ਼ ਹੈ ਅਤੇ ਉਹਨਾਂ ਲੱਖਾਂ ਲੋਕਾਂ ਸਾਹਮਣੇ, ਜਿਹੜੇ ਭੁੱਖ ਨਾਲ ਮਰ ਰਹੇ ਹਨ, ਸੱਚ ਦੀ ਅਤੇ ਰੱਬ ਦੀ ਅਤੇ ਜ਼ਿੰਦਗੀ ਦੀਆਂ ਨਫ਼ੀਸ ਚੀਜ਼ਾਂ ਦੀ ਵੀ ਗੱਲ ਕਰਨਾ ਮਜ਼ਾਕ ਹੈ । ਸਾਡੇ ਲਈ ਉਹਨਾਂ ਵਾਸਤੇ ਖ਼ੁਰਾਕ, ਕੱਪੜਾ, ਘਰ, ਵਿਦਿਆ ਸਿਹਤ ਵਗੈਰਾ ਲੱਭਣਾ ਜ਼ਰੂਰੀ ਹੈ — ਜ਼ਿੰਦਗੀ ਦੀਆਂ ਉਹ ਬਿਲਕੁਲ ਲੋੜੀਂਦੀਆਂ ਚੀਜ਼ਾਂ ਲੱਭਣਾ ਜ਼ਰੂਰੀ ਹੈ ਜਿਹੜੀਆਂ ਹਰ ਆਦਮੀ ਕੋਲ ਹੋਣੀਆਂ ਚਾਹੀਦੀਆਂ ਹਨ । ਜਦੋਂ ਅਸੀਂ ਇਹ ਕਰ ਲਵਾਂਗੇ ਤਾ ਅਸੀਂ ਫ਼ਲਸਫ਼ੇ ਝਾੜ ਸਕਦੇ ਹਾਂ ਅਤੇ ਰੱਬ ਬਾਰੇ ਸੋਚ ਸਕਦੇ ਹਾਂ । ਇਸ ਲਈ ਵਿਗਿਆਨ ਨੂੰ ਭਾਰਤ ਵਿਚਲੇ 40 ਕਰੋੜ ਲੋਕਾਂ ਨੂੰ ਮੁੱਖ ਰੱਖ ਕੇ ਸੋਚਣਾ ਚਾਹੀਦਾ ਹੈ ।

ਭਵਿੱਖ ਵਿਚ ਕੀ ਹੋਵੇਗਾ, ਮੈਨੂੰ ਨਹੀਂ ਪਤਾ । ਨਾ ਤਾਂ ਮੈਂ ਭਵਿੱਖ ਬਾਰੇ ਕੋਈ ਭਵਿੱਖਬਾਣੀ ਕਰ ਸਕਦਾ ਹਾਂ, ਅਤੇ ਨਾ ਹੀ ਆਪਣੇ ਦੇਸ਼ ਨੂੰ ਇਸ ਗੱਲ ਨਾਲ ਬੰਨ੍ਹਣ ਦਾ ਮੈਨੂੰ ਕੋਈ ਅਧਿਕਾਰ ਹੈ ਕਿ ਭਵਿੱਖ ਵਿਚ ਇਸ ਨੂੰ ਕੀ ਕਰਨਾ ਚਾਹੀਦਾ ਹੈ ਅਤੇ ਕੀ ਨਹੀਂ ਕਰਨਾ ਚਾਹੀਦਾ, ਪਰ ਇਹਨਾਂ ਦਿਨਾਂ ਵਿਚ, ਪਿਛਲੀ ਜੰਗ ਤੋਂ ਏਨੀ ਛੇਤੀ ਮਗਰੋਂ, ਜਦੋਂ ਲੋਕ ਮੁੜ ਕੇ ਜੰਗਾਂ ਬਾਰੇ ਸੋਚਣ ਲੱਗ ਪਏ ਹਨ ਅਤੇ ਜਦੋਂ ਭਵਿੱਖ ਦੀਆਂ ਜੰਗਾਂ ਦੀ ਤਿਆਰੀ ਦੇ ਕੰਮ ਵਿਚ ਸਾਇੰਸਦਾਨਾਂ ਨੂੰ ਨੂੜਿਆ ਜਾ ਰਿਹਾ ਹੈ, ਤਾਂ ਮੇਰਾ ਖਿਆਲ ਹੈ ਕਿ ਇਹ ਮੁਨਾਸਿਬ ਅਤੇ ਜ਼ਰੂਰੀ ਹੈ ਕਿ ਵਿਗਿਆਨ ਵਿਚ ਜੁਟੇ ਮਰਦ ਅਤੇ ਔਰਤਾਂ ਵੀ ਉਸ ਤਰੀਕੇ ਬਾਰੇ ਸੋਚਣ ਜਿਸ ਤਰੀਕੇ ਨਾਲ ਨੀਚ ਨਿਸ਼ਾਨਿਆਂ ਵਾਸਤੇ ਉਹਨਾਂ ਦੀ ਦੁਰਵਰਤੋਂ ਕੀਤੀ ਜਾਂਦੀ ਹੈ ਅਤੇ ਉਹਨਾਂ ਦਾ ਸ਼ੋਸ਼ਣ ਕੀਤਾ ਜਾਂਦਾ ਹੈ, ਅਤੇ ਉਹਨਾਂ ਨੂੰ ਇਹ ਸਪਸ਼ਟ ਕਰ ਦੇਣਾ ਚਾਹੀਦਾ ਹੈ ਕਿ ਉਹ ਆਪਣਾ ਸ਼ੋਸ਼ਣ ਨਹੀਂ ਹੋਣ ਦੇਣਾ ਚਾਹੁੰਦੇ ।...

ਇਹ ਦੁਖਾਂਤਮਈ ਗੱਲ ਹੈ ਕਿ ਜਦੋਂ ਭਲਾਈ ਦੇ ਮੰਤਵਾਂ ਲਈ ਅਤੇ ਮਨੁੱਖੀ ਮਿਆਰਾਂ ਨੂੰ ਉਹਨਾਂ ਉਚਾਈਆਂ ਤੱਕ ਲਿਜਾਣ ਲਈ, ਜਿਨ੍ਹਾਂ ਦਾ ਕਦੇ ਸੁਫ਼ਨਾ ਵੀ

ਨਹੀਂ ਸੀ ਲਿਆ ਗਿਆ, ਦੁਨੀਆ ਵਿਚ ਅਥਾਹ ਸ਼ਕਤੀਆਂ ਮੌਜੂਦ ਹਨ, ਤਾਂ ਲੋਕ ਅਜੇ ਵੀ ਜੰਗ ਦੀ ਅਤੇ ਟਕਰਾਅ ਦੀ ਗੱਲ ਕਰਨ ਅਤੇ ਅਜੇ ਵੀ ਅਜਿਹੀਆਂ ਆਰਥਕ ਅਤੇ ਸਮਾਜਿਕ ਬਣਤਰਾਂ ਕਾਇਮ ਰੱਖਣ ਜਿਹੜੀਆਂ ਅਜਾਰੇਦਾਰੀ ਵਿਚ ਸਹਾਈ ਹੁੰਦੀਆਂ ਹਨ ਅਤੇ ਲੋਕਾਂ ਦੇ ਵੱਖੋ ਵੱਖਰੇ ਗਰੁੱਪਾਂ ਵਿਚਕਾਰ ਦੌਲਤ ਦੇ ਮਿਆਰਾਂ ਵਿਚ ਫ਼ਰਕ ਪੈਦਾ ਕਰਦੀਆਂ ਹਨ। ਇਹ ਦੁਖਾਂਤਮਈ ਗੱਲ ਹੈ, ਦੂਸਰੇ ਲੋਕ ਇਸ ਬਾਰੇ ਜੋ ਮਰਜ਼ੀ ਹੈ ਕਹਿਣ, ਅਤੇ ਕਿਸੇ ਵੀ ਵਿਗਿਆਨ ਦੇ ਬੰਦੇ ਨੂੰ ਇਹ ਪ੍ਰਵਾਨ ਨਹੀਂ ਕਰਨਾ ਚਾਹੀਦਾ ਕਿ ਇਹ ਹਾਲਾਤ ਦੀ ਠੀਕ ਵਿਵਸਥਾ ਹੈ। ਇਸ ਲਈ ਅੱਜ ਦੇ ਭਾਰਤ ਵਿਚ, ਜਦੋਂ ਕਿ ਅਸੀਂ ਆਪਣੇ ਹੀ ਰਾਜਸੀ ਅਤੇ ਆਰਥਕ ਮਸਲਿਆਂ ਵਿਚ ਰੁੱਝੇ ਹੋਏ ਹਾਂ, ਅਸੀਂ ਅਟੱਲ ਤੌਰ ਉਤੇ ਉਹਨਾਂ ਵਧੇਰੇ ਵਿਸ਼ਾਲ ਮਸਲਿਆਂ ਬਾਰੇ ਦਿਨੋ ਦਿਨ ਵਧੇਰੇ ਸੋਚਣਾ ਸ਼ੁਰੂ ਕਰ ਦਿੱਤਾ ਹੈ, ਜਿਹੜੇ ਮਸਲੇ ਸਾਡੇ ਸਾਹਮਣੇ ਖੜ੍ਹੇ ਹਨ ਅਤੇ ਜਿਨ੍ਹਾਂ ਬਾਰੇ ਫ਼ੈਸਲਾ ਕਰਨ ਵਿਚ ਵਿਗਿਆਨ ਨੂੰ ਅਟੱਲ ਤੌਰ ਉਤੇ ਭਾਰੀ ਹਿੱਸਾ ਪਾਉਣਾ ਚਾਹੀਦਾ ਹੈ।

ਮੈਂ ਇੱਥੇ ਹਾਜ਼ਰ, ਭਾਰਤ ਵਿਚ ਵਿਗਿਆਨ ਦੇ ਖੇਤਰ ਵਿਚਲੇ ਬਜ਼ੁਰਗਾਂ ਅਤੇ ਨੌਜਵਾਨਾਂ, ਸਾਰਿਆਂ ਨੂੰ ਸੱਦਾ ਦਿਆਂਗਾ ਕਿ ਤੁਸੀਂ ਭਾਰਤ ਦੇ ਭਵਿੱਖ ਦੇ ਇਹਨਾਂ ਵਧੇਰੇ ਵਿਸ਼ਾਲ ਅਰਥਾਂ ਤੋਂ ਸੋਚੋ ਅਤੇ ਭਾਰਤ ਵਿਚਲੇ 40 ਕਰੋੜ ਲੋਕਾਂ ਨੂੰ ਤੇਜ਼ੀ ਨਾਲ ਬਿਹਤਰ ਬਣਾਉਣ ਦੇ ਹੱਕ ਵਿਚ ਮੁਜਾਹਿਦ ਬਣ ਜਾਓ, ਅਤੇ ਭਾਰਤ ਵਿਚ ਅਤੇ ਦੁਨੀਆ ਵਿਚ ਅਮਨ ਦੇ ਅਤੇ ਅਮਨ ਅਤੇ ਤਰੱਕੀ ਲਈ ਕੌਮਾਂਤਰੀ ਮਿਲਵਰਤਣ ਦੇ ਹੱਕ ਵਿਚ ਮੁਜਾਹਿਦ ਬਣ ਜਾਓ।

ਮੇਰਾ ਬਿਲਕੁਲ ਪੱਕਾ ਵਿਸ਼ਵਾਸ ਹੈ ਕਿ ਸੰਸਾਰ ਮਸਲਿਆਂ ਵੱਲ ਅਤੇ ਆਪਣੇ ਕੌਮੀ ਮਸਲਿਆਂ ਵੱਲ ਇਕੋ ਇਕ ਠੀਕ ਪਹੁੰਚ ਵਿਗਿਆਨ ਦੀ ਪਹੁੰਚ ਹੈ, ਅਰਥਾਤ ਵਿਗਿਆਨਕ ਵਾਲੀ ਭਾਵਨਾ ਦੀ ਅਤੇ ਵਿਗਿਆਨ ਦੇ ਢੰਗ ਦੀ ਪਹੁੰਚ ਹੈ। ਪਤਾ ਨਹੀਂ ਕਿਵੇਂ, ਵਿਗਿਆਨ ਦੇ ਖੇਤਰ ਵਿਚਲੇ ਉੱਘੇ ਵਿਅਕਤੀ ਜਦੋਂ ਆਪਣੇ ਅਧਿਐਨ ਕਮਰੇ ਵਿਚੋਂ ਜਾਂ ਪ੍ਰਯੋਗਸ਼ਾਲਾ ਵਿਚੋਂ ਨਿਕਲਦੇ ਹਨ, ਤਾਂ ਉਹ ਜ਼ਿੰਦਗੀ ਦੇ ਦੂਜੇ ਖੇਤਰਾਂ ਵਿਚ ਵਿਗਿਆਨ ਵਾਲੀ ਪਹੁੰਚ ਅਤੇ ਵਿਗਿਆਨ ਦੇ ਢੰਗ ਭੁਲਾ ਦੇਂਦੇ ਹਨ। ਹੋ ਸਕਦਾ ਹੈ ਕਿ ਆਪਣੇ ਵਿਸ਼ੇਸ਼ ਖੇਤਰ ਵਿਚ ਅਸੀਂ ਬੇਹੱਦ ਬਾਰੀਕੀ ਨਾਲ ਧਿਆਨ-ਪੂਰਵਕ ਰਹੀਏ, ਪਰ ਜਦੋਂ ਅਸੀਂ ਸਮਾਜਿਕ ਅਤੇ ਆਰਥਕ ਖੇਤਰਾਂ ਵਿਚ ਨਿਕਲਦੇ ਹਾਂ, ਤਾਂ ਅਸੀਂ ਵਿਗਿਆਨਕ ਪਹੁੰਚ ਭੁਲਾ ਦੇਂਦੇ ਹਾਂ। ਮੈਨੂੰ ਪੱਕਾ ਯਕੀਨ ਹੈ ਕਿ ਵਿਗਿਆਨ ਦੇ ਢੰਗ ਅਤੇ ਭਾਵਨਾ ਰਾਹੀਂ ਹੀ ਅਸੀਂ ਆਖਰ ਆਪਣੇ ਮਸਲੇ ਹੱਲ ਕਰ ਸਕਦੇ ਹਾਂ। ਦੁਨੀਆ ਭਰ ਵਿਚ ਸਾਡੀਆਂ ਕਈ ਮੁਸੀਬਤਾਂ ਇਸੇ ਲਈ ਪੈਦਾ ਹੁੰਦੀਆਂ ਹਨ ਕਿਉਂਕਿ ਅਸੀਂ ਵਿਗਿਆਨਕ ਪਹੁੰਚ ਭੁਲਾ ਦੇਂਦੇ ਹਾਂ।

ਤੁਸੀਂ ਵਿਗਿਆਨ ਨੂੰ ਸਮਾਜਿਕ ਅਤੇ ਰਾਜਸੀ ਘਟਨਾਵਾਂ ਤੋਂ ਅਤੇ ਦੁਨੀਆ ਦੀ ਆਰਥਕ ਬਣਤਰ ਤੋਂ ਵੱਖ ਨਹੀਂ ਕਰ ਸਕਦੇ। ਇਸ ਲਈ ਸ਼ਾਇਦ ਵਕਤ ਆ ਗਿਆ ਹੈ ਕਿ ਵਿਗਿਆਨ, ਜੇ ਮੈਂ ਇੰਝ ਕਹਿ ਸਕਦਾ ਹੋਵਾਂ ਤਾਂ, ਖਾਸ ਫ਼ਿਲਾਸਫ਼ੀ ਅਤੇ ਏਕਤਾ ਵਿਕਸਤ ਕਰੇ। ਪੁਰਾਣੇ ਸਮਿਆਂ ਵਿਚ, ਜਦੋਂ ਵਿਗਿਆਨ ਹੁਣ ਨਾਲੋਂ ਛੋਟੀ ਤਸਵੀਰ ਪੇਸ਼ ਕਰਦਾ ਸੀ, ਤਾਂ ਇਸ ਵਿਚ ਇਹ ਗੁਣ ਮੌਜੂਦ ਸੀ। ਇਹ ਗੱਲ ਇਸ ਨੂੰ ਖਾਸ ਤਰ੍ਹਾਂ ਦੀ ਅਖੰਡ ਏਕਤਾ ਦੇਂਦੀ ਸੀ। ਹੁਣ ਹਰ ਵਿਭਾਗ ਵਲੋਂ ਆਪਣੇ ਹੀ ਰਸਤੇ ਉਤੇ ਚੱਲਣ ਨਾਲ ਇਹ ਮੁਸ਼ਕਲ ਹੋ ਗਿਆ ਹੈ, ਮੈਂ ਇਹ ਜ਼ਰੂਰ ਸੋਚਦਾ ਹਾਂ ਕਿ ਦੁਨੀਆ ਦੇ ਮੌਜੂਦਾ ਹਾਲਾਤ ਵਿਚ ਸਾਨੂੰ ਉਸ ਦ੍ਰਿਸ਼ਟੀਕੋਨ ਦੀ ਏਕਤਾ ਅਤੇ ਸੰਸਾਰ ਮਸਲਿਆਂ ਨੂੰ ਪਛਾਨਣ ਵਰਗੀ ਕੋਈ ਚੀਜ਼ ਜ਼ਰੂਰ ਵਿਕਸਤ ਕਰਨੀ ਚਾਹੀਦੀ ਹੈ। ਲਗਭਗ ਦੋ ਸਾਲ ਹੋਏ ਹੀਰੋਸ਼ੀਮਾ ਵਿਚ ਇਕ ਬੰਬ ਫਟਿਆ ਸੀ। ਇਸ ਨੇ ਅਟੱਲ ਤੌਰ ਉਤੇ ਭਾਰੀ ਜੋਸ਼ ਪੈਦਾ ਕਰ ਦਿੱਤਾ। ਮੇਰੇ ਲਈ ਇਹ ਉਸਾਰੂ ਵੀ ਅਤੇ ਤਬਾਹਕਰੂ ਵੀ, ਹਰ ਤਰ੍ਹਾਂ ਦੀਆਂ ਅਥਾਹ ਤਬਦੀਲੀਆਂ ਦਾ ਅਗਵਾਨੂੰ ਲਗਦਾ ਸੀ। ਇਸ ਨੇ ਲੋਕਾਂ ਦੇ ਮਨਾਂ ਵਿਚ ਦਵੰਦ ਪੈਦਾ ਕਰ ਦਿੱਤਾ ਕਿ ਅਸੀਂ ਕਿੱਧਰ ਜਾ ਰਹੇ ਹਾਂ, ਸਗੋਂ ਸਭਿਅਤਾ ਕਿੱਧਰ ਜਾ ਰਹੀ ਹੈ, ਕੀ ਕੁਝ ਵਾਪਰ ਸਕਦਾ ਹੈ। ਮੈਨੂੰ ਨਹੀਂ ਪਤਾ ਕਿ ਇਹ ਜ਼ਰੂਰੀ ਸੀ ਜਾਂ ਨਹੀਂ, ਪਰ ਪ੍ਰਤੱਖ ਤੌਰ ਉਤੇ ਇਹ ਇਕ ਸਵਾਲ ਵੱਲ ਲਿਜਾਂਦਾ ਸੀ, ਜਿਹੜਾ ਭਾਰੀ ਗਿਣਤੀ ਵਿਚ ਲੋਕਾਂ ਨੂੰ ਉਤੇਜਿਤ ਕਰ ਰਿਹਾ ਸੀ। ਇਹ ਸਵਾਲ ਇਹ ਸੀ ਕਿ ਕੀ ਕੋਈ ਖਾਸ ਨਿਸ਼ਾਨਾ ਪ੍ਰਾਪਤ ਕਰਨ ਲਈ ਕੋਈ ਵੀ ਸਾਧਨ ਅਤੇ ਹਰ ਸੰਭਵ ਸਾਧਨ ਅਪਣਾ ਲਿਆ ਜਾਣਾ ਚਾਹੀਦਾ ਹੈ, ਕਿਉਂਕਿ ਹੀਰੋਸ਼ੀਮਾ ਵਿਖੇ ਅਪਣਾਏ ਗਏ ਸਾਧਨ ਅਕਹਿ ਤੌਰ ਉਤੇ ਭਿਅੰਕਰ ਸਨ। ਹੋ ਸਕਦਾ ਹੈ ਕਿ ਇੱਛਤ ਨਿਸ਼ਾਨਾ ਪ੍ਰਾਪਤ ਕਰ ਲਿਆ ਗਿਆ ਹੋਵੇ, ਪਰ ਇਹ ਇਕ ਅਜਿਹਾ ਸਵਾਲ ਹੈ ਜਿਸ ਬਾਰੇ ਹਰ ਵਿਗਿਆਨੀ ਨੂੰ ਵਿਚਾਰ ਕਰਨੀ ਚਾਹੀਦੀ ਹੈ।

ਜਾਨੂਸ ਵਾਂਗ ਵਿਗਿਆਨ ਦੇ ਵੀ ਦੋ ਮੂੰਹ ਹਨ : ਵਿਗਿਆਨ ਦਾ ਇਕ ਤਬਾਹਕਰੂ ਪੱਖ ਹੈ ਅਤੇ ਇਕ ਉਸਾਰੂ, ਰਚਣੇਈ ਪੱਖ ਹੈ। ਦੋਵੇਂ ਨਾਲੋਂ ਨਾਲ ਚੱਲਦੇ ਰਹੇ ਹਨ ਅਤੇ ਦੋਵੇਂ ਅਜੇ ਵੀ ਨਾਲੋ ਨਾਲ ਚੱਲ ਰਹੇ ਹਨ। ਕੋਈ ਨਹੀਂ ਜਾਣਦਾ ਕਿ ਆਖਰ ਜੇਤੂ ਕਿਹੜਾ ਰਹੇਗਾ। ਹੀਰੋਸ਼ੀਮਾ ਇਸ ਦਵੰਦ ਦਾ ਪ੍ਰਤੀਕ ਬਣ ਗਿਆ ਹੈ।

ਦੂਜੇ ਪਾਸੇ, ਇਸ ਦੇ ਐਟਮ ਬੰਬ ਵਾਲੇ ਪੱਖ ਤੋਂ ਵੱਖ, ਅਸੀਂ ਇਹਨਾਂ ਅਰਥਾ ਵਿਚ ਇਕ ਨਵੇਂ ਯੁਗ ਦੀਆਂ ਬਰੂਹਾਂ ਉਤੇ ਪ੍ਰਤੱਖ ਤੌਰ ਉਤੇ ਖੜ੍ਹੇ ਹਾਂ ਕਿ ਸ਼ਕਤੀ ਦੇ ਅਥਾਹ ਸੋਮੇ ਮਨੁੱਖਤਾ ਦੀ ਅਤੇ ਸਮਾਜ ਦੀ ਵਰਤੋਂ ਲਈ ਸਾਹਮਣੇ ਲਿਆਂਦੇ ਜਾ ਰਹੇ ਹਨ। ਕੀ ਇਹ ਨਵਾਂ ਯੁਗ ਸਮਾਜ ਦੀ ਸਾਰੀ ਬਣਤਰ ਨੂੰ ਅਥਾਹ ਤੌਰ ਉਤੇ

ਬਦਲ ਦੇਵੇਗਾ ? ਮੇਰਾ ਖ਼ਿਆਲ ਹੈ ਕਿ ਵਿਹ ਬਦਲ ਦੇਵੇਗਾ। ਮੇਰਾ ਦਿਮਾਗ਼ ਵਾਪਸ ਉਸ ਸਮੇਂ ਵੱਲ ਚਲਾ ਜਾਂਦਾ ਹੈ ਜਦੋਂ ਬਾਰੂਦ ਦੁਨੀਆ ਉਤੇ ਫਟ ਨਿਕਲਿਆ ਸੀ। ਜੋ ਵੀ ਹੋਵੇ, ਬਾਰੂਦ ਨੇ ਮੱਧਕਾਲ ਨੂੰ ਪੂਰੀ ਤਰ੍ਹਾਂ ਅਤੇ ਕਾਫ਼ੀ ਤੇਜ਼ੀ ਨਾਲ ਪਰ੍ਹੇ ਧੱਕ ਦਿੱਤਾ ਸੀ, ਅਤੇ ਸਮਾਂ ਪਾ ਕੇ ਇਸ ਨੇ ਨਵੀਂ ਰਾਜਸੀ ਅਤੇ ਆਰਥਕ ਬਣਤਰ ਕਾਇਮ ਕਰ ਦਿੱਤੀ ਸੀ ਜਾਂ ਇਸ ਵਿਚ ਸਹਾਇਤਾ ਕੀਤੀ ਸੀ।

ਬੇਸ਼ਕ, ਕਈ ਸ਼ਕਤੀਆਂ ਕੰਮ ਕਰ ਰਹੀਆਂ ਸਨ। ਤਾਂ ਵੀ ਬਾਰੂਦ ਨੇ ਸਮਾਜ ਉਤੇ ਉਹ ਸ਼ਕਤੀਸ਼ਾਲੀ ਪ੍ਰਭਾਵ ਜ਼ਰੂਰ ਪਾਇਆ ਸੀ ਅਤੇ ਆਖਰ ਸਾਮੰਤੀ ਨਿਜ਼ਾਮ ਵਿਚੋਂ ਨਵਾਂ ਸਰਮਾਇਦਾਰਾ ਨਿਜ਼ਾਮ ਹੌਲੀ-ਹੌਲੀ ਵਿਕਸਤ ਕਰ ਗਿਆ ਸੀ। ਹੁਣ ਅਸੀਂ ਚਕ੍ਰਿਤ ਹੋ ਰਹੇ ਹਾਂ ਕਿ ਇਹ ਅਖਾਉਤੀ ਐਟਮ ਬੰਬ ਵੀ ਕਿਸੇ ਨਵੇਂ ਯੁਗ ਦਾ, ਸਮਾਜ ਦੀ ਕਿਸੇ ਨਵੀਂ ਬਣਤਰ ਦਾ ਅਗਰਦੂਤ ਬਣੇਗਾ ਜਾਂ ਨਹੀਂ, ਜਿਸ ਬਣਤਰ ਦਾ ਕਿ ਸਥਾਪਤ ਕੀਤਾ ਜਾਣਾ ਲਾਜ਼ਮੀ ਹੈ ਜੇ ਮੌਜੂਦਾ ਹਾਲਤਾਂ ਦੇ ਅਨੁਕੂਲ ਠੀਕ ਬੈਠਣਾ ਹੈ ਤਾਂ। ਇਹ ਸਾਰੇ ਖ਼ਿਆਲ ਮੇਰੇ ਮਨ ਵਿਚ ਆਉਂਦੇ ਹਨ ਕਿਉਂਕਿ ਮੈਂ ਇਸ ਵਿਸ਼ਾਲ ਤਰੀਕੇ ਨਾਲ ਇਹ ਤਸਵੀਰ ਸਮਝਣਾ ਚਾਹੁੰਦਾ ਹਾਂ, ਅਤੇ ਬਹਿਸ ਵਿਚ ਨਹੀਂ ਗੁਆਚ ਜਾਣਾ ਚਾਹੁੰਦਾ। ਮੈਨੂੰ ਖੁਦ ਨੂੰ ਇਹ ਯਕੀਨ ਹੈ ਕਿ ਨਾ ਵਿਗਿਆਨ ਵਿਚ ਅਤੇ ਨਾ ਹੀ ਕਿਸੇ ਹੋਰ ਤਰੀਕੇ ਨਾਲ ਕੋਈ ਬਹੁਤ ਭਾਰੀ ਤਰੱਕੀ ਹੋਣ ਵਾਲੀ ਹੈ, ਜਦੋਂ ਤੱਕ ਸਮਾਜਿਕ ਬਣਤਰ ਵਿਚ ਕੋਈ ਬੁਨਿਆਦੀ ਤਬਦੀਲੀਆਂ ਨਹੀਂ ਆਉਂਦੀਆਂ। ਇਥੇ ਭਾਰਤ ਵਿਚ ਸਾਡੇ ਵਿਸ਼ੇਸ਼ ਤਰ੍ਹਾਂ ਦੀ ਬਣਤਰ ਹੈ। ਵੱਖੋ ਵੱਖਰੀਆਂ ਥਾਵਾਂ ਉਤੇ ਤੁਸੀਂ ਵੱਖ-ਵੱਖ ਤਰ੍ਹਾਂ ਦੀਆਂ ਸਮਾਜਿਕ ਬਣਤਰਾ ਦੇਖ ਸਕਦੇ ਹੋ। ਤੁਸੀਂ ਅਜਿਹੀਆਂ ਸਮਾਜਿਕ ਬਣਤਰਾਂ ਦੇਖ ਸਕਦੇ ਹੋ ਜਿਹੜੀਆਂ ਮੱਧ ਕਾਲ ਦੇ ਸ਼ੁਰੂ ਵਰਗੀਆਂ ਹਨ, ਅਤੇ ਅਜਿਹੀਆਂ ਵੀ ਜਿਹੜੀਆਂ ਵੀਹਵੀਂ ਸਦੀ ਵਾਲੀਆਂ ਹਨ। ਇਹ ਤਸਵੀਰ, ਜਿਹੜੀ ਵੀਹਵੀਂ ਸਦੀ ਦੀ ਬਣਤਰ ਨੂੰ ਵੀ ਤੇਜ਼ੀ ਨਾਲ ਬਦਲ ਰਹੀ ਹੈ, ਮੌਜੂਦਾ ਲੋੜਾਂ ਪੂਰੀਆਂ ਕਰਦੀ ਨਹੀਂ ਲੱਗਦੀ।

ਇਸ ਲਈ ਜ਼ਾਤੀ ਤੌਰ ਉਤੇ ਮੈਨੂੰ ਯਕੀਨ ਹੋ ਚੁੱਕਾ ਹੈ ਕਿ ਬੁਨਿਆਦੀ ਤਬਦੀਲੀ ਆਉਣੀ ਲਾਜ਼ਮੀ ਹੈ, ਅਜਿਹੇ ਪਾਸੇ ਵੱਲ ਨੂੰ ਬੁਨਿਆਦੀ ਤਬਦੀਲੀ ਜਿਹੜੀ ਸਾਰੇ ਸਮਾਜ ਨੂੰ ਵਿਕਸਤ ਕਰ ਦੇਵੇ, ਨਾ ਕਿ ਸਿਰਫ਼ ਸਿਖਰਲੇ ਛੋਟੇ ਜਿਹੇ ਗਰੁੱਪ ਨੂੰ। ਮੇਰਾ ਨਹੀਂ ਖ਼ਿਆਲ ਕਿ ਭਾਰਤ ਵਿਚ ਅਸੀਂ ਜਿਹੜੇ ਅਥਾਹ ਤੌਰ ਉਤੇ ਵੱਡੇ-ਵੱਡੇ ਪ੍ਰਾਜੈਕਟ ਆਪਣੇ ਅੱਗੇ ਰੱਖੇ ਹੋਏ ਹਨ, ਉਹ ਆਮ ਲੋਕਾਂ ਦੀ ਮਿਲਵਰਤਣ ਤੋਂ ਬਿਨਾਂ ਸੱਚਮੁਚ ਸਫ਼ਲ ਹੋ ਸਕਦੇ ਹਨ। ਮੇਰਾ ਖ਼ਿਆਲ ਹੈ ਕਿ ਅਸੀਂ ਇਹਨਾਂ ਮਹੱਤਵਪੂਰਨ ਰੌਆਂ ਨੂੰ ਠੀਕ ਪਾਸੇ ਵੱਲ ਮੋੜ ਸਕਾਂਗੇ ਅਤੇ ਉਹਨਾਂ ਨੂੰ ਵਿਗਿਆਨਕ ਲੀਹਾਂ ਉਤੇ ਢਾਲ ਸੱਕਾਂਗੇ।

ਜੇ ਇਹ ਉਸ ਤਰ੍ਹਾਂ ਨਾਲ ਵਿਕਾਸ ਕਰਦਾ ਰਿਹਾ ਜਿਵੇਂ ਕਿ ਇਹ ਕਰਨ ਵਾਲਾ ਹੈ, ਤਾਂ ਇਹ ਵਿਕਾਸ ਵਿਕੋਲਿਤਰੇ ਤਰੀਕੇ ਨਾਲ ਨਹੀਂ ਵਾਪਰੇਗਾ; ਇਹ ਤਾਲ-ਮੇਲ ਵਾਲਾ, ਯੋਜਨਾਬੱਧ ਅਤੇ ਸੰਬੰਧਿਤ ਹੋਣਾ ਚਾਹੀਦਾ ਹੈ। ਜਦੋਂ ਤੱਕ ਇੰਝ ਨਹੀਂ ਕੀਤਾ ਜਾਂਦਾ, ਤੁਸੀਂ ਬਹੁਤੀ ਦੂਰ ਨਹੀਂ ਜਾ ਸਕਦੇ।...

ਮੈਨੂੰ ਲਗਦਾ ਹੈ ਕਿ ਕਿਸੇ ਵੀ ਦ੍ਰਿਸ਼ਟੀਕੋਣ ਤੋਂ ਅਤੇ ਵਧੇਰੇ ਖਾਸ ਕਰਕੇ ਵਿਗਿਆਨ ਦੇ ਦ੍ਰਿਸ਼ਟੀਕੋਣ ਤੋਂ ਪਹਿਲਾ ਨਿਸ਼ਾਨਾ ਆਜ਼ਾਦੀ ਅਤੇ ਸਵੈ-ਨਿਰਭਰ ਭਾਰਤ ਦੀ ਉਸਾਰੀ ਵਿਚ ਸਹਾਇਤਾ ਕਰਨਾ ਹੈ। ਅੱਜ ਦੇ ਭਾਰਤ ਨੇ ਵਿਗਿਆਨ ਦੇ ਸਸਾਰ ਵਿਚ, ਵਧੇਰੇ ਖਾਸ ਕਰਕੇ ਸਿਧਾਂਤਕ ਭੌਤਿਕ ਵਿਗਿਆਨ ਅਤੇ ਕੁਝ ਹੋਰ ਵਿਭਾਗਾਂ ਵਿਚ ਵੀ, ਨਾਮਣਾ ਖੱਟਿਆ ਹੈ। ਸਾਡੀ ਕਾਰਗੁਜ਼ਾਰੀ ਚੰਗੀ ਹੈ ਜਦੋਂ ਕਿ ਅਸੀਂ ਅਜੇ ਭਾਰਤ ਵਿਚਲੇ ਕਲਾ ਕੌਸ਼ਲਤਾ ਵਾਲੇ ਬੰਦਿਆਂ ਦੀ ਖੋਜ ਵੀ ਨਹੀਂ ਕੀਤੀ। ਅਸੀਂ ਭਾਰਤੀ ਲੋਕਾਂ ਦੀ ਬਿਲਕੁਲ ਉਪਰਲੀ ਸਤਹ ਨੂੰ ਅਜੇ ਸਿਰਫ਼ ਖੁਰਚਿਆਂ ਹੀ ਹੈ, ਅਤੇ ਤਾਂ ਵੀ ਸੰਤੋਸ਼ਜਨਕ ਚੰਗਾ ਕੰਮ ਕੀਤਾ ਹੈ, ਅਤੇ ਹੁਣ ਜਦੋਂ ਮੈਂ ਸੋਚ ਰਿਹਾ ਹਾਂ ਕਿ ਅਸੀਂ ਕੀ ਕਰ ਸਕਦੇ ਹਾਂ, ਅਤੇ ਨਿਰਸੰਦੇਹ ਕਰ ਦਿਖਾਵਾਂਗੇ, ਜਦੋਂ ਅਸੀਂ ਭਾਰਤ ਵਿਚਲੇ ਬਹੁਤ ਸਾਰੇ ਲੋਕਾਂ ਲਈ ਮੌਕੇ ਦੇ ਦਰਵਾਜ਼ੇ ਖੋਹਲ ਰਹੇ ਹਾਂ, ਤਾਂ ਜਿਸ ਤਰ੍ਹਾਂ ਦੀ ਤਸਵੀਰ ਮੈਨੂੰ ਨਜ਼ਰ ਆਉਂਦੀ ਹੈ, ਉਹ ਮੇਰੇ ਉਤੇ ਪ੍ਰਬਲ ਪ੍ਰਭਾਵ ਪਾਉਣ ਵਾਲੀ ਹੈ। ਜੇ ਅਸੀਂ, ਫ਼ਰਜ਼ ਕਰ ਲਵੋ, ਭਾਰਤ ਵਿਚਲੇ ਕਲਾ-ਕੌਸ਼ਲ ਲੋਕਾਂ ਦਾ ਪੰਜ ਫ਼ੀਸਦੀ ਵੀ ਵਿਗਿਆਨਕ ਮੰਤਵਾਂ ਲਈ ਲੱਭ ਲਈਏ, ਤਾਂ ਭਾਰਤ ਵਿਚ ਸਾਡੇ ਕੋਲ ਵਿਗਿਆਨੀਆਂ ਦੇ ਗਰੋਹ ਹੋ ਜਾਣਗੇ।

ਬੇਸ਼ਕ, ਅੱਜ ਅਸੀਂ ਆਪਣੇ ਕਲਾ-ਕੌਸ਼ਲਤਾ ਵਾਲੇ ਬੰਦਿਆਂ ਦਾ ਸਿਰਫ਼ ਇਕ ਫ਼ੀਸਦੀ ਤੋਂ ਵੀ ਘੱਟ ਲੱਭਿਆ ਹੈ। ਮੌਕੇ ਦੇ ਦਰਵਾਜ਼ੇ ਖੋਹਲਣਾ ਅਤੇ ਅਜੇਹਾ ਰਾਜਸੀ ਅਤੇ ਸਮਾਜਿਕ ਨਿਜ਼ਾਮ ਉਸਾਰਨਾ, ਜਿਹੜਾ ਲੋਕਾਂ ਨੂੰ ਇਹ ਸਮਰੱਥਾ ਦੇਵੇ ਕਿ ਉਹ ਸਮਾਜ ਦੇ ਭਲੇ ਲਈ ਵਿਕਾਸ ਅਤੇ ਕਾਰਜ ਕਰ ਸਕਣ, ਸਾਡਾ ਮੁੱਖ ਨਿਸ਼ਾਨਾ ਹੋਣਾ ਚਾਹੀਦਾ ਹੈ।

# ਧਰਮ ਕੀ ਹੈ ?

ਸਭ ਤੋਂ ਪਹਿਲੀ ਥਾਂ ਉਤੇ ਇਹ ਫ਼ਰਜ਼ ਕੀਤਾ ਜਾਂਦਾ ਹੈ ਕਿ ਭਾਰਤ ਇਕ ਧਾਰਮਿਕ ਦੇਸ਼ ਹੈ ਅਤੇ ਹਿੰਦੂ, ਮੁਸਲਿਮ ਸਿੱਖ ਅਤੇ ਬਾਕੀ ਸਾਰੇ ਆਪੋ ਆਪਣੇ ਧਰਮਾਂ ਉਤੇ ਮਾਣ ਕਰਦੇ ਹਨ ਅਤੇ ਸਿਰ ਪਟਕ-ਪਟਕ ਕੇ ਉਹਨਾਂ ਦੇ ਸੱਚ ਦੀ ਗਵਾਹੀ ਦੇਂਦੇ ਹਨ। ਭਾਰਤ ਵਿਚ ਅਤੇ ਹੋਰਨਾਂ ਥਾਵਾਂ ਉਤੇ ਜਿਸ ਚੀਜ਼ ਨੂੰ ਧਰਮ, ਜਾਂ ਕਿਸੇ ਤਰ੍ਹਾਂ ਵੀ ਸੰਗਠਿਤ ਧਰਮ ਕਿਹਾ ਜਾਂਦਾ ਹੈ, ਉਸ ਦੇ ਪ੍ਰਦਰਸ਼ਨ ਨੇ ਮੈਨੂੰ ਭੈ-ਭੀਤ ਕਰ ਦਿੱਤਾ ਹੈ, ਅਤੇ ਮੈਂ ਅਕਸਰ ਹੀ ਇਸ ਦੀ ਨਿਖੇਧੀ ਕੀਤੀ ਹੈ ਅਤੇ ਹੂੰਝ ਮਾਰਨ ਦੀ ਇੱਛਾ ਕੀਤੀ ਹੈ। ਲਗਭਗ ਹਮੇਸ਼ਾ ਹੀ ਇਹ ਅੰਧ-ਵਿਸ਼ਵਾਸ ਅਤੇ ਪਿਛਾਕੜ, ਕੱਟੜਮੱਤ ਅਤੇ ਤੁਅੱਸਬ, ਵਹਿਮ-ਭਰਮ ਅਤੇ ਲੁੱਟ-ਖਸ਼ੁੱਟ ਦਾ ਅਤੇ ਸਵਾਰਥੀ ਹਿੱਤਾਂ ਨੂੰ ਕਾਇਮ ਰੱਖਣ ਦਾ ਸਮਾਨਾਰਥੀ ਲੱਗਾ ਹੈ। ਪਰ ਤਾਂ ਵੀ ਮੈਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਇਸ ਵਿਚ ਕੁਝ ਹੋਰ ਵੀ ਹੈ, ਕੋਈ ਅਜਿਹੀ ਚੀਜ਼ ਜਿਹੜੀ ਮਨੁੱਖਾਂ ਦੀ ਡੂੰਘੀ ਅੰਦਰਲੀ ਭਾਲ ਨੂੰ ਸੰਤੁਸ਼ਟ ਕਰਦੀ ਹੈ। ਨਹੀਂ ਤਾਂ ਇਹ ਕਿਵੇਂ ਅਥਾਹ ਸ਼ਕਤੀ ਬਣ ਸਕਦਾ ਸੀ ਜਿਵੇਂ ਕਿ ਇਹ ਬਣਿਆ ਰਿਹਾ ਹੈ ਅਤੇ ਕਸ਼ਟ ਭੋਗ ਰਹੀਆਂ ਅਣਗਿਣਤ ਰੂਹਾਂ ਨੂੰ ਸ਼ਾਂਤੀ ਅਤੇ ਰਾਹਤ ਦੇ ਸਕਦਾ ਸੀ ? ਕੀ ਇਹ ਸ਼ਾਂਤੀ ਸਿਰਫ਼ ਅੰਧ-ਵਿਸ਼ਵਾਸ ਦੀ ਅਤੇ ਕਿੰਤੂ ਕਰਨ ਦੀ ਅਣਹੋਂਦ ਦੀ ਹੀ ਸ਼ਰਨ ਸੀ, ਉਹ ਸ਼ਾਂਤੀ ਜਿਹੜੀ ਬੰਦਰਗਾਹ ਵਿਚ ਮਹਿਫ਼ੂਜ਼ ਹੋਣ ਤੋਂ, ਖੁਲ੍ਹੇ ਸਾਗਰਾਂ ਦੇ ਤੂਫ਼ਾਨਾਂ ਤੋਂ ਬਚੇ ਹੋਣ ਤੋਂ ਮਿਲਦੀ ਹੈ, ਜਾਂ ਕਿ ਇਹ ਇਸ ਤੋਂ ਕੁਝ ਜ਼ਿਆਦਾ ਸੀ ? ਕੁਝ ਸੂਰਤਾਂ ਵਿਚ ਇਹ ਯਕੀਨਨ ਕੁਝ ਵਧੇਰੇ ਸੀ।

ਪਰ ਸੰਗਠਿਤ ਧਰਮ ਦਾ ਬੀਤਿਆ ਸਮਾਂ ਜੋ ਮਰਜ਼ੀ ਰਿਹਾ ਹੋਵੇ, ਅੱਜ ਇਹ ਬਹੁਤ ਵੱਡੀ ਹੱਦ ਤੱਕ ਅਸਲ ਵਸਤੂ ਤੋਂ ਸੱਖਣਾ ਖਾਲੀ ਰੂਪ ਹੈ। ਮਿਸਟਰ ਜੀ. ਕੇ. ਚੈਸਟਰਟਨ ਨੇ ਇਸ ਦੀ (ਆਪਣੇ ਖਾਸ ਕਿਸਮ ਦੇ ਧਰਮ ਦੀ ਨਹੀਂ, ਸਗੋਂ ਦੂਜਿਆਂ

---

**ਆਤਮ ਕਥਾ ਵਿਚੋਂ**, ਸਫ਼ੇ 374-80

ਦੇ ਧਰਮ ਦੀ) ਤੁਲਨਾ ਪਥਰਾਏ ਅਵਸ਼ੇਸ਼ ਨਾਲ ਕੀਤੀ ਹੈ ਜਿਹੜਾ ਕਿਸੇ ਜਾਨਵਰ ਦਾ ਰੂਪ ਹੈ, ਜਾਂ ਅਜਿਹਾ ਸਰੀਰ ਹੈ ਜਿਸ ਵਿਚੋਂ ਇਸ ਦੀ ਆਪਣੀ ਸਾਰੀ ਸਜੀਵ ਵਸਤ ਪੂਰੀ ਤਰ੍ਹਾਂ ਲੋਪ ਹੋ ਚੁੱਕੀ ਹੈ, ਪਰ ਜਿਸ ਦੀ ਸ਼ਕਲ ਕਾਇਮ ਰਹੀ ਹੈ ਕਿਉਂਕਿ ਇਸ ਨੂੰ ਕਿਸੇ ਬਿਲਕੁਲ ਵੱਖਰੀ ਵਸਤ ਨਾਲ ਭਰ ਦਿੱਤਾ ਗਿਆ ਹੋਇਆ ਹੈ। ਅਤੇ ਜਿੱਥੇ ਕਿਤੇ ਅਜੇ ਕੁਝ ਕਦਰਯੋਗ ਰਹਿ ਗਿਆ ਹੈ, ਉੱਥੇ ਵੀ ਇਹ ਦੂਜੀਆਂ ਅਤੇ ਹਾਨੀਕਾਰਕ ਵਸਤਾਂ ਵਿਚ ਲਿਪਟਿਆ ਪਿਆ ਹੈ।

ਇਕ ਰੋਮਨ ਕੈਥੋਲਿਕ ਮਿੱਤਰ ਨੇ ਮੈਨੂੰ ਕੈਥੋਲਿਕਵਾਦ ਅਤੇ ਪੋਪ ਦੇ ਵਿਖਿਆਨਾਂ ਦੀਆਂ ਕਈ ਪੁਸਤਕਾਂ ਜੇਲ੍ਹ ਵਿਚ ਭੇਜੀਆਂ, ਅਤੇ ਮੈਂ ਉਹ ਦਿਲਚਸਪੀ ਨਾਲ ਪੜ੍ਹੀਆਂ। ਉਹ ਪੜ੍ਹਦਿਆਂ ਮੈਂ ਲੋਕਾਂ ਦੀ ਏਨੀ ਵੱਡੀ ਗਿਣਤੀ ਉਤੇ ਇਸ ਦੀ ਪਕੜ ਨੂੰ ਮਹਿਸੂਸ ਕੀਤਾ। ਇਹ ਇਸਲਾਮ ਅਤੇ ਆਮ ਹਿੰਦੂਮੱਤ ਵਾਂਗ ਹੀ ਸ਼ੰਕੇ ਅਤੇ ਮਾਨਸਿਕ ਟਕਰਾਅ ਤੋਂ ਮਹਿਫ਼ੂਜ਼ ਸ਼ਰਨ ਪੇਸ਼ ਕਰਦਾ ਹੈ, ਇਸੇ ਭਵਿੱਖੀ ਜੀਵਨ ਦਾ ਯਕੀਨ ਦੁਆਉਂਦਾ ਹੈ, ਜਿਹੜਾ ਇਸ ਜੀਵਨ ਦੇ ਘਾਟਿਆਂ ਨੂੰ ਪੂਰਾ ਕਰੇਗਾ।

ਮੈਨੂੰ ਡਰ ਹੈ ਕਿ ਇਸ ਤਰ੍ਹਾਂ ਨਾਲ ਸ਼ਰਨ ਲੱਭਣਾ ਮੇਰੇ ਲਈ ਅਸੰਭਵ ਹੈ। ਮੈਂ ਖੁੱਲ੍ਹੇ ਸਾਗਰ ਨੂੰ, ਇਸ ਦੇ ਸਾਰੇ ਝੱਖੜਾਂ ਅਤੇ ਤੂਫ਼ਾਨਾਂ ਨਾਲ ਤਰਜੀਹ ਦੇਂਦਾ ਹਾਂ। ਨਾ ਹੀ ਅਗਲੇ ਜੀਵਨ ਵਿਚ ਮੇਰੀ ਕੋਈ ਬਹੁਤੀ ਦਿਲਚਸਪੀ ਹੈ ਕਿ ਮੌਤ ਤੋਂ ਪਿੱਛੋਂ ਕੀ ਵਾਪਰਦਾ ਹੈ। ਮੈਨੂੰ ਇਸ ਜੀਵਨ ਦੇ ਮਸਲੇ ਮੇਰਾ ਦਿਮਾਗ਼ ਮੱਲੀ ਰੱਖਣ ਲਈ ਕਾਫ਼ੀ ਖੱਚਤ ਕਰਨ ਵਾਲੇ ਲਗਦੇ ਹਨ। ਪ੍ਰੰਪਰਾਈ ਚੀਨੀ ਦ੍ਰਿਸ਼ਟੀਕੋਣ, ਜਿਹੜਾ ਬੁਨਿਆਦੀ ਤੌਰ ਉਤੇ ਨੈਤਿਕ, ਪਰ ਫਿਰ ਵੀ ਅਧਾਰਮਿਕ ਜਾਂ ਧਾਰਮਿਕ ਸੰਦੇਹ ਦੀ ਭਾਹ ਮਾਰਦਾ ਹੈ, ਮੈਨੂੰ ਅਪੀਲ ਕਰਦਾ ਹੈ, ਭਾਵੇਂ ਜੀਵਨ ਉਤੇ ਲਾਗੂ ਕਰਨ ਦੇ ਮਾਮਲੇ ਵਿਚ ਮੈਂ, ਹੋ ਸਕਦਾ ਹੈ, ਇਸ ਨਾਲ ਸਹਿਮਤ ਨਾ ਹੋਵਾਂ। ਇਹ ਭਾਓ ਹੈ — ਚੱਲਣ ਦਾ ਰਾਹ ਅਤੇ ਜੀਵਨ ਢੰਗ — ਜਿਸ ਵਿਚ ਮੈਂ ਦਿਲਚਸਪੀ ਰਖਦਾ ਹਾਂ। ਜ਼ਿੰਦਗੀ ਨੂੰ ਕਿਵੇਂ ਸਮਝਿਆ ਜਾਏ, ਇਸ ਨੂੰ ਰੱਦ ਕਰਨ ਲਈ ਨਹੀਂ ਸਗੋਂ ਪ੍ਰਵਾਨ ਕਰਨ ਲਈ, ਇਸ ਦੇ ਅਨੁਕੂਲ ਚੱਲਣ ਲਈ ਅਤੇ ਇਸ ਨੂੰ ਬਿਹਤਰ ਬਣਾਉਣ ਲਈ। ਪਰ ਆਮ ਧਾਰਮਿਕ ਦ੍ਰਿਸ਼ਟੀਕੋਣ ਇਸ ਦੁਨੀਆ ਨਾਲ ਆਪਣਾ ਸੰਬੰਧ ਨਹੀਂ ਰਖਦਾ। ਮੈਨੂੰ ਲਗਦਾ ਹੈ ਕਿ ਇਹ ਸਪਸ਼ਟ ਸੋਚਣੀ ਦਾ ਦੁਸ਼ਮਣ ਹੈ, ਕਿਉਂਕਿ ਇਹ ਕੁਝ ਬੱਝੇ ਹੋਏ ਅਤੇ ਅਬਦਲ ਸਿਧਾਂਤਾਂ ਅਤੇ ਮੱਤਾਂ ਨੂੰ ਨਾ ਸਿਰਫ਼ ਬਿਨਾਂ ਉਜ਼ਰ ਪ੍ਰਵਾਨ ਕਰਨ ਉੱਪਰ ਹੀ ਆਧਾਰਿਤ ਹੈ, ਸਗੋਂ ਇਹ ਉਪਭਾਵਕਤਾ ਅਤੇ ਜਜ਼ਬੇ ਅਤੇ ਤੀਖਣ ਵਲਵਲੇ ਉਤੇ ਵੀ ਆਧਾਰਿਤ ਹੈ।... ਇਹ ਤੰਗ-ਨਜ਼ਰ ਅਤੇ ਦੂਜਿਆਂ ਦੀਆਂ ਰਾਵਾਂ ਅਤੇ ਵਿਚਾਰਾਂ ਵੱਲ ਅਸਹਿਣਸ਼ੀਲ

ਹੈ; ਇਹ ਸਵੈ-ਕੇਂਦਰਿਤ ਅਤੇ ਹਉਂਵਾਦੀ ਹੈ, ਅਤੇ ਇਹ ਅਕਸਰ ਹੀ ਇਸ ਗੱਲ ਦੀ ਆਗਿਆ ਦੇਂਦਾ ਹੈ ਕਿ ਸਵਾਰਥੀ ਅਤੇ ਮੌਕਾਪ੍ਰਸਤ ਲੋਕ ਇਸ ਨੂੰ ਵਰਤ ਸੱਕਣ ।

ਇਸ ਦਾ ਮਤਲਬ ਇਹ ਨਹੀਂ ਕਿ ਧਾਰਮਿਕ ਲੋਕ ਸਰਵੁੱਚ ਨੈਤਿਕ ਅਤੇ ਰੂਹਾਨੀ ਵੰਨਗੀ ਦੇ ਲੋਕ ਨਹੀਂ ਰਹੇ ਜਾਂ ਅਕਸਰ ਹੀ ਹੁਣ ਇਸ ਤਰ੍ਹਾਂ ਦੇ ਨਹੀਂ । ਪਰ ਇਸ ਦਾ ਮਤਲਬ ਇਹ ਜ਼ਰੂਰ ਹੈ ਕਿ ਧਾਰਮਿਕ ਦ੍ਰਿਸ਼ਟੀਕੋਣ ਲੋਕਾਂ ਦੀ ਇਖਲਾਕੀ ਅਤੇ ਰੂਹਾਨੀ ਤਰੱਕੀ ਵਿਚ ਸਹਾਇਤਾ ਨਹੀਂ ਕਰਦਾ, ਸਗੋਂ ਰੁਕਾਵਟ ਪਾਉਂਦਾ ਹੈ, ਜੇ ਇਖਲਾਕ ਅਤੇ ਰੂਹਾਨੀਅਤ ਬਾਰੇ ਨਿਰਣਾ ਇਸ ਦੁਨੀਆ ਦੇ ਮਿਆਰਾਂ ਅਨੁਸਾਰ ਕੀਤਾ ਜਾਣਾ ਹੈ, ਨਾ ਕਿ ਅਗਲੀ ਦੁਨੀਆ ਦੇ ਮਿਆਰਾਂ ਨਾਲ । ਆਮ ਕਰਕੇ ਧਰਮ ਪਰਮਾਤਮਾ ਜਾਂ ਨਿਰਪੇਖ ਹਸਤੀ ਦੀ ਅਸਮਾਜਿਕ ਖੋਜ ਹੋ ਨਿੱਬੜਦਾ ਹੈ, ਅਤੇ ਧਾਰਮਿਕ ਪੁਰਸ਼ ਸਮਾਜ ਦੇ ਭਲੇ ਨਾਲੋਂ ਖੁਦ ਆਪਣੀ ਮੁਕਤੀ ਬਾਰੇ ਕਿਤੇ ਜ਼ਿਆਦਾ ਫਿਕਰਮੰਦ ਹੁੰਦਾ ਹੈ । ਰਹੱਸਵਾਦੀ ਆਪਣੇ ਆਪੇ ਤੋਂ ਛੁਟਕਾਰਾ ਕਰਾਉਣ ਦੀ ਕੋਸ਼ਿਸ਼ ਕਰਦਾ ਹੈ, ਅਤੇ ਇਸ ਅਮਲ ਦੇ ਦੌਰਾਨ ਆਮ ਕਰਕੇ ਆਪੇ ਵਿਚ ਹੀ ਖੱਚਤ ਹੋ ਜਾਂਦਾ ਹੈ । ਨੈਤਿਕ ਮਿਆਰਾਂ ਦੀ ਸਮਾਜਿਕ ਲੋੜਾਂ ਨਾਲ ਕੋਈ ਸਾਪੇਖਤਾ ਨਹੀਂ, ਸਗੋਂ ਉਹ ਗੁਨਾਹ ਦੇ ਬੇਹੱਦ ਅਧਿਆਤਮਕ ਸਿਧਾਂਤ ਉਤੇ ਆਧਾਰਿਤ ਹੁੰਦੇ ਹਨ । ਸੰਗਠਿਤ ਧਰਮ ਅਕਸਰ ਹੀ ਸਵਾਰਥੀ ਹਿੱਤ ਬਣ ਜਾਂਦਾ ਹੈ ਅਤੇ ਇਸ ਤਰ੍ਹਾਂ ਅਟੱਲ ਤੌਰ ਉਤੇ ਤਬਦੀਲੀ ਅਤੇ ਤਰੱਕੀ ਦਾ ਵਿਰੋਧ ਕਰਦੀ ਪ੍ਰਤਿਕਿਰਿਆਵਾਦੀ ਸ਼ਕਤੀ ਬਣ ਜਾਂਦਾ ਹੈ ।

ਇਹ ਸਭ ਜਾਣਦੇ ਹਨ ਕਿ ਸ਼ਬਦ ਆਪਣੇ ਆਪ ਵਿਚ ਸੰਚਾਰ ਦੇ ਬਹੁਤ ਅਪੂਰਨ ਸਾਧਨ ਹਨ, ਅਤੇ ਇਹਨਾਂ ਨੂੰ ਅਕਸਰ ਹੀ ਕਈ ਤਰ੍ਹਾਂ ਨਾਲ ਸਮਝ ਲਿਆ ਜਾਂਦਾ ਹੈ । ਕਿਸੇ ਵੀ ਭਾਸ਼ਾ ਵਿਚ ਸ਼ਾਇਦ ਹੋਰ ਕੋਈ ਵੀ ਸ਼ਬਦ ਨਹੀਂ ਜਿਸ ਦੀ ਵੱਖੋ ਵੱਖਰੇ ਲੋਕਾਂ ਵਲੋਂ ਇਸ ਤਰ੍ਹਾਂ ਵਖ ਵਖ ਅਰਥ ਕੱਢਣ ਦੀ ਸੰਭਾਵਨਾ ਹੋਵੇ, ਜਿੰਨੀ ਕਿ ਸ਼ਬਦ 'ਧਰਮ' ਦੀ (ਜਾਂ ਦੂਜੀਆਂ ਭਾਸ਼ਾਵਾਂ ਵਿਚ ਇਸ ਦੇ ਸਮਾਨਾਰਥੀ ਸ਼ਬਦਾ ਦੀ) ਹੈ । ਸ਼ਾਇਦ ਕਿਸੇ ਵੀ ਦੋ ਵਿਅਕਤੀਆਂ ਦੇ ਮਨ ਵਿਚ ਇਸ ਸ਼ਬਦ ਨੂੰ ਸੁਣ ਕੇ ਵਿਚਾਰਾਂ ਅਤੇ ਬਿੰਬਾਂ ਦਾ ਉਹੀ ਸਮੁੱਚ ਪੈਦਾ ਨਹੀਂ ਹੋਵੇਗਾ । ਇਹਨਾਂ ਵਿਚਾਰਾਂ ਅਤੇ ਬਿੰਬਾਂ ਵਿਚ ਅਨੁਸ਼ਠਾਨਾਂ ਅਤੇ ਰਸਮਾਂ ਦੇ, ਪਵਿੱਤਰ ਗਰੰਥਾਂ ਦੇ, ਲੋਕਾਂ ਦੇ ਭਾਈਚਾਰੇ ਦੇ, ਕੁਝ ਕੱਟੜ ਅਸੂਲਾਂ ਦੇ, ਇਖਲਾਕ, ਪੂਜਾ, ਪ੍ਰੇਮ, ਭੈਅ, ਨਫ਼ਰਤ, ਦਾਨ-ਪੁੰਨ, ਕੁਰਬਾਨੀ, ਤਿਆਗ, ਵਰਤ, ਭੋਜ, ਪ੍ਰਾਰਥਨਾ, ਪੁਰਾਤਨ ਇਤਿਹਾਸ, ਵਿਆਹ-ਸ਼ਾਦੀ, ਮੌਤ, ਅਗਲੀ ਦੁਨੀਆ ਦੇ, ਫ਼ਸਾਦਾਂ ਅਤੇ ਸਿਰ ਭੰਨਣ ਵਗੈਰਾ-ਵਗੈਰਾ ਦੇ ਵਿਚਾਰ ਅਤੇ ਬਿੰਬ ਹੋ ਸਕਦੇ ਹਨ । ਬਿੰਬਾਂ ਅਤੇ

ਵਿਆਖਿਆਵਾਂ ਦੀ ਇਸ ਅਥਾਹ ਵੰਨਗੀ ਵਲੋਂ ਪਾਏ ਗਏ ਅਥਾਹ ਘਚੋਲੇ ਤੋਂ ਇਲਾਵਾ, ਲਗਭਗ ਹਮੇਸ਼ਾ ਹੀ ਜ਼ੋਰਦਾਰ ਭਾਵਕ ਪ੍ਰਤਿਕਰਮ ਹੋਵੇਗਾ ਜਿਹੜਾ ਧੀਰਜਵਾਨ ਸੋਚਣੀ ਨੂੰ ਅਸੰਭਵ ਬਣਾ ਦੇਵੇਗਾ। 'ਧਰਮ' ਸ਼ਬਦ ਸਾਰੇ ਠੀਕ ਠੀਕ ਅਰਥ ਗੁਆ ਚੁੱਕਾ ਹੋਇਆ ਹੈ (ਜੇ ਕਦੀ ਕੋਈ ਸੀ ਵੀ ਤਾਂ) ਅਤੇ ਸਿਰਫ਼ ਘਚੋਲਾ ਹੀ ਪੈਦਾ ਕਰਦਾ ਹੈ ਅਤੇ ਜਦੋਂ ਅਕਸਰ ਹੀ ਇਸ ਨਾਲ ਬਿਲਕੁਲ ਵੱਖਰੇ ਵੱਖਰੇ ਅਰਥ ਜੋੜੇ ਜਾਂਦੇ ਹਨ, ਤਾਂ ਇਹ ਨਾ ਮੁੱਕਣ ਵਾਲੇ ਵਿਵਾਦਾਂ ਅਤੇ ਤਰਕ-ਵਿਤਰਕ ਨੂੰ ਜਨਮ ਦੇਂਦਾ ਹੈ। ਇਹ ਕਿਤੇ ਬਿਹਤਰ ਹੋਵੇਗਾ ਜੇ ਇਸ ਨੂੰ ਵਰਤੋਂ ਤੋਂ ਬਿਲਕੁਲ ਹੀ ਖਾਰਜ ਕਰ ਦਿੱਤਾ ਜਾਏ ਅਤੇ ਇਸ ਦੀ ਥਾਂ ਵਧੇਰੇ ਸੀਮਿਤ ਅਰਥਾਂ ਵਾਲੇ ਸ਼ਬਦਾਂ ਦੀ ਵਰਤੋਂ ਕੀਤੀ ਜਾਏ, ਜਿਵੇਂ ਕਿ : ਬ੍ਰਹਮ-ਗਿਆਨ, ਫ਼ਿਲਾਸਫ਼ੀ, ਇਖਲਾਕ, ਨੈਤਿਕਤਾ, ਰੂਹਾਨੀਅਤ, ਅਧਿਆਤਮਕਤਾ, ਫ਼ਰਜ਼, ਸੰਸਕਾਰ ਆਦਿ। ਇਹ ਸ਼ਬਦ ਵੀ ਆਪਣੇ ਆਪ ਵਿਚ ਕਾਫ਼ੀ ਅਸਪਸ਼ਟ ਹਨ, ਪਰ 'ਧਰਮ' ਨਾਲੋਂ ਇਹਨਾਂ ਦਾ ਘੇਰਾ ਕਿਤੇ ਜ਼ਿਆਦਾ ਸੀਮਿਤ ਹੈ। ਭਾਰੀ ਲਾਭ ਇਹ ਹੋਵੇਗਾ ਕਿ ਇਹਨਾਂ ਸ਼ਬਦਾਂ ਨਾਲ ਅਜੇ ਭਾਵ ਅਤੇ ਤੀਬਰ ਜਜ਼ਬੇ ਉਸ ਹੱਦ ਤੱਕ ਨਹੀਂ ਜੁੜੇ ਜਿਨ੍ਹਾਂ ਨੇ 'ਧਰਮ' ਸ਼ਬਦ ਨੂੰ ਘੇਰਿਆ ਅਤੇ ਢੱਕਿਆ ਹੋਇਆ ਹੈ।

ਤਾਂ ਫਿਰ (ਇਸ ਸ਼ਬਦ ਦੀਆਂ ਪ੍ਰਤੱਖ ਕਮੀਆਂ ਦੇ ਬਾਵਜੂਦ ਇਸ ਦੀ ਵਰਤੋਂ ਕਰਦਿਆਂ) ਧਰਮ ਹੈ ਕੀ ? ਸ਼ਾਇਦ ਇਸ ਵਿਚ ਵਿਅਕਤੀ ਦਾ ਅੰਦਰੂਨੀ ਵਿਕਾਸ, ਇਕ ਖਾਸ ਦਿਸ਼ਾ ਵਿਚ, ਜਿਹੜੀ ਉੱਤਮ ਸਮਝੀ ਜਾਂਦੀ ਹੈ, ਉਸ ਦੀ ਚੇਤਨਾ ਦਾ ਵਿਕਾਸ ਆਉਂਦਾ ਹੈ। ਇਹ ਦਿਸ਼ਾ ਕੀ ਹੈ, ਇਹ ਗੱਲ ਫਿਰ ਬਹਿਸ ਦਾ ਵਿਸ਼ਾ ਹੈ। ਪਰ ਜਿੱਥੋਂ ਤੱਕ ਮੈਂ ਇਸ ਨੂੰ ਸਮਝਦਾ ਹਾਂ, ਧਰਮ ਇਸ ਅੰਦਰਲੀ ਤਬਦੀਲੀ ਉੱਤੇ ਜ਼ੋਰ ਦੇਂਦਾ ਹੈ ਅਤੇ ਬਾਹਰਲੀ ਤਬਦੀਲੀ ਨੂੰ ਇਸ ਅੰਦਰਲੇ ਵਿਕਾਸ ਦੇ ਵਾਧੇ ਵਜੋਂ ਹੀ ਖ਼ਿਆਲ ਕਰਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਹੋ ਸਕਦਾ ਕਿ ਇਹ ਅੰਦਰਲਾ ਵਿਕਾਸ ਬਾਹਰਲੇ ਮਾਹੌਲ ਨੂੰ ਸ਼ਕਤੀਸ਼ਾਲੀ ਢੰਗ ਨਾਲ ਪ੍ਰਭਾਵਿਤ ਕਰਦਾ ਹੈ। ਦੋਵੇਂ ਹੀ ਇਕ ਦੂਜੇ ਨੂੰ ਪ੍ਰਭਾਵਿਤ ਕਰਦੇ ਅਤੇ ਇਕ ਦੂਜੇ ਤੋਂ ਪ੍ਰਭਾਵਿਤ ਹੁੰਦੇ ਹਨ। ਇਹ ਆਮ ਸੱਚਾਈ ਹੈ ਕਿ ਆਧੁਨਿਕ ਸਨਅਤੀ ਪੱਛਮ ਵਿਚ ਬਾਹਰਲਾ ਵਿਕਾਸ ਅੰਦਰਲੇ ਵਿਕਾਸ ਨੂੰ ਬਹੁਤ ਪਿੱਛੇ ਛੱਡ ਗਿਆ ਹੈ, ਪਰ ਇਸ ਦਾ ਮਤਲਬ ਇਹ ਨਹੀਂ, ਜਿਵੇਂ ਕਿ ਪੂਰਬ ਦੇ ਕਈ ਲੋਕ ਖਿਆਲ ਕਰਦੇ ਲਗਦੇ ਹਨ, ਕਿ ਕਿਉਂਕਿ ਅਸੀਂ ਸਨਅਤੀ ਤੌਰ ਉਤੇ ਪੱਛੜੇ ਹੋਏ ਹਾਂ ਅਤੇ ਸਾਡਾ ਬਾਹਰਲਾ ਵਿਕਾਸ ਧੀਮਾ ਰਿਹਾ ਹੈ, ਇਸ ਲਈ ਸਾਡਾ ਅੰਦਰਲਾ ਵਿਕਾਸ ਵਧੇਰੇ ਹੋਇਆ ਹੈ। ਇਹ ਇਕ ਭੁਲੇਖਾ ਹੈ ਜਿਸ ਨਾਲ ਅਸੀਂ ਆਪਣੇ ਆਪ ਨੂੰ ਤਸੱਲੀ ਦੇਣ ਦੀ ਕੋਸ਼ਿਸ਼ ਕਰਦੇ ਹਾਂ ਅਤੇ ਆਪਣਾ ਕਮਤਰੀ ਦਾ ਅਹਿਸਾਸ ਦੂਰ ਕਰਨ ਦੀ ਕੋਸ਼ਿਸ਼ ਕਰਦੇ

ਹਾਂ। ਇਹ ਹੋ ਸਕਦਾ ਹੈ ਕਿ ਵਿਅਕਤੀ ਹਾਲਤਾਂ ਅਤੇ ਮਾਹੌਲ ਤੋਂ ਉੱਚੇ ਉੱਠ ਸਕਦੇ ਹੋਣ ਅਤੇ ਮਹਾਨ ਅੰਦਰੂਨੀ ਉਚਾਈਆਂ ਤੱਕ ਪੁੱਜ ਸਕਦੇ ਹੋਣ। ਪਰ ਵੱਡੇ ਗਰੁੱਪਾਂ ਅਤੇ ਕੌਮਾਂ ਲਈ ਖਾਸ ਹੱਦ ਤੱਕ ਬਾਹਰਲਾ ਵਿਕਾਸ ਲਾਜ਼ਮੀ ਹੈ, ਇਸ ਤੋਂ ਪਹਿਲਾਂ ਕਿ ਅੰਦਰਲਾ ਵਿਕਾਸ ਹੋਵੇ। ਜਿਹੜਾ ਆਦਮੀ ਆਰਥਕ ਹਾਲਤਾਂ ਦਾ ਸ਼ਿਕਾਰ ਹੈ ਅਤੇ ਸਾਹਾਂ ਲਈ ਘੋਲ ਨਾਲ ਘਿਰਿਆ ਅਤੇ ਸੀਮਿਤ ਹੋਇਆ-ਹੋਇਆ ਹੈ, ਉਹ ਬਹੁਤ ਘੱਟ ਹੀ ਕਿਸੇ ਉੱਚੀ ਮਾਤਰਾ ਤੱਕ ਅੰਦਰਲੀ ਚੇਤਨਾ ਪ੍ਰਾਪਤ ਕਰ ਸਕਦਾ ਹੈ। ਜਿਹੜੀ ਸ਼੍ਰੇਣੀ ਦੱਬੀ-ਕੁਚਲੀ ਅਤੇ ਸ਼ੋਸ਼ਣ ਦਾ ਸ਼ਿਕਾਰ ਹੈ, ਉਹ ਅੰਦਰੂਨੀ ਤੌਰ ਉਤੇ ਕਦੀ ਵਿਕਾਸ ਨਹੀਂ ਕਰ ਸਕਦੀ। ਇਸ ਤਰ੍ਹਾਂ ਅੰਦਰੂਨੀ ਵਿਕਾਸ ਲਈ ਵੀ ਬਾਹਰਲੀ ਆਜ਼ਾਦੀ ਅਤੇ ਉਚਿਤ ਮਾਹੌਲ ਲਾਜ਼ਮੀ ਹੋ ਜਾਂਦੇ ਹਨ। ਇਹ ਬਾਹਰਲੀ ਆਜ਼ਾਦੀ ਪ੍ਰਾਪਤ ਕਰਨ ਅਤੇ ਮਾਹੌਲ ਬਦਲਣ ਦੇ ਯਤਨ ਵਿਚ ਹੈ, ਤਾਂ ਕਿ ਅੰਦਰੂਨੀ ਵਿਕਾਸ ਅੱਗੇ ਆਉਂਦੀਆਂ ਸਭ ਰੁਕਾਵਟਾਂ ਦੂਰ ਕੀਤੀਆਂ ਜਾ ਸੱਕਣ, ਇਹ ਮੁਨਾਸਬ ਹੈ ਕਿ ਸਾਧਨ ਇਸ ਤਰ੍ਹਾਂ ਦੇ ਹੋਣ ਕਿ ਉਹ ਸਾਹਮਣੇ ਰੱਖੇ ਅਸਲੀ ਨਿਸ਼ਾਨੇ ਨੂੰ ਖਤਮ ਨਾ ਕਰ ਦੇਣ। ਮੈਂ ਖਿਆਲ ਕਰਦਾ ਹਾਂ ਕਿ ਜਦੋਂ ਗਾਂਧੀ ਜੀ ਕਹਿੰਦੇ ਹਨ ਕਿ ਨਿਸ਼ਾਨੇ ਨਾਲੋਂ ਸਾਧਨ ਵਧੇਰੇ ਮਹੱਤਵਪੂਰਨ ਹਨ, ਤਾਂ ਉਹਨਾਂ ਸਾਹਮਣੇ ਕੋਈ ਇਸ ਤਰ੍ਹਾਂ ਦੀ ਗੱਲ ਹੁੰਦੀ ਹੈ। ਪਰ ਸਾਧਨ ਇਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ ਕਿ ਉਹ ਨਿਸ਼ਾਨੇ ਤੱਕ ਲੈ ਜਾਣ, ਨਹੀਂ ਤਾਂ ਉਹ ਜ਼ਾਇਆ ਗਈ ਕੋਸ਼ਿਸ਼ ਹੋਣਗੇ, ਅਤੇ ਉਹ ਸਗੋਂ ਹੋ ਸਕਦਾ ਹੈ ਅੰਦਰਲੇ ਅਤੇ ਬਾਹਰਲੇ, ਦੋਹਾਂ ਤਰ੍ਹਾਂ ਦੇ ਹੀ ਹੋਰ ਵੀ ਜ਼ਿਆਦਾ ਨਿਘਾਰ ਵੱਲ ਲੈ ਜਾਣ।

"ਕੋਈ ਸ਼ਖਸ ਵੀ ਧਰਮ ਤੋਂ ਬਿਨਾਂ ਨਹੀਂ ਜਿਉ ਸਕਦਾ," ਗਾਂਧੀ ਜੀ ਨੇ ਕਿਤੇ ਲਿਖਿਆ ਹੈ : "ਕੁਝ ਲੋਕ ਹਨ ਜਿਹੜੇ ਆਪਣੀ ਬੁਧੀ ਦੀ ਹਉਮੈਂ ਵਿਚ ਐਲਾਨ ਕਰਦੇ ਹਨ ਕਿ ਧਰਮ ਨਾਲ ਉਹਨਾਂ ਦਾ ਕੋਈ ਵਾਸਤਾ ਨਹੀਂ। ਪਰ ਇਹ ਗੱਲ ਉਸ ਆਦਮੀ ਵਾਂਗ ਹੈ ਜਿਹੜਾ ਕਹਿੰਦਾ ਹੈ ਕਿ ਮੈਂ ਸਾਹ ਲੈਂਦਾ ਹਾਂ, ਪਰ ਮੇਰਾ ਕੋਈ ਨੱਕ ਨਹੀਂ।" ਮੁੜ ਉਹ ਕਹਿੰਦੇ ਹਨ : "ਸੱਚ ਪ੍ਰਤਿ ਮੇਰੀ ਲਗਨ ਮੈਨੂੰ ਸਿਆਸਤ ਦੇ ਪਿੜ ਵਿਚ ਖਿੱਚ ਲਿਆਈ ਹੈ; ਅਤੇ ਮੈਂ ਜ਼ਰਾ ਜਿੰਨੀ ਵੀ ਝਿਜਕ ਤੋਂ ਬਿਨਾ ਪਰ ਪੂਰੀ ਨਿਮਰਤਾ ਨਾਲ, ਕਹਿ ਸਕਦਾ ਹਾਂ ਕਿ ਜਿਹੜੇ ਲੋਕ ਇਹ ਕਹਿੰਦੇ ਹਨ ਕਿ ਧਰਮ ਦਾ ਸਿਆਸਤ ਨਾਲ ਕੋਈ ਵਾਸਤਾ ਨਹੀਂ, ਉਹ ਨਹੀਂ ਜਾਣਦੇ ਕਿ ਧਰਮ ਦਾ ਮਤਲਬ ਕੀ ਹੈ।" ਸ਼ਾਇਦ ਇਹ ਵਧੇਰੇ ਠੀਕ ਹੁੰਦਾ ਜੇ ਉਹਨਾਂ ਨੇ ਇਹ ਕਿਹਾ ਹੁੰਦਾ ਕਿ ਜਿਹੜੇ ਲੋਕ ਧਰਮ ਨੂੰ ਜੀਵਨ ਅਤੇ ਸਿਆਸਤ ਵਿਚੋਂ ਖਾਰਜ ਕਰ ਦੇਣਾ ਚਾਹੁੰਦੇ ਹਨ, ਉਹਨਾਂ ਵਿਚੋਂ ਬਹੁਤਿਆਂ ਦਾ 'ਧਰਮ' ਸ਼ਬਦ ਦਾ ਅਰਥ ਉਸ ਤੋਂ ਬਹੁਤ ਵੱਖ ਹੁੰਦਾ ਹੈ, ਜਿਹੜਾ ਅਰਥ ਗਾਂਧੀ ਜੀ ਦੱਸਦੇ ਹਨ।

ਇਹ ਪ੍ਰਤੱਖ ਹੈ ਕਿ ਉਹ ਇਸ ਸ਼ਬਦ ਦੀ ਵਰਤੋਂ ਉਸ ਤੋਂ, ਜਿਨ੍ਹਾਂ ਅਰਥਾਂ ਵਿਚ ਧਰਮ ਦੇ ਆਲੋਚਕ ਕਰਦੇ ਹਨ, ਬਿਲਕੁਲ ਵੱਖਰੇ ਅਰਥਾਂ ਵਿਚ ਕਰ ਰਹੇ ਹਨ — ਸ਼ਾਇਦ ਹੋਰ ਕਿਸੇ ਵੀ ਗੱਲ ਨਾਲੋਂ ਵਧੇਰੇ ਇਖਲਾਕੀ ਅਤੇ ਨੈਤਿਕ ਅਰਥਾਂ ਵਿਚ। ਇਕੋ ਹੀ ਸ਼ਬਦ ਦੀ ਵੱਖੋ ਵੱਖਰੇ ਅਰਥਾਂ ਵਿਚ ਇਸ ਤਰ੍ਹਾਂ ਦੀ ਵਰਤੋਂ ਪ੍ਰਸਪਰ ਸਮਝ ਨੂੰ ਹੋਰ ਵੀ ਵਧੇਰੇ ਮੁਸ਼ਕਲ ਬਣਾ ਦੇਂਦੀ ਹੈ।

ਧਰਮ ਦੀ ਇਕ ਬਿਲਕੁਲ ਆਧੁਨਿਕ ਪਰਿਭਾਸ਼ਾ, ਜਿਸ ਨਾਲ ਧਾਰਮਿਕ ਬੰਦੇ ਸਹਿਮਤ ਨਹੀਂ ਹੋਣਗੇ, ਪ੍ਰੋਫ਼ੈਸਰ ਜਾਹਨ ਡਿਊਈ ਨੇ ਦਿੱਤੀ ਹੈ। ਉਸ ਦੇ ਅਨੁਸਾਰ "ਜਿਹੜੀ ਵੀ ਚੀਜ਼ ਜੀਵਨ ਦੀਆਂ ਵੱਖ-ਵੱਖ ਅਤੇ ਬਦਲਦੀਆਂ ਘਟਨਾਵਾਂ ਵਿਚ ਸੱਚਾ ਪਰਿਪੇਖ ਲੈ ਆਉਂਦੀ ਹੈ," ਉਹ ਧਰਮ ਹੈ, ਜਾਂ ਫਿਰ "ਕੋਈ ਵੀ ਸਰਗਰਮੀ, ਜਿਹੜੀ ਇਸ ਵਿਸ਼ਵਾਸ ਦੇ ਕਾਰਨ ਕਿ ਇਹ ਆਮ ਅਤੇ ਸਥਾਈ ਭਲੇ ਲਈ ਹੈ, ਆਦਰਸ਼ਾਂ ਲਈ ਅਤੇ ਰੁਕਾਵਟਾਂ ਦੇ ਰੂਬਰੂ ਕੀਤੀ ਜਾਂਦੀ ਹੈ, ਅਤੇ ਜ਼ਾਤੀ ਨੁਕਸਾਨ ਦੇ ਖਤਰੇ ਦੇ ਬਾਵਜੂਦ ਕੀਤੀ ਜਾਂਦੀ ਹੈ, ਉਹ ਧਾਰਮਿਕ ਗੁਣ ਰਖਦੀ ਹੈ।" ਜੇ ਧਰਮ ਇਹ ਹੈ ਤਾਂ ਯਕੀਨਨ ਕਿਸੇ ਨੂੰ ਵੀ ਇਸ ਉਤੇ ਜ਼ਰਾ ਵੀ ਇਤਰਾਜ਼ ਨਹੀਂ ਹੋ ਸਕਦਾ।

ਰੋਮਾਂ ਰੋਲਾਂ ਨੇ ਵੀ ਧਰਮ ਦਾ ਅਰਥ ਪਸਾਰ ਕੇ ਕਿਸੇ ਅਜਿਹੀ ਚੀਜ਼ ਤੱਕ ਲੈ ਆਂਦਾ ਹੈ ਜਿਸ ਤੋਂ ਸੰਗਠਿਤ ਧਰਮ ਦੇ ਕੱਟੜ ਵਿਸ਼ਵਾਸੀ ਸ਼ਾਇਦ ਤ੍ਰਾਹ ਜਾਣਗੇ। ਆਪਣੀ ਪੁਸਤਕ **ਰਾਮਾਕ੍ਰਿਸ਼ਨਾ ਦਾ ਜੀਵਨ** ਵਿਚ, ਉਹ ਲਿਖਦਾ ਹੈ : "...ਕਈ ਆਤਮਾਵਾਂ ਹਨ ਜਿਹੜੀਆਂ ਹਰ ਧਾਰਮਿਕ ਵਿਸ਼ਵਾਸ ਤੋਂ ਆਜ਼ਾਦ ਹਨ ਜਾਂ ਵਿਸ਼ਵਾਸ ਕਰਦੀਆਂ ਹਨ ਕਿ ਆਜ਼ਾਦ ਹਨ, ਪਰ ਜਿਹੜੀਆਂ ਹਕੀਕਤ ਵਿਚ ਪਰਾ-ਤਾਰਕਿਕ ਚੇਤਨਤਾ ਦੀ ਅਵਸਥਾ ਵਿਚ ਡੁੱਬੀਆਂ ਰਹਿੰਦੀਆਂ ਹਨ, ਜਿਸ ਨੂੰ ਉਹ ਸੋਸ਼ਲਿਜ਼ਮ, ਕਮਿਊਨਿਜ਼ਮ, ਮਾਨਵਤਾਵਾਦ, ਰਾਸ਼ਟਰਵਾਦ ਅਤੇ ਇਥੋਂ ਤੱਕ ਕਿ ਤਾਰਕਿਕਤਾ ਵੀ ਕਹਿੰਦੀਆਂ ਹਨ। ਇਹ ਚਿੰਤਨ ਦਾ ਗੁਣ ਹੈ, ਨਾ ਕਿ ਇਸ ਦਾ ਨਿਸ਼ਾਨਾ, ਜਿਹੜਾ ਇਸ ਦੇ ਸੋਮੇ ਨੂੰ ਨਿਸਚਿਤ ਕਰਦਾ ਹੈ ਅਤੇ ਸਾਨੂੰ ਇਹ ਫ਼ੈਸਲਾ ਕਰਨ ਦੀ ਆਗਿਆ ਦੇਂਦਾ ਹੈ ਕਿ ਇਹ ਧਰਮ ਵਿਚੋਂ ਨਿਕਲਦਾ ਹੈ ਜਾਂ ਨਹੀਂ। ਜੇ ਇਹ ਹਰ ਕੀਮਤ ਉਤੇ ਇਕਾਗਰਚਿਤ ਸੁਹਿਰਦਤਾ ਨਾਲ ਕਿਸੇ ਵੀ ਕੁਰਬਾਨੀ ਲਈ ਤਿਆਰ ਸੱਚ ਦੀ ਖੋਜ ਵੱਲ ਨਿਡੱਰ ਹੋ ਕੇ ਨਿਕਲਦਾ ਹੈ, ਤਾਂ ਮੈਂ ਇਸ ਨੂੰ ਧਾਰਮਿਕ ਕਹਾਂਗਾ; ਕਿਉਂਕਿ ਇਹ ਮਨੁੱਖੀ ਘਾਲਣਾ ਦੇ ਕਿਸੇ ਅਜਿਹੇ ਨਿਸ਼ਾਨੇ ਵਿਚ ਵਿਸ਼ਵਾਸ ਨੂੰ ਮਿਥ ਕੇ ਚੱਲਦਾ ਹੈ, ਜਿਹੜਾ ਮੌਜੂਦਾ ਸਮਾਜ ਦੇ ਜੀਵਨ ਨਾਲੋਂ, ਅਤੇ ਸਗੋਂ ਸਮੁੱਚੀ ਮਨੁੱਖਤਾ ਦੇ ਜੀਵਨ ਨਾਲੋਂ ਵੀ ਉਚੇਰਾ ਹੁੰਦਾ ਹੈ। ਖੁਦ ਸੰਦੇਹਵਾਦ, ਜਦੋਂ ਇਹ ਧੁਰ ਅੰਦਰ ਤੱਕ ਸੱਚੇ ਸ਼ਕਤੀਸ਼ਾਲੀ ਸੁਭਾਵਾਂ ਵਿਚੋਂ ਨਿਕਲਦਾ

ਹੈ, ਜਦੋਂ ਇਹ ਤਾਕਤ ਦਾ ਪ੍ਰਗਟਾਅ ਹੁੰਦਾ ਹੈ, ਨਾ ਕਿ ਕਮਜ਼ੋਰੀ ਦਾ, ਧਾਰਮਿਕ ਆਤਮਾ ਦੀ ਸ਼ਾਨਦਾਰ ਫ਼ੌਜ ਦੇ ਨਾਲ ਕਦਮ ਮਿਲਾ ਕੇ ਚੱਲਣ ਵਿਚ ਸ਼ਾਮਲ ਹੋ ਜਾਂਦਾ ਹੈ।''

ਮੈਂ ਰੋਮਾਂ ਰੋਲਾਂ ਵੱਲੋਂ ਰੱਖੀਆਂ ਗਈਆਂ ਸ਼ਰਤਾਂ ਪੂਰੀਆਂ ਕਰਨ ਦਾ ਦਾਅਵਾ ਨਹੀਂ ਕਰ ਸਕਦਾ, ਪਰ ਇਹਨਾਂ ਸ਼ਰਤਾਂ ਉਤੇ ਮੈਂ ਸ਼ਾਨਦਾਰ ਫ਼ੌਜ ਦਾ ਨਿਮਾਣਾ ਜਿਹਾ ਸਮਰਥਕ ਬਣਨ ਲਈ ਤਿਆਰ ਹਾਂ।

# ਧਰਮ, ਫ਼ਿਲਾਸਫ਼ੀ ਅਤੇ ਵਿਗਿਆਨ

ਭਾਰਤ ਨੂੰ ਆਪਣੇ ਬੀਤੇ ਦੇ ਬਹੁਤੇ ਕੁਝ ਨਾਲੋਂ ਸੰਬੰਧ ਤੋੜ ਲੈਣਾ ਚਾਹੀਦਾ ਹੈ ਅਤੇ ਇਸ ਨੂੰ ਵਰਤਮਾਨ ਉਤੇ ਗ਼ਾਲਬ ਹੋਣ ਦੀ ਆਗਿਆ ਨਹੀਂ ਦੇਣੀ ਚਾਹੀਦੀ। ਸਾਡੀਆਂ ਜ਼ਿੰਦਗੀਆਂ ਇਸ ਬੀਤੇ ਦੀ ਮੁਰਦਾ ਲੱਕੜ ਦੇ ਬੋਝ ਹੇਠਾਂ ਆਈਆਂ ਹੋਈਆਂ ਹਨ; ਜੋ ਕੁਝ ਵੀ ਮੁਰਦਾ ਹੈ ਅਤੇ ਆਪਣਾ ਮੰਤਵ ਪੂਰਾ ਕਰ ਚੁੱਕਾ ਹੈ, ਉਸ ਨੂੰ ਤੁਰ ਜਾਣਾ ਚਾਹੀਦਾ ਹੈ। ਪਰ ਇਸ ਦਾ ਮਤਲਬ ਬੀਤੇ ਵਿਚਲੀਆਂ ਮਹੱਤਵਪੂਰਨ ਅਤੇ ਜੀਵਨ-ਦਾਤਾ ਚੀਜ਼ਾਂ ਨਾਲੋਂ ਨਾਤਾ ਤੋੜਨਾ ਜਾਂ ਉਹਨਾਂ ਨੂੰ ਭੁਲਾ ਦੇਣਾ ਨਹੀਂ। ਅਸੀਂ ਉਹਨਾਂ ਆਦਰਸ਼ਾਂ ਨੂੰ ਕਦੀ ਨਹੀਂ ਭੁੱਲ ਸਕਦੇ ਜਿਹੜੇ ਸਾਡੀ ਨਸਲ ਨੂੰ ਗਤੀ ਬਖਸ਼ਦੇ ਰਹੇ ਹਨ, ਜੁਗਾਂ ਜੁਗਾਂ ਤੋਂ ਭਾਰਤੀ ਲੋਕਾਂ ਦੇ ਸੁਫਨੇ, ਪੁਰਾਤਨ ਕਾਲ ਦੇ ਲੋਕਾਂ ਦੀ ਸਿਆਣਪ, ਸਾਡੇ ਵੱਡ-ਵਡੇਰਿਆਂ ਦੀ ਹੁਲਾਸ ਭਰੀ ਸ਼ਕਤੀ ਅਤੇ ਜੀਵਨ ਦਾ ਪਿਆਰ ਅਤੇ ਸੁਭਾਅ, ਉਹਨਾਂ ਦੇ ਚਿੰਤਨ ਦੀ ਦਲੇਰੀ, ਸਾਹਿਤ, ਕਲਾ ਅਤੇ ਸਭਿਆਚਾਰ ਵਿਚ ਉਹਨਾਂ ਦੀਆਂ ਸ਼ਾਨਦਾਰ ਪ੍ਰਾਪਤੀਆਂ, ਉਹਨਾਂ ਦਾ ਸੱਚ ਅਤੇ ਸੁੰਦਰਤਾ ਅਤੇ ਆਜ਼ਾਦੀ ਲਈ ਪਿਆਰ, ਬੁਨਿਆਦੀ ਕਦਰਾਂ ਜਿਹੜੀਆਂ ਉਹਨਾਂ ਨੇ ਕਾਇਮ ਕੀਤੀਆਂ, ਜ਼ਿੰਦਗੀ ਦੇ ਰਹੱਸਮਈ ਤਰੀਕਿਆਂ ਬਾਰੇ ਉਹਨਾਂ ਦੀ ਸੂਝ, ਆਪਣੇ ਨਾਲੋਂ ਵੱਖਰੇ ਤੌਰ-ਤਰੀਕਿਆਂ ਪ੍ਰਤਿ ਉਹਨਾਂ ਦੀ ਸਹਿਣਸ਼ੀਲਤਾ, ਦੂਜੀਆਂ ਕੌਮਾਂ ਅਤੇ ਉਹਨਾਂ ਦੀਆਂ ਸਭਿਆਚਾਰਕ ਪ੍ਰਾਪਤੀਆਂ ਨੂੰ ਆਪਣੇ ਅੰਦਰ ਰਚਾ ਸੱਕਣ ਦੀ, ਉਹਨਾਂ ਦਾ ਸੰਸਲੇਸ਼ਣ ਕਰ ਸੱਕਣ ਅਤੇ ਬਹੁਭਾਂਤਕ ਅਤੇ ਮਿਸ਼ਰਤ ਸਭਿਆਚਾਰ ਵਿਕਸਤ ਕਰ ਸੱਕਣ ਦੀ ਉਹਨਾਂ ਦੀ ਸਮਰੱਥਾ; ਨਾ ਹੀ ਅਸੀਂ ਅਨੇਕ ਤਜਰਬੇ ਭੁਲਾ ਸਕਦੇ ਹਾਂ ਜਿਨ੍ਹਾਂ ਨੇ ਸਾਡੀ ਪ੍ਰਾਚੀਨ ਨਸਲ ਦਾ ਨਿਰਮਾਣ ਕੀਤਾ ਹੈ ਅਤੇ ਜਿਹੜੇ ਸਾਡੇ ਨਿਮਨ-ਚੇਤਨ ਮਨਾਂ ਵਿਚ ਖੁਭੇ ਪਏ ਹਨ। ਅਸੀਂ ਇਹਨਾਂ ਨੂੰ ਕਦੀ ਨਹੀਂ ਭੁਲਾ ਸਕਾਂਗੇ, ਨਾ ਹੀ ਆਪਣੇ ਇਸ ਉੱਚੇ-ਸੁੱਚੇ ਵਿਰਸੇ ਉਤੇ ਮਾਨ ਮਹਿਸੂਸ ਕਰਨਾ ਛੱਡਾਂਗੇ। ਜੇ ਭਾਰਤ

---

**ਭਾਰਤ ਦੀ ਖੋਜ** ਵਿਚੋਂ, ਸਫ਼ੇ 541-47।

ਇਹਨਾਂ ਨੂੰ ਭੁਲਾ ਦੇਂਦਾ ਹੈ ਤਾਂ ਇਹ ਭਾਰਤ ਨਹੀਂ ਰਹੇਗਾ, ਅਤੇ ਉਸ ਬਹੁਤ ਕੁਝ ਦੀ ਹੋਂਦ ਖਤਮ ਹੋ ਜਾਇਗੀ, ਜਿਸ ਨੇ ਇਸ ਨੂੰ ਸਾਡੀ ਖ਼ੁਸ਼ੀ ਅਤੇ ਸਾਡਾ ਮਾਣ ਬਣਾਇਆ ਹੋਇਆ ਹੈ।

ਜਿਸ ਚੀਜ਼ ਨਾਲੋਂ ਸਾਨੂੰ ਨਾਤਾ ਤੋੜਨਾ ਚਾਹੀਦਾ ਹੈ, ਉਹ ਇਹ ਨਹੀਂ, ਸਗੋਂ ਯੁਗਾਂ ਦੀ ਧੂੜ ਅਤੇ ਮੈਲ ਹੈ ਜਿਸ ਨੇ ਇਸ ਨੂੰ ਢੱਕਿਆ ਹੋਇਆ ਹੈ ਅਤੇ ਇਸ ਦੀ ਅੰਦਰੂਨੀ ਸੁੰਦਰਤਾ ਅਤੇ ਮਹੱਤਤਾ ਨੂੰ ਲੁਕਾਇਆ ਹੋਇਆ ਹੈ, ਉਹ ਰਸੌਲੀਆਂ ਅਤੇ ਗਰਭਪਾਤ ਹਨ ਜਿਨ੍ਹਾਂ ਨੇ ਇਸ ਦੀ ਸਪਿਰਿਟ ਨੂੰ ਤੋੜ-ਮਰੋੜ ਅਤੇ ਪਥਰਾ ਛੱਡਿਆ ਹੋਇਆ ਹੈ, ਇਸ ਨੂੰ ਬੱਝਵੇਂ ਚੌਖਟਿਆਂ ਵਿਚ ਬੰਨ੍ਹ ਛੱਡਿਆ ਹੋਇਆ ਹੈ, ਅਤੇ ਇਸ ਦੇ ਵਾਧੇ ਨੂੰ ਰੋਕ ਛੱਡਿਆ ਹੋਇਆ ਹੈ। ਸਾਨੂੰ ਇਹ ਰਸੌਲੀਆਂ ਕੱਟ ਮਾਰਨੀਆਂ ਚਾਹੀਦੀਆਂ ਹਨ ਅਤੇ ਪੁਰਾਤਨ ਸਿਆਣਪ ਦੇ ਸਾਰੰਸ਼ ਨੂੰ ਨਵੇਂ ਸਿਰਿਉਂ ਯਾਦ ਕਰਨਾ ਆਪਣੀਆਂ ਵਰਤਮਾਨ ਹਾਲਤਾਂ ਅਨੁਸਾਰ ਇਸ ਨੂੰ ਢਾਲਣਾ ਚਾਹੀਦਾ ਹੈ। ਸਾਨੂੰ ਸੋਚਣੀ ਅਤੇ ਰਹਿਣੀ-ਬਹਿਣੀ ਦੇ ਪ੍ਰੰਪਰਾਈ ਤੌਰ-ਤਰੀਕਿਆਂ ਵਿਚੋਂ ਨਿਕਲਣਾ ਚਾਹੀਦਾ ਹੈ ਜਿਨ੍ਹਾਂ ਦੀ ਅੱਜ ਕੋਈ ਮਹੱਤਤਾ ਨਹੀਂ ਰਹੀ, ਭਾਵੇਂ ਬੀਤੇ ਯੁਗ ਵਿਚ ਉਹਨਾਂ ਨੇ, ਹੋ ਸਕਦਾ ਹੈ, ਬਹੁਤ ਸਾਰਾ ਭਲਾ ਕੀਤਾ ਹੋਵੇ, ਅਤੇ ਉਹਨਾਂ ਵਿਚ ਬੜਾ ਕੁਝ ਚੰਗਾ ਹੈ ਵੀ ਸੀ। ਸਾਨੂੰ ਮਾਨਵਜਾਤੀ ਦੀਆਂ ਸਾਰੀਆਂ ਪ੍ਰਾਪਤੀਆਂ ਆਪਣੀਆਂ ਬਣਾ ਲੈਣੀਆਂ ਚਾਹੀਦੀਆਂ ਹਨ ਅਤੇ ਮਨੁੱਖ ਦੇ ਉਤੇਜਿਤ ਕਰਨ ਵਾਲੇ ਮਾਅਰਕੇ ਵਿਚ ਦੂਜਿਆਂ ਨਾਲ ਸ਼ਾਮਿਲ ਹੋ ਜਾਣਾ ਚਾਹੀਦਾ ਹੈ, ਜਿਹੜਾ ਮਾਅਰਕਾ ਪਹਿਲੇ ਯੁਗਾਂ ਨਾਲੋਂ ਸ਼ਾਇਦ ਅੱਜ ਵਧੇਰੇ ਉਤੇਜਿਤ ਕਰਨ ਵਾਲਾ ਹੈ, ਇਹ ਗੱਲ ਸਮਝਦਿਆਂ ਕਿ ਹੁਣ ਕੌਮੀ ਹੱਦਾਂ ਅਤੇ ਪੁਰਾਣੀਆਂ ਵੰਡਾਂ ਇਸ ਉਤੇ ਲਾਗੂ ਨਹੀਂ ਹੁੰਦੀਆਂ ਅਤੇ ਇਹ ਹਰ ਥਾਂ ਮਨੁੱਖਾ ਨਸਲ ਲਈ ਸਾਂਝਾ ਹੈ। ਸਾਨੂੰ ਸੱਚ ਅਤੇ ਸੁੰਦਰਤਾ ਅਤੇ ਆਜ਼ਾਦੀ ਲਈ ਆਪਣਾ ਉਮਾਹ ਮੁੜ ਸੁਰਜੀਤ ਕਰਨਾ ਪਵੇਗਾ, ਜਿਹੜਾ ਜੀਵਨ ਵਿਚ ਅਰਥ ਭਰਦਾ ਹੈ, ਅਤੇ ਉਸ ਗਤੀਸ਼ੀਲ ਦ੍ਰਿਸ਼ਟੀਕੋਣ ਅਤੇ ਮਾਅਰਕੇ ਮਾਰਨ ਦੀ ਭਾਵਨਾ ਦਾ ਨਵੇਂ ਸਿਰਿਉਂ ਵਿਕਾਸ ਕਰਨਾ ਚਾਹੀਦਾ ਹੈ, ਜਿਹੜੀ ਕਿ ਸਾਡੀ ਨਸਲ ਦੇ ਉਹਨਾਂ ਲੋਕਾਂ ਨੂੰ ਨਿਖੇੜਦੀ ਸੀ, ਜਿਨ੍ਹਾਂ ਨੇ ਬੀਤੇ ਯੁਗਾਂ ਵਿਚ ਇਹਨਾਂ ਮਜ਼ਬੂਤ ਅਤੇ ਪੱਕੀਆਂ ਨੀਹਾਂ ਉਤੇ ਸਾਡਾ ਘਰ ਉਸਾਰਿਆ। ਮਨੁੱਖਾ ਇਤਿਹਾਸ ਅਤੇ ਘਾਲਣਾ ਦੇ ਪਹਿਲੇ ਪਹੁ-ਫੁਟਾਲਿਆਂ ਤੱਕ ਪਿੱਛੇ ਫ਼ੈਲੀਆਂ ਹੋਈਆਂ ਯਾਦਾਂ ਨਾਲ ਅਸੀਂ ਬਜ਼ੁਰਗ ਹੋ ਚੁੱਕੇ ਹਾਂ, ਸਾਡੇ ਲਈ ਮੁੜ ਕੇ ਜਵਾਨ ਹੋਣਾ, ਆਪਣੇ ਵਰਤਮਾਨ ਨਾਲ ਇਕਸੁਰ ਹੋਣਾ, ਨੌਜਵਾਨਾਂ ਵਾਲੀ ਬੇਰੋਕ ਭਾਵਨਾ ਅਤੇ ਵਰਤਮਾਨ ਵਿਚ ਖ਼ੁਸ਼ੀ ਨਾਲ ਅਤੇ ਭਵਿੱਖ ਵਿਚ ਇਹਨਾਂ ਵਾਲੇ ਵਿਸ਼ਵਾਸ ਨਾਲ ਇਕਸੁਰ ਹੋਣਾ ਜ਼ਰੂਰੀ ਹੈ।

ਮਨੁੱਖਤਾ ਦੇ ਵਿਕਾਸ ਵਿਚ ਧਰਮਾਂ ਨੇ ਕਾਫ਼ੀ ਜ਼ਿਆਦਾ ਸਹਾਇਤਾ ਕੀਤੀ ਹੈ।

ਉਹਨਾਂ ਨੇ ਕਦਰਾਂ ਅਤੇ ਮਿਆਰ ਕਾਇਮ ਕੀਤੇ ਹਨ ਅਤੇ ਮਨੁੱਖਾ ਜੀਵਨ ਦੀ ਅਗਵਾਈ ਲਈ ਅਸੂਲ ਦੱਸੇ ਹਨ। ਪਰ ਜਿੰਨੀਂ ਵੀ ਭਲਾਈ ਉਹਨਾਂ ਨੇ ਕੀਤੀ ਹੋਵੇ, ਇਸਦੇ ਨਾਲ ਨਾਲ ਉਹਨਾਂ ਨੇ ਬੱਝਵੇਂ ਰੂਪਾਂ ਅਤੇ ਕੱਟੜ ਅਸੂਲਾਂ ਵਿਚ ਸੱਚ ਨੂੰ ਕੈਦ ਕਰਨ ਦੀ ਕੋਸ਼ਿਸ਼ ਕੀਤੀ, ਅਤੇ ਅਜੇਹੇ ਅਨੁਸ਼ਠਾਨਾਂ ਅਤੇ ਰਹੁਰੀਤਾਂ ਦੀ ਹੌਸਲਾ-ਅਫ਼ਜ਼ਾਈ ਕੀਤੀ, ਜਿਹੜੀਆਂ ਜਲਦੀ ਹੀ ਆਪਣਾ ਮੂਲ ਅਰਥ ਗੁਆ ਬੈਠਦੀਆਂ ਹਨ ਅਤੇ ਨਿਰਾ ਕਿਰਿਆ-ਚੱਕਰ ਬਣ ਜਾਂਦੀਆਂ ਹਨ। ਉਹਨਾਂ ਅਗਿਆਤ ਚੀਜ਼ਾਂ ਦੇ, ਜਿਨ੍ਹਾਂ ਨੇ ਮਨੁੱਖ ਨੂੰ ਚਾਰ-ਚੁਫੇਰੇ ਘੇਰਿਆ ਹੋਇਆ ਹੈ, ਭੈਅ ਅਤੇ ਰਹੱਸ ਦਾ ਮਨੁੱਖ ਉਤੇ ਦਬ-ਦਬਾ ਜਗਾਉਂਦਿਆਂ, ਉਹਨਾਂ ਨੇ ਨਾ ਸਿਰਫ਼ ਅਗਿਆਤ ਨੂੰ ਸਮਝਣ ਦੀ ਹੀ ਸਗੋਂ ਉਸ ਸਭ ਕੁਝ ਨੂੰ ਸਮਝਣ ਦੀ ਵੀ ਕੋਸ਼ਿਸ਼ ਕਰਨ ਤੋਂ ਉਸਦਾ ਦਿਲ ਢਾਹਿਆ ਹੈ, ਜਿਹੜਾ ਕੁਝ ਸਮਾਜਿਕ ਯਤਨ ਦੇ ਰਸਤੇ ਵਿਚ ਆ ਸਕਦਾ ਹੈ। ਉਤਸੁਕਤਾ ਅਤੇ ਚਿੰਤਨ ਨੂੰ ਉਤਸ਼ਾਹ ਦੇਣ ਦੀ ਥਾਂ, ਉਹਨਾਂ ਨੇ ਪ੍ਰਕਿਰਤੀ ਅੱਗੇ, ਸਥਾਪਤ ਧਰਮਾਂ ਅੱਗੇ, ਮੌਜੂਦ ਸਮਾਜਿਕ ਨਿਜ਼ਾਮ ਅੱਗੇ, ਅਤੇ ਜੋ ਕੁਝ ਵੀ ਹੈ ਉਸ ਅੱਗੇ ਗੋਡੇ ਟੇਕਣ ਦੀ ਫ਼ਿਲਾਸਫ਼ੀ ਦਾ ਪ੍ਰਚਾਰ ਕੀਤਾ ਹੈ। ਕਿਸੇ ਅਜੇਹੀ ਪਰਾ-ਪ੍ਰਕਿਰਤਕ ਹਸਤੀ ਵਿਚ ਵਿਸ਼ਵਾਸ, ਜਿਹੜੀ ਸਭ ਕੁਝ ਥਾਪਦੀ ਹੈ, ਇਕ ਤਰ੍ਹਾਂ ਦੀ ਸਮਾਜਿਕ ਪੱਧਰ ਉਤੇ ਗ਼ੈਰ-ਜ਼ਿੰਮੇਵਾਰੀ ਵੱਲ ਲੈ ਗਿਆ ਹੈ, ਅਤੇ ਜਜ਼ਬਿਆਂ ਅਤੇ ਉਪਭਾਵਕਤਾ ਨੇ ਤਰਕਮਈ ਸੋਚ ਅਤੇ ਛਾਣਬੀਣ ਦੀ ਥਾਂ ਲੈ ਲਈ ਹੈ। ਧਰਮ ਨੇ ਭਾਵੇਂ ਅਣਗਿਣਤ ਮਨੁੱਖਾਂ ਨੂੰ ਨਿਰਸੰਦੇਹ ਰਾਹਤ ਦਿੱਤੀ ਹੈ ਅਤੇ ਆਪਣੀਆਂ ਕਦਰਾਂ ਨਾਲ ਸਮਾਜ ਨੂੰ ਸਥਿਰ ਬਣਾਇਆ ਹੈ, ਪਰ ਇਸਨੇ ਬਦਲਣ ਅਤੇ ਤਰੱਕੀ ਕਰਨ ਦੇ ਰੁਝਾਨ ਨੂੰ ਰੋਕਿਆ ਹੈ, ਜਿਹੜਾ ਮਨੁੱਖਾਂ ਸਮਾਜ ਵਿਚ ਜਮਾਂਦਰੂ ਹੈ।

ਫ਼ਿਲਾਸਫ਼ੀ ਇਹਨਾਂ ਟੋਇਆਂ ਵਿਚੋਂ ਕਈਆਂ ਤੋਂ ਬਚ ਸਕੀ ਹੈ ਅਤੇ ਇਸਨੇ ਚਿੰਤਨ ਅਤੇ ਛਾਣਬੀਣ ਨੂੰ ਉਤਸ਼ਾਹ ਦਿੱਤਾ ਹੈ। ਪਰ ਇਹ ਜ਼ਿੰਦਗੀ ਤੋਂ ਅਤੇ ਇਸਦੇ ਨਿੱਤਾਪ੍ਰਤਿ ਮਸਲਿਆਂ ਤੋਂ ਕੱਟੀ ਹੋਈ ਅੰਤਮ ਨਿਸ਼ਾਨਿਆਂ ਉਤੇ ਧਿਆਨ ਟਿਕਾਈ ਅਤੇ ਇਹਨਾਂ ਨੂੰ ਮਨੁੱਖ ਦੇ ਜੀਵਨ ਨਾਲ ਜੋੜਣ ਤੋਂ ਅਸਫ਼ਲ ਰਹਿੰਦੀ, ਆਮ ਕਰਕੇ ਸੁਪਣ-ਮਹੱਲ ਵਿਚ ਰਹਿੰਦੀ ਰਹੀ ਹੈ। ਮੰਤਕ ਅਤੇ ਤਰਕ ਇਸਦੇ ਰਾਹ-ਦਿਖਾਵੇ ਸਨ ਅਤੇ ਇਹ ਇਸਨੂੰ ਕਈ ਦਿਸ਼ਾਵਾਂ ਵੱਲ ਬਹੁਤ ਦੂਰ ਤੱਕ ਲੈ ਗਏ, ਪਰ ਇਹ ਮੰਤਕ ਕਾਫ਼ੀ ਜ਼ਿਆਦਾ ਹੱਦ ਤੱਕ ਦਿਮਾਗ਼ ਦੀ ਪੈਦਾਵਾਰ ਸੀ ਅਤੇ ਤੱਥ ਨਾਲ ਇਸਦਾ ਵਾਸਤਾ ਨਹੀਂ ਸੀ।

ਵਿਗਿਆਨ ਨੇ ਅੰਤਮ ਨਿਸ਼ਾਨਿਆਂ ਨੂੰ ਅੱਖੋਂ ਉਹਲੇ ਕਰ ਛੱਡਿਆ ਅਤੇ ਸਿਰਫ਼ ਤੱਥ ਵੱਲ ਦੇਖਦਾ ਰਿਹਾ। ਇਸਨੇ ਇਕ ਛਲਾਂਗ ਨਾਲ ਦੁਨੀਆ ਨੂੰ ਅੱਗੇ ਵਧਾਇਆ, ਚਮਕ-ਦਮਕ ਵਾਲੀ ਸਭਿਅਤਾ ਉਸਾਰੀ, ਗਿਆਨ ਦੇ ਵਾਧੇ ਲਈ ਅਨੇਕਾਂ ਖੇਤਰ ਖੋਹਲੇ ਅਤੇ ਮਨੁੱਖ ਦੀ ਸ਼ਕਤੀ ਵਿਚ ਇਸ ਹੱਦ ਤੱਕ ਵਾਧਾ ਕੀਤਾ ਕਿ ਪਹਿਲੀ

ਵਾਰੀ ਇਹ ਸਮਝਣਾ ਸੰਭਵ ਹੋ ਸਕਿਆ ਕਿ ਮਨੁੱਖ ਆਪਣੇ ਭੌਤਕ ਆਲੇ-ਦੁਆਲੇ ਉਤੇ ਜਿੱਤ ਪ੍ਰਾਪਤ ਕਰ ਸਕਦਾ ਅਤੇ ਇਸ ਨੂੰ ਡੌਲ ਸਕਦਾ ਹੈ। ਮਨੁੱਖ ਲੱਗਭਗ ਭੂ-ਵਿਗਿਆਨਕ ਸ਼ਕਤੀ ਬਣ ਗਿਆ ਹੈ, ਜਿਸਨੇ ਧਰਤ-ਉਪਗ੍ਰਹਿ ਦਾ ਚਿਹਰਾ ਰਸਾਇਣਕ, ਭੌਤਿਕ ਅਤੇ ਹੋਰ ਕਈ ਤਰ੍ਹਾਂ ਨਾਲ ਬਦਲ ਦਿੱਤਾ ਹੈ। ਫਿਰ ਵੀ ਜਦੋਂ ਇਹ ਸਾਰੇ ਅਫ਼ਸੋਸਨਾਕ ਹਾਲਾਤ ਪੂਰੀ ਤਰ੍ਹਾਂ ਉਸਦੀ ਪਕੜ ਵਿਚ ਲਗਦੇ ਸਨ ਕਿ ਉਹ ਇਨ੍ਹਾਂ ਨੂੰ ਆਪਣੇ ਦਿਲ ਦੀ ਇੱਛਾ ਦੇ ਲੱਗਭਗ ਅਨੁਸਾਰ ਢਾਲ ਸਕੇ, ਤਾਂ ਬੁਨਿਆਦੀ ਚੀਜ਼ ਦੀ ਘਾਟ ਸੀ ਅਤੇ ਕੁਝ ਬੁਨਿਆਦੀ ਤੱਤ ਗ਼ੈਰ-ਹਾਜ਼ਰ ਸੀ। ਅੰਤਮ ਨਿਸ਼ਾਨਿਆਂ ਦਾ ਕੋਈ ਗਿਆਨ ਨਹੀਂ ਸੀ, ਸਗੋਂ ਫ਼ੌਰੀ ਮੰਤਵ ਦੀ ਵੀ ਸੂਝ ਨਹੀਂ ਸੀ, ਕਿਉਂਕਿ ਵਿਗਿਆਨ ਨੇ ਸਾਨੂੰ ਜ਼ਿੰਦਗੀ ਵਿਚਲੇ ਕਿਸੇ ਮੰਤਵ ਬਾਰੇ ਵੀ ਕੁਝ ਨਹੀਂ ਸੀ ਦੱਸਿਆ ਹੋਇਆ। ਨਾ ਹੀ ਮਨੁੱਖ, ਜਿਹੜਾ ਪ੍ਰਕਿਰਤੀ ਉੱਪਰ ਕਾਬੂ ਪਾਉਣ ਵਿਚ ਏਨਾਂ ਸ਼ਕਤੀਸ਼ਾਲੀ ਸੀ, ਆਪਣੇ ਆਪ ਨੂੰ ਕਾਬੂ ਵਿਚ ਰੱਖਣ ਦੀ ਸ਼ਕਤੀ ਰਖਦਾ ਸੀ, ਅਤੇ ਜਿਹੜਾ ਦੈਂਤ ਉਸਨੇ ਪੈਦਾ ਕੀਤਾ ਸੀ। ਉਹ ਬੇਕਾਬੂ ਹੋ ਗਿਆ। ਜੀਵ-ਵਿਗਿਆਨ, ਮਨੋਵਿਗਿਆਨ ਅਤੇ ਇਹੋ ਜਿਹੇ ਹੋਰ ਵਿਗਿਆਨਾਂ ਵਿਚ ਹੋਏ ਨਵੇਂ ਵਿਕਾਸ, ਅਤੇ ਜੀਵ-ਵਿਗਿਆਨ ਅਤੇ ਭੌਤਿਕ-ਵਿਗਿਆਨ ਦੀ ਨਵੀਂ ਵਿਆਖਿਆ ਸ਼ਾਇਦ ਮਨੁੱਖ ਦੀ ਆਪਣੇ ਆਪ ਨੂੰ ਸਮਝਣ ਅਤੇ ਕੰਟਰੋਲ ਕਰਨ ਵਿਚ ਉਸ ਤੋਂ ਵਧੇਰੇ ਸਹਾਇਤਾ ਕਰੇ, ਜਿੰਨਾਂ ਕੁ ਕਿ ਉਹ ਬੀਤੇ ਵਿਚ ਕਰਦਾ ਰਿਹਾ ਹੈ। ਜਾਂ ਇਸ ਤੋਂ ਪਹਿਲਾਂ ਕਿ ਕੋਈ ਵੀ ਇਹੋ ਜਿਹੀ ਤਰੱਕੀ ਮਨੁੱਖਾ ਜੀਵਨ ਨੂੰ ਕਾਫ਼ੀ ਹੱਦ ਤਕ ਪ੍ਰਭਾਵਿਤ ਕਰ ਸਕੇ, ਹੋ ਸਕਦਾ ਹੈ ਮਨੁੱਖ ਆਪਣੀ ਬਣਾਈ ਹੋਈ ਸਭਿਅਤਾ ਨੂੰ ਤਬਾਹ ਕਰ ਦੇਵੇ ਅਤੇ ਇਸ ਨੂੰ ਫਿਰ ਮੁਢੋਂ-ਸੁਢੋਂ ਸ਼ੁਰੂ ਕਰਨਾ ਪਵੇ।

ਵਿਗਿਆਨ ਨੂੰ ਜੇ ਉੱਨਤੀ ਕਰਨ ਦਾ ਮੌਕਾ ਦਿੱਤਾ ਜਾਏ ਤਾਂ ਇਸਦੀ ਉੱਨਤੀ ਦੀਆਂ ਕੋਈ ਦਿੱਸਦੀਆਂ ਸੀਮਾਵਾਂ ਨਹੀਂ ਹਨ। ਤਾਂ ਵੀ ਇਹ ਹੋ ਸਕਦਾ ਹੈ ਕਿ ਨਿਰੀਖਣ ਦਾ ਵਿਗਿਆਨਕ ਢੰਗ ਮਨੁੱਖਾਂ ਤਜਰਬੇ ਦੀਆਂ ਸਾਰੀਆਂ ਵੰਨਗੀਆਂ ਉਤੇ ਹਮੇਸ਼ਾ ਹੀ ਲਾਗੂ ਨਾ ਹੁੰਦਾ ਹੋਵੇ, ਅਤੇ ਸਾਡੇ ਦੁਆਲੇ ਦੇ ਅਣਗਾਹੇ ਸਾਗਰ ਨੂੰ ਪਾਰ ਨਾ ਕਰ ਸਕਦਾ ਹੋਵੇ। ਫ਼ਿਲਾਸਫ਼ੀ ਦੀ ਸਹਾਇਤਾ ਨਾਲ ਇਹ, ਹੋ ਸਕਦਾ ਹੈ, ਜ਼ਰਾ ਕੁ ਅਗੇਰੇ ਚਲਾ ਜਾਏ ਅਤੇ ਖੁਲ੍ਹੇ ਸਾਗਰਾਂ ਉੱਪਰ ਜਾਣ ਦੀ ਵੀ ਦਲੇਰੀ ਕਰ ਲਵੇ। ਅਤੇ ਜਦੋਂ ਵਿਗਿਆਨ ਅਤੇ ਫ਼ਿਲਾਸਫ਼ੀ ਦੋਵੇਂ ਹੀ ਸਾਨੂੰ ਨਿਰਾਸ਼ ਕਰ ਦੇਣ ਤਾਂ ਸਾਨੂੰ ਸਮਝਣ ਦੀਆਂ ਇਹੋ ਜਿਹੀਆਂ ਹੋਰ ਸ਼ਕਤੀਆਂ ਉਤੇ ਭਰੋਸਾ ਕਰਨਾ ਪਵੇਗਾ ਜਿਹੜੀਆਂ ਸਾਡੇ ਵਿਚ ਹੋ ਸਕਦੀਆਂ ਹਨ। ਕਿਉਂਕਿ ਕੋਈ ਨਿਸਚਿਤ ਰੁਕ ਜਾਣ ਵਾਲੀ ਥਾਂ ਲਗਦੀ ਹੈ ਜਿਸ ਤੋਂ ਪਾਰ ਤਰਕ, ਜਿਵੇਂ ਕਿ ਮਨ ਵੀ ਇਸ ਵੇਲੇ ਦੀ ਬਣਤਰ ਹੈ, ਨਹੀਂ ਜਾ ਸਕਦਾ।

ਤਰਕ ਅਤੇ ਵਿਗਿਆਨਕ ਢੰਗ ਦੀਆਂ ਇਹਨਾਂ ਸੀਮਾਵਾਂ ਨੂੰ ਸਮਝਦਿਆਂ, ਸਾਨੂੰ ਫਿਰ ਵੀ ਆਪਣੀ ਪੂਰੀ ਸ਼ਕਤੀ ਨਾਲ ਇਹਨਾਂ ਦਾ ਪੱਲਾ ਫੜ ਛੱਡਣਾ ਚਾਹੀਦਾ ਹੈ, ਕਿਉਂਕਿ ਇਸ ਪੱਕੇ ਆਧਾਰ ਅਤੇ ਪਿਛੋਕੜ ਤੋਂ ਬਿਨਾਂ, ਅਸੀਂ ਕਿਹੇ ਤਰ੍ਹਾਂ ਦੇ ਵੀ ਸੱਚ ਜਾਂ ਹਕੀਕਤ ਉਤੇ ਕੋਈ ਪਕੜ ਨਹੀਂ ਰੱਖ ਸਕਦੇ। ਵਧੇਰੇ ਚੰਗਾ ਹੈ ਕਿ ਅਸੀਂ ਸੱਚ ਦਾ ਕੁਝ ਹਿੱਸਾ ਸਮਝ ਲਈਏ ਅਤੇ ਇਸ ਨੂੰ ਆਪਣੀਆਂ ਜ਼ਿੰਦਗੀਆਂ ਵਿਚ ਲਾਗੂ ਕਰ ਲਈਏ, ਇਸ ਨਾਲੋਂ ਕਿ ਅਸੀਂ ਕੁਝ ਵੀ ਨਾ ਸਮਝੀਏ ਅਤੇ ਹੋਂਦ ਦੇ ਰਹੱਸ ਨੂੰ ਪਾੜ ਕੇ ਲੰਘ ਜਾਣ ਦੇ ਵਿਅਰਥ ਯਤਨ ਵਿਚ ਬੇਬਸ ਭਟਕਦੇ ਰਹੀਏ। ਵਿਗਿਆਨ ਦੀ ਵਰਤੋਂ ਅਟੱਲ ਹੈ ਅਤੇ ਅੱਜ ਕੋਈ ਵੀ ਦੇਸ਼ ਅਤੇ ਕੌਮ ਇਸ ਨੂੰ ਟਾਲ ਨਹੀਂ ਸਕਦੀ। ਪਰ ਇਸਦੀ ਵਰਤੋਂ ਤੋਂ ਕਿਸੇ ਵਧੇਰੇ ਚੀਜ਼ ਦੀ ਲੋੜ ਹੈ। ਇਹ ਹੈ ਵਿਗਿਆਨਕ ਪਹੁੰਚ, ਸਾਹਸੀ ਪਰ ਫਿਰ ਵੀ ਆਲੋਚਨਾਤਕ ਵਿਗਿਆਨਕ ਮਿਜ਼ਾਜ, ਸੱਚ ਅਤੇ ਨਵੇਂ ਗਿਆਨ ਦੀ ਖੋਜ, ਅਜ਼ਮਾਇਸ਼ ਅਤੇ ਪਰਖ ਤੋਂ ਬਿਨਾਂ ਕੋਈ ਵੀ ਚੀਜ਼ ਸਮਝਣ ਤੋਂ ਇਨਕਾਰ, ਨਵੀਂ ਗਵਾਹੀ ਦੇ ਰੂਬਰੂ ਪਿਛਲੇ ਸਿੱਟਿਆਂ ਨੂੰ ਬਦਲਣ ਦੀ ਸਮਰੱਥਾ, ਪੂਰਵ-ਕਲਪੇ ਸਿਧਾਂਤ ਉਤੇ ਨਹੀਂ ਸਗੋਂ ਦੇਖੇ ਹੋਏ ਤੱਥ ਉਤੇ ਭਰੋਸਾ, ਮਨ ਦਾ ਸਖਤ ਅਨੁਸ਼ਾਸਨ — ਇਹ ਸਾਰਾ ਕੁਝ ਜ਼ਰੂਰੀ ਹੈ, ਨਿਰਾ ਵਿਗਿਆਨ ਦੀ ਵਰਤੋਂ ਲਈ ਨਹੀਂ, ਸਗੋਂ ਖੁਦ ਜ਼ਿੰਦਗੀ ਅਤੇ ਇਸਦੇ ਕਈ ਮਸਲਿਆਂ ਦੇ ਹਲ ਲਈ। ਅੱਜ ਬਹੁਤ ਸਾਰੇ ਵਿਗਿਆਨੀ, ਜਿਹੜੇ ਵਿਗਿਆਨ ਦੀ ਸਹੁੰ ਖਾਂਦੇ ਹਨ, ਆਪਣੇ ਵਿਸ਼ੇਸ਼ ਖੇਤਰਾਂ ਤੋਂ ਬਾਹਰ ਇਸ ਬਾਰੇ ਸਭ ਕੁਝ ਭੁੱਲ-ਭੁਲਾ ਜਾਂਦੇ ਹਨ। ਵਿਗਿਆਨਕ ਪਹੁੰਚ ਅਤੇ ਮਿਜ਼ਾਜ ਇਕ ਜੀਵਨ ਢੰਗ, ਸੋਚਣ ਦਾ ਅਮਲ, ਆਪਣੇ ਸਾਥੀਆਂ ਨਾਲ ਵਿਹਾਰ ਕਰਨ ਅਤੇ ਮਿਲ ਕੇ ਚੱਲਣ ਦਾ ਢੰਗ ਹੈ, ਜਾਂ ਹੋਣਾ ਚਾਹੀਦਾ ਹੈ। ਇਹ ਇਕ ਬਹੁਤ ਵੱਡਾ ਆਦੇਸ਼ ਹੈ ਅਤੇ ਨਿਰਸੰਦੇਹ ਸਾਡੇ ਵਿਚੋਂ ਬਹੁਤ ਥੋਹੜੇ ਹਨ, ਜੇ ਕੋਈ ਹਨ ਵੀ ਤਾਂ, ਜਿਹੜੇ ਇਸ ਤਰ੍ਹਾਂ ਕਾਰਜ ਕਰ ਸਕਦੇ ਹਨ ਅਤੇ ਅੰਸ਼ਕ ਸਫ਼ਲਤਾ ਵੀ ਪ੍ਰਾਪਤ ਕਰ ਸਕਦੇ ਹਨ। ਪਰ ਇਹ ਆਲੋਚਨਾ ਉਹਨਾਂ ਸਾਰੇ ਆਦੇਸ਼ਾਂ ਉਤੇ ਵੀ ਪੂਰੀ ਤਰ੍ਹਾਂ ਜਾਂ ਜ਼ਿਆਦਾ ਹੀ ਲਾਗੂ ਹੁੰਦੀ ਹੈ, ਜਿਹੜੇ ਫ਼ਿਲਾਸਫ਼ੀ ਅਤੇ ਧਰਮ ਨੇ ਦਿਤੇ ਹੋਏ ਹਨ। ਵਿਗਿਆਨਕ ਮਿਜ਼ਾਜ ਉਸ ਰਸਤੇ ਵੱਲ ਸੰਕੇਤ ਕਰਦਾ ਹੈ ਜਿਸ ਉਤੇ ਮਨੁੱਖ ਨੂੰ ਤੁਰਨਾ ਚਾਹੀਦਾ ਹੈ। ਇਹ ਆਜ਼ਾਦ ਮਨੁੱਖ ਦਾ ਮਿਜ਼ਾਜ ਹੈ। ਅਸੀਂ ਵਿਗਿਆਨਕ ਯੁਗ ਵਿਚ ਰਹਿੰਦੇ ਹਾਂ, ਸਾਨੂੰ ਇੰਝ ਦੱਸਿਆ ਜਾਂਦਾ ਹੈ, ਪਰ ਕਿਤੇ ਵੀ ਲੋਕਾਂ ਵਿਚ ਜਾਂ ਇਥੋਂ ਤੱਕ ਕਿ ਉਹਨਾਂ ਦੇ ਆਗੂਆਂ ਵਿਚ ਵੀ ਇਸ ਮਿਜ਼ਾਜ ਦਾ ਕੋਈ ਸਬੂਤ ਨਹੀਂ ਮਿਲਦਾ।

ਵਿਗਿਆਨ ਪ੍ਰਤੱਖ ਗਿਆਨ ਦੇ ਖੇਤਰ ਨਾਲ ਸੰਬੰਧਿਤ ਹੈ, ਪਰ ਇਸ ਨੂੰ ਜਿਹੜਾ ਮਿਜ਼ਾਜ ਪੈਦਾ ਕਰਨਾ ਚਾਹੀਦਾ ਹੈ, ਉਹ ਇਸ ਖੇਤਰ ਤੋਂ ਪਾਰ ਜਾਂਦਾ ਹੈ। ਮਨੁੱਖ ਦੇ ਅੰਤਮ ਨਿਸ਼ਾਨਿਆਂ ਬਾਰੇ ਕਿਹਾ ਜਾ ਸਕਦਾ ਹੈ ਕਿ ਇਹ ਗਿਆਨ ਪ੍ਰਾਪਤ

ਕਰਨਾ, ਸੱਚ ਤੱਕ ਪਹੁੰਚਣਾ, ਚੰਗਿਆਈ ਅਤੇ ਸੁੰਦਰਤਾ ਦਾ ਮੁੱਲ ਪਾ ਸਕਣਾ ਹੈ। ਵਸਤੂਪਰਕ ਛਾਣਬੀਣ ਦਾ ਵਿਗਿਆਨਕ ਢੰਗ ਇਸ ਸਭ ਕੁਝ ਉਤੇ ਲਾਗੂ ਨਹੀਂ ਹੁੰਦਾ ਅਤੇ ਬੜਾ ਕੁਝ, ਜਿਹੜਾ ਜ਼ਿੰਦਗੀ ਲਈ ਮਹੱਤਵਪੂਰਨ ਹੈ, ਇਸਦੇ ਘੇਰੇ ਤੋਂ ਬਾਹਰ ਹੈ — ਕਲਾ ਅਤੇ ਕਵਿਤਾ ਸੰਵੇਦਨਸ਼ੀਲਤਾ, ਉਹ ਜਜ਼ਬਾ ਜਿਹੜਾ ਕਵਿਤਾ ਪੈਦਾ ਕਰਦੀ ਹੈ, ਚੰਗਿਆਈ ਦੀ ਅੰਦਰੂਨੀ ਪਛਾਣ। ਬਨਸਪਤੀ ਵਿਗਿਆਨੀ ਅਤੇ ਜੰਤੂ ਵਿਗਿਆਨੀ ਹੋ ਸਕਦਾ ਹੈ ਪ੍ਰਕਿਰਤੀ ਦੇ ਜਾਦੂ ਅਤੇ ਸੁੰਦਰਤਾ ਨੂੰ ਕਦੀ ਵੀ ਅਨੁਭਵ ਨਾ ਕਰਨ, ਹੋ ਸਕਦਾ ਹੈ ਸਮਾਜ-ਵਿਗਿਆਨੀ ਮਨੁੱਖਤਾ ਲਈ ਪਿਆਰ ਤੋਂ ਪੂਰੀ ਤਰ੍ਹਾਂ ਵਾਂਝਿਆਂ ਹੋਵੇ। ਪਰ ਜਦੋਂ ਅਸੀਂ ਵਿਗਿਆਨਕ ਢੰਗ ਦੀ ਪਹੁੰਚ ਤੋਂ ਪਰ੍ਹੇ ਦੇ ਖੰਡਾਂ ਵਿਚ ਹੀ ਚਲੇ ਜਾਂਦੇ ਹਾਂ ਅਤੇ ਉਹਨਾਂ ਪਹਾੜੀ ਟੀਸੀਆਂ ਉਤੇ ਜਾ ਚੜ੍ਹਦੇ ਹਾਂ ਜਿਥੇ ਫ਼ਿਲਾਸਫ਼ੀ ਰਹਿੰਦੀ ਹੈ, ਅਤੇ ਉੱਚੇ ਜਜ਼ਬੇ ਸਾਡੇ ਵਿਚ ਭਰ ਜਾਂਦੇ ਹਨ, ਜਾਂ ਅਸੀਂ ਦੂਰ ਫ਼ੈਲੀ ਅਨੰਤਤਾ ਉਤੇ ਨਜ਼ਰ ਟਿਕਾਉਂਦੇ ਹਾਂ, ਤਾਂ ਇਹ ਪਹੁੰਚ ਅਤੇ ਮਿਜ਼ਾਜ ਫਿਰ ਵੀ ਜ਼ਰੂਰੀ ਹੋਣਗੇ।

ਧਰਮ ਦਾ ਢੰਗ ਬਹੁਤ ਵੱਖਰਾ ਹੈ। ਇਸਦਾ ਸੰਬੰਧ ਤਾਂ ਮੁੱਖ ਤੌਰ ਉਤੇ ਵਸਤੂਪਰਕ ਸੱਚ ਦੀ ਪਹੁੰਚ ਤੋਂ ਪਰ੍ਹੇ ਦੇ ਖੰਡਾਂ ਨਾਲ ਹੈ ਹੀ, ਇਹ ਜਜ਼ਬੇ ਅਤੇ ਅੰਤਰ-ਸੂਝ ਉਤੇ ਭਰੋਸਾ ਰਖਦਾ ਹੈ। ਅਤੇ ਫਿਰ ਇਹ ਇਸ ਢੰਗ ਨੂੰ ਜ਼ਿੰਦਗੀ ਵਿਚਲੀ ਹਰ ਚੀਜ਼ ਉਤੇ ਲਾਗੂ ਕਰਦਾ ਹੈ, ਇਥੋਂ ਤੱਕ ਕਿ ਉਹਨਾਂ ਚੀਜ਼ਾਂ ਉਤੇ ਵੀ ਜਿਹੜੀਆਂ ਬੌਧਿਕ ਛਾਣਬੀਣ ਅਤੇ ਨਿਰੀਖਣ ਦੇ ਸਮਰੱਥ ਹਨ। ਬ੍ਰਹਮ ਗਿਆਨ ਨਾਲ ਆਪਣੇ ਆਪ ਨੂੰ ਜੋੜਦਾ ਹੋਇਆ ਅਤੇ ਅਕਸਰ ਹੀ ਆਤਮਿਕ ਗੱਲਾਂ ਨਾਲੋਂ ਆਪਣੇ ਸਵਾਰਥੀ ਹਿੱਤਾਂ ਬਾਰੇ ਵਧੇਰੇ ਫਿਕਰ ਦਿਖਾਉਂਦਾ ਹੋਇਆ ਸੰਗਠਿਤ ਧਰਮ ਅਜੇਹੇ ਮਿਜ਼ਾਜ ਦੀ ਹੌਸਲਾ-ਅਫ਼ਜ਼ਾਈ ਕਰਦਾ ਹੈ ਜਿਹੜਾ ਵਿਗਿਆਨ ਦੇ ਮਿਜ਼ਾਜ ਨਾਲੋਂ ਬਿਲਕੁਲ ਉਲਟ ਹੁੰਦਾ ਹੈ। ਇਹ ਤੰਗਨਜ਼ਰੀ ਅਤੇ ਅਸਹਿਣਸ਼ੀਲਤਾ, ਅੰਧ-ਵਿਸ਼ਵਾਸੀ ਅਤੇ ਵਹਿਮ-ਭਰਮ, ਭਾਵਕਤਾਵਾਦ ਅਤੇ ਅਤਾਰਕਿਕਤਾ ਪੈਦਾ ਕਰਦਾ ਹੈ। ਇਹ ਮਨੁੱਖ ਦੇ ਮਨ ਨੂੰ ਬੰਦ ਕਰਨ ਅਤੇ ਸੀਮਿਤ ਕਰਨ ਦੀ, ਅਤੇ ਪਰਾਧੀਨ, ਸੁਤੰਤਰਤਾ ਰਹਿਤ ਮਨੁੱਖ ਵਾਲਾ ਮਿਜ਼ਾਜ ਪੈਦਾ ਕਰਨ ਦੀ ਰੁਚੀ ਰਖਦਾ ਹੈ।

ਜਿਉਂ ਜਿਉਂ ਗਿਆਨ ਵਧਦਾ ਜਾਂਦਾ ਹੈ, ਧਰਮ ਦਾ — ਸ਼ਬਦ ਦੇ ਸੀਮਿਤ ਅਰਥਾਂ ਵਿਚ ਖੇਤਰ ਤੰਗ ਹੁੰਦਾ ਜਾਂਦਾ ਹੈ। ਅਸੀਂ ਜ਼ਿੰਦਗੀ ਅਤੇ ਪ੍ਰਕਿਰਤੀ ਬਾਰੇ ਜਿੰਨਾਂ ਜ਼ਿਆਦਾ ਸਮਝੀ ਜਾਂਦੇ ਹਾਂ, ਓਨਾ ਹੀ ਘੱਟ ਅਸੀਂ ਪਰਾ-ਪ੍ਰਕਿਰਤਕ ਕਾਰਨਾਂ ਦੀ ਢੂੰਡ ਕਰਦੇ ਹਾਂ। ਅਸੀਂ ਜਿਸ ਚੀਜ਼ ਨੂੰ ਵੀ ਸਮਝ ਅਤੇ ਕੰਟਰੋਲ ਕਰ ਸਕਦੇ ਹਾਂ, ਉਹ ਸਾਡੇ ਲਈ ਰਹੱਸ ਨਹੀਂ ਰਹਿੰਦੀ। ਜ਼ਰਾਇਤ ਦੇ ਅਮਲ, ਉਹ ਖੁਰਾਕ ਜਿਹੜੀ ਅਸੀਂ ਖਾਂਦੇ ਹਾਂ, ਉਹ ਕੱਪੜੇ ਜਿਹੜੇ ਅਸੀਂ ਪਾਉਂਦੇ ਹਾਂ, ਸਾਡੇ ਸਮਾਜਿਕ ਸੰਬੰਧ, ਸਾਰੇ ਹੀ ਕਿਸੇ ਸਮੇਂ ਧਰਮ ਅਤੇ ਇਸਦੇ ਉੱਚ ਪਾਦਰੀਆਂ ਦਾ ਖੇਤਰ

ਹੁੰਦੇ ਸਨ। ਹੌਲੀ ਹੌਲੀ ਉਹ ਇਸਦੇ ਕੰਟਰੋਲ ਵਿਚੋਂ ਨਿਕਲ ਗਏ ਹਨ ਅਤੇ ਵਿਗਿਆਨਕ ਅਧਿਐਨ ਦਾ ਵਿਸ਼ਾ ਬਣ ਗਏ ਹਨ। ਤਾਂ ਵੀ, ਇਸਦਾ ਬਹੁਤਾ ਹਿੱਸਾ ਅਜੇ ਵੀ ਸ਼ਕਤੀਸ਼ਾਲੀ ਢੰਗ ਨਾਲ ਧਾਰਮਿਕ ਵਿਸ਼ਵਾਸਾਂ ਤੋਂ ਅਤੇ ਇਹਨਾਂ ਦੇ ਨਾਲ ਚੱਲਦੇ ਵਹਿਮਾਂ-ਭਰਮਾਂ ਤੋਂ ਪ੍ਰਭਾਵਿਤ ਹੈ। ਅੰਤਮ ਰਹੱਸ ਅਜੇ ਵੀ ਮਨੁੱਖੀ ਬੁੱਧੀ ਦੀ ਪਹੁੰਚ ਤੋਂ ਪਰ੍ਹੇ ਹਨ ਅਤੇ ਇਹਨਾਂ ਦੇ ਇਸੇ ਤਰ੍ਹਾਂ ਜਾਰੀ ਰਹਿਣ ਦੀ ਸੰਭਾਵਨਾ ਹੈ। ਪਰ ਜ਼ਿੰਦਗੀ ਦੇ ਏਨੇਂ ਸਾਰੇ ਰਹੱਸ ਹੱਲ ਹੋ ਸਕਦੇ ਹਨ ਅਤੇ ਹਲ ਹੋਣ ਦੀ ਉਡੀਕ ਵਿਚ ਹਨ; ਅੰਤਮ ਰਹੱਸ ਵਿਚ ਹੀ ਖੁਭੇ ਰਹਿਣਾ, ਲਗਦਾ ਹੈ, ਬਹੁਤ ਜ਼ਰੂਰੀ ਨਹੀਂ, ਨਾ ਹੀ ਉਚਿਤ ਹੈ। ਜ਼ਿੰਦਗੀ ਅਜੇ ਵੀ ਨਾ ਸਿਰਫ਼ ਦੁਨੀਆ ਦੀ ਸੁੰਦਰਤਾ ਪੇਸ਼ ਕਰਦੀ ਹੈ, ਸਗੋਂ ਸੱਜਰੀਆਂ ਅਤੇ ਕਦੀ ਨਾ ਖਤਮ ਹੋਣ ਵਾਲੀਆਂ ਲੱਭਤਾਂ ਦਾ, ਰੂਪਮਾਨ ਹੋ ਰਹੇ ਨਵੇਂ ਵਿਰਾਟ ਦ੍ਰਿਸ਼ਾਂ ਅਤੇ ਜੀਵਨ-ਢੰਗਾਂ ਦਾ ਉਤੇਜਿਤ ਕਰਨ ਵਾਲਾ ਮਾਅਰਕਾ ਪੇਸ਼ ਕਰਦੀ ਹੈ, ਜਿਹੜਾ ਇਸਦੀ ਭਰਪੂਰਤਾ ਨੂੰ ਵਧਾਉਂਦਾ ਹੈ ਅਤੇ ਇਸਨੂੰ ਲਗਾਤਾਰ ਵਧੇਰੇ ਅਮੀਰ ਅਤੇ ਵਧੇਰੇ ਪੂਰਨ ਬਣਾਈ ਤੁਰਿਆ ਜਾਂਦਾ ਹੈ।

ਇਸ ਲਈ ਸਾਨੂੰ ਵਿਗਿਆਨ ਵਾਲੇ ਮਿਜ਼ਾਜ ਅਤੇ ਪਹੁੰਚ ਨੂੰ ਫ਼ਿਲਾਸਫ਼ੀ ਨਾਲ ਮਿਲਾ ਕੇ, ਅਤੇ ਉਸ ਸਭ ਕੁਝ ਪ੍ਰਤਿ ਸਤਿਕਾਰ ਦਿਖਾਉਂਦਿਆਂ, ਜੋ ਕੁਝ ਪਹੁੰਚ ਤੋਂ ਪਰੇ ਹੈ, ਜ਼ਿੰਦਗੀ ਦਾ ਮੁਕਾਬਲਾ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਹੋ ਸਕਦਾ ਹੈ ਜ਼ਿੰਦਗੀ ਪ੍ਰਤਿ ਇਕਜੁੱਟ ਦ੍ਰਿਸ਼ਟੀ ਦਾ ਵਿਕਾਸ ਹੋਵੇ, ਜਿਹੜੀ ਆਪਣੇ ਵਿਸ਼ਾਲ ਘੇਰੇ ਵਿਚ ਬੀਤੇ ਨੂੰ ਅਤੇ ਵਰਤਮਾਨ ਵਿਚ ਸਮੇਤ ਉਹਨਾਂ ਦੀਆਂ ਉਚਾਈਆਂ ਅਤੇ ਡੂੰਘਾਈਆਂ ਦੇ, ਸਮੇਟਦੀ ਹੋਵੇ ਅਤੇ ਭਵਿੱਖ ਵੱਲ ਗਹਿਰ-ਗੰਭੀਰਤਾ ਨਾਲ ਦੇਖਦੀ ਹੋਵੇ। ਡੂੰਘਾਈਆਂ ਮਿਲਦੀਆਂ ਹਨ ਅਤੇ ਅੱਖੋਂ ਉਹਲੇ ਨਹੀਂ ਕੀਤੀਆਂ ਜਾ ਸਕਦੀਆਂ ਅਤੇ ਹਮੇਸ਼ਾ ਹੀ ਸੁੰਦਰਤਾ ਦੇ ਨਾਲ ਨਾਲ, ਜਿਹੜੀ ਸਾਡੇ ਚਾਰ-ਚੁਫੇਰੇ ਫੈਲੀ ਹੋਈ ਹੈ, ਦੁਨੀਆ ਦੀ ਮੰਦਹਾਲੀ ਵੀ ਮਿਲਦੀ ਹੈ। ਜ਼ਿੰਦਗੀ ਦੇ ਵਿਚੋਂ ਦੀ ਮਨੁੱਖ ਦਾ ਸਫ਼ਰ ਖੁਸ਼ੀ ਅਤੇ ਦੁੱਖ ਦਾ ਅਜੀਬ ਜਿਹਾ ਮਿਸ਼ਰਨ ਹੈ; ਸਿਰਫ਼ ਇਸੇ ਤਰ੍ਹਾਂ ਹੀ ਉਹ ਸਿੱਖ ਸਕਦਾ ਅਤੇ ਅੱਗੇ ਵਧ ਸਕਦਾ ਹੈ। ਆਤਮਾ ਦਾ ਸੰਤਾਪ ਦੁਖਾਂਤਕ ਅਤੇ ਇਕੱਲਾਕਾਰਾ ਕੰਮ ਹੈ। ਬਾਹਰਲੀਆਂ ਘਟਨਾਵਾਂ ਅਤੇ ਉਹਨਾਂ ਦੇ ਸਿੱਟੇ ਸਾਨੂੰ ਸ਼ਕਤੀਸ਼ਾਲੀ ਢੰਗ ਨਾਲ ਪ੍ਰਭਾਵਿਤ ਕਰਦੇ ਹਨ, ਪਰ ਫਿਰ ਵੀ ਸਭ ਤੋਂ ਵੱਡੇ ਸਦਮੇ ਸਾਡੇ ਮਨਾਂ ਵਿਚ ਅੰਦਰੂਨੀ ਡਰਾਂ ਅਤੇ ਟਕਰਾਵਾਂ ਰਾਹੀਂ ਆਉਂਦੇ ਹਨ। ਅਸੀਂ ਜਦ ਬਾਹਰਲੀ ਪੱਧਰ ਉਤੇ ਅੱਗੇ ਵਧਦੇ ਹਾਂ, ਜਿਵੇਂ ਕਿ ਸਾਨੂੰ ਵਧਣਾ ਹੀ ਚਾਹੀਦਾ ਹੈ ਜੇ ਅਸੀਂ ਜਿਊਂਦੇ ਰਹਿਣਾ ਹੈ ਤਾਂ, ਸਾਨੂੰ ਆਪਣੇ ਆਪ ਨਾਲ ਅਤੇ ਆਪਣੇ ਅਤੇ ਮਾਹੌਲ ਵਿਚਕਾਰ ਵੀ ਸ਼ਾਂਤੀ ਕਾਇਮ ਕਰਨੀ ਚਾਹੀਦੀ ਹੈ, ਅਜੇਹੀ ਸ਼ਾਂਤੀ ਜਿਹੜੀ ਨਾ ਸਿਰਫ਼ ਸਾਡੀਆਂ ਸਰੀਰਕ ਅਤੇ ਪਦਾਰਥਕ ਲੋੜਾਂ ਨੂੰ ਹੀ ਸੰਤੁਸ਼ਟ ਕਰਦੀ ਹੈ ਸਗੋਂ ਉਹਨਾਂ ਅੰਦਰੂਨੀ ਕਲਪਣਾਮਈ ਪ੍ਰੇਰਨਾਵਾਂ ਅਤੇ ਸਾਹਸੀ ਭਾਵਨਾਵਾਂ ਨੂੰ ਵੀ ;

ਪੂਰਿਆਂ ਕਰਦੀ ਹੈ, ਜਿਹੜੀ ਮਨੁੱਖ ਨੂੰ ਉਸ ਸਮੇਂ ਤੋਂ ਲੈ ਕੇ, ਜਦੋਂ ਤੋਂ ਉਸਨੇ ਚਿੰਤਨ ਅਤੇ ਕਾਰਜ ਦੇ ਖੇਤਰ ਵਿਚ ਆਪਣਾ ਬੇਚੈਨ ਸਫ਼ਰ ਸ਼ੁਰੂ ਕੀਤਾ ਹੈ, ਵਿਲੱਖਣਤਾ ਦੇਂਦੀ ਆਈ ਹੈ। ਇਸ ਸਫ਼ਰ ਦਾ ਕੋਈ ਅੰਤਮ ਮੰਤਵ ਹੈ ਜਾਂ ਨਹੀਂ, ਅਸੀਂ ਨਹੀਂ ਜਾਣਦੇ, ਪਰ ਇਸਦੇ ਇਵਜ਼ਾਨੇ ਜ਼ਰੂਰ ਮਿਲਦੇ ਹਨ, ਅਤੇ ਇਹ ਕਈ ਨੇੜਲੇ ਟੀਚਿਆਂ ਵੱਲ ਸੰਕੇਤ ਕਰਦਾ ਹੈ ਜਿਹੜੇ ਪ੍ਰਾਪਤੀਯੋਗ ਲੱਗਦੇ ਹਨ ਅਤੇ ਜਿਹੜੇ ਮੁੜ ਕੇ ਸੱਜਰੀ ਤਰੱਕੀ ਲਈ ਆਰੰਭਕ ਬਿੰਦੂ ਬਣ ਸਕਦੇ ਹਨ।

ਵਿਗਿਆਨ ਪੱਛਮੀ ਸੰਸਾਰ ਉਤੇ ਗ਼ਾਲਬ ਹੋ ਚੁੱਕਾ ਹੈ ਅਤੇ ਹਰ ਕੋਈ ਉਥੇ ਇਸ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹੈ, ਪਰ ਫਿਰ ਵੀ ਪੱਛਮ ਅਜੇ ਵਿਗਿਆਨ ਵਾਲਾ ਅਸਲੀ ਮਿਜ਼ਾਜ ਵਿਕਸਤ ਕੀਤੇ ਹੋਣ ਤੋਂ ਬਹੁਤ ਦੂਰ ਹੈ। ਇਸਨੇ ਅਜੇ ਆਤਮਾ ਅਤੇ ਸਰੀਰ ਨੂੰ ਰਚਣੇਤੀ ਇਕਸੁਰਤਾ ਵਿਚ ਲਿਆਉਣਾ ਹੈ। ਭਾਰਤ ਵਿਚ ਕਈ ਪ੍ਰਤੱਖ ਤਰੀਕਿਆਂ ਵਿਚ ਅਸੀਂ ਅਜੇ ਕਿਤੇ ਜ਼ਿਆਦਾ ਫ਼ਾਸਲਾ ਤੈਅ ਕਰਨਾ ਹੈ। ਪਰ ਤਾਂ ਵੀ ਹੋ ਸਕਦਾ ਹੈ ਸਾਡੇ ਰਾਹ ਉਤੇ ਕੁਝ ਘੱਟ ਵੱਡੀਆਂ ਰੁਕਾਵਟਾਂ ਹੋਣ ਕਿਉਂਕਿ, ਭਾਵੇਂ ਮਗਰਲੇ ਸਮੇਂ ਦੇ ਇਸ ਦੇ ਪ੍ਰਗਟਾਵਾਂ ਵਿਚ ਨਾ ਸਹੀ, ਪਿਛਲੇ ਕਈ ਯੁਗਾਂ ਤੋਂ ਭਾਰਤੀ ਚਿੰਤਨ ਦਾ ਲਾਜ਼ਮੀ ਆਧਾਰ ਵਿਗਿਆਨਕ ਮਿਜ਼ਾਜ ਅਤੇ ਕੌਮਾਂਤਰੀਵਾਦ ਨਾਲ ਵੀ ਮੇਲ ਖਾਂਦਾ ਹੈ। ਇਹ ਸੱਚ ਦੀ ਨਿਡਰ ਖੋਜ ਉੱਪਰ, ਮਨੁੱਖ ਦੀ ਇਕਮੁੱਠਤਾ ਉੱਪਰ, ਸਗੋਂ ਇਥੋਂ ਤੱਕ ਕਿ ਹਰ ਜਿਉਂਦੀ ਚੀਜ਼ ਦੇ ਦੇਵੀਪੁਣੇ ਉੱਪਰ, ਅਤੇ ਵਿਅਕਤੀ ਅਤੇ ਜੀਵ-ਵੰਨਗੀਆਂ ਦੇ, ਸਦਾ ਵਧੇਰੇ ਆਜ਼ਾਦੀ ਅਤੇ ਮਨੁੱਖਾ ਤਰੱਕੀ ਦੇ ਉਚੇਰੇ ਪੜਾਵਾਂ ਤੱਕ ਆਜ਼ਾਦ ਅਤੇ ਸਹਿਕਾਰੀ ਵਿਕਾਸ ਉੱਪਰ ਆਧਾਰਿਤ ਹੈ।

# ਭੂਤਕਾਲ ਅਤੇ ਵਰਤਮਾਨ

ਭੂਤਕਾਲ ਬਾਰੇ ਸੋਚਣਾ ਅਤੇ ਪੁਰਾਣੇ ਸਮਿਆਂ ਦੇ ਮਹਾਨ ਆਦਮੀਆਂ ਦੀਆਂ ਉਦਾਹਰਣਾਂ ਤੋਂ ਤਾਕਤ ਅਤੇ ਹੌਸਲਾ ਪ੍ਰਾਪਤ ਕਰਨਾ ਚੰਗੀ ਗੱਲ ਹੈ। ਪਰ ਇਹ ਗੱਲ ਖ਼ਤਰਨਾਕ ਵੀ ਹੈ ਅਤੇ ਭਾਰਤ ਵਿਚ ਅਸੀਂ ਖਾਸ ਕਰਕੇ ਇਸ ਖ਼ਤਰੇ ਦੀ ਲਪੇਟ ਵਿਚ ਆ ਸਕਦੇ ਹਾਂ। ਅਸੀਂ ਇਸ ਬਾਰੇ ਬਹੁਤ ਜ਼ਿਆਦਾ ਕੁਝ ਸੋਚਣ ਦੀ, ਅਤੇ ਧਰਤੀ ਉਪਰਲਾ ਹਰ ਗੁਣ ਪੁਰਾਤਨ ਸਮੇਂ ਦੇ ਲੋਕਾਂ ਵਿਚ ਦੇਖਣ ਦੀ ਰੁਚੀ ਰਖਦੇ ਹਾਂ। ਅਤੇ ਉਹਨਾਂ ਵਰਗੇ ਬਣਨ ਦੀ ਅਤੇ ਇਸ ਮੰਤਵ ਲਈ ਕਮਰਕੱਸੇ ਕਰਨ ਦੀ ਕੋਈ ਵੀ ਇੱਛਾ ਰੱਖਣ ਦੀ ਬਜਾਏ, ਅਸੀਂ ਹੋਰ ਵੀ ਜ਼ਿਆਦਾ ਬੇਦਿਲੀ ਵਿਚ ਜਾ ਡਿੱਗਦੇ ਹਾਂ ਅਤੇ ਮੰਦੇ ਹਾਲਾਂ ਉਤੇ ਵਿਰਲਾਪ ਕਰਨ ਲੱਗ ਪੈਂਦੇ ਹਾਂ। ਬੀਤੀ ਸ਼ਾਨੋ-ਸ਼ੌਕਤ ਅਤੇ ਸੁਨਹਿਰੀ ਯੁਗ ਬਾਰੇ ਸਾਡੇ ਧੁੰਦਲੇ ਜਿਹੇ ਵਿਚਾਰ ਹਨ, ਜਦੋਂ ਇਸ ਧਰਤੀ ਉਤੇ ਦੁੱਧ ਅਤੇ ਸ਼ਹਿਦ ਦੀਆਂ ਨਦੀਆਂ ਵਗਦੀਆਂ ਸਨ, ਅਤੇ ਦੁੱਖ ਅਤੇ ਕਲੇਸ਼ ਆਪਣੇ ਆਪ ਨੂੰ ਮਨੁੱਖੀ ਵਸੇਬਿਆਂ ਤੋਂ ਦੂਰ ਛੁਪਾ ਲੈਂਦੇ ਸਨ। ਅਸੀਂ ਬੀਤੇ ਸਮੇਂ ਵਿਚਲੀ ਮਹਾਨਤਾ ਦੇ ਸੋਮਿਆਂ ਦਾ ਵਿਸ਼ਲੇਸ਼ਣ ਨਹੀਂ ਕਰਦੇ, ਨਾ ਹੀ ਇਹ ਦੇਖਣ ਦੀ ਕੋਸ਼ਿਸ਼ ਕਰਦੇ ਹਾਂ ਕਿ ਸਾਡੇ ਵਿਚ ਕਿਹੜੇ ਗੁਣ ਨਹੀਂ ਹਨ, ਜਿਹੜੇ ਸਾਡੇ ਪੂਰਵਜਾਂ ਵਿਚ ਮੌਜੂਦ ਸਨ। ਮੇਰਾ ਖ਼ਿਆਲ ਹੈ ਕਿ ਅਸੀਂ ਉਹਨਾਂ ਤੋਂ ਬਹੁਤ ਜ਼ਿਆਦਾ ਕੁਝ ਸਿੱਖ ਸਕਦੇ ਹਾਂ; ਫਿਰ ਵੀ ਆਓ ਯਾਦ ਰਖੀਏ ਕਿ ਪਿਛਲੇ ਕੁਝ ਹਜ਼ਾਰ ਸਾਲਾਂ ਦੇ ਦੌਰਾਨ ਦੁਨੀਆ ਇਕ ਥਾਂ ਨਹੀਂ ਟਿਕੀ ਰਹੀ। ਦੁਨੀਆ ਤਰੱਕੀ ਕਰਦੀ ਹੈ ਅਤੇ ਗਿਆਨ ਅਤੇ ਸਭਿਆਚਾਰ ਵਿਚ ਅੱਗੇ ਵਧਦੀ ਹੈ, ਭਾਵੇਂ ਕਿ ਕਦੀ ਕਦੀ ਪਤਨ ਅਤੇ ਪੁੱਠਾ ਗੇੜਾ ਵੀ ਆ ਜਾਂਦਾ ਹੈ। ਸਾਰਾ ਇਤਿਹਾਸ ਸਾਨੂੰ ਆਮ ਤਰੱਕੀ ਦਾ ਇਹ ਸਬਕ ਸਿਖਾਉਂਦਾ ਹੈ, ਅਤੇ ਸਚਮੁੱਚ

---

ਇਕ ਲੇਖ ਵਿਚੋਂ ਜਿਸ ਬਾਰੇ ਖ਼ਿਆਲ ਕੀਤਾ ਜਾਂਦਾ ਹੈ ਕਿ ਇਹ ਅਗਸਤ 1934 ਵਿਚ ਲਿਖਿਆ ਗਿਆ ਸੀ, ਜਦੋਂ ਉਹ ਜੇਲ੍ਹ ਵਿਚ ਸਨ; **ਚੋਣਵੀਆਂ ਕਿਰਤਾਂ,** ਸੈਂਚੀ 6, ਪੰਨੇ 435-39।

ਜ਼ਿੰਦਗੀ ਇਕ ਬੋਝ ਬਣ ਜਾਏਗੀ, ਜਿਸ ਨੂੰ ਚੁੱਕਣਾ ਮੁਸ਼ਕਲ ਹੋਵੇਗਾ, ਜੇ ਅਸੀਂ ਇਹ ਵਿਸ਼ਵਾਸ ਨਾ ਰਖਦੇ ਹੋਈਏ ਕਿ ਇਸ ਦੁੱਖ ਭਰੇ ਸੰਸਾਰ ਵਿਚ ਕੋਈ ਚੰਗੇਰੀ ਵਿਵਸਥਾ ਹੌਲੀ ਹੌਲੀ ਆਪਣੇ ਆਪ ਵਿਕਸਤ ਹੋ ਰਹੀ ਹੈ। ਇਸ ਵਿਵਸਥਾ ਵਿਚ ਸਾਡੀ ਪੁਰਾਤਨ ਸਭਿਅਤਾ ਕਾਫ਼ੀ ਜ਼ਿਆਦਾ ਹਿੱਸਾ ਪਾ ਰਹੀ ਹੈ, ਪਰ ਇਹ ਤਾਂ ਹੀ ਹੋ ਸਕਦਾ ਹੈ ਜੇ ਅਸੀਂ ਇਸ ਦੇ ਲਾਜ਼ਮੀ ਗੁਣਾਂ ਨੂੰ ਸਮਝਦੇ ਹੋਵਾਂਗੇ, ਉਹਨਾਂ ਦੇ ਮੁਤਾਬਕ ਜੀਵਨ ਜੀਵਾਂਗੇ ਅਤੇ ਮੂਲ ਅਤੇ ਤੱਤ ਨੂੰ ਭੁੱਲਦੇ ਹੋਏ ਰੂਪਾਂ ਅਤੇ ਪ੍ਰਤੀਕਾਂ ਦੇ ਜੰਗਲ ਵਿਚ ਨਹੀਂ ਗੁਆਚ ਜਾਵਾਂਗੇ।

ਇਸ ਪੁਰਾਤਨ ਸਭਿਅਤਾ ਦੇ ਲਾਜ਼ਮੀ ਗੁਣ ਗਿਣਵਾਉਣ ਦੀ ਮੈਂ ਦਲੇਰੀ ਨਹੀਂ ਕਰਾਂਗਾ। ਮੈਂ ਇੰਝ ਕਰਨ ਦੀ ਸਮਰੱਥਾ ਨਹੀਂ ਰਖਦਾ। ਪਰ ਮੈਂ ਸੰਖੇਪ ਵਿਚ ਕੁਝ ਪ੍ਰਤੱਖ ਨੁਕਤਿਆਂ ਦਾ ਜ਼ਿਕਰ ਕਰਾਂਗਾ। ਮੈਨੂੰ ਲਗਦਾ ਹੈ ਕਿ ਪੁਰਾਣੇ ਆਰੀਆ ਲੋਕ ਬੜੇ 'ਠੀਕ' ਬੰਦੇ ਸਨ। ਉਹ ਸਰਗਰਮ ਸਨ, ਘੋਖੀ ਸਨ ਅਤੇ ਹਾਲਾਤ ਅਨੁਸਾਰ ਬਦਲਣ ਵਾਲੇ ਸਨ। ਉਹ ਆਜ਼ਾਦੀ ਨੂੰ ਪਿਆਰ ਕਰਦੇ ਸਨ ਅਤੇ ਆਪਣੀ ਸਰੀਰਕ ਜਾਂ ਮਾਨਸਿਕ ਆਜ਼ਾਦੀ ਉਤੇ ਕੋਈ ਬੰਦਸ਼ਾਂ ਨਹੀਂ ਸਨ ਬਰਦਾਸ਼ਤ ਕਰਦੇ। ਉਹ ਸੋਚਣ ਤੋਂ, ਜੇ ਲੋੜ ਪਵੇ ਤਾਂ "ਨਰਕ ਦੇ ਟੋਏ ਵਿਚ ਝਾਕਣ" ਤੋਂ, ਅਤੇ ਨਵੇਂ ਅਤੇ ਪ੍ਰੇਸ਼ਾਨ ਕਰ ਦੇਣ ਵਾਲੇ ਸਿੱਟਿਆਂ ਉਤੇ ਪੁੱਜਣ ਤੋਂ ਨਹੀਂ ਸਨ ਡਰਦੇ। ਉਹ ਸੱਜਰੀ ਉੱਨਤੀ ਅਤੇ ਜਿੱਤਾਂ ਲਈ ਚਿੰਤਨ ਦੇ ਖੇਤਰਾਂ ਵਿਚ ਵੀ ਅਤੇ ਦੁਨੀਆ ਦੇ ਦੇਸ਼ਾਂ ਵਿਚ ਵੀ ਅੱਗੇ ਵੱਲ ਦੇਖਦੇ ਸਨ। ਉਹਨਾਂ ਵਿਚ ਮਾਅਰਕੇ ਮਾਰਨ ਦੀ ਦਲੇਰੀ ਮੌਜੂਦ ਸੀ ਅਤੇ ਉਹਨਾਂ ਲਈ ਜ਼ਿੰਦਗੀ ਇਕ ਸ਼ਾਨਦਾਰ ਖੇਡ ਸੀ, ਇਸ ਅਤੇ ਅਗਲੇ ਸੰਸਾਰ ਦੇ ਗਿਆਨ ਦੀ ਖੋਜ ਸੀ।

ਅਤੇ ਅਸੀਂ, ਉਹਨਾਂ ਦੇ ਬੌਣੇ ਜਿਹੇ ਉਤਰਾਧਿਕਾਰੀ, ਜਿਹੜੇ ਆਪਣੀ ਉੱਚ-ਪੂਰਵਜਤਾ ਉਤੇ ਮਾਨ ਕਰਦੇ ਹਾਂ, ਅਸੀਂ ਕੀ ਹਾਂ? ਇਕ ਨਿਸ਼ਕਿਰਿਆ ਗ਼ੈਰ-ਸਰਗਰਮ ਅਤੇ ਸੁਸਤ ਨਸਲ ਜਿਹੜੀ ਆਜ਼ਾਦੀ ਜਾਂ ਇੱਜ਼ਤ ਦੇ ਵਿਚਾਰ ਨੂੰ ਭੁਲਾ ਚੁੱਕੀ ਹੈ। ਜ਼ਿੰਦਗੀ ਵਿਚ ਸਾਡੇ ਨਿਰਦੇਸ਼ਕ ਅਸੂਲਾਂ ਲਈ ਕਿੰਨੀਆਂ ਸਾਰੀਆਂ ਬੰਦਸ਼ਾਂ ਹਨ। ਤੁਸੀਂ ਕਿਸੇ ਹੋਰ ਨਾਲ ਰਲ ਕੇ ਕੁਝ ਨਹੀਂ ਖਾਵੋਗੇ ਜਾਂ ਪੀਵੋਗੇ, ਤੁਸੀਂ ਫਲਾਣੀ ਫਲਾਣੀ ਚੀਜ਼ ਨੂੰ ਨਹੀਂ ਛੂਹੋਗੇ ਤੁਸੀਂ ਸਾਗਰਾਂ ਨੂੰ ਪਾਰ ਨਹੀਂ ਕਰੋਗੇ, ਇਤਿ ਆਦਿ। ਪੁਰਾਣੇ ਸਮੇਂ ਦੀ ਇਕ ਮਹਾਨ ਬੰਦਸ਼ ਅਸੀਂ ਭੁੱਲ ਗਏ ਹਾਂ: "ਤੁਸੀਂ ਗ਼ੁਲਾਮੀ ਦਾ ਸ਼ਿਕਾਰ ਨਹੀਂ ਹੋਵੋਗੇ।" ਮੇਰਾ ਖ਼ਿਆਲ ਹੈ ਕਿ ਸਾਡੇ ਕੋਲ ਇਸ ਬਾਰੇ ਸੋਚਣ ਲਈ ਸਮਾਂ ਹੀ ਨਹੀਂ, ਕਿਉਂਕਿ ਅਸੀਂ ਆਪਣੇ ਖਾਣੇ-ਪਕਾਣੇ ਅਤੇ ਦੂਜੀਆਂ ਰੀਤਾਂ-ਰਸਮਾਂ ਨਾਲ ਬਹੁਤ ਰੁੱਝੇ ਪਏ ਹਾਂ। ਪੁਰਾਣੇ ਸਮੇਂ ਦੇ ਡੱਡੂ ਵਾਂਗ ਅਸੀਂ ਬੋਅ-ਮਾਰਦੇ ਛੱਪੜ ਵਿਚ ਬੈਠੇ ਹਾਂ ਅਤੇ ਕਲਪਣਾ ਕਰ ਰਹੇ ਹਾਂ ਕਿ ਇਹ ਬ੍ਰਹਿਮੰਡ ਦਾ ਕੇਂਦਰ ਹੈ ਅਤੇ ਸਾਰਾ ਗਿਆਨ ਅਤੇ ਗੁਣ ਸਾਡੇ ਵਿਚ

ਹੀ ਹੈ, ਹੋਰ ਢੂੰਡਣ ਜਾਂ ਲੱਭਣ ਵਾਲਾ ਕੁਝ ਵੀ ਨਹੀਂ। ਅਤੇ ਪ੍ਰਕਿਰਤੀ ਨੇ ਸਾਡੇ ਤੋਂ ਬਦਲਾ ਲਿਆ ਹੈ। ਦੁਨੀਆ ਅੱਗੇ ਵਧਦੀ ਗਈ ਹੈ ਅਤੇ ਸਾਨੂੰ ਸਾਡੇ ਵਹਿਮਾਂ-ਭਰਮਾਂ ਅਤੇ ਨਿਰੀਖਣਾਂ ਵਿਚ, ਜਿਨ੍ਹਾਂ ਨੂੰ ਅਸੀਂ ਸਮਝਦੇ ਤੱਕ ਵੀ ਨਹੀਂ, ਡੁੱਬਿਆਂ ਨੂੰ ਬਹੁਤ ਪਿੱਛੇ ਛੱਡ ਗਈ ਹੈ। ਸਾਡੀ ਪੁਰਾਣੀ ਭਵਨ-ਨਿਰਮਾਣ ਕਲਾ ਵਾਂਗ, ਸਾਡਾ ਧਰਮ ਵੀ ਆਪਣੀ ਪੁਰਾਣੀ ਸ਼ੁੱਧਤਾ ਅਤੇ ਸਾਦਗੀ ਗੁਆ ਬੈਠਾ ਹੈ, ਅਤੇ ਕਿੰਨੇ ਸਾਰੇ ਮੰਦੇ ਕੰਮਾਂ, ਕੱਚਘਰੜ ਪ੍ਰਤੀਕਾਂ ਅਤੇ ਸੋਧ ਨਾਲ ਢਾਲਿਆ ਗਿਆ ਹੈ। ਅੱਜ ਸਾਡੀਆਂ ਜ਼ਮੀਰਾਂ ਦੇ ਰਾਖੇ ਅਜਿਹੇ ਮਨੁੱਖ ਹਨ, ਜਿਹੜੇ ਤੰਗ-ਨਜ਼ਰ, ਤੁਅੱਸਬੀ ਹਨ ਅਤੇ ਕਿਸੇ ਚੀਜ਼ ਦਾ ਗਿਆਨ ਨਹੀਂ ਰੱਖਦੇ ਸਿਵਾਏ ਖਾਲੀ ਦਿਖਾਵਿਆਂ ਅਤੇ ਰਸਮਾਂ ਦੇ। ਗੇਟੇ ਨੇ ਕਿਹਾ ਸੀ ਕਿ ਅਜਿਹੇ ਅਧਿਆਪਕ ਤੋਂ ਵਧੇਰੇ ਡਰਾਉਣੀ ਹੋਰ ਕੋਈ ਚੀਜ਼ ਨਹੀਂ, ਜਿਹੜਾ ਸਿਰਫ਼ ਉਹੋ ਕੁਝ ਜਾਣਦਾ ਹੈ ਜੋ ਕੁਝ ਵਿਦਵਾਨਾਂ ਨੂੰ ਜਾਣਨਾ ਚਾਹੀਦਾ ਹੈ। ਪਰ ਇਥੇ ਤਾਂ ਅਧਿਆਪਕ ਵਿਦਵਾਨ ਨਾਲੋਂ ਵੀ ਕਿਤੇ ਜ਼ਿਆਦਾ ਅਗਿਆਨੀ ਹੈ।

ਸਾਨੂੰ ਇਸ ਜੜ੍ਹਤਾ ਅਤੇ ਬੇਲੱਚਕੀ ਤੋਂ ਛੁਟਕਾਰਾ ਪਾਉਣਾ ਚਾਹੀਦਾ ਹੈ ਅਤੇ ਚਿੰਤਨ ਅਤੇ ਕਾਰਜ ਦੀ ਕੁਝ ਲੱਚਕ ਮੁੜ ਪ੍ਰਾਪਤ ਕਰਨੀ ਚਾਹੀਦੀ ਹੈ। ਸਾਨੂੰ ਤਰਕ ਦਾ ਵਧੇਰੇ ਸਤਿਕਾਰ ਕਰਨਾ ਚਾਹੀਦਾ ਹੈ ਅਤੇ ਸਭ ਕਾਸੇ ਨੂੰ ਉਸ ਤਰਕ ਦੀ ਰੋਸ਼ਨੀ ਵਿਚ ਅਜ਼ਮਾਉਣਾ ਚਾਹੀਦਾ ਹੈ, ਭਾਵੇਂ ਇਹ ਕਿੰਨਾ ਵੀ ਕਮਜ਼ੋਰ ਕਿਉਂ ਨਾ ਹੋਵੇ। ਅੱਜ ਦੇ ਸੰਸਾਰ ਵਿਚ ਤੁਅੱਸਬੀ ਬੰਦਿਆਂ ਲਈ ਕੋਈ ਥਾਂ ਨਹੀਂ। ਸਾਨੂੰ ਛਾਣਬੀਣ ਦੀ ਭਾਵਨਾ ਪੈਦਾ ਕਰਨੀ ਚਾਹੀਦੀ ਹੈ ਅਤੇ ਹਰ ਗਿਆਨ ਦਾ ਸੁਆਗਤ ਕਰਨਾ ਚਾਹੀਦਾ ਹੈ, ਭਾਵੇਂ ਇਸ ਦਾ ਸੋਮਾ ਪੂਰਬ ਹੋਵੇ ਜਾਂ ਪੱਛਮ। ਸਭ ਤੋਂ ਵੱਡੀ ਗੱਲ, ਸਾਨੂੰ ਉਹਨਾਂ ਘੋਰ ਬੁਰਾਈਆਂ ਤੋਂ ਛੁਟਕਾਰਾ ਪਾਉਣਾ ਚਾਹੀਦਾ ਹੈ ਜਿਹੜੀਆਂ ਸਾਡੇ ਵਿਚ ਆ ਵੜੀਆਂ ਹਨ ਅਤੇ ਸਾਡੇ ਸਾਰੇ ਪ੍ਰਬੰਧ ਵਿਚ ਜ਼ਹਿਰ ਘੋਲਣ ਦਾ ਖ਼ਤਰਾ ਪੈਦਾ ਕਰ ਰਹੀਆਂ ਹਨ। ਜੇ ਅਸੀਂ ਆਪਣੀਆਂ ਇਹਨਾਂ ਕਮਜ਼ੋਰੀਆਂ ਉਤੇ ਜਿੱਤ ਨਹੀਂ ਪ੍ਰਾਪਤ ਕਰ ਸਕਦੇ ਤਾਂ ਅਸੀਂ ਦਿਨੋ ਦਿਨ ਵਧੇਰੇ ਡੂੰਘੀ ਤਰ੍ਹਾਂ ਇਸ ਗਾਰ ਵਿਚ ਖੁਭਦੇ ਜਾਵਾਂਗੇ ਅਤੇ ਤਬਾਹ ਹੋ ਜਾਵਾਂਗੇ।

ਪਰ ਮੈਂ ਮਹਿਸੂਸ ਕਰਦਾ ਹਾਂ ਕਿ ਅਸੀਂ ਜਿਊਂਦੇ ਰਹਿ ਸਕਦੇ ਹਾਂ ਅਤੇ ਰਹਾਂਗੇ। ਹਿੰਦੂਮੱਤ ਨੂੰ, ਜਿਵੇਂ ਕਿ ਅੱਜ ਇਸ ਨੂੰ ਅਮਲ ਵਿਚ ਲਿਆਂਦਾ ਜਾ ਰਿਹਾ ਹੈ, ਮਜ਼ਬੂਤ ਬਣਾਉਣ ਅਤੇ ਸ਼ੁੱਧ ਕਰਨ ਬਾਰੇ ਹੁਣ ਬੜਾ ਕੁਝ ਕਿਹਾ ਜਾ ਸਕਦਾ ਹੈ। ਹਰ ਵਿਅਕਤੀ ਨੂੰ, ਭਾਵੇਂ ਉਹ ਹਿੰਦੂ ਹੈ ਜਾਂ ਨਹੀਂ, ਵਧੇਰੇ ਵਿਸ਼ਾਲ ਸਭਿਆਚਾਰ ਅਤੇ ਮਨੁੱਖਾ ਤਰੱਕੀ ਦੇ ਹਿਤਾਂ ਵਿਚ ਇਹੋ ਜਿਹੀ ਲਹਿਰ ਦਾ ਸਵਾਗਤ ਕਰਨਾ ਚਾਹੀਦਾ ਹੈ। ਇਸ ਤੋਂ ਵੀ ਕਿਤੇ ਜ਼ਿਆਦਾ ਇਕ ਹਿੰਦੂ ਨੂੰ ਇਸ ਦਾ ਸਵਾਗਤ ਕਰਨਾ ਚਾਹੀਦਾ ਹੈ। ਹਰ ਚੀਜ਼ ਜਿਹੜੀ ਇਕ ਆਦਮੀ ਨੂੰ ਦੂਜੇ

ਆਦਮੀ ਤੋਂ ਵੱਖ ਕਰਦੀਆਂ ਰੁਕਾਵਟਾਂ ਨੂੰ ਦੂਰ ਕਰਦੀ ਹੈ ਅਤੇ ਸਾਂਝੀ ਮਨੁੱਖਤਾ ਨੂੰ ਸੰਭਵ ਬਣਾਉਂਦੀ ਹੈ; ਹਰ ਚੀਜ਼ ਜਿਹੜੀ ਮਨੁੱਖਾਂ ਦੀ ਭਾਰੀ ਗਿਣਤੀ ਨੂੰ ਉੱਚਾ ਚੁੱਕਦੀ ਹੈ ਅਤੇ ਉਹਨਾਂ ਲਈ ਜ਼ਿੰਦਗੀ ਵਧੇਰੇ ਸਹਿਣਯੋਗ ਬਣਾਉਂਦੀ ਹੈ; ਹਰ ਚੀਜ਼, ਜਿਹੜੀ ਅਗਿਆਨਤਾ ਅਤੇ ਅੰਨ੍ਹੇ ਤੁਅੱਸਬ ਦੀ ਥਾਂ ਤਰਕ ਨੂੰ ਦੇਂਦੀ ਹੈ, ਉਹ ਹਮੇਸ਼ਾ ਸੁਆਗਤਯੋਗ ਹੈ । ਇਸ ਲਈ ਸਾਨੂੰ ਹਿੰਦੂਮੱਤ ਦਾ ਆਧਾਰ ਚੌੜਾ ਕਰਨ ਅਤੇ ਇਸ ਵਿਚੋਂ ਬੁਰਾਈਆਂ ਦੂਰ ਕਰਨ ਦੀ ਲਹਿਰ ਦਾ ਸਵਾਗਤ ਕਰਨਾ ਚਾਹੀਦਾ ਹੈ । ਪਰ ਮੈਨੂੰ ਦੇਖ ਕੇ ਅਫ਼ਸੋਸ ਹੋਇਆ ਹੈ ਕਿ ਇਸ ਦੇ ਪਿੱਛੇ ਕੰਮ ਕਰਦੀ ਸੰਚਾਲਕ ਸ਼ਕਤੀ ਏਨਾ ਹਿੰਦੂਮੱਤ ਦੀ ਭਲਾਈ ਨਹੀਂ ਜਿੰਨਾ ਮੁਸਲਮਾਨਾਂ ਪ੍ਰਤਿ ਬੇਵਿਸ਼ਵਾਸੀ ਅਤੇ ਡਰ ਹੈ । ਮੈਂ ਬਨਾਰਸ ਵਿਚ ਹੋਈ ਹਿੰਦੂ ਸਭਾ ਦੀ ਮੀਟਿੰਗ ਤੋਂ ਇਹ ਵਿਸ਼ਵਾਸ ਮਜ਼ਬੂਤ ਕਰਕੇ ਮੁੜਿਆ ਹਾਂ । ਮੰਤਵ ਲਗਭਗ ਪੂਰੀ ਤਰ੍ਹਾਂ ਰਾਜਸੀ ਹੈ । ਇਸ ਨਾਲ ਮੈਂ ਸਹਿਮਤ ਨਹੀਂ ਹੋ ਸਕਦਾ ਕਿਉਂਕਿ ਇਸ ਦਾ ਅੰਤ ਸਿਰਫ਼ ਇਕੋ ਚੀਜ਼ ਵਿਚ ਹੋ ਸਕਦਾ ਹੈ ਅਤੇ ਉਹ ਹੈ ਭਾਰਤ ਵਿਚ ਰਹਿੰਦੇ ਸਾਰੇ ਫ਼ਿਰਕਿਆਂ ਦੀ ਤਬਾਹੀ । ਸੁਧਾਰਾਂ ਦੀ ਕੋਈ ਵੀ ਮਹਾਨ ਲਹਿਰ ਕਦੀ ਪ੍ਰਫੁੱਲਤ ਨਹੀਂ ਹੋ ਸਕੀ ਜੇ ਇਸ ਦਾ ਆਧਾਰ ਡਰ ਸੀ ਅਤੇ ਖਾਜਾ ਨਫ਼ਰਤ । ਮੰਤਕੀ ਤੌਰ ਉਤੇ, ਇਸ ਤਰ੍ਹਾਂ ਦੀ ਲਹਿਰ ਸਿਰਫ਼ ਇਕ ਤਰ੍ਹਾਂ ਨਾਲ ਹੀ ਮੁੱਕ ਸਕਦੀ ਹੈ । ਡਰ ਅਤੇ ਬੇਵਿਸ਼ਵਾਸੀ ਵਧ ਜਾਣਗੇ ਅਤੇ ਦੂਜੇ ਫ਼ਿਰਕਿਆਂ ਵਿਚ ਵੀ ਆਪਣੇ ਵਰਗੇ ਗੁਣ ਪੈਦਾ ਕਰ ਦੇਣਗੇ । ਹੌਲੀ ਹੌਲੀ ਭਾਰਤ ਹਥਿਆਰਬੰਦ ਧੜਿਆਂ ਵਿਚ ਵੰਡਿਆ ਜਾਏਗਾ ਅਤੇ ਹਰ ਮਨੁੱਖ ਦਾ ਹੱਥ ਆਪਣੇ ਭਰਾ ਦੇ ਖ਼ਿਲਾਫ਼ ਉੱਠਣ ਲੱਗ ਪਵੇਗਾ । ਇਸ ਦਾ ਅੰਤ ਸਿਰਫ਼ ਭਿਆਨਕ ਤਬਾਹੀ ਵਿਚ ਹੀ ਹੋ ਸਕਦਾ ਹੈ । ਇਹ ਇਕ ਅਜਿਹੀ ਸੰਭਾਵਨਾ ਹੈ ਜਿਸ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ ਅਤੇ ਜਿਸ ਤੋਂ ਸਾਨੂੰ ਹਰ ਕੀਮਤ ਉਤੇ ਬਚਣਾ ਚਾਹੀਦਾ ਹੈ ।

ਇਹ ਕਾਰਣ ਹੈ ਕਿ ਮੈਂ ਵਿਸ਼ਾਲ ਪੈਮਾਨੇ ਉਤੇ ਸ਼ੁੱਧੀ ਦੀ ਲਹਿਰ ਚਲਾਉਣ ਦੀ ਉਚਿਤਤਾ ਉਤੇ ਕਿੰਤੂ ਕਰਨ ਦੀ ਹਿੰਮਤ ਕੀਤੀ ਹੈ। ਮੈਂ ਹਰ ਮਨੁੱਖ ਨੂੰ ਆਪਣੀ ਮਰਜ਼ੀ ਦਾ ਧਰਮ ਅਪਣਾਉਣ ਦੀ ਪੂਰਨ ਆਜ਼ਾਦੀ ਦੇਣ ਵਿਚ ਵਿਸ਼ਵਾਸ ਰਖਦਾ ਹਾਂ । ਮੈਂ ਇਹ ਵੀ ਵਿਸ਼ਵਾਸ ਰਖਦਾ ਹਾਂ ਕਿ ਹਰ ਇਕ ਨੂੰ, ਭਾਵੇਂ ਉਹ ਕੋਈ ਵੀ ਹੋਵੇ, ਹਿੰਦੂ ਧਰਮ ਵਿਚ ਸ਼ਾਮਲ ਹੋਣ ਦੀ ਖੁਲ੍ਹ ਹੋਣੀ ਚਾਹੀਦੀ ਹੈ, ਜੇ ਉਹ ਇੰਝ ਕਰਨਾ ਚਾਹੁੰਦਾ ਹੋਵੇ ਤਾਂ । ਪਰ ਜਿੱਥੋਂ ਤੱਕ ਮੌਜੂਦਾ ਸ਼ੁੱਧੀ ਦੀ ਲਹਿਰ ਨੂੰ ਮੈਂ ਸਮਝਦਾ ਹਾਂ, ਇਹ ਵੱਖਰੇ ਕਾਰਣਾਂ ਉਤੇ ਆਧਾਰਿਤ ਹੈ ਅਤੇ ਅਣਉਚਿਤ ਲੀਹਾਂ ਉਤੇ ਚੱਲ ਰਹੀ ਹੈ । ਅਤੇ ਸ਼ਾਂਤੀ ਅਤੇ ਇਕਸੁਰਤਾ ਦੀ ਥਾਂ ਇਸ ਨੇ ਨਫ਼ਰਤ, ਬੇਵਿਸ਼ਵਾਸੀ ਅਤੇ ਕੁੜੱਤਣ ਭਰੀ ਹੈ । ਸਹਿਣਸ਼ੀਲਤਾ ਲਗਭਗ ਖਤਮ ਹੋ ਗਈ ਹੈ ਅਤੇ ਸਾਡੇ ਵਿਚੋਂ ਚੰਗੇ ਤੋਂ ਚੰਗੇ ਵਿਅਕਤੀ ਵੀ ਨੀਚ ਸ਼ੰਕਿਆਂ ਤੋਂ ਮੁਕਤ

ਨਹੀਂ ਹਨ ।

ਹਿੰਦੂ ਮੱਤ ਹਮੇਸ਼ਾ ਹੀ ਆਪਣੀ ਸਹਿਣਸ਼ੀਲਤਾ ਉਤੇ ਮਾਨ ਕਰਦਾ ਰਿਹਾ ਹੈ। ਪਰ ਅੱਜ ਲੋੜ ਪੈ ਗਈ ਹੈ ਕਿ ਇਸ ਨੂੰ ਇਸ ਬਾਰੇ ਮੁੜ ਕੇ ਯਾਦ ਕਰਾਇਆ ਜਾਏ। "ਸਭ ਫ਼ਿਰਕੇ ਇਕ ਜਾਂ ਦੂਜੇ ਕਾਰਣ ਕਰਕੇ ਸਤਿਕਾਰ ਦੇ ਪਾਤਰ ਹਨ", ਮਹਾਨ ਅਸ਼ੋਕ ਨੇ ਕਿਹਾ ਸੀ, "ਇੰਝ ਕਾਰਜ ਕਰਨ ਨਾਲ ਮਨੁੱਖ ਆਪਣੇ ਫ਼ਿਰਕੇ ਨੂੰ ਹੀ ਉੱਚਾ ਚੁੱਕ ਰਿਹਾ ਹੁੰਦਾ ਹੈ ਅਤੇ ਇਸ ਦੇ ਨਾਲ ਹੀ ਦੂਜੇ ਲੋਕਾਂ ਦੇ ਫ਼ਿਰਕਿਆਂ ਦੀ ਸੇਵਾ ਕਰ ਰਿਹਾ ਹੁੰਦਾ ਹੈ ।...ਬਾਦਸ਼ਾਹ ਸਲਾਮਤ ਚੰਦਿਆਂ ਦੀ ਅਤੇ ਬਾਹਰਲੇ ਸਤਿਕਾਰ ਦੀ ਏਨੀ ਪ੍ਰਵਾਹ ਨਹੀਂ ਕਰਦੇ, ਜਿੰਨੀ ਇਸ ਗੱਲ ਦੀ ਕਿ ਸਾਰੇ ਫ਼ਿਰਕਿਆਂ ਵਿਚ ਮੂਲ ਭਾਵਨਾ ਦਾ ਵਾਧਾ ਹੋਣਾ ਚਾਹੀਦਾ ਹੈ ।"

ਹਿੰਦੂਆਂ ਵਿਚ ਇਹ ਆਮ ਵਿਸ਼ਵਾਸ ਪਾਇਆ ਜਾਂਦਾ ਹੈ ਕਿ ਇਸਲਾਮ ਇਕ ਅਸਹਿਣਸ਼ੀਲ ਧਰਮ ਹੈ ਅਤੇ ਇਹ ਤਲਵਾਰ ਦੇ ਜ਼ੋਰ ਨਾਲ ਫੈਲਿਆ ਹੈ। ਇਹਨਾਂ ਵਿਚੋਂ ਬਹੁਤੇ ਚੰਗੇਜ਼ ਖਾਂ ਅਤੇ ਤਿਮੂਰ ਅਤੇ ਮਹਿਮੂਦ ਗ਼ਜ਼ਨਵੀ ਦੇ ਨਾਂ ਮੁਸਲਿਮ ਜ਼ੁਲਮ ਦੀਆਂ ਉਦਾਹਰਣਾਂ ਵਜੋਂ ਲੈਣਗੇ। ਮੈਨੂੰ ਹੈਰਾਨੀ ਹੈ ਕਿ ਕਿੰਨਿਆਂ ਕੁ ਨੂੰ ਇਹ ਪਤਾ ਹੈ ਚੰਗੇਜ਼ ਖਾਂ ਤਾਂ ਮੁਸਲਮਾਨ ਹੀ ਨਹੀਂ ਸੀ ? ਜਾਂ ਇਹ ਕਿ ਤਿਮੂਰ ਪੱਛਮੀ ਏਸ਼ੀਆ ਵਿਚ ਵੀ, ਜਿੱਥੇ ਇਸਲਾਮ ਵਧਿਆ ਫੁਲਿਆ ਸੀ, ਖੋਪਰੀਆਂ ਦੇ ਆਪਣੇ ਮਨਭਾਉਂਦੇ ਤਿਕੋਨੇ ਮੀਨਾਰ ਉਸਾਰਨ ਦਾ ਓਨਾ ਹੀ ਸ਼ੌਕੀਨ ਸੀ, ਜਿੰਨਾ ਕਿ ਭਾਰਤ ਵਿਚ ? ਜਾਂ ਫਿਰ ਇਹ ਕਿ ਮਹਿਮੂਦ ਗ਼ਜ਼ਨਵੀ ਨੇ ਬਗਦਾਦ ਦੇ ਖ਼ਲੀਫ਼ੇ ਨੂੰ ਸਖਤ ਸਜ਼ਾਵਾਂ ਦੇਣ ਦਾ ਡਰਾਵਾ ਦਿੱਤਾ ਸੀ ? ਜ਼ਬਰਦਸਤੀ ਧਰਮ-ਬਦਲੀ ਨਾਲ ਕੋਈ ਵੀ ਮਹਾਨ ਧਰਮ ਨਹੀਂ ਵਧਿਆ-ਫੁਲਿਆ ਅਤੇ ਇਸਲਾਮ ਦਾ ਇਤਿਹਾਸ ਦਰਸਾਉਂਦਾ ਹੈ ਕਿ ਇਸ ਦੀ ਅਥਾਹ ਮੁਢਲੀ ਸਫ਼ਲਤਾ ਈਸਾਈ ਫ਼ਿਰਕਿਆਂ ਦੀ, ਜਿਹੜੇ ਉਸ ਵੇਲੇ ਪੱਛਮੀ ਏਸ਼ੀਆ ਅਤੇ ਅਫ਼ਰੀਕਾ ਵਿਚ ਵਧ ਰਹੇ ਸਨ, ਅਸਹਿਣਸ਼ੀਲਤਾ ਦੇ ਮੁਕਾਬਲੇ ਉਤੇ ਇਸ ਦੀ ਸਹਿਣਸ਼ੀਲਤਾ ਦੇ ਕਾਰਣ ਸਨ। ਕਈਆਂ ਨੂੰ ਹੈਰਾਨੀ ਹੋਵੇਗੀ ਕਿ ਸਪੇਨ ਵਿਚ ਈਸਾਈ ਬਾਦਸ਼ਾਹ ਫਿਲਿਪ ਤੀਜੇ ਵਲੋਂ ਸਾਰਾਸੇਨਾਂ ਦੇ ਖ਼ਿਲਾਫ਼ ਸਚਮੁੱਚ ਲਾਇਆ ਗਿਆ ਇਕ ਦੋਸ਼ ਉਹਨਾਂ ਦੀ ਸਹਿਣਸ਼ੀਲਤਾ ਦੀ ਭਾਵਨਾ ਸੀ। ਆਰਕਬਿਸ਼ਪ ਵਾਲੇਨਸੀਆਂ ਨੇ 1602 ਵਿਚ ਲਿਖਿਆ ਸੀ ਕਿ ਸਪੇਨ ਵਿਚ ਸਾਰਾਸੇਨਾਂ ਦੀਆਂ "ਕੁਧਰਮੀਆਂ ਅਤੇ ਗ਼ੱਦਾਰੀਆਂ" ਵਿਚ ਇਕ ਗੱਲ ਇਹ ਸੀ ਕਿ "ਉਹ ਹੋਰ ਕਿਸੇ ਚੀਜ਼ ਦੀ ਏਨੀ ਜ਼ਿਆਦਾ ਸਿਫ਼ਾਰਿਸ਼ ਨਹੀਂ ਸਨ ਕਰਦੇ ਜਿੰਨੀ ਧਰਮ ਦੇ ਸਾਰੇ ਮਾਮਲਿਆਂ ਵਿਚ ਜ਼ਮੀਰ ਦੀ ਆਜ਼ਾਦੀ ਦੀ, ਜਿਸ ਬਾਰੇ ਤੁਰਕ ਅਤੇ ਦੂਜੇ ਸਾਰੇ ਮੁਸਲਮਾਨ ਖ਼ਿਆਲ ਰਖਦੇ ਹਨ ਕਿ ਉਹਨਾਂ ਦੀ ਰਿਆਇਆ ਇਸ ਨੂੰ ਮਾਣੇ", ਅਤੇ ਇਸ ਆਧਾਰ ਉਤੇ, ਦੂਜੀਆਂ ਚੀਜ਼ਾਂ ਦੇ ਨਾਲ ਨਾਲ, ਉਸ ਨੇ ਸਿਫ਼ਾਰਿਸ਼ ਕੀਤੀ ਸੀ ਕਿ ਉਹਨਾਂ ਨੂੰ ਸਪੇਨ ਵਿਚੋਂ

ਕੱਢ ਦਿੱਤਾ ਜਾਏ। ਸਿਫ਼ਾਰਿਸ਼ ਮੰਨ ਲਈ ਗਈ ਅਤੇ ਭਾਰੀ ਗਿਣਤੀ ਵਿਚ ਉਹਨਾਂ ਨੂੰ ਬੇਦਰਦੀ ਨਾਲ ਕੱਢ ਦਿੱਤਾ ਗਿਆ। ਇਹ ਪੜ੍ਹਨਾ ਬੇਹੱਦ ਦਿਲਚਸਪ ਹੈ ਕਿ ਇਕ ਸਪੇਨੀ ਮੌਲਵੀ ਨੇ, ਜਿਸ ਨੂੰ 300 ਸਾਲ ਤੋਂ ਬਹੁਤਾ ਸਮਾਂ ਪਹਿਲਾਂ ਦੇਸ਼-ਨਿਕਾਲਾ ਦਿੱਤਾ ਜਾ ਰਿਹਾ ਸੀ, ਧਰਮ-ਅਦਾਲਤ ਵਿਚਲੇ ਆਪਣੇ ਤਸੀਹੇ ਦੇਣ ਵਾਲਿਆਂ ਨੂੰ ਇੰਝ ਸੰਬੋਧਨ ਕੀਤਾ :

"ਕੀ ਸਾਡੇ ਜੇਤੂ ਪੂਰਵਜਾਂ ਨੇ ਸਪੇਨ ਵਿਚੋਂ ਈਸਾਈ ਮੱਤ ਦਾ ਖ਼ਾਤਮਾ ਕਰਨ ਦੀ ਇਕ ਵਾਰੀ ਵੀ ਕੋਸ਼ਿਸ਼ ਕੀਤੀ, ਜਦੋਂ ਕਿ ਇਹ ਉਹਨਾਂ ਦੀ ਸਮਰੱਥਾ ਵਿਚ ਸੀ ? ਕੀ ਉਹਨਾਂ ਨੇ ਤੁਹਾਡੇ ਪੂਰਵਜਾਂ ਨੂੰ ਆਪਣੀਆਂ ਰੀਤਾਂ ਨਿਭਾਉਣ ਦੀ ਖੁਲ੍ਹ ਨਹੀਂ ਸੀ ਦਿੱਤੀ ਜਿਸ ਵੇਲੇ ਕਿ ਨਾਲ ਹੀ ਉਹਨਾਂ ਨੂੰ ਜ਼ੰਜੀਰਾਂ ਪਈਆਂ ਹੋਈਆਂ ਸਨ ? ਜੇ ਜ਼ਬਰਦਸਤੀ ਧਰਮ-ਬਦਲੀਆਂ ਦੀਆਂ ਕੋਈ ਵੀ ਮਿਸਾਲਾਂ ਮਿਲਦੀਆਂ ਹਨ, ਤਾਂ ਉਹ ਏਨੀਆਂ ਘੱਟ ਅਤੇ ਨਾ ਹੋਣ ਦੇ ਬਰਾਬਰ ਹਨ ਕਿ ਉਹਨਾਂ ਦਾ ਜ਼ਿਕਰ ਕਰਨਾ ਵੀ ਯੋਗ ਨਹੀਂ, ਅਤੇ ਸਿਰਫ਼ ਉਹਨਾਂ ਆਦਮੀਆਂ ਵੱਲੋਂ ਹੀ ਇਹਨਾਂ ਦੀ ਕੋਸ਼ਿਸ਼ ਕੀਤੀ ਗਈ ਸੀ ਜਿਨ੍ਹਾਂ ਦੀਆਂ ਨਜ਼ਰਾਂ ਵਿਚ ਨਾ ਰੱਬ ਦਾ ਖ਼ੌਫ਼ ਸੀ, ਨਾ ਰਸੂਲ ਦਾ, ਅਤੇ ਜਿਨ੍ਹਾਂ ਨੇ ਇੰਝ ਕਰਦਿਆ ਇਸਲਾਮ ਦੇ ਪਵਿੱਤਰ ਅਸੂਲਾਂ ਅਤੇ ਹੁਕਮਾਂ ਦੇ ਸਿੱਧਾ ਅਤੇ ਬਿਲਕੁਲ ਉਲਟ ਕਾਰਵਾਈ ਕੀਤੀ ਹੈ, ਜਿਨ੍ਹਾਂ ਦੀ, ਬਿਨਾਂ ਪਾਪ ਕਰਨ ਦੇ, ਕੋਈ ਵੀ ਅਜਿਹਾ ਵਿਅਕਤੀ ਉਲੰਘਣਾ ਨਹੀਂ ਕਰ ਸਕਦਾ ਜਿਸ ਨੂੰ ਮੁਸਲਮਾਨ ਅਖਵਾਉਣ ਦੇ ਸਨਮਾਣਯੋਗ ਵਿਸ਼ੇਸ਼ਣ ਦੇ ਯੋਗ ਸਮਝਿਆ ਜਾਂਦਾ ਹੋਵੇ। ਤੁਸੀਂ ਸਾਡੇ ਵਿਚਕਾਰ, ਜਿੱਥੋਂ ਤੱਕ ਧਰਮ ਦਾ ਸੰਬੰਧ ਹੈ, ਵੱਖਰੇ ਵਿਸ਼ਵਾਸਾਂ ਕਾਰਨ ਕੋਈ ਵੀ ਖ਼ੂਨ ਦਾ ਪਿਆਸਾ, ਉਪਚਾਰਕ ਟਰਿਬਿਊਨਲ ਨਹੀਂ ਦਿਖਾ ਸਕਦੇ, ਜਿਹੜਾ ਕਿਸੇ ਪੱਖੋਂ ਵੀ ਤੁਹਾਡੀ ਇਸ ਘਿਣਾਉਣੀ ਧਰਮ-ਅਦਾਲਤ ਦੇ ਨੇੜੇ-ਤੇੜੇ ਵੀ ਪੁੱਜਦਾ ਹੋਵੇ। ਇਹ ਠੀਕ ਹੈ ਕਿ ਸਾਡੀਆਂ ਬਾਹਾਂ ਉਹਨਾਂ ਲੋਕਾਂ ਦੇ ਸੁਆਗਤ ਲਈ ਹਮੇਸ਼ਾ ਹੀ ਖੁਲ੍ਹੀਆਂ ਹਨ, ਜਿਹੜੇ ਸਾਡਾ ਧਰਮ ਧਾਰਨ ਕਰਨ ਦੀ ਰੁਚੀ ਰਖਦੇ ਹਨ; ਪਰ ਸਾਨੂੰ ਸਾਡਾ ਪਾਕ ਕੁਰਾਨ ਇਸ ਗੱਲ ਦੀ ਆਗਿਆ ਨਹੀਂ ਦੇਂਦਾ ਕਿ ਅਸੀਂ ਜ਼ਮੀਰਾਂ ਉਤੇ ਜ਼ੁਲਮ ਕਰੀਏ।"

ਹਿੰਦੂਮੱਤ ਅਤੇ ਇਸਲਾਮ ਵਿਚ ਇਹੋ ਜਿਹੀਆਂ ਹਨ ਸਹਿਣਸ਼ੀਲਤਾ ਦੀਆਂ ਪ੍ਰੰਪਰਾਵਾਂ। ਪਰ ਹੁਣ, ਵੀਹਵੀਂ ਸਦੀ ਵਿਚ, ਜਦੋਂ ਕਿ ਯੂਰਪ ਨੇ ਸਦੀਆਂ ਦੇ ਕਤਲਾਮ ਅਤੇ ਜਬਰ ਤੋਂ ਮਗਰੋਂ ਮਜ਼੍ਹਬੀ ਸਹਿਣਸ਼ੀਲਤਾ ਸਥਾਪਤ ਕਰ ਲਈ ਹੈ, ਤਾਂ ਸਾਡਾ ਬਦਕਿਸਮਤ ਦੇਸ਼ ਪਿੱਛੇ ਵੱਲ ਨੂੰ ਜਾ ਰਿਹਾ ਹੈ ਅਤੇ ਉਸੇ ਸਬਕ ਨੂੰ ਹੀ ਭੁੱਲਦਾ ਜਾ ਰਿਹਾ ਹੈ ਜਿਹੜਾ ਇਸ ਨੇ ਪੁਰਾਣੇ ਸਮਿਆਂ ਵਿਚ ਦੁਨੀਆ ਨੂੰ ਸਿਖਾਇਆ ਸੀ। ਅਸਹਿਣਸ਼ੀਲਤਾ ਹਮੇਸ਼ਾ ਹੀ ਸੂਝ-ਬੂਝ ਦੀ ਘਾਟ ਅਤੇ ਇਕ ਦੂਜੇ ਪ੍ਰਤਿ ਅਗਿਆਨਤਾ ਦੇ ਕਾਰਣ ਹੁੰਦੀ ਹੈ। ਇਸ ਲਈ ਆਓ ਅਸੀਂ ਇਕ ਦੂਜ ਦੇ

ਇਤਿਹਾਸ ਨੂੰ ਜਾਣਨ ਦੀ ਕੋਸ਼ਿਸ਼ ਕਰੀਏ ਅਤੇ ਇਕ ਦੂਜੇ ਦੇ ਬੀਤੇ ਦੇ ਸਭਿਆਚਾਰ ਨੂੰ ਸਮਝੀਏ। ਭਵਿੱਖ ਸਿਰਫ਼ ਤਾਂ ਹੀ ਸਾਨੂੰ ਆਸ ਦੁਆ ਸਕਦਾ ਹੈ ਜੇ ਅਸੀਂ ਮਿਲ ਕੇ ਚੱਲਣਾ ਸਿੱਖੀਏ। ਅੱਜ ਸਾਡਾ ਮੁੱਖ ਦੁਸ਼ਮਣ ਤਰਕ ਦੀ ਘਾਟ, ਅਤੇ ਇਸ ਦਾ ਲਾਜ਼ਮੀ ਸਿੱਟਾ — ਤੁਅੱਸਬ — ਹੈ। ਇਸ ਲਈ ਉਹਨਾਂ ਲੋਕਾਂ ਨੂੰ, ਜਿਹੜੇ ਤਰਕ ਵਿਚ ਯਕੀਨ ਰਖਦੇ ਹਨ, ਅਤੇ ਆਪਣੇ ਦੇਸ਼ ਦੀ ਆਜ਼ਾਦੀ ਵਿਚ ਅਤੇ ਮਨੁੱਖਾ ਤਰੱਕੀ ਵਿਚ ਯਕੀਨ ਰੱਖਦੇ ਹਨ, ਇਸ ਦੁਸ਼ਮਣ ਦੇ ਖ਼ਿਲਾਫ਼ ਲੜਨਾ ਅਤੇ ਇਸ ਨੂੰ ਜਿੱਤਣਾ ਚਾਹੀਦਾ ਹੈ, ਇਹ ਜਿੱਥੇ ਵੀ ਅਤੇ ਜਦੋਂ ਵੀ ਮਿਲ ਜਾਂਦਾ ਹੈ, ਉਦੋਂ ਫਿਰ ਏਕਤਾ ਅਤੇ ਤਰੱਕੀ ਦੇ ਰਸਤੇ ਵਿਚ ਬਹੁਤ ਘੱਟ ਰੁਕਾਵਟਾਂ ਰਹਿ ਜਾਣਗੀਆਂ।

# ਫ਼ਿਰਕਾਪ੍ਰਸਤੀ ਅਤੇ ਪਿਛਾਖੜ

ਨਵੰਬਰ (1933) ਵਿਚ ਆਪਣੇ ਬਨਾਰਸ ਦੇ ਦੌਰੇ ਸਮੇਂ ਮੈਨੂੰ ਹਿੰਦੂ ਯੂਨੀਵਰਸਿਟੀ ਦੇ ਵਿਦਿਆਰਥੀਆ ਨੂੰ ਸੰਬੋਧਨ ਕਰਨ ਦਾ ਸੱਦਾ ਦਿੱਤਾ ਗਿਆ। ਮੈਂ ਖ਼ੁਸ਼ੀ ਖ਼ੁਸ਼ੀ ਇਹ ਸੱਦਾ ਪ੍ਰਵਾਨ ਕਰ ਲਿਆ ਅਤੇ ਇਕ ਵਿਸ਼ਾਲ ਇਕੱਠ ਨੂੰ ਸੰਬੋਧਨ ਕੀਤਾ, ਜਿਸ ਦੀ ਪ੍ਰਧਾਨਗੀ ਇਸ ਦੇ ਵਾਈਸ ਚਾਂਸਲਰ ਪੰਡਿਤ ਮਦਨ ਮੋਹਨ ਮਾਲਵੀਆ ਕਰ ਰਹੇ ਸਨ। ਆਪਣੀ ਤਕਰੀਰ ਦੇ ਦੌਰਾਨ ਮੈਨੂੰ ਫ਼ਿਰਕਾਪ੍ਰਸਤੀ ਬਾਰੇ ਬੜਾ ਕੁਝ ਕਹਿਣਾ ਪਿਆ, ਅਤੇ ਮੈਂ ਇਸ ਦੀ ਜ਼ੋਰਦਾਰ ਸ਼ਬਦਾਂ ਵਿਚ ਨਿਖੇਧੀ ਕੀਤੀ. ਅਤੇ ਖ਼ਾਸ ਕਰਕੇ ਹਿੰਦੂ ਮਹਾਸਭਾ ਦੀਆਂ ਸਰਗਰਮੀਆਂ ਦੀ ਨਿਖੇਧੀ ਕੀਤੀ। ਇਹ ਵੈਸੇ ਕੋਈ ਪਹਿਲਾਂ ਹੀ ਸੋਚਿਆ-ਸਮਝਿਆ ਹਮਲਾ ਨਹੀਂ ਸੀ, ਪਰ ਪਿਛਲੇ ਕਾਫੀ ਲੰਮੇ ਸਮੇਂ ਤੋਂ ਮੇਰਾ ਮਨ ਸਾਰੇ ਗਰੁੱਪਾਂ ਦੇ ਫ਼ਿਰਕਾਪ੍ਰਸਤਾਂ ਦੇ ਵਧਦੀ ਮਾਤਰਾ ਵਿਚ ਪ੍ਰਤਿਕਿਰਿਆਵਾਦੀ ਯਤਨਾਂ ਦੇ ਖ਼ਿਲਾਫ਼ ਰੋਹ ਨਾਲ ਭਰਿਆ ਆ ਰਿਹਾ ਸੀ, ਅਤੇ ਜਿਉਂ ਹੀ ਮੈਂ ਆਪਣੇ ਵਿਸ਼ੇ ਵੱਲ ਮੁੜਿਆ, ਇਸ ਵਿਚੋਂ ਕੁਝ ਕੁ ਰੋਹ ਵਹਿ ਨਿਕਲਿਆ। ਜਾਣ-ਬੁੱਝ ਕੇ ਮੈਂ ਹਿੰਦੂ ਫ਼ਿਰਕਾਪ੍ਰਸਤਾਂ ਦੇ ਪ੍ਰਤਿਕਿਰਿਆਵਾਦੀ ਖ਼ਾਸੇ ਉਤੇ ਜ਼ੋਰ ਦਿੱਤਾ, ਕਿਉਂਕਿ ਹਿੰਦੂ ਸਰੋਤਿਆਂ ਅੱਗੇ ਮੁਸਲਮਾਨਾਂ ਦੀ ਆਲੋਚਨਾ ਕਰਨ ਦਾ ਕੋਈ ਮਤਲਬ ਨਹੀਂ ਸੀ। ਉਸ ਵੇਲੇ, ਮੈਨੂੰ ਇਹ ਨਾ ਸੁੱਝਿਆ ਕਿ ਅਜਿਹੀ ਸਭਾ ਵਿਚ, ਜਿਸ ਦੀ ਪ੍ਰਧਾਨਗੀ ਮਾਲਵੀਆ ਜੀ ਕਰ ਰਹੇ ਹੋਣ, ਜਿਹੜੇ ਲੰਮੇ ਸਮੇਂ ਤੋਂ ਇਸ ਦੇ ਇਕ ਸਤੰਭ ਰਹੇ ਸਨ, ਹਿੰਦੂ ਮਹਾਸਭਾ ਦੀ ਆਲੋਚਨਾ ਕਰਨਾ ਮੈਨੂੰ ਸ਼ੋਭਾ ਨਹੀਂ ਸੀ ਦੇਂਦਾ। ਮੈਂ ਇਸ ਬਾਰੇ ਨਾ ਸੋਚਿਆ ਕਿਉਂਕਿ ਪਿਛਲੇ ਕੁਝ ਸਮੇਂ ਤੋਂ ਉਹਨਾਂ ਦਾ ਇਸ ਨਾਲ ਕੋਈ ਬਹੁਤਾ ਵਾਸਤਾ ਨਹੀਂ ਸੀ ਰਿਹਾ, ਅਤੇ ਲਗਭਗ ਇੰਝ ਲਗਦਾ ਸੀ ਕਿ ਮਹਾਸਭਾ ਦੇ ਨਵੇਂ ਆਕ੍ਰਮਣਕਾਰੀ ਆਗੂਆਂ ਨੇ ਉਹਨਾਂ ਨੂੰ ਧੱਕ ਕੇ ਬਾਹਰ ਕੱਢ ਦਿੱਤਾ ਹੈ।...

ਮੈਨੂੰ ਉਸ ਬੇਵਕੂਫ਼ਾਂ ਵਾਲੀ ਗ਼ਲਤੀ ਉਤੇ ਵੀ ਅਫ਼ਸੋਸ ਸੀ, ਜਿਹੜੀ ਮੈਂ ਕਰ

---

**ਆਤਮ ਕਥਾ** ਵਿਚੋਂ, ਪੰਨੇ 458-72।

ਬੈਠਾ ਸਾਂ। ਕਿਸੇ ਨੇ ਸਾਨੂੰ ਇਕ ਮਤੇ ਦੀ ਕਾਪੀ ਡਾਕ ਰਾਹੀਂ ਭੇਜੀ ਸੀ ਜਿਹੜਾ ਮਤਾ, ਇਹ ਦੱਸਿਆ ਗਿਆ ਸੀ, ਹਿੰਦੂ ਨੌਜਵਾਨਾਂ ਦੀ ਇਕ ਜਥੇਬੰਦੀ ਵਲੋਂ ਅਜਮੇਰ ਵਿਚ ਪਿੱਛੇ ਜਿਹੇ ਹੀ ਪਾਸ ਕੀਤਾ ਗਿਆ ਸੀ। ਇਹ ਮਤਾ ਬੇਹੱਦ ਇਤਰਾਜ਼ਯੋਗ ਸੀ ਅਤੇ ਮੈਂ ਆਪਣੀ ਬਨਾਰਸ ਵਿਚਲੀ ਤਕਰੀਰ ਵਿਚ ਇਸ ਦਾ ਹਵਾਲਾ ਦਿੱਤਾ। ਅਸਲ ਵਿਚ ਇਸ ਤਰ੍ਹਾਂ ਦਾ ਕੋਈ ਮਤਾ ਕਿਸੇ ਜੱਥੇਬੰਦੀ ਵੱਲੋਂ ਨਹੀਂ ਸੀ ਪਾਸ ਕੀਤਾ ਗਿਆ ਅਤੇ ਅਸੀਂ ਇਕ ਛਲ ਦਾ ਸ਼ਿਕਾਰ ਹੋਏ ਸਾਂ।

ਮੇਰੀ ਬਨਾਰਸ ਤਕਰੀਰ ਦੀ ਸੰਖੇਪ ਜਿਹੀ ਰਿਪੋਰਟ ਛਪੀ, ਅਤੇ ਇਸ ਨੇ ਤੂਫ਼ਾਨ ਖੜ੍ਹਾ ਕਰ ਦਿੱਤਾ। ਇਹੋ ਜਿਹੇ ਹਾਲ-ਪਾਹਰਿਆ ਦਾ ਮੈਂ ਆਦੀ ਤਾਂ ਸਾਂ ਹੀ, ਪਰ ਹਿੰਦੂ ਮਹਾਸਭਾ ਦੇ ਆਗੂਆਂ ਵੱਲੋਂ ਕੀਤੇ ਗਏ ਹਮਲੇ ਦੀ ਤੀਖਣਤਾ ਤੋਂ ਮੈਂ ਬਿਲਕੁਲ ਚਕ੍ਰਿਤ ਰਹਿ ਗਿਆ। ਇਹ ਹਮਲੇ ਵਧੇਰੇ ਕਰਕੇ ਨਿੱਜੀ ਸਨ ਅਤੇ ਝਗੜੇ ਵਾਲੇ ਮਸਲੇ ਨੂੰ ਕਦੀ ਵੀ ਨਹੀਂ ਸਨ ਛੂੰਹਦੇ। ਉਹ ਆਪਣੀਆਂ ਹੱਦਾਂ ਟੱਪ ਗਏ ਅਤੇ ਜਲਦੀ ਹੀ ਮੈਂ ਉਹਨਾਂ ਉਤੇ ਖ਼ੁਸ਼ ਸਾਂ, ਕਿਉਂਕਿ ਉਹਨਾਂ ਨੇ ਇਸ ਵਿਸ਼ੇ ਬਾਰੇ ਆਪਣੀ ਗੱਲ ਕਹਿਣ ਦਾ ਮੈਨੂੰ ਮੌਕਾ ਦਿੱਤਾ। ਪਿਛਲੇ ਕਈ ਮਹੀਨਿਆਂ ਤੋਂ ਮੈਂ ਇਸ ਨਾਲ ਫਟਦਾ ਜਾ ਰਿਹਾ ਸਾਂ, ਉਦੋਂ ਵੀ ਜਦੋਂ ਮੈਂ ਜੇਲ੍ਹ ਵਿਚ ਸਾਂ, ਅਤੇ ਮੈਨੂੰ ਪਤਾ ਨਹੀਂ ਸੀ ਲਗਦਾ ਕਿ ਇਸ ਨਾਲ ਕਿਵੇਂ ਨਜਿੱਠਾਂ। ਇਹ ਭੂੰਡਾਂ ਦੀ ਖੱਖਰ ਸੀ, ਅਤੇ ਭਾਵੇਂ ਮੈਂ ਇਹਨਾਂ ਦਾ ਆਦੀ ਸਾਂ ਪਰ ਇਹੋ ਜਿਹੇ ਵਿਵਾਦਾਂ ਵਿਚ ਪੈਣਾ ਕੋਈ ਖ਼ੁਸ਼ੀ ਵਾਲੀ ਗੱਲ ਨਹੀਂ ਸੀ, ਜਿਹੜੇ ਗਾਹਲੀ-ਗਲੋਚ ਤੱਕ ਹੇਠ ਉਤਰ ਆਉਣ। ਪਰ ਹੁਣ ਮੇਰੇ ਸਾਹਮਣੇ ਕੋਈ ਚੋਣ ਨਹੀਂ ਸੀ, ਅਤੇ ਮੈਂ ਹਿੰਦੂ ਅਤੇ ਮੁਸਲਿਮ ਫ਼ਿਰਕਾਪ੍ਰਸਤੀ ਬਾਰੇ ਇਕ ਲੇਖ ਲਿਖਿਆ, ਜਿਸ ਨੂੰ ਮੈਂ ਬਾਦਲੀਲ ਲੇਖ ਸਮਝਦਾ ਸਾਂ, ਇਹ ਦਰਸਾਉਂਦਿਆਂ ਹੋਇਆਂ ਕਿ ਦੋਹਾਂ ਸੂਰਤਾਂ ਵਿਚ ਹੀ ਇਹ ਕੋਈ ਸੱਚੀ ਫ਼ਿਰਕਾਪ੍ਰਸਤੀ ਨਹੀਂ ਸੀ, ਸਗੋਂ ਇਹ ਰਾਜਸੀ ਅਤੇ ਸਮਾਜਿਕ ਪਿਛਾਖੜ ਸੀ ਜਿਹੜਾ ਫ਼ਿਰਕਾਪ੍ਰਸਤੀ ਦੇ ਮੁਖੌਟੇ ਪਿੱਛੇ ਆਪਣੇ ਆਪ ਨੂੰ ਲੁਕਾ ਰਿਹਾ ਸੀ।...

ਮੇਰੇ ਇਸ ਲੇਖ ਨੂੰ ਭਾਰਤੀ ਅਖਬਾਰਾਂ ਵਿਚ ਭਾਰੀ ਮਸ਼ਹੂਰੀ ਦਿੱਤੀ ਗਈ। ਪਰ ਅਜੀਬ ਗੱਲ ਇਹ ਸੀ ਕਿ ਹਿੰਦੂ ਜਾਂ ਮੁਸਲਿਮ ਫ਼ਿਰਕਾਪ੍ਰਸਤਾਂ ਵਲੋਂ ਕਿਸੇ ਪਾਸਿਉਂ ਵੀ ਕੋਈ ਪ੍ਰਤਿਕਰਮ ਨਾ ਮਿਲਿਆ, ਭਾਵੇਂ ਦੋਹਾਂ ਬਾਰੇ ਹੀ ਮੇਰੇ ਲੇਖ ਵਿਚ ਬੜਾ ਕੁਝ ਸੀ। ਹਿੰਦੂ ਮਹਾਸਭਾ ਦੇ ਆਗੂ, ਜਿਨ੍ਹਾਂ ਨੇ ਅਤਿ ਦੀ ਪੁਰਜ਼ੋਰ ਅਤੇ ਭਾਂਤ ਭਾਂਤ ਦੀ ਭਾਸ਼ਾ ਵਿਚ ਮੇਰੀ ਨਿਖੇਧੀ ਕੀਤੀ ਸੀ, ਬਿਲਕੁਲ ਚੁੱਪ ਰਹੇ। ਮੁਸਲਿਮ ਧਿਰ ਵਲੋਂ ਸਰ ਮੁਹੰਮਦ ਇਕਬਾਲ ਨੇ ਦੂਜੀ ਗੋਲਮੇਜ਼ ਕਾਨਫ਼ਰੰਸ ਸੰਬੰਧੀ ਮੇਰੇ ਕੁਝ ਤੱਥਾਂ ਨੂੰ ਠੀਕ ਕਰਨ ਦੀ ਕੋਸ਼ਿਸ਼ ਕੀਤੀ, ਪਰ ਇਸ ਤੋਂ ਇਲਾਵਾ ਉਹਨਾਂ ਨੇ

ਮੇਰੀ ਦਲੀਲ ਬਾਰੇ ਕੁਝ ਨਾ ਕਿਹਾ।...

ਮੈਨੂੰ ਬਹੁਤ ਹੌਸਲਾ ਮਿਲਿਆ, ਨਾ ਸਿਰਫ਼ ਇਹਨਾਂ ਸਾਰੇ ਲੇਖਾਂ ਦੇ ਹੋਏ ਸਵਾਗਤ ਤੋਂ ਹੀ, ਸਗੋਂ ਉਸ ਪ੍ਰਤੱਖ ਅਸਰ ਤੋਂ ਵੀ ਜਿਹੜਾ ਇਹ ਉਹਨਾਂ ਲੋਕਾਂ ਉਤੇ ਪਾ ਰਹੇ ਸਨ ਜਿਹੜੇ ਸੋਚਣ ਦੀ ਕੋਸ਼ਿਸ਼ ਕਰਦੇ ਸਨ। ਮੈਂ, ਬੇਸ਼ਕ, ਇਹ ਕਲਪਣਾ ਨਹੀਂ ਸਾਂ ਕਰ ਸਕਦਾ ਕਿ ਮੈਂ ਉਹਨਾਂ ਤੀਬਰ ਜਜ਼ਬਿਆਂ ਨੂੰ ਜਾਦੂ ਨਾਲ ਹਵਾ ਕਰ ਦਿਆਂਗਾ, ਜਿਹੜੇ ਫ਼ਿਰਕਾਪ੍ਰਸਤੀ ਦੀ ਭਾਵਨਾ ਪਿੱਛੇ ਕੰਮ ਕਰਦੇ ਸਨ। ਮੇਰਾ ਮੰਤਵ ਇਸ ਗੱਲ ਵੱਲ ਧਿਆਨ ਦੁਆਉਣਾ ਸੀ ਕਿ ਫ਼ਿਰਕਾਪ੍ਰਸਤ ਆਗੂ ਭਾਰਤ ਅਤੇ ਇੰਗਲੈਂਡ ਵਿਚਲੇ ਅਤਿ ਦੇ ਪਿਛਾਂਹਖਿੱਚੂ ਅਨਸਰਾਂ ਦੇ ਇਤਿਹਾਦੀ ਹਨ, ਅਤੇ ਉਹ ਰਾਜਸੀ, ਅਤੇ ਹੋਰ ਵੀ ਜ਼ਿਆਦਾ ਸਮਾਜਿਕ ਤਰੱਕੀ ਦੇ ਅਸਲ ਵਿਚ ਵਿਰੋਧੀ ਸਨ। ਉਹਨਾਂ ਦਾ ਮਤਲਬ ਸਿਰਫ਼ ਧੁਰ ਉਪਰਲੇ ਕੁਝ ਛੋਟੇ ਛੋਟੇ ਗਰੁੱਪਾਂ ਦੀ ਤਰੱਕੀ ਕਰਨਾ ਹੀ ਸੀ। ਇਸ ਬਾਦਲੀਲ ਹਮਲੇ ਨੂੰ ਜਾਰੀ ਰੱਖਣ ਦਾ ਮੇਰਾ ਇਰਾਦਾ ਸੀ ਜਦੋਂ ਮੈਨੂੰ ਫਿਰ ਜੇਲ੍ਹ ਨੇ ਬੁਲਾ ਲਿਆ। ਹਿੰਦੂ-ਮੁਸਲਿਮ ਏਕਤਾ ਦੀ ਅਕਸਰ ਦੁਹਰਾਈ ਜਾਂਦੀ ਅਪੀਲ, ਲਾਹੇਵੰਦ ਤਾਂ ਨਿਰਸੰਦੇਹ ਇਹ ਭਾਵੇਂ ਹੈ ਹੀ, ਮੈਨੂੰ ਅਤਿ ਦੀ ਫ਼ਜ਼ੂਲ ਲਗਦੀ ਸੀ, ਜਦੋਂ ਤੱਕ ਫੁੱਟ ਦੇ ਕਾਰਨਾਂ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਸੀ ਕੀਤੀ ਜਾਂਦੀ। ਪਰ ਕੁਝ ਲੋਕ ਇਹ ਕਲਪਣਾ ਕਰਦੇ ਲਗਦੇ ਹਨ ਕਿ ਇਸ ਜਾਦੂਈ ਫ਼ਾਰਮੂਲੇ ਨੂੰ ਅਕਸਰ ਦੁਹਰਾਉਣ ਨਾਲ ਹੀ ਆਖਰ ਏਕਤਾ ਹੋ ਜਾਇਗੀ।

ਫ਼ਿਰਕਾਪ੍ਰਸਤੀ ਦੇ ਸਵਾਲ ਦੇ ਸੰਬੰਧ ਵਿਚ 1857 ਦੀ ਬਗ਼ਾਵਤ ਤੋਂ ਮਗਰੋਂ ਬਰਤਾਨਵੀ ਨੀਤੀ ਨੂੰ ਉਲੀਕਣਾ ਦਿਲਚਸਪ ਹੈ। ਬੁਨਿਆਦੀ ਤੌਰ ਉਤੇ ਅਤੇ ਅਟੱਲ ਤੌਰ ਉਤੇ ਇਹ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਮਿਲ ਕੇ ਕਾਰਵਾਈ ਕਰਨ ਤੋਂ ਰੋਕਣ ਦੀ, ਇਕ ਫ਼ਿਰਕੇ ਨੂੰ ਦੂਜੇ ਦੇ ਖ਼ਿਲਾਫ਼ ਭੜਕਾਉਣ ਦੀ ਨੀਤੀ ਰਹੀ ਹੈ। 1857 ਤੋਂ ਮਗਰੋਂ ਅੰਗਰੇਜ਼ਾਂ ਦੇ ਜ਼ੁਲਮ ਦਾ ਸ਼ਿਕਾਰ ਹਿੰਦੂਆਂ ਨਾਲੋਂ ਮੁਸਲਮਾਨ ਜ਼ਿਆਦਾ ਹੋਏ ਹਨ। ਉਹ ਮੁਸਲਮਾਨਾਂ ਨੂੰ ਵਧੇਰੇ ਆਕ੍ਰਮਣਕਾਰੀ ਅਤੇ ਜੰਗਜੂ ਸਮਝਦੇ ਸਨ, ਜਿਨ੍ਹਾਂ ਨੂੰ ਭਾਰਤ ਵਿਚਲਾ ਆਪਣਾ ਕੁਝ ਹੀ ਸਮਾਂ ਪਹਿਲਾਂ ਦਾ ਰਾਜ ਯਾਦ ਸੀ, ਅਤੇ ਇਸ ਕਰਕੇ ਉਹ ਵਧੇਰੇ ਖ਼ਤਰਨਾਕ ਸਨ। ਮੁਸਲਮਾਨਾਂ ਨੇ ਵੀ ਆਪਣੇ ਆਪ ਨੂੰ ਨਵੀਂ ਵਿਦਿਆ ਤੋਂ ਦੂਰ ਹੀ ਰੱਖਿਆ ਸੀ, ਅਤੇ ਕੁਝ ਕੁ ਹੀ ਸਰਕਾਰੀ ਨੌਕਰੀਆਂ ਉਤੇ ਲੱਗੇ ਹੋਏ ਸਨ। ਇਹ ਸਾਰਾ ਕੁਝ ਉਹਨਾਂ ਨੂੰ ਸ਼ੱਕੀ ਬਣਾਉਂਦਾ ਸੀ। ਹਿੰਦੂਆਂ ਨੇ ਅੰਗਰੇਜ਼ੀ ਭਾਸ਼ਾ ਅਤੇ ਕਲਰਕੀ ਦੀਆਂ ਨਕਰੀਆਂ ਨੂੰ ਵਧੇਰੇ ਖ਼ੁਸ਼ੀ ਖ਼ੁਸ਼ੀ ਪ੍ਰਵਾਨ ਕੀਤਾ ਸੀ, ਅਤੇ ਉਹ ਵਧੇਰੇ ਆਗਿਆਕਾਰੀ ਲੱਗਦੇ ਸਨ।

ਉਦੋਂ ਫਿਰ ਨਵੀਂ ਕੌਮਪ੍ਰਸਤੀ ਉੱਪਰ ਵੱਲੋਂ — ਉੱਪਰਲੀ ਸ਼ਰਣੀ ਦੇ

ਅੰਗਰੇਜ਼ੀ ਬੋਲਦੇ ਬੁਧੀਜੀਵੀਆਂ ਵੱਲੋਂ — ਸ਼ੁਰੂ ਹੋਈ ਸੀ, ਅਤੇ ਕੁਦਰਤੀ ਤੌਰ ਉਤੇ ਇਹ ਹਿੰਦੂਆਂ ਤੱਕ ਸੀਮਤ ਸੀ, ਕਿਉਂਕਿ ਮੁਸਲਮਾਨ ਵਿਦਿਅਕ ਤੌਰ ਉਤੇ ਬੜੇ ਪੱਛੜੇ ਹੋਏ ਸਨ। ਇਹ ਕੌਮਪ੍ਰਸਤੀ ਸਭ ਤੋਂ ਵੱਧ ਸਾਊ ਅਤੇ ਸਭ ਤੋਂ ਵੱਧ ਗ਼ੁਲਾਮਾਂ ਵਾਲੇ ਅੰਦਾਜ਼ ਵਿਚ ਗੱਲ ਕਰਦੀ ਸੀ, ਤਾਂ ਵੀ ਇਹ ਸਰਕਾਰ ਨੂੰ ਪਸੰਦ ਨਹੀਂ ਸੀ, ਅਤੇ ਉਹਨਾਂ ਨੇ ਮੁਸਲਮਾਨਾਂ ਦੀ ਵਧੇਰੇ ਪਿੱਠ ਥਾਪੜਣ ਦਾ ਅਤੇ ਉਹਨਾਂ ਨੂੰ ਨਵੇਂ ਕੌਮਪ੍ਰਸਤ ਪਲੇਟਫਾਰਮ ਤੋਂ ਦੂਰ ਰੱਖਣ ਦਾ ਫ਼ੈਸਲਾ ਕਰ ਲਿਆ। ਅੰਗਰੇਜ਼ੀ ਵਿਦਿਆ ਦੀ ਘਾਟ ਆਪਣੇ ਆਪ ਵਿਚ ਉਦੋਂ ਕਾਫ਼ੀ ਰੁਕਾਵਟ ਸੀ, ਜਿਥੋਂ ਤੱਕ ਮੁਸਲਮਾਨਾਂ ਦਾ ਸਵਾਲ ਸੀ, ਪਰ ਇਸ ਦਾ ਹੌਲੀ ਹੌਲੀ ਕਰਕੇ ਖ਼ਤਮ ਹੋ ਜਾਣਾ ਲਾਜ਼ਮੀ ਸੀ। ਬੜੀ ਦੂਰ-ਦਰਸ਼ਤਾ ਨਾਲ ਅੰਗਰੇਜ਼ਾਂ ਨੇ ਭਵਿੱਖ ਲਈ ਇੰਤਜ਼ਾਮ ਕੀਤਾ, ਅਤੇ ਇਸ ਕਾਰਜ ਵਿਚ ਉਹਨਾਂ ਦੀ ਸਹਾਇਤਾ ਇਕ ਉੱਘੀ ਸ਼ਖ਼ਸੀਅਤ ਸਰ ਸੱਯਦ ਅਹਿਮਦ ਖਾਂ ਨੇ ਕੀਤੀ।

ਸਰ ਸੱਯਦ ਆਪਣੇ ਫ਼ਿਰਕੇ ਦੀ ਪੱਛੜੀ ਹੋਈ ਹਾਲਤ ਉਤੇ, ਖ਼ਾਸ ਕਰਕੇ ਵਿਦਿਆ ਵਿਚ, ਬੜੇ ਦੁਖੀ ਸਨ, ਅਤੇ ਇਹ ਦੇਖ ਕੇ ਉਹਨਾਂ ਨੂੰ ਕਸ਼ਟ ਹੁੰਦਾ ਸੀ ਕਿ ਬਰਤਾਨਵੀ ਸਰਕਾਰ ਦੀਆਂ ਨਜ਼ਰਾਂ ਵਿਚ ਕੋਈ ਲਿਹਾਜ਼ ਜਾਂ ਰਸੂਖ ਨਹੀਂ ਸੀ। ਆਪਣੇ ਬਹੁਤ ਸਾਰੇ ਸਮਕਾਲੀਆਂ ਵਾਂਗ, ਉਹ ਅੰਗਰੇਜ਼ਾਂ ਦਾ ਬੇਹੱਦ ਪ੍ਰਸ਼ੰਸਕ ਸੀ ਅਤੇ ਯੂਰਪ ਦੇ ਦੌਰੇ ਨੇ ਉਹਨਾਂ ਉਤੇ ਬਹੁਤ ਜ਼ੋਰਦਾਰ ਪ੍ਰਭਾਵ ਪਾਇਆ ਲਗਦਾ ਹੈ। ਉਨ੍ਹੀਵੀਂ ਸਦੀ ਦੇ ਦੂਜੇ ਅੱਧ ਦਾ ਯੂਰਪ, ਜਾਂ ਸਗੋਂ ਪੱਛਮੀ ਯੂਰਪ, ਆਪਣੀ ਸਭਿਅਤਾ ਦੀ ਸਿਖਰ ਉਤੇ ਸੀ, ਦੁਨੀਆ ਦਾ ਸਰਬ-ਪ੍ਰਵਾਨਿਤ ਮਾਲਕ ਸੀ, ਜਿਸ ਦੇ ਉਹ ਸਾਰੇ ਗੁਣ, ਜਿਨ੍ਹਾਂ ਨੇ ਇਸ ਨੂੰ ਮਹਾਨ ਬਣਾਇਆ ਸੀ, ਸਭ ਤੋਂ ਵੱਧ ਪ੍ਰਤੱਖ ਸਨ। ਉਪਰਲੀਆਂ ਸ਼੍ਰੇਣੀਆਂ ਆਪਣੀ ਵਿਰਾਸਤ ਵਿਚ ਸੁਰੱਖਿਅਤ ਸਨ ਅਤੇ ਇਸ ਵਿਚ ਵਾਧਾ ਕਰ ਰਹੀਆਂ ਸਨ, ਅਤੇ ਉਹਨਾਂ ਨੂੰ ਕਿਸੇ ਸਫ਼ਲ ਵੰਗਾਰ ਦਾ ਕੋਈ ਡਰ ਨਹੀਂ ਸੀ। ਇਹ ਵਧਦੇ ਉਦਾਰਵਾਦ ਦਾ ਅਤੇ ਮਹਾਨ ਹੋਣੀ ਵਿਚ ਪੱਕੇ ਵਿਸ਼ਵਾਸ ਦਾ ਯੁਗ ਸੀ। ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਜਿਹੜੇ ਭਾਰਤੀ ਉਥੇ ਗਏ, ਉਹ ਇਸ ਪ੍ਰਭਾਵਸ਼ਾਲੀ ਦ੍ਰਿਸ਼ ਦੇ ਜਾਦੂ ਹੇਠ ਆ ਗਏ। ਸ਼ੁਰੂ ਸ਼ੁਰੂ ਵਿਚ ਉਥੇ ਹਿੰਦੂ ਵਧੇਰੇ ਗਏ ਅਤੇ ਉਹ ਯੂਰਪ ਅਤੇ ਇੰਗਲੈਂਡ ਦੇ ਪ੍ਰਸ਼ੰਸਕ ਹੋ ਕੇ ਮੁੜੇ। ਹੌਲੀ ਹੌਲੀ ਉਹ ਚਮਕ-ਦਮਕ ਅਤੇ ਸ਼ਾਨੋ-ਸ਼ੌਕਤ ਦੇਖਣ ਦੇ ਆਦੀ ਹੋ ਗਏ 'ਤੇ ਪਹਿਲਾਂ ਵਾਲੀ ਹੈਰਾਨੀ ਖ਼ਤਮ ਹੋ ਗਈ। ਪਰ ਸਰ ਸੱਯਦ ਦੀ ਸੂਰਤ ਵਿਚ ਉਹ ਪਹਿਲੀ ਹੈਰਾਨੀ ਅਤੇ ਮੰਤਰ-ਮੁਗਧਤਾ ਬੜੀ ਪ੍ਰਤੱਖ ਹੈ। ਇੰਗਲਿਸਤਾਨ ਦਾ 1869 ਵਿਚ ਦੌਰਾ ਕਰਦਿਆਂ, ਉਹਨਾਂ ਨੇ ਆਪਣੇ ਪ੍ਰਭਾਵ ਦਸਦਿਆਂ ਘਰ ਖ਼ਤ ਲਿਖੇ। ਇਹਨਾਂ ਵਿਚੋਂ ਇਕ ਵਿਚ ਉਹਨਾਂ ਨੇ ਲਿਖਿਆ ਸੀ : "ਇਸ ਸਭ ਕੁਝ ਦਾ ਸਿੱਟਾ ਇਹ ਨਿਕਲਿਆ ਹੈ ਕਿ ਭਾਵੇਂ ਮੈਂ ਅੰਗਰੇਜ਼ਾਂ ਨੂੰ ਭਾਰਤ

ਵਿਚ ਗੁਸਤਾਖ਼ ਵਿਹਾਰ ਕਰਨ ਅਤੇ ਭਾਰਤੀਆਂ ਨੂੰ ਇੰਝ ਦੇਖਣ ਦੇ ਗੁਨਾਹ ਤੋਂ ਬਰੀ ਨਹੀਂ ਕਰਦਾ, ਜਿਵੇਂ ਕਿ ਉਹ ਪਸ਼ੂ ਹੋਣ ਅਤੇ ਨਫ਼ਰਤ ਤੋਂ ਵੀ ਹੇਠਾਂ ਹੋਣ, ਮੇਰਾ ਖ਼ਿਆਲ ਹੈ ਕਿ ਉਹ ਸਾਨੂੰ ਨਾ ਸਮਝਣ ਕਰਕੇ ਇੰਝ ਕਰਦੇ ਹਨ; ਅਤੇ ਮੈਨੂੰ ਡਰ ਹੈ ਅਤੇ ਇਹ ਗੱਲ ਮੈਂ ਜ਼ਰੂਰ ਮੰਨਾਂਗਾ ਕਿ ਉਹ ਸਾਡੇ ਬਾਰੇ ਆਪਣੀ ਰਾਏ ਵਿਚ ਏਨੇ ਗ਼ਲਤ ਵੀ ਨਹੀਂ ਹਨ।...ਸਾਰੀਆਂ ਚੰਗੀਆਂ ਚੀਜ਼ਾਂ, ਰੂਹਾਨੀ ਅਤੇ ਸੰਸਾਰਿਕ, ਜਿਹੜੀਆਂ ਮਨੁੱਖ ਵਿਚ ਹੋਣੀਆਂ ਚਾਹੀਦੀਆਂ ਹਨ, ਸਰਬ ਸ਼ਕਤੀਮਾਨ ਨੇ ਯੂਰਪ ਨੂੰ ਅਤੇ ਖ਼ਾਸ ਕਰਕੇ ਇੰਗਲੈਂਡ ਨੂੰ ਬਖ਼ਸ਼ੀਆਂ ਹਨ।"

ਅੰਗਰੇਜ਼ਾਂ ਦੀ ਅਤੇ ਯੂਰਪ ਦੀ ਇਸ ਤੋਂ ਵੱਧ ਤਾਰੀਫ਼ ਹੋਰ ਕੋਈ ਬੰਦਾ ਨਹੀਂ ਸੀ ਕਰ ਸਕਦਾ, ਅਤੇ ਇਹ ਪ੍ਰਤੱਖ ਹੈ ਕਿ ਸਰ ਸੱਯਦ ਬੇਹੱਦ ਪ੍ਰਭਾਵਿਤ ਹੋਏ ਸਨ। ਸ਼ਾਇਦ ਇਹ ਵੀ ਹੋਵੇ ਕਿ ਉਹਨਾਂ ਨੇ ਜ਼ੋਰਦਾਰ ਭਾਸ਼ਾ ਵਰਤੀ ਅਤੇ ਨਿਖੇੜ ਨੂੰ ਉਘੜਵਾਂ ਬਣਾ ਦਿੱਤਾ ਤਾਂ ਕਿ ਆਪਣੇ ਲੋਕਾਂ ਨੂੰ ਉਹਨਾਂ ਦੀ ਨੀਂਦ ਵਿਚੋਂ ਉਠਾ ਸੱਕਣ ਅਤੇ ਇਕ ਕਦਮ ਅੱਗੇ ਵੱਲ ਪੁੱਟਣ ਵਾਸਤੇ ਪ੍ਰੇਰ ਸੱਕਣ। ਉਹਨਾਂ ਨੂੰ ਯਕੀਨ ਸੀ ਕਿ ਇਸ ਕਦਮ ਦਾ ਰੁੱਖ ਪੱਛਮੀ ਵਿਦਿਆ ਵੱਲ ਹੋਣਾ ਚਾਹੀਦਾ ਹੈ; ਉਸ ਵਿਦਿਆ ਤੋਂ ਬਿਨਾਂ ਉਹਨਾਂ ਦਾ ਫ਼ਿਰਕਾ ਦਿਨੋ ਦਿਨ ਵਧੇਰੇ ਪੱਛੜਿਆ ਅਤੇ ਨਿਰਸ਼ਕਤ ਹੁੰਦਾ ਜਾਏਗਾ। ਅੰਗਰੇਜ਼ੀ ਵਿਦਿਆ ਦਾ ਮਤਲਬ ਸੀ ਸਰਕਾਰੀ ਨੌਕਰੀਆਂ, ਸੁਰੱਖਿਆ, ਰਸੂਖ, ਇੱਜ਼ਤ। ਇਸ ਲਈ ਇਸ ਵਿਦਿਆ ਵੱਲ ਉਹਨਾਂ ਨੇ ਆਪਣੀਆਂ ਸਭ ਸ਼ਕਤੀਆ ਸੇਧ ਦਿੱਤੀਆਂ, ਇਸ ਕੋਸ਼ਿਸ਼ ਵਿਚ ਕਿ ਆਪਣੇ ਫ਼ਿਰਕੇ ਨੂੰ ਆਪਣੇ ਸੋਚਣ-ਢੰਗ ਦਾ ਸਮਰਥਕ ਬਣਾ ਸੱਕਣ। ਉਹ ਹੋਰਨਾਂ ਪਾਸਿਆਂ ਵੱਲੋਂ ਕੋਈ ਲਾਂਭੇ ਲਿਜਾਣ ਜਾਂ ਰਾਹ ਤੋਂ ਭਟਕਾਉਣ ਵਾਲੀਆਂ ਗੱਲਾਂ ਨਹੀਂ ਸਨ ਚਾਹੁੰਦੇ; ਮੁਸਲਮਾਨਾਂ ਦੀ ਬੇਹਰਕਤੀ ਅਤੇ ਝਿਜਕ ਨੂੰ ਦੂਰ ਕਰਨਾ ਕਾਫ਼ੀ ਜ਼ਿਆਦਾ ਮੁਸ਼ਕਲ ਕੰਮ ਸੀ।

ਸਰ ਸੱਯਦ ਦਾ ਪੱਛਮੀ ਵਿਦਿਆ ਉਤੇ ਧਿਆਨ ਕੇਂਦਰਿਤ ਕਰਨ ਦਾ ਫ਼ੈਸਲਾ ਨਿਰਸੰਦੇਹ ਠੀਕ ਫ਼ੈਸਲਾ ਸੀ। ਇਸ ਤੋਂ ਬਿਨਾਂ ਉਹ ਨਵੀਂ ਕਿਸਮ ਦਾ ਭਾਰਤੀ ਰਾਸ਼ਟਰਵਾਦ ਉਸਾਰਨ ਵਿਚ ਕੋਈ ਵੀ ਕਾਰਗਰ ਹਿੱਸਾ ਨਹੀਂ ਸਨ ਪਾ ਸਕਦੇ, ਅਤੇ ਉਹ ਹਮੇਸ਼ਾ ਹਿੰਦੂਆਂ ਦੇ ਹੇਠਾਂ ਹੀ ਲੱਗੇ ਰਹਿੰਦੇ, ਜਿਨ੍ਹਾਂ ਨੇ ਕਿ ਵਧੇਰੇ ਚੰਗੀ ਵਿਦਿਆ ਲਈ ਹੋਈ ਸੀ, ਅਤੇ ਜਿਹੜੇ ਵਧੇਰੇ ਮਜ਼ਬੂਤ ਆਰਥਕ ਪੁਜ਼ੀਸ਼ਨ ਰਖਦੇ ਸਨ। ਉਦੋਂ ਮੁਸਲਮਾਨ ਇਤਿਹਾਸਿਕ ਤੌਰ ਉਤੇ ਅਤੇ ਵਿਚਾਰਧਾਰਕ ਤੌਰ ਉਤੇ ਬੁਰਜੂਆ ਰਾਸ਼ਟਰਵਾਦੀ ਲਹਿਰ ਲਈ ਤਿਆਰ ਨਹੀਂ ਸਨ, ਕਿਉਂਕਿ ਉਹਨਾਂ ਨੇ ਕੋਈ ਬੁਰਜੂਆਜ਼ੀ ਪੈਦਾ ਹੀ ਨਹੀਂ ਸੀ ਕੀਤੀ, ਜਿਵੇਂ ਕਿ ਹਿੰਦੂਆਂ ਨੇ ਕਰ ਲਈ ਸੀ। ਇਸ ਲਈ ਸਰ ਸੱਯਦ ਦੀਆਂ ਸਰਗਰਮੀਆਂ ਭਾਵੇਂ ਦੇਖਣ ਨੂੰ ਬੜੀਆਂ ਨਰਮ-ਖ਼ਿਆਲੀ ਲਗਦੀਆਂ ਸਨ, ਪਰ ਉਹ ਠੀਕ ਇਨਕਲਾਬੀ ਸੇਧ ਵਿਚ ਸਨ।

ਮੁਸਲਮਾਨ ਅਜੇ ਵੀ ਸਾਮੰਤੀ, ਲੋਕਤੰਤਰ-ਵਿਰੋਧੀ ਵਿਚਾਰਧਾਰਾ ਵਿਚ ਲਪੇਟੇ ਹੋਏ ਸਨ, ਜਦ ਕਿ ਹਿੰਦੂਆਂ ਵਿਚਲੀ ਉੱਠ ਰਹੀ ਮਧ ਸ਼ਰੇਣੀ ਨੇ ਯੂਰਪੀ ਉਦਾਰਵਾਦੀਆਂ ਦੇ ਸ਼ਬਦਾਂ ਵਿਚ ਸੋਚਣਾ ਸ਼ੁਰੂ ਕਰ ਦਿੱਤਾ ਸੀ। ਦੋਵੇਂ ਹੀ ਪੂਰੀ ਤਰ੍ਹਾਂ ਨਰਮ-ਖਿਆਲੀਏ ਸਨ ਅਤੇ ਬਰਤਾਨਵੀ ਰਾਜ ਉਤੇ ਨਿਰਭਰ ਕਰਦੇ ਸਨ। ਸਰ ਸੱਯਦ ਦੀ ਨਰਮ-ਖਿਆਲੀ ਭੂਮੀਪਤੀ ਸ਼ਰੇਣੀ ਦੀ ਨਰਮ-ਖਿਆਲੀ ਸੀ, ਜਿਸ ਨਾਲ ਮੁੱਠੀ ਕੁ ਭਰ ਰੱਜੇ-ਪੁੱਜੇ ਮੁਸਲਮਾਨ ਸੰਬੰਧਿਤ ਸਨ। ਹਿੰਦੂਆਂ ਦੀ ਨਰਮ-ਖਿਆਲੀ ਚੋਕਸ ਪੇਸ਼ਾਵਰ ਜਾਂ ਕਾਰੋਬਾਰੀ ਆਦਮੀ ਵਾਲੀ ਨਰਮ-ਖਿਆਲੀ ਸੀ ਜਿਹੜਾ ਸਨਅਤ ਅਤੇ ਪੈਸਾ ਲਾਉਣ ਲਈ ਕੋਈ ਰਸਤਾ ਢੂੰਡ ਰਿਹਾ ਸੀ। ਇਹ ਹਿੰਦੂ ਸਿਆਸਤਦਾਨ ਅੰਗਰੇਜ਼ ਉਦਾਰਵਾਦ ਦੇ ਚਮਕਦੇ ਚਾਨਣਾਂ — ਗਲੈਡਸਟਨ, ਬਰਾਈਟ ਆਦਿ ਵੱਲ ਵੇਖਦੇ ਸਨ। ਮੈਨੂੰ ਸ਼ੱਕ ਹੈ ਕਿ ਜੇ ਮੁਸਲਮਾਨ ਵੀ ਇੰਝ ਕਰਦੇ ਹੋਣ ਤਾਂ। ਸੰਭਵ ਤੌਰ ਉਤੇ ਉਹ ਟੋਰੀਆਂ ਦੇ ਅਤੇ ਇੰਗਲੈਂਡ ਦੀਆਂ ਭੂਮੀਪਤੀ ਸ਼ਰੇਣੀਆ ਦੇ ਪ੍ਰਸੰਸਕ ਸਨ।

ਸਰ ਸੱਯਦ ਦੀ ਗ਼ਾਲਬ ਹੋ ਜਾਣੇ ਵਾਲੀ ਅਤੇ ਸ਼ਕਤੀਸ਼ਾਲੀ ਸ਼ਖ਼ਸੀਅਤ ਨੇ ਭਾਰਤੀ ਮੁਸਲਮਾਨਾਂ ਨੂੰ ਆਪਣੇ ਪ੍ਰਭਾਵ ਹੇਠ ਲੈ ਲਿਆ, ਅਤੇ ਅਲੀਗੜ੍ਹ ਕਾਲਜ ਉਹਨਾਂ ਦੀਆਂ ਆਸਾਂ ਅਤੇ ਇੱਛਾਵਾਂ ਦਾ ਪ੍ਰਤੱਖ ਚਿੰਨ੍ਹ ਬਣ ਗਿਆ। ਬਦਲੀ ਕਾਲ ਦੇ ਦੌਰਾਨ ਪ੍ਰਗਤੀਸ਼ੀਲ ਰੁਚੀ ਜਲਦੀ ਹੀ ਆਪਣਾ ਰੋਲ ਮੁਕਾ ਸਕਦੀ ਹੈ ਅਤੇ ਬਰੇਕ ਦਾ ਕੰਮ ਕਰਨ ਤੱਕ ਨਿੱਘਰ ਸਕਦੀ ਹੈ। ਭਾਰਤੀ ਉਦਾਰਵਾਦੀਏ ਇਸਦੀ ਇਕ ਪ੍ਰਤੱਖ ਉਦਾਹਰਣ ਹਨ। ਉਹ ਅਕਸਰ ਸਾਨੂੰ ਯਾਦ ਦੁਆਉਂਦੇ ਹਨ ਕਿ ਉਹ ਪੁਰਾਣੀ ਕਾਂਗਰਸ ਪਰੰਪਰਾ ਦੇ ਅਸਲੀ ਵਾਰਸ ਹਨ ਅਤੇ ਅਸੀਂ ਜਿਹੜੇ ਮਗਰੋਂ ਆਏ ਹਾਂ, ਘੁਸਪੈਠੀਏ ਹਾਂ। ਕਾਫ਼ੀ ਠੀਕ ਹੈ। ਪਰ ਉਹ ਭੁੱਲਦੇ ਹਨ ਕਿ ਦੁਨੀਆ ਬਦਲਦੀ ਜਾਂਦੀ ਹੈ ਅਤੇ ਪੁਰਾਣੀ ਕਾਂਗਰਸ ਪਰੰਪਰਾ ਬੀਤੇ ਸਾਲਾਂ ਦੀਆਂ ਬਰਫ਼ਾਂ ਦੇ ਨਾਲ ਹੀ ਲੋਪ ਹੋ ਗਈ ਹੈ ਅਤੇ ਸਿਰਫ਼ ਇਕ ਯਾਦ ਵਜੋਂ ਹੀ ਬਾਕੀ ਹੈ। ਇਸੇ ਤਰ੍ਹਾਂ ਹੀ ਸਰ ਸੱਯਦ ਦਾ ਸੰਦੇਸ਼ ਉਦੋਂ ਉਚਿਤ ਅਤੇ ਜ਼ਰੂਰੀ ਸੀ, ਜਦੋਂ ਇਹ ਦਿੱਤਾ ਗਿਆ ਸੀ, ਪਰ ਕਿਸੇ ਪ੍ਰਗਤੀਸ਼ੀਲ ਸਮਾਜ ਦਾ ਇਹ ਅੰਤਮ ਆਦਰਸ਼ ਨਹੀਂ ਸੀ ਹੋ ਸਕਦਾ। ਇਹ ਸੰਭਵ ਹੈ ਕਿ ਜੇ ਕਿਤੇ ਉਹ ਇਕ ਪੁਸ਼ਤ ਮਗਰੋਂ ਪੈਦਾ ਹੋਏ ਹੁੰਦੇ, ਤਾਂ ਉਹ ਉਸ ਸੰਦੇਸ਼ ਨੂੰ ਕੋਈ ਹੋਰ ਰੁਖ ਦੇਂਦੇ। ਜਾਂ ਹੋਰ ਆਗੂਆਂ ਨੇ ਉਹਨਾਂ ਦੇ ਪੁਰਾਣੇ ਸੰਦੇਸ਼ ਦੀ ਪੁਨਰ-ਵਿਆਖਿਆ ਕੀਤੀ ਹੁੰਦੀ ਅਤੇ ਇਸਨੂੰ ਬਦਲੀਆਂ ਹਾਲਤਾਂ ਉਤੇ ਲਾਗੂ ਕੀਤਾ ਹੁੰਦਾ। ਪਰ ਸਰ ਸੱਯਦ ਨੂੰ ਜਿਹੜੀ ਸਫ਼ਲਤਾ ਮਿਲੀ ਅਤੇ ਉਹਨਾਂ ਦੇ ਨਾਂ ਨਾਲ ਜਿਹੜਾ ਸਤਿਕਾਰ ਬੱਝ ਗਿਆ, ਉਸਨੇ ਦੂਜਿਆਂ ਲਈ ਪੁਰਾਣੇ ਵਿਸ਼ਵਾਸ ਤੋਂ ਲਾਂਭੇ ਜਾਣਾ ਮੁਸ਼ਕਲ ਬਣਾ ਦਿੱਤਾ।

ਅਲੀਗੜ੍ਹ ਕਾਲਜ ਨੇ ਸ਼ਾਨਦਾਰ ਕੰਮ ਕੀਤਾ, ਭਾਰੀ ਗਿਣਤੀ ਵਿਚ ਸੁਯੋਗ

ਬੰਦੇ ਪੈਦਾ ਕੀਤੇ, ਅਤੇ ਮੁਸਲਿਮ ਬੁਧੀਜੀਵੀ ਵਰਗ ਦਾ ਸਾਰਾ ਅੰਦਾਜ਼ ਬਦਲ ਕੇ ਰੱਖ ਦਿੱਤਾ, ਪਰ ਤਾਂ ਵੀ ਇਹ ਉਸ ਢਾਂਚੇ ਵਿਚੋਂ ਪੂਰੀ ਤਰ੍ਹਾਂ ਨਾ ਨਿਕਲ ਸਕਿਆ ਜਿਸ ਵਿਚ ਇਹ ਬਣਾਇਆ ਗਿਆ ਸੀ — ਸਾਮੰਤੀ ਭਾਵਨਾ ਇਸ ਉਤੇ ਰਾਜ ਕਰਦੀ ਸੀ, ਅਤੇ ਔਸਤ ਵਿਦਿਆਰਥੀ ਦੀ ਲਾਲਸਾ ਦਾ ਟੀਚਾ ਸਰਕਾਰੀ ਨੌਕਰੀ ਸੀ। ਆਤਮਾ ਦੇ ਮਾਅਰਕੇ ਜਾਂ ਤਾਰਿਆਂ ਦੀ ਖੋਜ ਉਸ ਲਈ ਨਹੀਂ ਸੀ : ਉਹ ਖੁਸ਼ ਸੀ ਜੇ ਉਸਨੂੰ ਡਿਪਟੀ ਕੁਲੈਕਟਰੀ ਮਿਲ ਜਾਂਦੀ ਸੀ। ਉਸਦੇ ਮਾਨ ਨੂੰ ਸ਼ਾਂਤੀ ਮਿਲਦੀ ਸੀ ਜਦੋਂ ਉਸਨੂੰ ਯਾਦ ਕਰਾਇਆ ਜਾਂਦਾ ਸੀ ਕਿ ਉਹ ਇਸਲਾਮ ਦੀ ਮਹਾਨ ਜਮਹੂਰੀਅਤ ਵਿਚ ਇਕ ਇਕਾਈ ਸੀ, ਅਤੇ ਇਸ ਭਾਈਚਾਰੇ ਦੀ ਗਵਾਹੀ ਵਜੋਂ, ਉਹ ਆਪਣੇ ਸਿਰ ਉਤੇ ਅਲਬੇਲੇ ਜਿਹੇ ਢੰਗ ਲਾਲ ਟੋਪੀ ਪਾਉਂਦਾ ਸੀ, ਜਿਸਨੂੰ ਤੁਰਕੀਫ਼ੇਜ਼ ਕਹਿੰਦੇ ਸਨ, ਜਿਸਨੂੰ ਜਲਦੀ ਹੀ ਮਗਰੋਂ ਖੁਦ ਤੁਰਕ ਵੀ ਪੂਰੀ ਤਰ੍ਹਾਂ ਤਿਆਗ ਦੇਣ ਵਾਲੇ ਸਨ। ਜਮਹੂਰੀਅਤ ਲਈ ਅਟੁੱਟ ਅਧਿਕਾਰ ਆਪਣੇ ਲਈ ਯਕੀਨੀ ਕਰਾ ਲੈਣ ਪਿਛੋਂ, ਜਿਸਨੇ ਉਸਨੂੰ ਆਪਣੇ ਮੁਸਲਮਾਨ ਭਰਾਵਾਂ ਨਾਲ ਖਾਣਾ ਖਾਣ ਅਤੇ ਨਮਾਜ਼ ਪੜ੍ਹਣ ਦੇ ਯੋਗ ਬਣਾਇਆ, ਉਹਨੂੰ ਭਾਰਤ ਵਿਚਲੀ ਰਾਜਸੀ ਜਮਹੂਰੀਅਤ ਦੀ ਹੋਂਦ ਜਾਂ ਅਣਹੋਂਦ ਦਾ ਕੋਈ ਫ਼ਿਕਰ ਨਹੀਂ ਸੀ।

ਇਹ ਤੰਗ ਦ੍ਰਿਸ਼ਟੀਕੋਣ ਅਤੇ ਸਰਕਾਰੀ ਨੌਕਰੀ ਲਈ ਲੁੱਛਣਾ ਅਲੀਗੜ੍ਹ ਜਾਂ ਹੋਰ ਥਾਵਾਂ ਦੇ ਮੁਸਲਿਮ ਵਿਦਿਆਰਥੀਆਂ ਤੱਕ ਸੀਮਿਤ ਨਹੀਂ ਸੀ। ਹਿੰਦੂ ਵਿਦਿਆਰਥੀਆਂ ਵਿਚ ਵੀ ਇਹ ਓਨਾ ਹੀ ਦੇਖਣ ਵਿਚ ਆਉਂਦਾ ਸੀ, ਜਿਹੜੇ ਸੁਭਾਅ ਵਿਚ ਬਹੁਤੇ ਸਾਹਸੀ ਨਹੀਂ ਸਨ। ਪਰ ਹਾਲਤ ਨੇ ਉਹਨਾਂ ਵਿਚੋਂ ਕਈਆਂ ਨੂੰ ਰੱਟ ਵਿਚੋਂ ਨਿਕਲਣ ਲਈ ਮਜਬੂਰ ਕਰ ਦਿੱਤਾ। ਉਹਨਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ ਅਤੇ ਨੌਕਰੀਆਂ ਏਨੀਆਂ ਨਹੀਂ ਸਨ ਹੁੰਦੀਆਂ, ਅਤੇ ਇਸ ਤਰ੍ਹਾਂ ਉਹ ਸ਼੍ਰੇਣੀਹੀਣ ਬੁਧੀਜੀਵੀ ਬਣ ਗਏ ਜਿਹੜੇ ਕੌਮੀ ਇਨਕਲਾਬੀ ਲਹਿਰਾਂ ਦੀ ਰੀੜ੍ਹ ਦੀ ਹੱਡੀ ਹੁੰਦੇ ਹਨ।

ਭਾਰਤੀ ਮੁਸਲਮਾਨ ਸਰ ਸੱਯਦ ਅਹਿਮਦ ਖਾਨ ਦੇ ਰਾਜਸੀ ਸੰਦੇਸ਼ ਦੇ ਸੁੰਗੇੜਵੇਂ ਪ੍ਰਭਾਵਾਂ ਤੋਂ ਪੂਰੀ ਤਰ੍ਹਾਂ ਨਹੀਂ ਸਨ ਨਿਕਲ ਪਾਏ ਕਿ ਵੀਹਵੀਂ ਸਦੀ ਦੇ ਪਹਿਲੇ ਸਾਲਾਂ ਵਿਚਲੀਆਂ ਘਟਨਾਵਾਂ ਨੇ ਬਰਤਾਨਵੀ ਸਰਕਾਰ ਦੀ ਮਦਦ ਕੀਤੀ ਕਿ ਉਹ ਮੁਸਲਮਾਨਾਂ ਅਤੇ ਰਾਸ਼ਟਰਵਾਦੀ ਲਹਿਰ ਵਿਚਕਾਰ, ਜਿਹੜੀ ਹੁਣ ਦਾਅਵਾ ਕਰਨ ਲੱਗ ਪਈ ਸੀ ਅਤੇ ਆਕ੍ਰਮਣਸ਼ੀਲ ਹੋ ਗਈ ਸੀ, ਦੁਫੇੜ ਨੂੰ ਚੌੜਿਆਂ ਕਰ ਸਕੇ। ਸਰ ਵੈਲੰਟਾਈਨ ਚਿਰੋਲ ਨੇ 1910 ਵਿਚ ਆਪਣੀ ਪੁਸਤਕ **ਭਾਰਤੀ ਗੜਬੜ** (Indian unrest) ਵਿਚ ਲਿਖਿਆ ਸੀ : "ਇਹ ਵਿਸ਼ਵਾਸ ਨਾਲ ਜ਼ੋਰ ਦੇ ਕੇ ਕਿਹਾ ਜਾ ਸਕਦਾ ਹੈ ਕਿ ਭਾਰਤ ਦੇ ਮੁਸਲਮਾਨਾਂ ਨੇ ਸਮੁੱਚੇ ਤੌਰ ਉਤੇ ਇਸ ਤੋਂ ਪਹਿਲਾਂ ਕਦੀ ਵੀ ਆਪਣੇ ਹਿਤਾਂ ਅਤੇ ਆਪਣੀਆਂ ਅਕਾਂਖਿਆਵਾਂ ਨੂੰ ਬਰਤਾਨਵੀ ਰਾਜ ਦੀ ਪਕਿਆਈ

ਅਤੇ ਸਦੀਵਤਾ ਨਾਲ ਏਨਾ ਡੂੰਘੀ ਤਰ੍ਹਾਂ ਇਕਮਿਕ ਨਹੀਂ ਸੀ ਕੀਤਾ, ਜਿਵੇਂ ਕਿ ਹੁਣ ਕਰਦੇ ਹਨ।" ਰਾਜਸੀ ਪੇਸ਼ਗੋਈਆਂ ਖ਼ਤਰਨਾਕ ਹੁੰਦੀਆਂ ਹਨ। ਸਰ ਵੇਲੰਟਾਈਨ ਦੀ ਇਸ ਲਿਖਤ ਤੋਂ ਮਗਰੋਂ ਪੰਜ ਸਾਲ ਦੇ ਅੰਦਰ ਅੰਦਰ ਮੁਸਲਿਮ ਬੁਧੀਜੀਵੀ ਵਰਗ ਉਹਨਾਂ ਜ਼ੰਜੀਰਾਂ ਨੂੰ ਲਾਹ ਮਾਰਨ ਲਈ ਪੂਰੀ ਵਾਹ ਲਾ ਰਿਹਾ ਸੀ, ਜਿਹੜੀਆਂ ਇਸ ਨੂੰ ਪਿੱਛੇ ਰੋਕ ਕੇ ਰੱਖ ਰਹੀਆਂ ਸਨ, ਅਤੇ ਆਪਣੇ ਆਪ ਨੂੰ ਕਾਂਗਰਸ ਦੇ ਨਾਲ ਜੋੜ ਰਿਹਾ ਸੀ। ਇਕ ਦਹਾਕੇ ਦੇ ਅੰਦਰ ਅੰਦਰ ਭਾਰਤੀ ਮੁਸਲਮਾਨ ਕਾਂਗਰਸ ਤੋਂ ਅੱਗੇ ਲੰਘ ਗਏ ਲਗਦੇ ਸਨ, ਅਤੇ ਅਸਲ ਵਿਚ ਇਸ ਦੀ ਅਗਵਾਈ ਕਰ ਰਹੇ ਸਨ। ਪਰ ਇਹ ਦਸ ਸਾਲ ਹੰਗਾਮਾਖੇਜ਼ ਸਾਲ ਸਨ, ਵੱਡੀ ਜੰਗ ਆਈ ਅਤੇ ਚਲੀ ਗਈ ਅਤੇ ਆਪਣੇ ਵਿਰਸੇ ਵਿਚ ਹਾਰੀ-ਟੁੱਟੀ ਦੁਨੀਆ ਛੱਡ ਗਈ।

ਪਰ ਤਾਂ ਵੀ ਸਰ ਵੈਲੰਟਾਈਨ ਨੇ ਜਿਹੜਾ ਸਿੱਟਾ ਕੱਢਿਆ ਸੀ, ਉਸ ਵਾਸਤੇ ਉਸ ਕੋਲ ਸਤਹੀ ਤੌਰ ਉਤੇ ਹਰ ਕਾਰਣ ਮੌਜੂਦ ਸੀ। ਆਗਾ ਖਾਨ ਮੁਸਲਮਾਨਾਂ ਦਾ ਆਗੂ ਬਣ ਕੇ ਸਾਹਮਣੇ ਆਇਆ ਸੀ, ਅਤੇ ਇਹ ਇਕੋ ਤੱਥ ਹੀ ਦਰਸਾਉਂਦਾ ਸੀ ਕਿ ਉਹ ਅਜੇ ਵੀ ਆਪਣੀਆਂ ਸਾਮੰਤੀ ਪਰੰਪਰਾਵਾਂ ਨੂੰ ਚੰਬੜੇ ਹੋਏ ਸਨ, ਕਿਉਂਕਿ ਆਗਾ ਖਾਨ ਕੋਈ ਬੁਰਜੂਆ ਆਗੂ ਨਹੀਂ ਸੀ। ਉਹ ਬਹੁਤ ਹੀ ਜ਼ਿਆਦਾ ਅਮੀਰ ਸ਼ਾਹਜ਼ਾਦਾ ਸੀ ਅਤੇ ਇਕ ਫ਼ਿਰਕੇ ਦਾ ਧਾਰਮਿਕ ਮੁਖੀ ਸੀ, ਅਤੇ ਬਰਤਾਨਵੀ ਦ੍ਰਿਸ਼ਟੀਕੋਣ ਤੋਂ ਉਹ ਬਹੁਤ ਜ਼ਿਆਦਾ ਪ੍ਰਵਾਨਯੋਗ ਮਨੁੱਖ ਸੀ, ਜਿਸ ਦਾ ਕਾਰਣ ਬਰਤਾਨਵੀ ਹਾਕਮ ਸ਼ਰੇਣੀਆਂ ਨਾਲ ਉਸ ਦੇ ਡੂੰਘੇ ਸੰਬੰਧ ਸਨ। ਉਹ ਇਕ ਵਿਸ਼ਾਲ ਸਭਿਆਚਾਰ ਵਾਲਾ ਮਨੁੱਖ ਸੀ ਅਤੇ ਵਧੇਰੇ ਕਰਕੇ ਯੂਰਪ ਵਿਚ ਅਮੀਰ ਅੰਗਰੇਜ਼ ਵੱਡੇ ਭੂਮੀਪਤੀ ਅਤੇ ਖਿਲਾੜੀ ਦਾ ਜੀਵਨ ਜਿਊਂਦਾ ਸੀ; ਇਸ ਤਰ੍ਹਾਂ ਉਹ ਜ਼ਾਤੀ ਤੌਰ ਉਤੇ ਮਜ਼ੁਬ ਜਾਂ ਫਿਰਕੇ ਦੇ ਮਾਮਲਿਆਂ ਵਿਚ ਤੰਗ-ਨਜ਼ਰ ਹੋਣ ਤੋਂ ਬਹੁਤ ਦੂਰ ਸੀ। ਉਸ ਦੇ ਮੁਸਲਮਾਨਾਂ ਦਾ ਆਗੂ ਬਣਨ ਦਾ ਮਤਲਬ ਮੁਸਲਿਮ ਭੂਮੀਪਤੀ ਸ਼ਰੇਣੀਆਂ ਦਾ ਵੀ ਅਤੇ ਉੱਠ ਰਹੀ ਬੁਰਜੂਆਜ਼ੀ ਦਾ ਵੀ ਬਰਤਾਨਵੀ ਸਰਕਾਰ ਦੇ ਨਾਲ ਖੜ੍ਹੇ ਹੋਣਾ ਸੀ; ਫਿਰਕੂ ਮਸਲਾ ਅਸਲ ਵਿਚ ਦੁਜੈਲਾ ਥਾਂ ਰਖਦਾ ਸੀ ਅਤੇ ਪ੍ਰਤੱਖ ਤੌਰ ਉਤੇ ਮੁੱਖ ਨਿਸ਼ਾਨੇ ਦੇ ਹਿਤਾਂ ਵਿਚ ਇਸ ਉਤੇ ਜ਼ੋਰ ਦਿੱਤਾ ਜਾਦਾ ਸੀ। ਸਰ ਵੈਲੰਟਾਈਨ ਚਿਰੋਲ ਸਾਨੂੰ ਦੱਸਦਾ ਹੈ ਕਿ ਸਰ ਆਗਾ ਖਾਨ ਨੇ ਵਾਇਸਰਾਏ ਲਾਰਡ ਮਿੰਟੋ ਉਤੇ "ਬੰਗਾਲ ਦੀ ਵੰਡ ਨਾਲ ਪੈਦਾ ਹੋਈ ਰਾਜਸੀ ਸਥਿਤੀ ਬਾਰੇ ਮੁਸਲਮਾਨਾਂ ਦੇ ਦ੍ਰਿਸ਼ਟੀਕੋਣ ਦੇ ਪੱਖੋਂ ਜ਼ੋਰ ਪਾਇਆ, ਮਤਾਂ ਕਾਹਲੀ ਵਿਚ ਕਿਤੇ ਹਿੰਦੂਆਂ ਨੂੰ ਰਾਜਸੀ ਰਿਆਇਤਾਂ ਦੇ ਦਿੱਤੀਆਂ ਜਾਣ ਜਿਸ ਨਾਲ ਹਿੰਦੂ ਬਹੁਗਿਣਤੀ ਦੇ ਦਬਦਬੇ ਲਈ ਰਾਹ ਤਿਆਰ ਹੋ ਜਾਏਗਾ, ਜੋ ਕਿ ਬਰਤਾਨਵੀ ਰਾਜ ਦੀ ਸਥਿਰਤਾ ਲਈ ਵੀ ਅਤੇ ਮੁਸਲਿਮ ਘੱਟ ਗਿਣਤੀ ਦੇ ਹਿਤਾਂ ਲਈ ਵੀ ਇਕੋ ਜਿੰਨਾ ਖਤਰਨਾਕ ਹੋਵੇਗਾ, ਜਿਸ ਘੱਟ ਗਿਣਤੀ ਦੀ ਵਫ਼ਾਦਾਰੀ ਉਤੇ ਤਾਂ ਕੋਈ ਸ਼ੱਕ ਹੋ

ਨਹੀਂ ਸੀ ਹੋ ਸਕਦਾ ।"

ਪਰ ਬਰਤਾਨਵੀ ਸਰਕਾਰ ਦੇ ਨਾਲ ਇਸ ਉਪਰੋਂ ਉਪਰੋਂ ਦੀ ਕਤਾਰਬੰਦੀ ਦੇ ਪਿੱਛੇ ਹੋਰ ਤਾਕਤਾਂ ਵੀ ਕੰਮ ਕਰ ਰਹੀਆਂ ਸਨ । ਅਟੱਲ ਤੌਰ ਉਤੇ ਨਵੀਂ ਮੁਸਲਿਮ ਬੁਰਜੂਆਜ਼ੀ ਮੌਜੂਦ ਹਾਲਤਾਂ ਨਾਲ ਦਿਨੋ ਦਿਨ ਵਧੇਰੇ ਅਸੰਤੁਸ਼ਟਤਾ ਮਹਿਸੂਸ ਕਰ ਰਹੀ ਸੀ ਅਤੇ ਰਾਸ਼ਟਰਵਾਦੀ ਲਹਿਰ ਵਿਚ ਖਿੱਚੀ ਜਾ ਰਹੀ ਸੀ । ਖ਼ੁਦ ਆਗ਼ਾ ਖ਼ਾਨ ਨੂੰ ਇਸ ਗੱਲ ਵੱਲ ਧਿਆਨ ਦੇਣਾ ਪਿਆ, ਅਤੇ ਬੜੀ ਵਿਲੱਖਣ ਭਾਸ਼ਾ ਵਿਚ ਅੰਗਰੇਜ਼ਾਂ ਨੂੰ ਚੇਤਾਵਨੀ ਦੇਣੀ ਪਈ । ਉਸ ਨੇ ਜਨਵਰੀ 1914 (ਅਰਥਾਤ, ਜੰਗ ਤੋਂ ਕਾਫ਼ੀ ਪਹਿਲਾਂ) **ਐਡਨਬਾਰ ਰੀਵਿਊ** ਵਿਚ ਲਿਖਦਿਆਂ ਸਰਕਾਰ ਨੂੰ ਸਲਾਹ ਦਿੱਤੀ ਕਿ ਉਹ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਵਖ ਵਖ ਕਰਨ ਦੀ ਨੀਤੀ ਛੱਡ ਦੇਵੇ, ਅਤੇ ਦੋਹਾਂ ਧਰਮਾਂ ਦੇ ਨਰਮ-ਖ਼ਿਆਲੀਆਂ ਨੂੰ ਇਕ ਸਾਂਝੇ ਧੜੇ ਵਿਚ ਇਕੱਠਿਆਂ ਕਰੇ, ਤਾਂ ਕਿ ਭਾਰਤ ਦੇ ਹਿੰਦੂ ਅਤੇ ਮੁਸਲਿਮ ਨੌਜਵਾਨਾਂ ਦੇ ਗਰਮ-ਖ਼ਿਆਲੀ ਰਾਸ਼ਟਰਵਾਦੀ ਰੁਝਾਨਾਂ ਦਾ ਕੋਈ ਬਦਲ ਮੁਹੱਈਆ ਕੀਤਾ ਜਾ ਸਕੇ । ਇਹ ਸਪਸ਼ਟ ਸੀ ਕਿ ਉਹ ਮੁਸਲਮਾਨਾਂ ਦੇ ਫਿਰਕੂ ਹਿਤਾਂ ਨਾਲੋਂ ਭਾਰਤ ਵਿਚਲੀ ਰਾਜਸੀ ਤਬਦੀਲੀ ਰੋਕਣ ਵਿਚ ਕਿਤੇ ਜ਼ਿਆਦਾ ਦਿਲਚਸਪੀ ਰਖਦਾ ਸੀ ।

ਪਰ ਆਗ਼ਾ ਖ਼ਾਨ ਜਾਂ ਬਰਤਾਨਵੀ ਸਰਕਾਰ ਰਾਸ਼ਟਰਵਾਦ ਵੱਲ ਮੁਸਲਿਮ ਬੁਰਜੂਆਜ਼ੀ ਦੇ ਅਟੱਲ ਝੁਕਾਅ ਨੂੰ ਰੋਕ ਨਾ ਸਕੇ । ਸੰਸਾਰ ਜੰਗ ਨੇ ਇਹ ਅਮਲ ਤੇਜ਼ ਕਰ ਦਿੱਤਾ, ਅਤੇ ਜਿਉਂ ਜਿਉਂ ਨਵੇਂ ਆਗੂ ਸਾਹਮਣੇ ਆਉਂਦੇ ਗਏ, ਆਗ਼ਾ ਖ਼ਾਨ ਪਿੱਛੇ ਪੈਂਦਾ ਨਜ਼ਰ ਆਉਣ ਲੱਗਾ । ਇਥੋਂ ਤੱਕ ਕਿ ਅਲੀਗੜ੍ਹ ਕਾਲਜ ਨੇ ਵੀ ਆਪਣਾ ਲਹਿਜਾ ਬਦਲ ਲਿਆ, ਅਤੇ ਨਵੇਂ ਆਗੂਆਂ ਵਿਚ ਸਭ ਤੋਂ ਵੱਧ ਗਤੀਸ਼ੀਲ ਅਲੀ ਭਰਾ ਸਨ, ਜੋ ਕਿ ਦੋਵੇਂ ਹੀ ਅਲੀਗੜ੍ਹ ਦੀ ਉਪਜ ਸਨ । ਡਾਕਟਰ ਐਮ. ਏ. ਅਨਸਾਰੀ, ਮੌਲਾਨਾ ਅਬੁਲ ਕਲਾਮ ਆਜ਼ਾਦ, ਅਤੇ ਕਈ ਹੋਰ ਬੁਰਜੂਆ ਆਗੂਆਂ ਨੇ ਹੁਣ ਮੁਸਲਮਾਨਾਂ ਦੇ ਰਾਜਸੀ ਮਾਮਲਿਆਂ ਵਿਚ ਮਹੱਤਵਪੂਰਨ ਰੋਲ ਅਦਾ ਕਰਨਾ ਸ਼ੁਰੂ ਕਰ ਦਿੱਤਾ । ਇਸੇ ਤਰ੍ਹਾਂ, ਕੁਝ ਹੋਰ ਨਰਮ-ਖ਼ਿਆਲੀ ਪੱਧਰ ਉਤੇ, ਮਿਸਟਰ ਐਮ. ਏ. ਜਿਨਾਹ ਨੇ ਵੀ ਕੀਤਾ । ਗਾਂਧੀ ਜੀ ਇਹਨਾਂ ਆਗੂਆਂ ਵਿਚੋਂ ਬਹੁਤਿਆਂ ਨੂੰ (ਮਿਸਟਰ ਜਿਨਾਹ ਨੂੰ ਨਹੀਂ) ਅਤੇ ਆਮ ਕਰਕੇ ਮੁਸਲਮਾਨਾਂ ਨੂੰ ਆਪਣੀ ਨਾਮਿਲਵਰਤਣ ਦੀ ਲਹਿਰ ਵਿਚ ਖਿੱਚ ਲਿਆਏ, ਅਤੇ ਉਹਨਾਂ ਨੇ 1919-23 ਦੀਆਂ ਘਟਨਾਵਾਂ ਵਿਚ ਉੱਘਾ ਰੋਲ ਅਦਾ ਕੀਤਾ ।

ਫਿਰ ਪ੍ਰਤਿਕਰਮ ਸ਼ੁਰੂ ਹੋਇਆ, ਹਿੰਦੂਆਂ ਅਤੇ ਮੁਸਲਮਾਨਾਂ, ਦੋਹਾਂ ਵਿਚਲੇ ਹੀ ਫਿਰਕੂ ਅਤੇ ਪੱਛੜੇ ਅਨਸਰਾਂ ਨੇ ਆਪਣੀ ਜ਼ਬਰਦਸਤੀ ਦੀ ਕਿਨਾਰਾਕਸ਼ੀ ਵਿਚੋਂ ਨਿਕਲਣਾ ਸ਼ੁਰੂ ਕੀਤਾ । ਇਹ ਇਕ ਧੀਮਾ ਅਮਲ ਸੀ, ਪਰ ਇਹ ਨਿਰੰਤਰ ਅਮਲ ਸੀ । ਹਿੰਦੂ ਮਹਾਸਭਾ ਨੇ ਕੁਝ ਮਸ਼ਹੂਰੀ ਖੱਟੀ, ਜਿਸ ਦਾ ਮੁੱਖ ਕਾਰਜ ਫਿਰਕੂ

ਤਨਾਅ ਸਨ, ਪਰ ਰਾਜਸੀ ਤੌਰ ਉਤੇ ਇਹ ਕਾਂਗਰਸ ਉਤੇ ਬਹੁਤਾ ਪ੍ਰਭਾਵ ਨਾ ਪਾ ਸਕੀ। ਮੁਸਲਿਮ ਫਿਰਕੂ ਜੱਥੇਬੰਦੀਆਂ ਮੁਸਲਿਮ ਜਨਤਾ ਵਿਚ ਆਪਣੇ ਪੁਰਾਣੇ ਵੱਕਾਰ ਨੂੰ ਮੁੜ ਪ੍ਰਾਪਤ ਕਰਨ ਵਿਚ ਵਧੇਰੇ ਸਫ਼ਲ ਰਹੀਆਂ। ਪਰ ਤਾਂ ਵੀ ਮੁਸਲਿਮ ਆਗੂਆਂ ਦਾ ਇਕ ਬੜਾ ਤਗੜਾ ਗਰੁੱਪ ਇਹ ਸਾਰਾ ਸਮਾਂ ਕਾਂਗਰਸ ਦੇ ਨਾਲ ਰਿਹਾ। ਬਰਤਾਨਵੀ ਸਰਕਾਰ ਨੇ ਇਸ ਸਮੇਂ ਮੁਸਲਿਮ ਫਿਰਕੂ ਆਗੂਆਂ ਦੀ, ਜਿਹੜੇ ਕਿ ਰਾਜਸੀ ਤੌਰ ਉਤੇ ਪੂਰੀ ਤਰ੍ਹਾਂ ਪਿਛਾਂਹਖਿੱਚੂ ਸਨ, ਹਰ ਤਰ੍ਹਾਂ ਨਾਲ ਹੌਸਲਾ-ਅਫ਼ਜ਼ਾਈ ਕੀਤੀ। ਇਹਨਾਂ ਪਿਛਾਂਹਖਿੱਚੂਆਂ ਦੀ ਸਫ਼ਲਤਾ ਨੂੰ ਦੇਖਦਿਆਂ, ਹਿੰਦੂ ਮਹਾਸਭਾ ਨੇ ਉਹਨਾਂ ਨਾਲ ਪਿਛਾਂਹਖਿੱਚੂਪੁਣੇ ਵਿਚ ਮੁਕਾਬਲਾ ਕਰਨਾ ਸ਼ੁਰੂ ਕਰ ਦਿੱਤਾ, ਅਤੇ ਇਸ ਤਰ੍ਹਾਂ ਸਰਕਾਰ ਦੀ ਸਦਭਾਵਨਾ ਜਿੱਤਣ ਦੀ ਆਸ ਕਰਨ ਲੱਗੇ। ਮਹਾਸਭਾ ਵਿਚਲੇ ਕਈ ਅਗਾਂਹਵਧੂ ਅਨਸਰਾਂ ਨੂੰ ਧੱਕ ਕੇ ਬਾਹਰ ਕੱਢ ਦਿੱਤਾ ਗਿਆ, ਜਾਂ ਉਹ ਆਪਣੀ ਮਰਜ਼ੀ ਨਾਲ ਇਸ ਨੂੰ ਛੱਡ ਗਏ, ਅਤੇ ਇਹ ਦਿਨੋ ਦਿਨ ਵਧੇਰੇ ਉਪਰਲੀਆਂ ਮਧ ਸ਼ਰੇਣੀਆਂ, ਅਤੇ ਖਾਸ ਕਰਕੇ ਸ਼ਾਹੂਕਾਰਾਂ ਅਤੇ ਮਹਾਜਨਾਂ ਵੱਲ ਝਾਕਣ ਲੱਗੀ।

ਦੋਹਾ ਪਾਸਿਆਂ ਦੇ ਫਿਰਕੂ ਸਿਆਸਤਦਾਨ, ਜਿਹੜੇ ਵਿਧਾਨ ਸਭਾਵਾਂ ਵਿਚ ਸੀਟਾਂ ਦੀ ਫ਼ੀਸਦੀ ਬਾਰੇ ਨਿਰੰਤਰ ਬਹਿਸਾਂ ਕਰਦੇ ਆ ਰਹੇ ਸਨ, ਸਿਰਫ਼ ਉਸ ਸਰਪ੍ਰਸਤੀ ਦੀ ਦ੍ਰਿਸ਼ਟੀ ਤੋਂ ਸੋਚਦੇ ਸਨ, ਜਿਹੜੀ ਸਰਕਾਰੇ-ਦਰਬਾਰੇ ਪ੍ਰਭਾਵ ਹੋਣ ਤੋਂ ਮਿਲਦੀ ਹੈ। ਇਹ ਮਧ ਸ਼ਰੇਣੀ ਦੇ ਬੁਧੀਜੀਵੀ ਵਰਗ ਲਈ ਨੌਕਰੀਆਂ ਵਾਸਤੇ ਘੋਲ ਸੀ। ਪ੍ਰਤੱਖ ਤੌਰ ਉਤੇ ਨੌਕਰੀਆਂ ਕਾਫ਼ੀ ਨਹੀਂ ਸਨ, ਅਤੇ ਇਸ ਲਈ ਹਿੰਦੂ ਅਤੇ ਮੁਸਲਿਮ ਫਿਰਕਾਪ੍ਰਸਤ ਉਹਨਾਂ ਲਈ ਝਗੜੇ ਕਰਦੇ ਸਨ; ਇਹਨਾਂ ਵਿਚੋਂ ਹਿੰਦੂ ਬਚਾਅ ਕਰਨ ਉਤੇ ਲੱਗੇ ਹੋਏ ਸਨ ਕਿਉਂਕਿ ਨੌਕਰੀਆਂ ਵਿਚੋਂ ਬਹੁਤੀਆਂ ਉਹਨਾਂ ਕੋਲ ਸਨ, ਜਦ ਕਿ ਮੁਸਲਮਾਨ ਹਮੇਸ਼ਾ ਹੀ ਦਿਨੋ ਦਿਨ ਵਧੇਰੇ ਦੀ ਮੰਗ ਕਰ ਰਹੇ ਸਨ। ਨੌਕਰੀਆਂ ਲਈ ਇਸ ਲੜਾਈ ਦੇ ਪਿੱਛੇ ਕਿਤੇ ਜਿਆਦਾ ਮਹੱਤਵਪੂਰਨ ਮਾਮਲਾ ਕੰਮ ਕਰ ਰਿਹਾ ਸੀ, ਜਿਹੜਾ ਠੀਕ ਠੀਕ ਸ਼ਬਦਾਂ ਵਿਚ ਫਿਰਕੂ ਨਹੀਂ ਸੀ, ਪਰ ਜਿਹੜਾ ਫਿਰਕੂ ਮਸਲੇ ਨੂੰ ਪ੍ਰਭਾਵਿਤ ਕਰਦਾ ਸੀ। ਸਮੁੱਚੇ ਤੌਰ ਉਤੇ ਪੰਜਾਬ, ਸਿੰਧ ਅਤੇ ਬੰਗਾਲ ਵਿਚ ਹਿੰਦੂ ਵਧੇਰੇ ਅਮੀਰ, ਸ਼ਾਹੂਕਾਰ, ਸ਼ਹਿਰੀ ਸ਼ਰੇਣੀ ਸਨ; ਇਹਨਾਂ ਸੂਬਿਆਂ ਵਿਚਲੇ ਮੁਸਲਮਾਨ ਵਧੇਰੇ ਗ਼ਰੀਬ, ਕਰਜ਼ਦਾਰ ਅਤੇ ਪੇਂਡੂ ਸ਼ਰੇਣੀ ਸਨ। ਇਸ ਲਈ ਦੋਹਾਂ ਵਿਚਕਾਰ ਝਗੜਾ ਅਕਸਰ ਆਰਥਕ ਕਿਸਮ ਦਾ ਹੁੰਦਾ ਸੀ, ਪਰ ਰੰਗਤ ਇਸ ਨੂੰ ਹਮੇਸ਼ਾ ਹੀ ਫਿਰਕੂ ਦਿੱਤੀ ਜਾਂਦੀ ਸੀ। ਪਿਛਲੇ ਕੁਝ ਮਹੀਨਿਆਂ ਵਿਚ ਪੇਂਡੂ ਕਰਜ਼ੇ ਦੇ ਬੋਝ ਨੂੰ ਘਟਾਉਣ ਲਈ, ਖਾਸ ਕਰਕੇ ਪੰਜਾਬ ਵਿਚ, ਵੱਖੋ ਵੱਖਰੇ ਸੂਬਾਈ ਬਿੱਲਾਂ ਉਤੇ ਹੋਈਆਂ ਬਹਿਸਾਂ ਵਿਚ ਇਹ ਗੱਲ ਖਾਸ ਕਰਕੇ ਬੜੀ ਉੱਘੜ ਕੇ ਸਾਹਮਣੇ ਆਈ ਹੈ। ਹਿੰਦੂ ਮਹਾਸਭਾ

ਦੇ ਪ੍ਰਤਿਨਿਧਾਂ ਨੇ ਇਹਨਾਂ ਕਦਮਾਂ ਦੀ ਇਕਸਾਰ ਵਿਰੋਧਤਾ ਕੀਤੀ ਹੈ ਅਤੇ ਸ਼ਾਹੂਕਾਰ ਸ਼ਰੇਣੀ ਦੀ ਧਿਰ ਲਈ ਹੈ।

ਹਿੰਦੂ ਮਹਾਸਭਾ ਜਦੋਂ ਮੁਸਲਿਮ ਫ਼ਿਰਕਾਪ੍ਰਸਤੀ ਦੀ ਆਲੋਚਨਾ ਕਰਦੀ ਹੈ, ਤਾਂ ਇਹ ਹਮੇਸ਼ਾ ਆਪਣੇ ਬੇਦਾਗ਼ ਰਾਸ਼ਟਰਵਾਦ ਉਤੇ ਜ਼ੋਰ ਦੇਂਦੀ ਹੈ। ਮੁਸਲਿਮ ਜੱਥੇਬੰਦੀਆਂ ਨੇ ਆਪਣੇ ਆਪ ਨੂੰ ਬਿਲਕੁਲ ਅਸਾਧਾਰਣ ਤੌਰ ਉਤੇ ਫ਼ਿਰਕੂ ਸਾਬਤ ਕੀਤਾ ਹੈ — ਇਹ ਗੱਲ ਤਾਂ ਸਭ ਨੂੰ ਸਪਸ਼ਟ ਰਹੀ ਹੈ। ਮਹਾਸਭਾ ਦੀ ਫ਼ਿਰਕਾਪ੍ਰਸਤੀ ਏਨੀ ਪ੍ਰਤੱਖ ਨਹੀਂ ਰਹੀ, ਕਿਉਂਕਿ ਇਹ ਰਾਸ਼ਟਰਵਾਦੀ ਚੋਗਾ ਪਾ ਕੇ ਵਿਚਰਦੀ ਰਹੀ ਹੈ। ਅਜ਼ਮਾਇਸ਼ ਉਦੋਂ ਹੁੰਦੀ ਹੈ ਜਦੋਂ ਕੋਈ ਰਾਸ਼ਟਰੀ ਅਤੇ ਲੋਕਤੰਤਰੀ ਹਲ ਉਪਰਲੀ ਸ਼ਰੇਣੀ ਦੇ ਹਿੰਦੂਆਂ ਦੇ ਹਿਤਾਂ ਨੂੰ ਨੁਕਸਾਨ ਪੁਚਾਉਂਦਾ ਹੈ, ਅਤੇ ਇਸ ਅਜ਼ਮਾਇਸ਼ ਵਿਚ ਮਹਾਸਭਾ ਮੁੜ ਮੁੜ ਕੇ ਫੇਲ੍ਹ ਹੋਈ ਹੈ। ਘੱਟ ਗਿਣਤੀ ਦੇ ਆਰਥਕ ਹਿਤਾਂ ਵਿਚ ਅਤੇ ਬਹੁਗਿਣਤੀ ਦੀਆਂ ਐਲਾਨੀਆਂ ਇੱਛਾਵਾਂ ਦੇ ਖ਼ਿਲਾਫ਼ ਸਿੰਧ ਨੂੰ ਵੱਖ ਕਰਨ ਦੀ ਉਹਨਾਂ ਵੱਲੋਂ ਮੁੜ ਮੁੜ ਕੇ ਵਿਰੋਧਤਾ ਹੁੰਦੀ ਰਹੀ ਹੈ।

ਪਰ ਮੁਸਲਿਮ ਅਤੇ ਹਿੰਦੂ, ਦੋਹਾਂ ਤਰ੍ਹਾਂ ਦੇ ਫ਼ਿਰਕਾਪ੍ਰਸਤਾਂ ਵੱਲੋਂ ਹੀ ਰਾਸ਼ਟਰਵਾਦ ਦੇ ਵਿਰੋਧ ਅਤੇ ਪਿਛਾਂਹਖਿੱਚੂਪੁਣੇ ਦੀ ਅਤਿ ਦੀ ਅਸਾਧਾਰਣ ਨੁਮਾਇਸ਼ ਗੋਲਮੇਜ਼ ਕਾਨਫ਼ਰੰਸਾਂ ਵਿਚ ਕੀਤੀ ਗਈ। ਬਰਤਾਨਵੀ ਸਰਕਾਰ ਨੇ ਸਿਰਫ਼ ਨਿਸਚਿਤ ਤੌਰ ਉਤੇ ਫ਼ਿਰਕਾਪ੍ਰਸਤ ਮੁਸਲਮਾਨਾਂ ਨੂੰ ਨਾਮਜ਼ਦ ਕਰਨ ਉਤੇ ਅੜੀ ਕੀਤੀ ਸੀ, ਅਤੇ ਇਹ, ਆਗ਼ਾ ਖਾਨ ਦੀ ਅਗਵਾਈ ਹੇਠ, ਸੱਚਮੁਚ ਬਰਤਾਨਵੀ ਲੋਕ ਜੀਵਨ ਵਿਚਲੇ ਅਤਿ ਦੇ ਪਿਛਾਂਹਖਿੱਚੂ ਅਤੇ, ਨਾ ਸਿਰਫ਼ ਭਾਰਤ ਦੇ ਹੀ ਸਗੋਂ ਸਾਰੇ ਅਗਾਂਹਵਧੂ ਗਰੁੱਪਾਂ ਦੇ ਦ੍ਰਿਸ਼ਟੀਕੋਣ ਤੋਂ, ਅਤਿ ਦੇ ਖ਼ਤਰਨਾਕ ਅਨਸਰਾਂ ਦੇ ਇਤਿਹਾਦੀ ਬਣਨ ਦੀ ਹੱਦ ਤੱਕ ਚਲੇ ਗਏ। ਲਾਰਡ ਲਾਇਡ ਅਤੇ ਉਸ ਦੀ ਪਾਰਟੀ ਨਾਲ ਆਗ਼ਾ ਖਾਨ ਅਤੇ ਉਸ ਦੇ ਗਰੁੱਪ ਦੇ ਨਿਕਟਵਰਤੀ ਸੰਬੰਧ ਦੇਖਣਾ ਬਿਲਕੁਲ ਅਸਾਧਾਰਣ ਗੱਲ ਸੀ। ਉਹ ਇਕ ਕਦਮ ਹੋਰ ਅੱਗੇ ਚਲੇ ਗਏ, ਅਤੇ ਉਹਨਾਂ ਨੇ ਯੂਰਪੀ ਐਸੋਸੀਏਸ਼ਨ ਦੇ ਪ੍ਰਤਿਨਿਧਾਂ ਅਤੇ ਗੋਲਮੇਜ਼ ਕਾਨਫ਼ਰੰਸ ਵਿਚ ਬਾਕੀ ਦਿਆਂ ਨਾਲ ਸਮਝੌਤੇ ਕੀਤੇ। ਇਹ ਬੜੀ ਮਾਯੂਸੀ ਵਾਲੀ ਗੱਲ ਸੀ, ਕਿਉਂਕਿ ਇਹ ਐਸੋਸੀਏਸ਼ਨ ਭਾਰਤ ਵਿਚ ਭਾਰਤ ਦੀ ਆਜ਼ਾਦੀ ਦੀ ਸਭ ਤੋਂ ਪੱਕੀ ਅਤੇ ਸਭ ਤੋਂ ਵੱਧ ਆਕ੍ਰਮਣਕਾਰੀ ਵਿਰੋਧੀ ਰਹੀ ਹੈ ਅਤੇ ਹੁਣ ਵੀ ਹੈ।

ਹਿੰਦੂ ਮਹਾਸਭਾ ਦੇ ਡੇਲੀਗੇਟਾਂ ਨੇ ਇਸ ਦਾ ਜਵਾਬ, ਖਾਸ ਕਰਕੇ ਪੰਜਾਬ ਵਿਚ, ਆਜ਼ਾਦੀ ਉਤੇ ਹਰ ਤਰ੍ਹਾਂ ਦੀਆਂ ਪਾਬੰਦੀਆਂ ਦੀ — ਅੰਗਰੇਜ਼ਾਂ ਦੇ ਹਿਤਾਂ ਵਿਚ ਹਿਫ਼ਾਜ਼ਤੀ ਕਦਮਾਂ ਦੀ — ਮੰਗ ਕਰਨ ਨਾਲ ਦਿੱਤਾ। ਬਰਤਾਨਵੀ ਸਰਕਾਰ ਨੂੰ ਮਿਲਵਰਤਣ ਦੀ ਪੇਸ਼ਕਸ਼ ਕਰਨ ਦੇ ਆਪਣੇ ਯਤਨਾਂ ਵਿਚ ਉਹਨਾਂ ਨੇ ਮੁਸਲਮਾਨਾਂ ਨੂੰ

ਮਾਤ ਪਾਉਣ ਦੀ ਕੋਸ਼ਿਸ਼ ਕੀਤੀ ਅਤੇ ਕੁਝ ਵੀ ਪ੍ਰਾਪਤ ਕੀਤੇ ਬਿਨਾਂ ਆਪਣੇ ਕੇਸ ਨੂੰ ਆਪ ਖਰਾਬ ਕਰ ਲਿਆ ਅਤੇ ਆਜ਼ਾਦੀ ਦੇ ਉਦੇਸ਼ ਨਾਲ ਗ਼ੱਦਾਰੀ ਕਰ ਗਏ। ਮੁਸਲਮਾਨਾਂ ਨੇ ਘੱਟੋ ਘੱਟ ਗੱਲ ਤਾਂ ਇੱਜ਼ਤਦਾਰ ਢੰਗ ਨਾਲ ਕੀਤੀ ਸੀ, ਪਰ ਹਿੰਦੂ ਫ਼ਿਰਕਾਪ੍ਰਸਤਾਂ ਕੋਲ ਤਾਂ ਇਹ ਗੱਲ ਵੀ ਨਹੀਂ ਸੀ।

ਉੱਘੜਵਾਂ ਤੱਥ ਮੈਨੂੰ ਇਹ ਲਗਦਾ ਹੈ ਕਿ ਦੋਵੇਂ ਪਾਸੇ ਕਿਵੇਂ ਫ਼ਿਰਕਾਪ੍ਰਸਤ ਆਗੂ ਛੋਟੇ ਜਿਹੇ ਉੱਪਰਲੀ ਸ਼ਰੇਣੀ ਦੇ ਪਿਛਾਂਹਖਿੱਚੂ ਟੋਲੇ ਦੀ ਪ੍ਰਤਿਨਿਧਤਾ ਕਰਦੇ ਹਨ, ਅਤੇ ਕਿਵੇਂ ਇਹ ਲੋਕ ਆਪਣੇ ਹੀ ਮੰਤਵਾਂ ਦੀ ਖਾਤਰ ਜਨਸਮੂਹਾਂ ਦੇ ਮਜ਼ਬੀ ਜਜ਼ਬਿਆਂ ਨੂੰ ਵਰਤਦੇ ਅਤੇ ਉਹਨਾਂ ਤੋਂ ਲਾਭ ਉਠਾਉਂਦੇ ਹਨ। ਦੋਵੇਂ ਪਾਸੇ ਆਰਥਕ ਮਸਲਿਆਂ ਨੂੰ ਦਬਾਉਣ ਅਤੇ ਉਹਨਾਂ ਉਤੇ ਵਿਚਾਰ ਕੀਤੇ ਜਾਣ ਨੂੰ ਟਾਲਣ ਦੀ ਹਰ ਕੋਸ਼ਿਸ਼ ਕਰਦੇ ਹਨ। ਜਲਦੀ ਹੀ ਸਮਾਂ ਆਉਣ ਵਾਲਾ ਹੈ ਜਦੋਂ ਇਹਨਾਂ ਮਸਲਿਆਂ ਨੂੰ ਹੋਰ ਦਬਾਇਆ ਨਹੀਂ ਜਾ ਸਕੇਗਾ। ਅਤੇ ਫਿਰ, ਨਿਰਸੰਦੇਹ, ਦੋਹਾਂ ਪਾਸਿਆਂ ਦੇ ਫ਼ਿਰਕਾਪ੍ਰਸਤ ਆਗੂ ਆਗ਼ਾ ਖਾਨ ਵਲੋਂ ਵੀਹ ਸਾਲ ਪਹਿਲਾਂ ਦਿੱਤੀ ਗਈ ਚੇਤਾਵਨੀ ਦੁਹਰਾਉਣਗੇ ਕਿ ਗਰਮ-ਖ਼ਿਆਲੀ ਰੁਝਾਨਾਂ ਦੇ ਖਿਲਾਫ਼ ਨਰਮ-ਖ਼ਿਆਲੀਏ ਇਕ ਸਾਂਝੇ ਮਹਾਜ਼ ਵਿਚ ਇਕੱਠੇ ਹੋ ਜਾਣ। ਕਿਸੇ ਹੱਦ ਤੱਕ ਇਹ ਹੁਣੇ ਹੀ ਪ੍ਰਤੱਖ ਹੈ, ਕਿਉਂਕਿ ਜਨਤਾ ਸਾਹਮਣੇ ਹਿੰਦੂ ਅਤੇ ਮੁਸਲਿਮ ਫ਼ਿਰਕਾਪ੍ਰਸਤ ਭਾਵੇਂ ਇਕ ਦੂਜੇ ਉਤੇ ਕਿੰਨੇ ਵੀ ਹਮਲੇ ਕਰਦੇ ਹੋਣ, ਉਹ ਪਿਛਾਹਖਿੱਚੂ ਕਦਮ ਪਾਸ ਕਰਾਉਣ ਵਿਚ ਸਰਕਾਰ ਦੀ ਸਹਾਇਤਾ ਕਰਨ ਵਾਸਤੇ ਅਸੈਂਬਲੀ ਅਤੇ ਹੋਰ ਹਰ ਥਾਂ ਮਿਲਵਰਤਣ ਕਰਦੇ ਹਨ।

ਪਿਛਲੇ ਕੁਝ ਸਮੇਂ ਤੋਂ ਕੁਝ ਮੁਸਲਿਮ ਫ਼ਿਰਕੂ ਆਗੂਆਂ ਦੀਆਂ ਤਕਰੀਰਾਂ ਅਤੇ ਬਿਆਨਾਂ ਵਿਚ ਦਿਲਚਸਪ ਵਿਕਾਸ ਹੋਇਆ ਹੈ। ਇਸ ਦੀ ਅਸਲ ਮਹੱਤਤਾ ਕੋਈ ਨਹੀਂ, ਪਰ ਮੈਨੂੰ ਸ਼ੱਕ ਹੈ ਕਿ ਬਹੁਤੇ ਲੋਕ ਇੰਝ ਸੋਚਦੇ ਹੋਣਗੇ, ਤਾਂ ਵੀ ਇਹ ਫ਼ਿਰਕਾਪ੍ਰਸਤ ਜ਼ਿਹਨੀਅਤ ਦੀ ਵਿਸ਼ੇਸ਼ਤਾ ਹੈ ਅਤੇ ਇਸ ਨੂੰ ਕਾਫ਼ੀ ਜ਼ਿਆਦਾ ਉਘਾੜ ਕੇ ਪੇਸ਼ ਕੀਤਾ ਗਿਆ ਹੈ। ਭਾਰਤ ਵਿਚ 'ਮੁਸਲਿਮ ਕੌਮ' ਉਤੇ, 'ਮੁਸਲਿਮ ਸਭਿਆਚਾਰ' ਉਤੇ, ਹਿੰਦੂ ਅਤੇ ਮੁਸਲਿਮ 'ਸਭਿਆਚਾਰਾਂ' ਦੇ ਬਿਲਕੁਲ ਬੇਮੇਲ ਹੋਣ ਉਤੇ ਜ਼ੋਰ ਦਿੱਤਾ ਗਿਆ ਹੈ। ਇਸ ਤੋਂ ਅਟੱਲ ਸਿੱਟਾ ਇਹੀ ਨਿਕਲਦਾ ਹੈ (ਭਾਵੇਂ ਇਸ ਨੂੰ ਸਾਫ਼ ਸਾਫ਼ ਨਹੀਂ ਕਿਹਾ ਜਾਂਦਾ) ਕਿ ਅੰਗਰੇਜ਼ਾਂ ਨੂੰ ਹਮੇਸ਼ਾ ਵਾਸਤੇ ਭਾਰਤ ਵਿਚ ਟਿਕੇ ਰਹਿਣਾ ਚਾਹੀਦਾ ਹੈ ਅਤੇ ਹਮੇਸ਼ਾ ਹੀ ਤੱਕੜੀ ਆਪਣੇ ਹੱਥ ਫੜ ਛੱਡਣੀ ਚਾਹੀਦੀ ਹੈ ਅਤੇ ਦੋਹਾਂ 'ਸਭਿਆਚਾਰਾਂ' ਵਿਚ ਵਿਚੋਲਗੀ ਕਰਨੀ ਚਾਹੀਦੀ ਹੈ।

ਕੁਝ ਹਿੰਦੂ ਫ਼ਿਰਕੂ ਆਗੂ ਬਿਲਕੁਲ ਇਹਨਾਂ ਹੀ ਲੀਹਾਂ ਉਤੇ ਸੋਚਦੇ ਹਨ, ਪਰ ਫ਼ਰਕ ਸਿਰਫ਼ ਇਹ ਹੈ ਕਿ ਉਹਨਾਂ ਨੂੰ ਆਸ ਹੈ ਕਿ ਬਹੁਗਿਣਤੀ ਵਿਚ ਹੋਣ ਕਰਕੇ ਆਖਰ ਉਹਨਾਂ ਦੀ ਵੰਨਗੀ ਦਾ 'ਸਭਿਆਚਾਰ' ਗ਼ਾਲਬ ਹੋਵੇਗਾ।

ਹਿੰਦੂ ਅਤੇ ਮੁਸਲਿਮ 'ਸਭਿਆਚਾਰ' ਅਤੇ 'ਮੁਸਲਿਮ ਕੌਮ' — ਇਹ ਸ਼ਬਦ ਕਿਵੇਂ ਬੀਤੇ ਇਤਿਹਾਸ ਦੇ ਅਤੇ ਵਰਤਮਾਨ ਅਤੇ ਭਵਿੱਖ ਦੇ ਕਿਆਫ਼ਿਆਂ ਦੇ ਮਨਮੋਹਣੇ ਦ੍ਰਿਸ਼ ਸਾਹਮਣੇ ਲੈ ਆਉਂਦੇ ਹਨ। ਭਾਰਤ ਵਿਚ ਮੁਸਲਿਮ ਕੌਮ — ਕੌਮ ਦੇ ਅੰਦਰ ਕੌਮ, ਅਤੇ ਉਹ ਵੀ ਬੱਝਵੀਂ ਨਹੀਂ, ਸਗੋਂ ਧੁੰਦਲੀ, ਖਿੰਡੀ ਹੋਈ, ਅਨਿਸਚਿਤ। ਰਾਜਸੀ ਤੌਰ ਉਤੇ ਇਹ ਵਿਚਾਰ ਬੇਹੂਦਾ ਹੈ, ਆਰਥਕ ਤੌਰ ਉਤੇ ਕਿਆਸੋਂ ਬਾਹਰਾ ਹੈ; ਇਹ ਸ਼ਾਇਦ ਹੀ ਵਿਚਾਰੇ ਜਾਣ ਦੇ ਯੋਗ ਹੋਵੇ। ਪਰ ਤਾਂ ਵੀ ਇਹ ਉਸ ਜ਼ਿਹਨੀਅਤ ਨੂੰ ਸਮਝਣ ਵਿਚ ਕੁਝ ਸਹਾਇਤਾ ਕਰਦਾ ਹੈ, ਜਿਹੜੀ ਇਸ ਦੇ ਪਿੱਛੇ ਕੰਮ ਕਰਦੀ ਹੈ। ਮੱਧਕਾਲ ਵਿਚ ਅਤੇ ਮਗਰੋਂ ਵੀ ਕੁਝ ਇਹੋ ਜਿਹੀਆਂ ਵੱਖਰੀਆਂ ਵੱਖਰੀਆਂ ਅਤੇ ਇਕ ਦੂਜੀ ਵਿਚ ਨਾ ਰਲਣ ਵਾਲੀਆਂ 'ਕੌਮਾਂ' ਨਾਲੋ ਨਾਲ ਰਹਿੰਦੀਆਂ ਰਹੀਆਂ ਹਨ। ਅਤਾਮਾਨ ਸੁਲਤਾਨਾਂ ਦੇ ਮੁਢਲੇ ਸਮੇਂ ਵਿਚ ਕਸਤੁਨਤੁਨੀਆਂ ਵਿਚ ਇਹੋ ਜਿਹੀ 'ਕੌਮ' ਵੱਖਰੀ ਰਹਿੰਦੀ ਹੁੰਦੀ ਸੀ ਅਤੇ ਇਸ ਨੂੰ ਕਿਸੇ ਹੱਦ ਤੱਕ ਖ਼ੁਦਇਖ਼ਤਿਆਰੀ ਵੀ ਪ੍ਰਾਪਤ ਸੀ — ਲਾਤੀਨੀ ਈਸਾਈ, ਸਨਾਤਨੀ ਈਸਾਈ, ਯਹੂਦੀ, ਆਦਿ। ਇਹ ਪਰਾ-ਇਲਾਕਾਈਪੁਣੇ ਦਾ ਆਰੰਭ ਸੀ, ਜੋ ਕਿ ਵਧੇਰੇ ਨੇੜੇ ਦੇ ਪਿਛਲੇ ਸਮੇਂ ਵਿਚ ਕਈ ਪੂਰਬੀ ਦੇਸ਼ਾਂ ਵਿਚ ਕਿੰਨਾ ਭਿਆਨਕ ਸੁਫ਼ਨਾ ਬਣ ਗਿਆ ਹੈ। ਇਸ ਲਈ, 'ਮੁਸਲਿਮ ਕੌਮ' ਦੀ ਗੱਲ ਕਰਨ ਦਾ ਮਤਲਬ ਹੈ ਕਿ ਕੌਮ ਨਾਂ ਦੀ ਬਿਲਕੁਲ ਕੋਈ ਚੀਜ਼ ਨਹੀਂ, ਸਿਰਫ਼ ਮਜ਼੍ਹਬੀ ਸੰਬੰਧ ਹੁੰਦੇ ਹਨ; ਇਸ ਦਾ ਮਤਲਬ ਹੈ ਕਿ ਆਧੁਨਿਕ ਅਰਥਾਂ ਵਿਚ ਕਿਸੇ ਵੀ ਕੌਮ ਨੂੰ ਵਧਣ-ਫੁਲਣ ਨਹੀਂ ਦੇਣਾ ਚਾਹੀਦਾ; ਇਸ ਦਾ ਮਤਲਬ ਹੈ ਕਿ ਆਧੁਨਿਕ ਸਭਿਅਤਾ ਨੂੰ ਤਜ ਦੇਣਾ ਚਾਹੀਦਾ ਹੈ ਅਤੇ ਸਾਨੂੰ ਮੱਧਕਾਲੀ ਤੌਰ-ਤਰੀਕਿਆਂ ਵੱਲ ਪਿੱਛੇ ਮੁੜ ਜਾਣਾ ਚਾਹੀਦਾ ਹੈ; ਇਸ ਦਾ ਮਤਲਬ ਹੈ ਕੋਈ ਤਾਨਾਸ਼ਾਹ ਸਰਕਾਰ ਜਾਂ ਕੋਈ ਬਦੇਸ਼ੀ ਸਰਕਾਰ ਹੋਵੇਗੀ; ਅਖੀਰ ਵਿਚ, ਇਸ ਦਾ ਮਤਲਬ ਕੁਝ ਵੀ ਨਹੀਂ ਹੈ ਸਿਵਾਇ ਮਨ ਦੀ ਇਕ ਭਾਵਕ ਸਥਿਤੀ ਦੇ ਅਤੇ ਹਕੀਕਤਾਂ ਦਾ, ਖਾਸ ਕਰਕੇ ਆਰਥਕ ਹਕੀਕਤਾਂ ਦਾ, ਸਾਹਮਣਾ ਨਾ ਕਰਨ ਦੀ ਚੇਤੰਨ ਜਾਂ ਅਚੇਤ ਇੱਛਾ ਦੇ।

ਹਿੰਦੂ ਅਤੇ ਮੁਸਲਿਮ 'ਸਭਿਆਚਾਰ' ਦੇ ਵਿਚਾਰਾਂ ਦੀ ਵੀ ਇਹੋ ਗੱਲ ਹੈ। ਕੌਮੀ ਸਭਿਆਚਾਰਾਂ ਦੇ ਦਿਨ ਵੀ ਤੇਜ਼ੀ ਨਾਲ ਖਤਮ ਹੁੰਦੇ ਜਾ ਰਹੇ ਹਨ ਅਤੇ ਦੁਨੀਆ ਇਕ ਸਭਿਆਚਾਰਕ ਇਕਾਈ ਬਣਦੀ ਜਾ ਰਹੀ ਹੈ। ਜੋ ਕੁਝ ਕੌਮਾਂ ਲਈ ਵਿਸ਼ੇਸ਼ ਹੈ – ਭਾਸ਼ਾ, ਆਦਤਾਂ, ਸੋਚਣ ਦੇ ਢੰਗ, ਆਦਿ — ਉਸ ਵਿਚੋਂ ਬੜਾ ਕੁਝ ਕੌਮਾਂ ਕਾਇਮ ਰੱਖ ਸਕਦੀਆਂ ਹਨ ਅਤੇ ਬੜੇ ਸਮੇਂ ਤੱਕ ਕਾਇਮ ਰੱਖਣਗੀਆਂ ਵੀ, ਪਰ ਮਸ਼ੀਨ-ਯੁਗ ਅਤੇ ਵਿਗਿਆਨ, ਤੇਜ਼ ਸਫ਼ਰ, ਸੰਸਾਰ ਖਬਰਾਂ ਦੀ ਨਿਰੰਤਰ ਸਪਲਾਈ, ਰੇਡੀਓ, ਸਿਨਮਾ ਆਦਿ ਨਾਲ ਮਿਲ ਕੇ ਇਹਨਾਂ ਨੂੰ ਵਧਦੀ ਮਾਤਰਾ

ਵਿਚ ਇਕਸਾਰ ਬਣਾਉਂਦੇ ਜਾਣਗੇ। ਇਸ ਅਟੱਲ ਰੁਝਾਨ ਦੇ ਖ਼ਿਲਾਫ਼ ਕੋਈ ਨਹੀਂ ਲੜ ਸਕਦਾ, ਅਤੇ ਸਿਰਫ਼ ਕੋਈ ਸੰਸਾਰ ਪਰਲੋ ਹੀ ਇਸ ਨੂੰ ਸਚਮੁੱਚ ਰੋਕ ਸਕਦੀ ਹੈ, ਜਿਹੜੀ ਆਧੁਨਿਕ ਸਭਿਅਤਾ ਨੂੰ ਫਿਤੀ ਫਿਤੀ ਕਰ ਦੇਵੇਗੀ। ਯਕੀਨਨ, ਪ੍ਰੰਪਰਾਈ ਹਿੰਦੂ ਅਤੇ ਮੁਸਲਿਮ ਜੀਵਨ ਫ਼ਿਲਾਸਫ਼ੀਆਂ ਵਿਚਕਾਰ ਕਈ ਫ਼ਰਕ ਹਨ। ਪਰ ਇਹ ਫ਼ਰਕ ਸ਼ਾਇਦ ਹੀ ਹੈ ਦਿਖਾਈ ਦੇਂਦੇ ਹੋਣ, ਜਦੋਂ ਇਹਨਾਂ ਦੋਹਾਂ ਦਾ ਮੁਕਾਬਲਾ ਜ਼ਿੰਦਗੀ ਬਾਰੇ ਆਧੁਨਿਕ ਵਿਗਿਆਨਕ ਅਤੇ ਸਨਅਤੀ ਦ੍ਰਿਸ਼ਟੀਕੋਣ ਨਾਲ ਕੀਤਾ ਜਾਏ, ਕਿਉਂਕਿ ਇਸ ਦੇ ਅਤੇ ਪਹਿਲੇ ਦੋਹਾਂ ਦੇ ਵਿਚਕਾਰ ਇਕ ਵਿਸ਼ਾਲ ਪਾੜਾ ਹੈ। ਅੱਜ ਭਾਰਤ ਵਿਚ ਅਸਲੀ ਘੋਲ ਹਿੰਦੂ ਸਭਿਆਚਾਰ ਅਤੇ ਮੁਸਲਿਮ ਸਭਿਆਚਾਰ ਵਿਚਕਾਰ ਨਹੀਂ, ਸਗੋਂ ਇਹਨਾਂ ਦੋਹਾਂ ਅਤੇ ਆਧੁਨਿਕ ਸਭਿਅਤਾ ਦੇ ਜੇਤੂ ਹੋ ਰਹੇ ਵਿਗਿਆਨਕ ਸਭਿਆਚਾਰ ਵਿਚਕਾਰ ਹੈ। ਜਿਹੜੇ ਲੋਕ 'ਮੁਸਲਿਮ ਸਭਿਆਚਾਰ' ਕਾਇਮ ਰੱਖਣ ਦੇ ਇੱਛਕ ਹਨ, ਇਹ ਭਾਵੇਂ ਜੋ ਮਰਜ਼ੀ ਵੀ ਹੋਵੇ, ਉਹਨਾਂ ਨੂੰ ਹਿੰਦੂ ਸਭਿਆਚਾਰ ਬਾਰੇ ਫਿਕਰ ਨਹੀਂ ਕਰਨਾ ਚਾਹੀਦਾ, ਸਗੋਂ ਪੱਛਮ ਵੱਲੋਂ ਆ ਰਹੇ ਦੈਂਤ ਦਾ ਮੁਕਾਬਲਾ ਕਰਨਾ ਚਾਹੀਦਾ ਹੈ। ਜ਼ਾਤੀ ਤੌਰ ਉਤੇ, ਮੈਨੂੰ ਕੋਈ ਸ਼ੱਕ ਨਹੀਂ ਕਿ ਆਧੁਨਿਕ ਵਿਗਿਆਨਕ ਅਤੇ ਸਨਅਤੀ ਸਭਿਅਤਾ ਦੀ ਵਿਰੋਧਤਾ ਕਰਨ ਦੇ ਹਿੰਦੂ ਜਾਂ ਮੁਸਲਿਮ, ਸਾਰੇ ਹੀ ਯਤਨ ਨਾਕਾਮ ਰਹਿਣਗੇ, ਅਤੇ ਇਸ ਨਾਕਾਮੀ ਨੂੰ ਦੇਖ ਕੇ ਮੈਨੂੰ ਕੋਈ ਅਫ਼ਸੋਸ ਨਹੀਂ ਹੋਵੇਗਾ। ਜਦੋਂ ਰੇਲਵੇ ਅਤੇ ਇਹੋ ਜਿਹੀਆਂ ਹੋਰ ਚੀਜ਼ਾਂ ਇਥੇ ਆਈਆਂ ਤਾਂ ਅਚੇਤ ਤੌਰ ਉਤੇ ਅਣ-ਇੱਛਤ ਤਰੀਕੇ ਨਾਲ ਅਸੀਂ ਚੋਣ ਕਰ ਚੁੱਕੇ ਸਾਂ। ਸਰ ਸੱਯਦ ਅਹਿਮਦ ਖਾਨ ਨੇ ਭਾਰਤੀ ਮੁਸਲਮਾਨਾਂ ਵੱਲੋਂ ਆਪਣੀ ਚੋਣ ਕਰ ਲਈ ਸੀ, ਜਦੋਂ ਉਸ ਨੇ ਅਲੀਗੜ੍ਹ ਕਾਲਜ ਸ਼ੁਰੂ ਕੀਤਾ। ਪਰ ਸਾਡੇ ਵਿਚੋਂ ਕਿਸੇ ਸਾਹਮਣੇ ਵੀ ਹਕੀਕਤ ਵਿਚ ਇਸ ਪੱਖੋਂ ਕੋਈ ਚੋਣ ਨਹੀਂ ਸੀ, ਸਿਵਾਇ ਉਸ ਚੋਣ ਦੇ ਕਿ ਡੁੱਬ ਰਹੇ ਬੰਦੇ ਨੂੰ ਕੋਈ ਅਜਿਹੀ ਚੀਜ਼ ਫੜਣੀ ਹੀ ਪੈਂਦੀ ਹੈ, ਜਿਹੜੀ ਉਸ ਨੂੰ ਬਚਾ ਸਕੇ।

ਪਰ ਇਹ 'ਮੁਸਲਿਮ ਸਭਿਆਚਾਰ' ਹੈ ਕੀ ? ਕੀ ਇਹ ਅਰਬਾਂ, ਫਾਰਸੀਆਂ, ਤੁਰਕਾਂ ਆਦਿ ਦੇ ਮਹਾਨ ਕਾਰਨਾਮਿਆਂ ਦੀ ਕਿਸੇ ਤਰ੍ਹਾਂ ਦੀ ਨਸਲੀ ਯਾਦ ਹੈ ? ਜਾਂ ਭਾਸ਼ਾ ਹੈ ? ਜਾਂ ਕਲਾ ਅਤੇ ਸੰਗੀਤ ਹੈ ? ਜਾਂ ਰਸਮਾਂ ਹਨ ? ਮੈਨੂੰ ਨਹੀਂ ਯਾਦ ਕਿ ਕਿਸੇ ਨੇ ਵੀ ਅਜੋਕੀ ਮੁਸਲਿਮ ਕਲਾ ਜਾਂ ਮੁਸਲਿਮ ਸੰਗੀਤ ਦਾ ਕੋਈ ਜ਼ਿਕਰ ਕੀਤਾ ਹੋਵੇ। ਭਾਰਤ ਵਿਚ ਮੁਸਲਿਮ ਚਿੰਤਨ ਨੂੰ ਜਿਨ੍ਹਾਂ ਦੋ ਭਾਸ਼ਾਵਾਂ ਨੇ ਪ੍ਰਭਾਵਿਤ ਕੀਤਾ ਹੈ, ਉਹ ਹਨ ਅਰਬੀ ਅਤੇ ਫ਼ਾਰਸੀ, ਅਤੇ ਖਾਸ ਕਰਕੇ ਫ਼ਾਰਸੀ। ਪਰ ਫ਼ਾਰਸੀ ਦੇ ਪ੍ਰਭਾਵ ਵਿਚ ਧਰਮ ਦਾ ਕੋਈ ਵੀ ਅਨਸਰ ਨਹੀਂ। ਫ਼ਾਰਸੀ ਭਾਸ਼ਾ ਅਤੇ ਕਈ ਫ਼ਾਰਸੀ ਰਸਮਾਂ ਅਤੇ ਪ੍ਰੰਪਰਾਵਾਂ ਹਜ਼ਾਰਾਂ ਸਾਲਾਂ ਦੇ ਦੌਰਾਨ ਭਾਰਤ ਵਿਚ ਆਈਆਂ ਅਤੇ ਇਹਨਾਂ ਨੇ ਸਾਰੇ ਉੱਤਰੀ ਭਾਰਤ ਨੂੰ ਸ਼ਕਤੀਸ਼ਾਲੀ ਢੰਗ ਨਾਲ

ਪ੍ਰਭਾਵਿਤ ਕੀਤਾ। ਫ਼ਾਰਸ ਪੂਰਬ ਦਾ ਫ਼ਰਾਂਸ ਸੀ, ਜਿਹੜਾ ਆਪਣੀ ਭਾਸ਼ਾ ਅਤੇ ਸਭਿਆਚਾਰ ਆਪਣੇ ਸਾਰੇ ਗੁਆਂਢੀਆਂ ਵੱਲ ਭੇਜ ਰਿਹਾ ਸੀ। ਭਾਰਤ ਵਿਚ ਇਹ ਸਾਡੇ ਸਾਰਿਆਂ ਲਈ ਇਕ ਸਾਂਝਾ ਅਤੇ ਕੀਮਤੀ ਵਿਰਸਾ ਹੈ।

ਇਸਲਾਮੀ ਨਸਲਾਂ ਅਤੇ ਦੇਸ਼ਾਂ ਦੀਆਂ ਬੀਤੇ ਸਮੇਂ ਵਿਚਲੀਆਂ ਪ੍ਰਾਪਤੀਆਂ ਉਤੇ ਮਾਨ ਸ਼ਾਇਦ ਇਕ ਸਭ ਤੋਂ ਮਜ਼ਬੂਤ ਇਸਲਾਮੀ ਸੰਬੰਧ ਹੈ। ਕੀ ਵੱਖੋ ਵੱਖਰੀਆਂ ਨਸਲਾ ਦੇ ਇਸ ਉੱਚੇ-ਸੁੱਚੇ ਰੀਕਾਰਡ ਲਈ ਮੁਸਲਮਾਨਾਂ ਨਾਲ ਕਿਸੇ ਨੂੰ ਰੋਸ ਹੈ ? ਜਦੋਂ ਤੱਕ ਉਹ ਇਸ ਨੂੰ ਯਾਦ ਕਰਨਾ ਅਤੇ ਇਸ ਦੀ ਕਦਰ ਕਰਨਾ ਚਾਹੁੰਦੇ ਹਨ, ਉਦੋਂ ਤੱਕ ਕੋਈ ਵੀ ਇਸ ਨੂੰ ਉਹਨਾਂ ਤੋਂ ਨਹੀਂ ਖੋਹ ਸਕਦਾ। ਅਸਲ ਵਿਚ, ਇਹ ਬੀਤੇ ਦਾ ਰੀਕਾਰਡ ਵੀ ਕਾਫ਼ੀ ਹੱਦ ਤੱਕ ਅਸਾਂ ਸਾਰਿਆਂ ਲਈ ਸਾਂਝਾ ਵਿਰਸਾ ਹੈ, ਸ਼ਾਇਦ ਇਸ ਲਈ ਕਿ ਅਸੀਂ ਏਸ਼ੀਆਈਆਂ ਵਜੋਂ ਇਸ ਨੂੰ ਯੂਰਪ ਦੇ ਹਮਲੇ ਦੇ ਖ਼ਿਲਾਫ਼ ਸਾਨੂੰ ਇਕਮੁੱਠ ਕਰਨ ਵਾਲਾ ਇਕ ਸਾਝਾ ਰਿਸ਼ਤਾ ਸਮਝਦੇ ਹਾਂ। ਮੈਨੂੰ ਪਤਾ ਹੈ ਕਿ ਜਦੋਂ ਵੀ ਮੈਂ ਸਪੇਨ ਵਿਚ ਜਾਂ ਜਹਾਦਾਂ ਦੇ ਦੌਰਾਨ ਅਰਬਾਂ ਦੀਆਂ ਲੜਾਈਆ ਬਾਰੇ ਪੜ੍ਹਿਆ ਹੈ, ਮੇਰੀਆਂ ਹਮਦਰਦੀਆਂ ਹਮੇਸ਼ਾ ਹੀ ਉਹਨਾਂ ਨਾਲ ਰਹੀਆ ਹਨ। ਮੈਂ ਨਿਰਲੇਪ ਅਤੇ ਵਸਤੂਪਰਕ ਹੋਣ ਦੀ ਕੋਸ਼ਿਸ਼ ਕਰਦਾ ਹਾਂ, ਪਰ ਜਿੰਨੀ ਮਰਜ਼ੀ ਮੈਂ ਕੋਸ਼ਿਸ਼ ਕਰ ਲਵਾਂ ਮੇਰੇ ਵਿਚਲਾ ਏਸ਼ੀਆਈ ਮੇਰੇ ਨਿਰਣੇ ਨੂੰ ਪ੍ਰਭਾਵਿਤ ਕਰਦਾ ਹੈ ਜਦੋਂ ਇਸ ਦਾ ਸੰਬੰਧ ਕਿਸੇ ਏਸ਼ੀਆਈ ਕੌਮ ਨਾਲ ਹੋਵੇ।

ਮੈਂ ਇਹ ਸਮਝਣ ਦੀ ਬੜੀ ਕੋਸ਼ਿਸ਼ ਕੀਤੀ ਹੈ ਕਿ ਇਹ 'ਮੁਸਲਿਮ ਸਭਿਆਚਾਰ' ਹੈ ਕੀ, ਪਰ ਮੈਂ ਇਕਬਾਲ ਕਰਦਾ ਹਾਂ ਕਿ ਮੈਂ ਸਫ਼ਲ ਨਹੀਂ ਹੋਇਆ। ਮੈਨੂੰ ਉੱਤਰੀ ਭਾਰਤ ਵਿਚ ਮੁੱਠੀ ਕੁ ਭਰ ਮਧ ਸ਼ਰੇਣੀ ਦੇ ਮੁਸਲਮਾਨ ਅਤੇ ਹਿੰਦੂ ਵੀ ਦਿਖਾਈ ਦੇਂਦੇ ਹਨ, ਜਿਨ੍ਹਾਂ ਉਤੇ ਫ਼ਾਰਸੀ ਭਾਸ਼ਾ ਅਤੇ ਪ੍ਰੰਪਰਾਵਾਂ ਦਾ ਪ੍ਰਭਾਵ ਹੈ। ਅਤੇ ਜਨਤਾ ਵੱਲ ਧਿਆਨ ਮਾਰਦਿਆਂ, 'ਮੁਸਲਿਮ ਸਭਿਆਚਾਰ' ਦੇ ਸਭ ਤੋਂ ਪ੍ਰਤੱਖ ਪ੍ਰਤੀਕ ਮੈਨੂੰ ਲਗਦੇ ਹਨ : ਇਕ ਖਾਸ ਤਰ੍ਹਾਂ ਦਾ ਪਾਜਾਮਾ, ਨਾ ਬਹੁਤਾ ਲੰਮਾ ਨਾ ਬਹੁਤਾ ਛੋਟਾ, ਖਾਸ ਤਰ੍ਹਾਂ ਦੀ ਹਜਾਮਤ ਜਾਂ ਮੁੱਛਾਂ ਬਣਾਉਣ ਦਾ ਢੰਗ, ਪਰ ਦਾਹੜੀ ਵਧਣ ਦੇਣਾ, ਅਤੇ ਖਾਸ ਤਰ੍ਹਾਂ ਦੇ ਮੂੰਹ ਵਾਲਾ ਇਕ ਲੋਟਾ, ਜਿਸ ਤਰ੍ਹਾਂ ਇਸ ਦੇ ਮੁਕਾਬਲੇ ਦੀਆਂ ਹਿੰਦੂ ਰਸਮਾਂ ਹਨ ਧੋਤੀ ਪਹਿਨਣਾ, ਬੋਦੀ ਰੱਖਣਾ, ਅਤੇ ਵੱਖਰੀ ਤਰ੍ਹਾਂ ਦਾ ਲੋਟਾ। ਅਸਲ ਵਿਚ ਇਹ ਫ਼ਰਕ ਵੀ ਵਧੇਰੇ ਕਰਕੇ ਸ਼ਹਿਰੀ ਹਨ, ਅਤੇ ਲੋਪ ਹੁੰਦੇ ਜਾਂਦੇ ਹਨ। ਮੁਸਲਿਮ ਕਿਸਾਨੀ ਅਤੇ ਸਨਅਤੀ ਕਾਮਿਆਂ ਨੂੰ ਹਿੰਦੂਆਂ ਤੋਂ ਸ਼ਾਇਦ ਹੀ ਹੈ ਨਿਖੇੜਿਆ ਜਾ ਸਕੇ। ਮੁਸਲਿਮ ਬੁਧੀਜੀਵੀ ਬਹੁਤ ਘੱਟ ਦਾਹੜੀ ਰਖਦੇ ਹਨ, ਭਾਵੇਂ ਅਲੀਗੜ੍ਹ ਅਜੇ ਵੀ ਫ਼ੇਜ਼ ਵਾਲੀ ਲਾਲ ਤੁਰਕੀ ਟੋਪੀ ਮਟਕਾਉਂਦਾ ਹੈ (ਇਸ ਨੂੰ ਤੁਰਕੀ ਕਿਹਾ ਜਾਂਦਾ ਹੈ, ਭਾਵੇਂ ਕਿ ਤੁਰਕੀ ਵਿਚ ਇਹ ਬਿਲਕੁਲ ਨਹੀਂ ਹੋਵੇਗੀ)। ਮੁਸਲਿਮ ਔਰਤਾਂ ਸਾੜ੍ਹੀ ਪਾਉਣ ਲਗ ਪਈਆਂ

ਹਨ, ਅਤੇ ਪਰਦੇ ਵਿਚੋਂ ਨਿਕਲ ਰਹੀਆਂ ਹਨ, ਭਾਵੇਂ ਹੌਲੀ ਹੌਲੀ ਹੀ। ਮੇਰੇ ਆਪਣੇ ਸੁਆਦ ਇਹਨਾਂ ਆਦਤਾਂ ਵਿਚੋਂ ਕੁਝ ਨਾਲ ਮੇਲ ਨਹੀਂ ਖਾਂਦੇ ਅਤੇ ਮੈਂ ਦਾਹੜੀਆਂ ਜਾਂ ਮੁੱਛਾਂ ਜਾਂ ਬੋਦੀਆਂ ਦੀ ਕਲਪਣਾ ਨਹੀਂ ਕਰ ਸਕਦਾ, ਪਰ ਆਪਣੇ ਸੁਆਦ ਦੇ ਅਸੂਲ ਦੂਜਿਆਂ ਉਤੇ ਠੋਸਣ ਦੀ ਮੇਰੀ ਕੋਈ ਇੱਛਾ ਨਹੀਂ, ਭਾਵੇਂ ਮੈਂ ਜ਼ਰੂਰ ਮੰਨਾਂਗਾ ਕਿ ਦਾਹੜੀਆਂ ਦੇ ਸੰਬੰਧ ਵਿਚ ਮੈਨੂੰ ਖੁਸ਼ੀ ਹੋਈ ਸੀ ਜਦੋਂ ਅਮਾਨੁੱਲਾ ਨੇ ਕਾਬਲ ਵਿਚ ਤੁਰਤ-ਫੁਰਤ ਢੰਗ ਨਾਲ ਉਹਨਾਂ ਨਾਲ ਨਜਿੱਠਣਾ ਸ਼ੁਰੂ ਕਰ ਦਿੱਤਾ ਸੀ।

ਮੈਂ ਇਹ ਜ਼ਰੂਰ ਕਹਾਂਗਾ ਕਿ ਜਿਹੜੇ ਹਿੰਦੂ ਅਤੇ ਮੁਸਲਮਾਨ ਹਮੇਸ਼ਾ ਹੀ ਪਿੱਛੇ ਵੱਲ ਦੇਖਦੇ ਰਹਿੰਦੇ ਹਨ, ਹਮੇਸ਼ਾ ਹੀ ਉਹਨਾ ਚੀਜ਼ਾਂ ਨੂੰ ਫੜਣ ਦੀ ਕੋਸ਼ਿਸ਼ ਕਰਦੇ ਰਹਿੰਦੇ ਹਨ, ਜਿਹੜੀਆਂ ਉਹਨਾਂ ਦੀ ਪਕੜ ਵਿਚੋਂ ਨਿਕਲੀ ਜਾਂਦੀਆਂ ਹਨ, ਉਹ ਲਾਸਾਨੀ ਅਫ਼ਸੋਸਨਾਕ ਦ੍ਰਿਸ਼ ਪੇਸ਼ ਕਰਦੇ ਹਨ। ਮੈਂ ਬੀਤੇ ਨੂੰ ਲਾਅਣਤ ਨਹੀਂ ਪਾਉਂਦਾ, ਨਾ ਇਸ ਨੂੰ ਰੱਦ ਕਰਦਾ ਹਾਂ, ਕਿਉਂਕਿ ਕਿੰਨਾ ਕੁਝ ਹੈ ਜਿਹੜਾ ਸਾਡੇ ਬੀਤੇ ਵਿਚ ਲਾਸਾਨੀ ਸੁੰਦਰਤਾ ਰਖਦਾ ਹੈ। ਮੈਨੂੰ ਕੋਈ ਸ਼ੱਕ ਨਹੀਂ ਕਿ ਇਹ ਜਿਊਂਦਾ ਰਹੇਗਾ। ਪਰ ਇਹ ਸੁੰਦਰਤਾ ਨਹੀਂ, ਜਿਸ ਨੂੰ ਇਹ ਲੋਕ ਫੜਦੇ ਹਨ, ਸਗੋਂ ਅਜਿਹੀ ਚੀਜ਼ ਫੜਦੇ ਹਨ ਜਿਸ ਦੀ ਕੋਈ ਕੀਮਤ ਨਹੀਂ, ਅਤੇ ਜਿਹੜੀ ਅਕਸਰ ਹਾਨੀਕਾਰਕ ਹੁੰਦੀ ਹੈ।

# ਹਿੰਦੂ ਅਤੇ ਮੁਸਲਿਮ ਫ਼ਿਰਕਾਪ੍ਰਸਤੀ

ਹਿੰਦੂ ਫ਼ਿਰਕਾਪ੍ਰਸਤਾਂ ਅਤੇ ਹਿੰਦੂ ਮਹਾਸਭਾ ਬਾਰੇ ਪਿੱਛੇ ਜਿਹੇ ਮੇਰੇ ਵੱਲੋਂ ਕੀਤੀ ਗਈ ਟਿੱਪਣੀ ਨੇ ਪ੍ਰਤੱਖ ਤੌਰ ਉਤੇ ਕਈ ਲੋਕਾਂ ਦੇ ਅਹਿਸਾਸਾਂ ਨੂੰ ਛੁਹਿਆ ਹੈ ਅਤੇ ਜ਼ੋਰਦਾਰ ਪ੍ਰਤਿਕਰਮ ਪੈਦਾ ਕੀਤਾ ਹੈ। ਕਈ ਦਿਨ ਹਰ ਰੋਜ਼ ਸਵੇਰੇ ਅਖ਼ਬਾਰ ਆਲੋਚਨਾ ਅਤੇ ਨਿਖੇਧੀ ਦੇ ਰੂਪ ਵਿਚ ਮੇਰੇ ਲਈ ਸਵਾਸਥ-ਵਰਧਕ ਔਸ਼ਧੀ ਲੈ ਕੇ ਆਉਂਦੇ ਰਹੇ ਹਨ, ਅਤੇ ਇਸ ਸਭ ਕੁਝ ਲਈ ਮੈਂ ਉਹਨਾਂ ਲੋਕਾਂ ਦਾ ਧੰਨਵਾਦ ਜ਼ਰੂਰ ਕਰਨਾ ਚਾਹਾਂਗਾ, ਜਿਹੜੇ ਇੰਝ ਕਰਦੇ ਰਹੇ ਹਨ। ਇਹ ਗੱਲ ਹਰ ਇਕ ਦੇ ਵੱਸ ਵਿਚ ਨਹੀਂ ਹੁੰਦੀ ਕਿ ਉਹ ਆਪਣੇ ਆਪ ਨੂੰ ਉਸੇ ਤਰ੍ਹਾਂ ਦੇਖ ਸਕੇ ਜਿਸ ਤਰ੍ਹਾਂ ਦੂਸਰੇ ਉਸ ਨੂੰ ਦੇਖਦੇ ਹਨ, ਅਤੇ ਕਿਉਂਕਿ ਇਹ ਮਾਨ ਮੈਨੂੰ ਬਖ਼ਸ਼ਿਆ ਗਿਆ ਹੈ, ਅਤੇ ਵਿਦਿਆ, ਪਾਲਣ-ਪੋਸਣ, ਵਿਰਸੇ, ਸਭਿਆਚਾਰ ਵਿਚਲੀਆਂ, ਅਤੇ ਉਹਨਾਂ ਤਰੁਟੀਆਂ ਵੱਲ ਵੀ ਮਿਹਰਬਾਨੀ ਨਾਲ ਧਿਆਨ ਦੁਆਇਆ ਗਿਆ ਹੈ, ਜਿਨ੍ਹਾਂ ਲਈ ਮੈਂ ਖੁਦ ਜ਼ਿੰਮੇਵਾਰ ਹਾਂ, ਮੈਨੂੰ ਇਸ ਲਈ ਧੰਨਵਾਦੀ ਹੋਣਾ ਚਾਹੀਦਾ ਹੈ। ਮੈਂ ਉਹਨਾਂ ਝਿੜਕਾਂ ਤੋਂ ਲਾਭ ਉਠਾਉਣ ਦੀ ਕੋਸ਼ਿਸ਼ ਕਰਾਂਗਾ, ਜਿਹੜੀਆਂ ਮੈਨੂੰ ਦਿੱਤੀਆਂ ਗਈਆਂ ਹਨ, ਪਰ ਮੈਨੂੰ ਡਰ ਹੈ ਕਿ ਮੈਂ ਉਹ ਅਵਸਥਾ ਟੱਪ ਚੁੱਕਾ

---

ਇਕ ਲੇਖ ਵਿਚੋਂ ਜਿਹੜਾ ਪਹਿਲੀ ਵਾਰੀ 30 ਨਵੰਬਰ, 1933 ਦੇ **ਟ੍ਰਿਬਿਊਨ** ਵਿਚ ਪ੍ਰਕਾਸ਼ਿਤ ਹੋਇਆ ਸੀ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 6 ਦੇ ਸਫ਼ੇ 161-67 ਤੋਂ ਲਿਆ ਗਿਆ ਹੈ। ਜਵਾਹਰ ਲਾਲ ਨਹਿਰੂ ਨੂੰ 26 ਦਸੰਬਰ, 1931 ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਸੀ, 30 ਅਗਸਤ, 1933 ਨੂੰ ਛੱਡ ਦਿੱਤਾ ਗਿਆ ਸੀ ਅਤੇ 12 ਫਰਵਰੀ, 1934 ਨੂੰ ਮੁੜ ਕੇ ਗ੍ਰਿਫ਼ਤਾਰ ਕਰ ਲਿਆ ਗਿਆ ਸੀ। ਇਥੇ 'ਪਿੱਛੇ ਜਿਹੇ ਕੀਤੀ ਗਈ ਟਿੱਪਣੀ' ਦਾ ਸੰਕੇਤ ਬਨਾਰਸ ਹਿੰਦੂ ਯੂਨੀਵਰਸਿਟੀ ਦੇ ਵਿਦਿਆਰਥੀਆਂ ਸਾਹਮਣੇ ਦਿੱਤੇ ਭਾਸ਼ਣ ਵੱਲ ਹੈ। ਇਹ ਲੇਖ ਉਸ ਭਾਸ਼ਣ ਤੋਂ ਮਗਰੋਂ ਲਿਖਿਆ ਗਿਆ ਸੀ ਅਤੇ **ਆਤਮ ਕਥਾ** ਦੇ "ਫ਼ਿਰਕਾਪ੍ਰਸਤੀ ਅਤੇ ਪਿਛਾਕੜ" ਵਾਲੇ ਕਾਂਡ ਵਿਚ ਇਸ ਉਤੇ ਵਿਚਾਰ ਕੀਤੀ ਗਈ ਹੈ।

ਹਾਂ ਜਦੋਂ ਕਿਸੇ ਦੇ ਚਿੰਤਨ ਅਤੇ ਕਾਰਜ ਦੇ ਪਿਛੋਕੜ ਨੂੰ ਸੌਖੀ ਤਰ੍ਹਾਂ ਬਦਲਿਆ ਜਾ ਸਕਦਾ ਹੈ।

ਮੈਂ ਆਲੋਚਨਾ ਦਾ ਉੱਤਰ ਦੇਣ ਦੀ ਕਾਹਲੀ ਨਹੀਂ ਕੀਤੀ ਕਿਉਂਕਿ ਮੈਂ ਖ਼ਿਆਲ ਕਰਦਾ ਸਾਂ ਕਿ ਉਤੇਜਨਾ ਮੱਠੀ ਪੈ ਹੀ ਲਵੇ ਤਾਂ ਕਿ ਅਸੀਂ ਸਵਾਲ ਉਤੇ ਤਹੰਮਲ ਨਾਲ, ਅਤੇ ਸ਼ਖ਼ਸੀ ਗੁਣਾਂ-ਔਗੁਣਾਂ ਦਾ ਹਵਾਲਾ ਦਿੱਤੇ ਬਿਨਾਂ ਵਿਚਾਰ ਕਰ ਸਕੀਏ। ਇਹ ਅਸਾਂ ਸਾਰਿਆਂ ਭਾਰਤੀਆਂ ਲਈ, ਅਤੇ ਖ਼ਾਸ ਕਰਕੇ ਉਹਨਾਂ ਲਈ ਜਿਹੜੇ ਜਨਮ ਤੋਂ ਹੀ ਜਾਂ ਆਪਣੀ ਚੋਣ ਕਾਰਣ ਹਿੰਦੂ ਹਨ, ਮਹੱਤਵਪੂਰਨ ਸਵਾਲ ਹੈ।

ਜਿਥੋਂ ਤੱਕ ਮੇਰੇ ਮੁਖ ਦਾਅਵੇ ਦਾ ਸਵਾਲ ਹੈ, ਮੈਨੂੰ ਇਸ ਉਤੇ ਅਜੇ ਵੀ ਕੋਈ ਪਛਤਾਵਾ ਨਹੀਂ, ਅਤੇ ਮੇਰਾ ਅਜੇ ਵੀ ਵਿਸ਼ਵਾਸ ਹੈ ਕਿ ਹਿੰਦੂ ਮਹਾਸਭਾ ਸਮੇਤ ਹਿੰਦੂ ਫ਼ਿਰਕੂ ਜੱਥੇਬੰਦੀਆਂ ਦੀਆਂ ਸਰਗਰਮੀਆਂ ਫ਼ਿਰਕੂ, ਰਾਸ਼ਟਰ-ਵਿਰੋਧੀ ਅਤੇ ਪਿਛਾਂਹਖਿੱਚੂ ਰਹੀਆਂ ਹਨ। ਬੇਸ਼ਕ ਇਹ ਗੱਲ ਇਹਨਾਂ ਜੱਥੇਬੰਦੀਆਂ ਦੇ ਸਾਰੇ ਮੈਂਬਰਾਂ ਉਤੇ ਲਾਗੂ ਨਹੀਂ ਹੋ ਸਕਦੀ; ਇਹ ਸਿਰਫ਼ ਉਹਨਾਂ ਵਿਚਲੇ ਬਹੁਗਿਣਤੀ ਟੋਲੇ ਉਤੇ ਜਾਂ ਉਹਨਾਂ ਨੂੰ ਕੰਟਰੋਲ ਕਰਦੇ ਟੋਲੇ ਉੱਪਰ ਹੀ ਲਾਗੂ ਹੋ ਸਕਦੀ ਹੈ। ਜੱਥੇਬੰਦੀਆਂ ਸਮੇਂ ਸਮੇਂ ਆਪਣੀਆਂ ਨੀਤੀਆਂ ਬਦਲਦੀਆਂ ਵੀ ਰਹਿੰਦੀਆਂ ਹਨ, ਅਤੇ ਜਿਹੜੀ ਗੱਲ ਅੱਜ ਠੀਕ ਹੈ, ਹੋ ਸਕਦਾ ਹੈ ਕਿ ਕੱਲ੍ਹ ਉਹ ਪੂਰੀ ਤਰ੍ਹਾਂ ਠੀਕ ਨਾ ਹੁੰਦੀ ਹੋਵੇ। ਜਿੱਥੋਂ ਤੱਕ ਮੈਂ ਪਤਾ ਲਾ ਸੱਕਿਆ ਹਾਂ, ਹਿੰਦੂ ਫ਼ਿਰਕੂ ਜੱਥੇਬੰਦੀਆਂ, ਖ਼ਾਸ ਕਰਕੇ ਪੰਜਾਬ ਅਤੇ ਸਿੰਧ ਵਿਚ ਵਧਦੀ ਮਾਤਰਾ ਵਿਚ ਦਿਨੋ ਦਿਨ ਵਧੇਰੇ ਤੰਗ-ਨਜ਼ਰ ਫ਼ਿਰਕੂ, ਰਾਸ਼ਟਰ-ਵਿਰੋਧੀ ਅਤੇ ਰਾਜਸੀ ਤੌਰ ਉਤੇ ਪਿਛਾਂਹਖਿੱਚੂ ਬਣਦੀਆਂ ਜਾ ਰਹੀਆਂ ਹਨ।

ਮੈਨੂੰ ਦੱਸਿਆ ਗਿਆ ਹੈ ਕਿ ਇਹ ਮੁਸਲਿਮ ਫ਼ਿਰਕਾਪ੍ਰਸਤੀ ਦਾ ਅਤੇ ਪਿਛਾਹਖਿੱਚੂ ਨੀਤੀ ਦਾ ਸਿੱਟਾ ਹੈ, ਅਤੇ ਮੁਸਲਿਮ ਫ਼ਿਰਕਾਪ੍ਰਸਤਾਂ ਨੂੰ ਦੋਸ਼ ਨਾ ਦੇਣ ਲਈ ਮੇਰੀ ਝਾੜ-ਝੰਬ ਕੀਤੀ ਗਈ ਹੈ। ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਹਿੰਦੂ ਸਰੋਤਿਆਂ ਅੱਗੇ ਬੋਲਦਿਆਂ ਮੁਸਲਿਮ ਫ਼ਿਰਕਾਪ੍ਰਸਤਾਂ ਅਤੇ ਪਿਛਾਂਹਖਿੱਚੂਆਂ ਵੱਲ ਧਿਆਨ ਦੁਆਉਣਾ ਮੇਰੇ ਲਈ ਬਿਲਕੁਲ ਕੁਥਾਵੇਂ ਹੁੰਦਾ। ਇਹ ਧਰਮ-ਬਦਲ ਚੁੱਕਿਆਂ ਅੱਗੇ ਪ੍ਰਚਾਰ ਕਰਨ ਵਾਂਗ ਹੁੰਦਾ, ਜਿਵੇਂ ਕਿ ਔਸਤ ਹਿੰਦੂ ਉਹਨਾਂ ਨੂੰ ਚਗੀ ਤਰ੍ਹਾਂ ਜਾਣਦਾ ਹੈ। ਦੂਜਿਆਂ ਦੀਆਂ ਕਮੀਆਂ ਦੇਖਣੀਆਂ ਸੌਖੀਆਂ ਹਨ, ਪਰ ਆਪਣੇ ਨੁਕਸ ਦੇਖ ਸੱਕਣਾ ਕਿਤੇ ਜ਼ਿਆਦਾ ਮੁਸ਼ਕਲ ਹੈ। ਮੇਰਾ ਇਹ ਵੀ ਵਿਸ਼ਵਾਸ ਹੈ ਕਿ ਪ੍ਰਸਪਰ ਬੇਵਿਸ਼ਵਾਸੀ ਦੇ ਮੌਜੂਦਾ ਮਾਹੌਲ ਵਿਚ, ਦੂਜੇ ਫ਼ਿਰਕੇ ਨੂੰ ਨਸੀਹਤਾਂ ਦੇਣੀਆਂ ਕੋਈ ਮੰਤਵ ਪੂਰਾ ਨਹੀਂ ਕਰਦੀਆਂ, ਭਾਵੇਂ ਕਿ ਬੇਸ਼ਕ ਜਦੋਂ ਵੀ ਲੋੜ ਪੈਦਾ ਹੁੰਦੀ ਹੈ, ਤੱਥਾਂ ਦਾ ਸਾਹਮਣਾ ਕੀਤਾ ਜਾਣਾ ਅਤੇ ਸੱਚ ਦੱਸਿਆ ਜਾਣਾ

ਚਾਹੀਦਾ ਹੈ ।

ਮੇਰਾ ਨਹੀਂ ਖ਼ਿਆਲ ਕਿ ਮੁਸਲਿਮ ਫ਼ਿਰਕੂ ਜੱਥੇਬੰਦੀਆਂ, ਜਿਨ੍ਹਾਂ ਵਿਚੋਂ ਮੁੱਖ ਮੁਸਲਿਮ ਸਰਬ-ਪਾਰਟੀ ਕਾਨਫ਼ਰੰਸ ਅਤੇ ਮੁਸਲਿਮ ਲੀਗ ਹਨ, ਭਾਰਤ ਵਿਚਲੇ ਮੁਸਲਮਾਨਾਂ ਦੇ ਕਿਸੇ ਵੱਡੇ ਗਰੁੱਪ ਦੀ ਪ੍ਰਤਿਨਿਧਤਾ ਕਰਦੀਆਂ ਹਨ, ਸਿਵਾਏ ਇਹਨਾਂ ਅਰਥਾਂ ਦੇ ਕਿ ਉਹ ਮੌਜੂਦਾ ਫ਼ਿਰਕੂ ਜਜ਼ਬਿਆਂ ਦੀ ਵਰਤੋਂ ਕਰ ਜਾਂਦੀਆਂ ਹਨ । ਪਰ ਤੱਥ ਅਜੇ ਵੀ ਇਹੀ ਹੈ ਕਿ ਉਹ ਮੁਸਲਮਾਨਾਂ ਦੀ ਗੱਲ ਕਰਨ ਦਾ ਦਾਅਵਾ ਕਰਦੀਆਂ ਹਨ ਅਤੇ ਅਜੇ ਤੱਕ ਹੋਰ ਕੋਈ ਜੱਥੇਬੰਦੀ ਪੈਦਾ ਨਹੀਂ ਹੋਈ ਜਿਹੜੀ ਇਸ ਦਾਅਵੇ ਨੂੰ ਸਫ਼ਲਤਾ ਨਾਲ ਵੰਗਾਰ ਸਕੇ । ਉਹਨਾਂ ਦਾ ਆਕ੍ਰਮਣਸ਼ੀਲ ਫ਼ਿਰਕੂ ਖਾਸਾ ਉਹਨਾਂ ਨੂੰ ਰਾਸ਼ਟਰਵਾਦੀ ਮੁਸਲਮਾਨਾਂ ਦੀ ਭਾਰੀ ਗਿਣਤੀ ਉੱਪਰ ਤਾਕਤ ਦੇਂਦਾ ਹੈ, ਜਿਹੜੇ ਕਾਂਗਰਸ ਵਿਚ ਮਿਲ ਜਾਂਦੇ ਹਨ । ਇਹਨਾਂ ਜੱਥੇਬੰਦੀਆਂ ਦੇ ਆਗੂ ਪੱਕੀ ਤਰ੍ਹਾਂ ਅਤੇ ਤੀਖਣ ਤਰ੍ਹਾਂ ਫ਼ਿਰਕੂ ਹਨ । ਹਾਲਾਤ ਦੀ ਪ੍ਰਕਿਰਤੀ ਤੋਂ ਹੀ ਬੰਦਾ ਇਹ ਗੱਲ ਸਮਝ ਸਕਦਾ ਹੈ । ਪਰ ਇਹ ਗੱਲ ਵੀ ਓਨੀ ਹੀ ਪ੍ਰਤੱਖ ਹੈ ਕਿ ਉਹਨਾਂ ਵਿਚੋਂ ਬਹੁਤੇ ਪੱਕੀ ਤਰ੍ਹਾਂ ਨਾਲ ਰਾਸ਼ਟਰ-ਵਿਰੋਧੀ ਅਤੇ ਰਾਜਸੀ ਪਿਛਾਂਹਖਿੱਚੂ ਹਨ, ਅਤੇ ਉਹ ਵੀ ਸਭ ਤੋਂ ਮਾੜੀ ਕਿਸਮ ਦੇ । ਪ੍ਰਤੱਖ ਹੈ ਕਿ ਉਹ ਇਸ ਗੱਲ ਦੀ ਆਸ ਵੀ ਨਹੀਂ ਰਖਦੇ ਕਿ ਭਾਰਤ ਵਿਚ ਕੋਈ ਸਾਂਝੀ ਕੌਮ ਹੀ ਬਣ ਜਾਏਗੀ । ਪਿਛਲੇ ਸਾਲ ਬਰਤਾਨਵੀ ਹਾਊਸ ਆਫ਼ ਕਾਮਨਜ਼ ਦੀ ਇਕ ਬੈਠਕ ਵਿਚ ਆਗ਼ਾ ਖਾਨ, ਸਰ ਮੁਹੰਮਦ ਇਕਬਾਲ ਅਤੇ ਡਾਕਟਰ ਸ਼ਫ਼ਅਤ ਅਹਿਮਦ ਖਾਨ ਬਾਰੇ ਰੀਪੋਰਟ ਕੀਤਾ ਮਿਲਦਾ ਹੈ (**ਦੀ ਸਟੇਟਸਮੈਨ**, 31 ਦਸੰਬਰ, 1932) ਕਿ ਉਹਨਾਂ ਨੇ "ਹਿੰਦੂ ਅਤੇ ਮੁਸਲਿਮ ਰਾਜਨੀਤਕ ਜਾਂ ਇਥੋਂ ਤੱਕ ਕਿ ਸਮਾਜਿਕ ਹਿੱਤਾਂ ਦਾ ਕਿਸੇ ਤਰ੍ਹਾਂ ਮਿਲਣਾ ਯਕੀਨੀ ਬਣਾਉਣ ਦੀ ਜਮਾਂਦਰੂ ਅਸੰਭਵਤਾ" ਉੱਤੇ ਜ਼ੋਰ ਦਿੱਤਾ । ਬੋਲਣ ਵਾਲਿਆਂ ਨੇ ਅੱਗੇ ਚੱਲ ਕੇ ਧਿਆਨ ਦੁਆਇਆ ਕਿ "ਬਰਤਾਨਵੀ ਏਜੰਸੀ ਤੋਂ ਸਿਵਾ ਹੋਰ ਕਿਸੇ ਵਲੋਂ ਵੀ ਭਾਰਤ ਉੱਤੇ ਕਦੀ ਰਾਜ ਕਰਨਾ ਅਸੰਭਵ ਹੈ ।" ਇਹ ਬਿਆਨ ਰਾਸ਼ਟਰਵਾਦ ਜਾਂ ਭਾਰਤ ਦੀ ਆਜ਼ਾਦੀ ਲਈ, ਹੁਣ ਜਾਂ ਫਿਰ ਦੂਰ ਭਵਿੱਖ ਵਿਚ ਹੀ, ਕੋਈ ਰਾਹ ਨਹੀਂ ਰਹਿਣ ਦੇਂਦੇ ।

ਮੇਰਾ ਨਹੀਂ ਖ਼ਿਆਲ ਕਿ ਇਹ ਬਿਆਨ ਆਮ ਮੁਸਲਮਾਨਾਂ ਦੇ, ਜਾਂ ਫ਼ਿਰਕੂ ਰੁਝਾਨ ਰਖਦੇ ਮੁਸਲਮਾਨਾਂ ਵਿਚੋਂ ਵੀ ਬਹੁਤਿਆਂ ਦੇ ਵਿਚਾਰਾਂ ਦੀ ਪ੍ਰਤਿਨਿਧਤਾ ਕਰਦੇ ਹਨ । ਪਰ ਇਹ ਨਿਰਸੰਦੇਹ ਮੁਸਲਮਾਨਾਂ ਵਿਚਲੇ ਗ਼ਾਲਬ ਅਤੇ ਰਾਜਸੀ ਤੌਰ ਉੱਤੇ ਡੰਡ ਪਾਉਣ ਵਾਲੇ ਗਰੁੱਪ ਦੇ ਵਿਚਾਰ ਹਨ । ਇਹਨਾਂ ਵਿਚਾਰਾਂ ਨੂੰ ਰਾਸ਼ਟਰਵਾਦ ਅਤੇ ਆਜ਼ਾਦੀ ਦੇ ਵਿਚਾਰਾਂ ਨਾਲ ਜੋੜਨਾ ਆਪਣੀ ਬੁਧੀ ਦੀ ਤੌਹੀਨ ਕਰਨਾ ਹੈ, ਅਤੇ ਬੇਸ਼ਕ ਕਿਸੇ ਵੀ ਹੱਦ ਤੱਕ ਅਸਲ ਆਰਥਕ ਆਜ਼ਾਦੀ ਤਾਂ ਇਹਨਾਂ ਤੋਂ ਹੋਰ ਵੀ ਦੂਰ ਹੈ । ਤੱਤ ਰੂਪ ਵਿਚ ਇਹ ਰਾਜਸੀ, ਸਭਿਆਚਾਰਕ, ਕੌਮੀ, ਸਮਾਜਿਕ

ਨਿਰੋਲ ਪਿਛਾਖੜ ਵਾਲਾ ਵਤੀਰਾ ਹੈ। ਅਤੇ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿ ਇਹ ਇੰਝ ਹੀ ਹੈ, ਜੇ ਅਸੀਂ ਇਹਨਾਂ ਜਥੇਬੰਦੀਆਂ ਦੀ ਮੈਂਬਰਸ਼ਿਪ ਦੀ ਛਾਣ-ਬੀਣ ਕਰੀਏ ਤਾਂ। ਇਹਨਾਂ ਦੇ ਉੱਘੇ ਮੈਂਬਰਾਂ ਵਿਚੋਂ ਬਹੁਤੇ ਸਰਕਾਰੀ ਅਫ਼ਸਰ, ਭੂਤਪੂਰਵ ਅਫ਼ਸਰ, ਮੰਤਰੀ, ਬਣਨ ਵਾਲੇ ਮੰਤਰੀ, ਨਾਈਟ-ਪਦ ਅਤੇ ਹੋਰ ਖਿਤਾਬਾਂ ਦੇ ਧਾਰਨੀ, ਵੱਡੇ ਭੂਮੀਪਤੀ ਵਗੈਰਾ ਹਨ। ਉਹਨਾਂ ਦਾ ਆਗੂ ਇਕ ਧਨੀ ਧਾਰਮਿਕ ਗਰੁੱਪ ਦਾ ਮੁਖੀ, ਆਗਾ ਖਾਨ, ਹੈ, ਜਿਸ ਨੇ ਆਪਣੇ ਆਪ ਵਿਚ ਸਾਮੰਤੀ ਨਿਜ਼ਾਮ ਅਤੇ ਸਿਆਸਤ ਅਤੇ ਬਰਤਾਨਵੀ ਹਾਕਮ ਸ਼ਰੇਣੀ ਦੀਆਂ ਆਦਤਾਂ ਨੂੰ ਅਤਿ ਸ਼ਾਨਦਾਰ ਤਰ੍ਹਾਂ ਨਾਲ ਸੁਮੇਲਿਆ ਹੋਇਆ ਹੈ, ਜਿਸ ਸ਼ਰੇਣੀ ਨਾਲ ਕਈ ਸਾਲਾਂ ਤੋਂ ਉਸਦੇ ਅਤਿ ਨਿਕਟਵਰਤੀ ਸੰਬੰਧ ਹਨ।

ਜ਼ਾਤੀ ਤੌਰ ਉਤੇ ਮੈਂ ਖ਼ਿਆਲ ਕਰਦਾ ਹਾਂ ਕਿ ਫ਼ਿਰਕਾਪ੍ਰਸਤਾਂ ਨਾਲ ਮਿਲਵਰਤਣ ਕਰ ਸਕਣਾ ਆਮ ਕਰ ਕੇ ਅਸੰਭਵ ਹੈ, ਜਦੋਂ ਤੱਕ ਕਿ ਰਾਜਸੀ ਨਿਸ਼ਾਨਾ ਇਕੋ ਨਾ ਹੋਵੇ। ਪਰ ਪ੍ਰਗਤੀਸ਼ੀਲਤਾ ਅਤੇ ਪਿਛਾਖੜ ਦੇ ਵਿਚਕਾਰ, ਆਜ਼ਾਦੀ ਲਈ ਲੜਣ ਵਾਲੇ ਲੋਕਾਂ ਅਤੇ ਗ਼ੁਲਾਮੀ ਨਾਲ ਸੰਤੁਸ਼ਟ ਜਾਂ ਇਸਨੂੰ ਲਮਕਾਉਣ ਦੀ ਹੀ ਇੱਛਾ ਰਖਦੇ ਲੋਕਾਂ ਵਿਚਕਾਰ ਕੋਈ ਸਾਂਝ ਨਹੀਂ ਹੋ ਸਕਦੀ। ਅਤੇ ਇਹ ਰਾਜਸੀ ਪਿਛਾਖੜ ਹੈ ਜਿਹੜਾ ਫਿਰਕਾਪ੍ਰਸਤੀ ਦੇ ਪਰਦੇ ਹੇਠ ਭਾਰਤ ਵਿਚ ਆਕੜ ਕੇ ਚੱਲਦਾ ਰਿਹਾ ਹੈ ਅਤੇ ਹਰ ਫ਼ਿਰਕੇ ਦੀ ਦੂਜੇ ਫ਼ਿਰਕੇ ਤੋਂ ਡਰ ਦੀ ਭਾਵਨਾ ਤੋਂ ਲਾਭ ਉਠਾਉਂਦਾ ਰਿਹਾ ਹੈ। ਇਹਨਾਂ ਫ਼ਿਰਕੂ ਮਸਲਿਆਂ ਵਿਚ ਇਹ ਡਰ ਦੀ ਭਾਵਨਾ ਹੀ ਹੈ ਜਿਸ ਨਾਲ ਸਾਨੂੰ ਨਜਿੱਠਣਾ ਪੈਣਾ ਹੈ। ਈਮਾਨਦਾਰ ਫ਼ਿਰਕਾਪ੍ਰਸਤੀ ਡਰ ਹੀ ਹੈ; ਝੂਠੀ ਫ਼ਿਰਕਾਪ੍ਰਸਤੀ ਰਾਜਸੀ ਪਿਛਾਖੜ ਹੁੰਦੀ ਹੈ।

ਘੱਟ ਗਿਣਤੀ ਫ਼ਿਰਕੇ ਵਿਚ ਕਿਸੇ ਹੱਦ ਤੱਕ ਇਹ ਡਰ ਠੀਕ ਵੀ ਹੈ, ਜਾਂ ਘੱਟੋ ਘੱਟ ਸਮਝ ਆਉਂਦਾ ਹੈ। ਅਸੀਂ ਦੇਖਦੇ ਹਾਂ ਕਿ ਇਹ ਡਰ, ਜਿਥੋਂ ਤੱਕ ਮੁਸਲਮਾਨਾਂ ਦਾ ਸਵਾਲ ਹੈ, ਸਮੁੱਚੇ ਭਾਰਤ ਦੇ ਫ਼ਿਰਕੂ ਆਕਾਸ਼ ਉਤੇ ਛਾਇਆ ਹੈ। ਜਿਥੋਂ ਤੱਕ ਹਿੰਦੂਆਂ ਦਾ ਸੰਬੰਧ ਹੈ, ਪੰਜਾਬ ਅਤੇ ਸਿੰਧ ਵਿਚ, ਅਤੇ ਸਿੱਖਾਂ ਦੇ ਸੰਬੰਧ ਵਿਚ ਪੰਜਾਬ ਵਿਚ ਅਸੀਂ ਇਸ ਨੂੰ ਓਨੀ ਹੀ ਜ਼ੋਰਦਾਰ ਸ਼ਕਤੀ ਵਜੋਂ ਦੇਖਦੇ ਹਾਂ।

ਮੈਂ ਮੁਸਲਿਮ ਫ਼ਿਰਕੂ ਆਗੂਆਂ ਦੇ ਵਤੀਰੇ ਬਾਰੇ ਇਹ ਸਾਰਾ ਕੁਝ ਸਿਰਫ਼ ਤਸਵੀਰ ਪੂਰੀ ਕਰਨ ਲਈ ਹੀ ਨਹੀਂ ਲਿਖਿਆ, ਸਗੋਂ ਇਸ ਲਈ ਲਿਖਿਆ ਹੈ ਕਿ ਹਿੰਦੂ ਫ਼ਿਰਕੂ ਵਤੀਰੇ ਨੂੰ ਸਮਝਣ ਲਈ ਇਹ ਲਾਜ਼ਮੀ ਭੂਮਿਕਾ ਹੈ। ਦੋਹਾਂ ਵਿਚ ਕੋਈ ਬੁਨਿਆਦੀ ਫ਼ਰਕ ਨਹੀਂ ਹੈ। ਪਰ ਇਹ ਫ਼ਰਕ ਹੀ ਸੀ ਜਿਸ ਕਰਕੇ ਕਾਂਗਰਸ ਨੇ ਹਿੰਦੂ ਸਮਾਜ ਦੇ ਮਹਤੱਵਪੂਰਨ ਅਨਸਰਾਂ ਵਿਚੋਂ ਬਹੁਤਿਆਂ ਨੂੰ ਆਪਣੀਆਂ ਸਫ਼ਾਂ ਵਿਚ ਖਿੱਚ ਲਿਆ ਅਤੇ ਇਹ ਸਥਿਤੀ ਉਤੇ ਗ਼ਾਲਬ ਰਹੀ, ਅਤੇ ਇਸ ਤਰ੍ਹਾਂ ਹਾਲਾਤ

ਨੇ ਹਿੰਦੂ ਫ਼ਿਰਕਾਪ੍ਰਸਤਾਂ ਨੂੰ ਰਾਜਨੀਤੀ ਵਿਚ ਮਹੱਤਵਪੂਰਨ ਰੋਲ ਅਦਾ ਕਰਨ ਦੀ ਆਗਿਆ ਨਾ ਦਿੱਤੀ। ਹਿੰਦੂ ਮਹਾਸਭਾ ਦੇ ਆਗੂਆਂ ਨੇ ਵਧੇਰੇ ਕਰਕੇ ਆਪਣੇ ਆਪ ਨੂੰ ਕਾਂਗਰਸ ਦੀ ਆਲੋਚਨਾ ਕਰਨ ਤੱਕ ਸੀਮਿਤ ਰਖਿਆ। ਪਰ ਜਦੋਂ ਕਾਂਗਰਸ ਦੀਆਂ ਸਰਗਰਮੀਆਂ ਮੱਠੀਆਂ ਪੈ ਗਈਆਂ, ਹਿੰਦੂ ਫ਼ਿਰਕਾਪ੍ਰਸਤ ਆਪਣੇ ਆਪ ਵਧੇਰੇ ਅਗਲੀਆਂ ਸਫਾਂ ਵਿਚ ਆ ਗਏ ਅਤੇ ਉਹਨਾਂ ਦਾ ਵਤੀਰਾ ਸਾਫ਼ ਸਾਫ਼ ਤੌਰ ਉਤੇ ਪਿਛਾਂਹਖਿੱਚੂ ਸੀ।

ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਬਹੁਗਿਣਤੀ ਫ਼ਿਰਕੇ ਦੀ ਫ਼ਿਰਕਾ-ਪ੍ਰਸਤੀ ਲਈ ਇਹ ਲਾਜ਼ਮੀ ਹੈ ਕਿ ਉਹ ਘੱਟਗਿਣਤੀ ਗਰੁੱਪ ਦੀ ਫ਼ਿਰਕਾਪ੍ਰਸਤੀ ਨਾਲੋਂ ਰਾਸ਼ਟਰਵਾਦ ਨਾਲ ਵਧੇਰੇ ਰਲਦੀ ਮਿਲਦੀ ਲੱਗੇ। ਇਸਦੀ ਅਸਲੀ ਪ੍ਰਕਿਰਤੀ ਦੀ ਇਕ ਸਭ ਤੋਂ ਚੰਗੀ ਅਜ਼ਮਾਇਸ਼ ਇਹ ਹੈ ਕਿ ਕੌਮੀ ਘੋਲ ਨਾਲ ਇਸਦਾ ਕੀ ਸੰਬੰਧ ਹੈ। ਜੇ ਇਹ ਰਾਜਸੀ ਤੌਰ ਉਤੇ ਪਿਛਾਂਹਖਿੱਚੂ ਹੈ ਜਾਂ ਕੌਮੀ ਮਸਲਿਆਂ ਨਾਲੋਂ ਫਿਰਕੂ ਮਸਲਿਆਂ ਉਤੇ ਵਧੇਰੇ ਜ਼ੋਰ ਦੇਂਦੀ ਹੈ, ਤਾਂ ਇਹ ਪ੍ਰਤੱਖ ਤੌਰ ਉਤੇ ਰਾਸ਼ਟਰ ਵਿਰੋਧੀ ਹੈ।

ਜਿਵੇਂ ਕਿ ਸਾਰੇ ਜਾਣਦੇ ਹੀ ਹਨ, ਸਾਈਮਨ ਕਮਿਸ਼ਨ ਨੂੰ ਭਾਰਤ ਵਿਚ ਵਿਸ਼ਾਲ ਪੈਮਾਨੇ ਉਤੇ ਅਤੇ ਲੱਗਭਗ ਸਰਬ-ਸੰਮਤੀ ਰਖਦੇ ਬਾਈਕਾਟ ਦਾ ਸਾਹਮਣਾ ਕਰਨਾ ਪਿਆ। ਭਾਈ ਪਰਮਾਨੰਦ ਜੀ ਨੇ ਅਜਮੇਰ ਵਿਚ ਪਿੱਛੇ ਜਿਹੇ ਕੀਤੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਕਿਹਾ ਹੈ ਕਿ ਇਹ ਬਾਈਕਾਟ ਹਿੰਦੂਆਂ ਲਈ ਬਦਕਿਸਮਤੀ ਵਾਲਾ ਸੀ, ਅਤੇ ਉਹ ਪ੍ਰਵਾਨਗੀ ਦੇਂਦੇ ਅੰਦਾਜ਼ ਵਿਚ ਦਸਦੇ ਹਨ ਕਿ ਪੰਜਾਬ ਦੇ ਹਿੰਦੂਆਂ ਨੇ (ਸ਼ਾਇਦ ਉਹਨਾਂ ਦੀ ਅਗਵਾਈ ਹੇਠ) ਕਮਿਸ਼ਨ ਨਾਲ ਮਿਲਵਰਤਣ ਕੀਤੀ। ਇਸ ਤਰ੍ਹਾਂ ਭਾਈ ਪਰਮਾਨੰਦ ਜੀ ਦੀ ਰਾਏ ਇਹ ਹੈ ਕਿ ਇਸ ਮਸਲੇ ਦੇ ਕੌਮੀ ਪੱਖ ਭਾਵੇਂ ਕੋਈ ਵੀ ਰਹੇ ਹੋਣ, ਹਿੰਦੂਆਂ ਲਈ ਉਚਿਤ ਇਹ ਸੀ ਕਿ ਉਹ ਕੁਝ ਫ਼ਿਰਕੂ ਲਾਭ ਪ੍ਰਾਪਤ ਕਰਨ ਦੀ ਖਾਤਰ ਬਰਤਾਨਵੀ ਸਰਕਾਰ ਨਾਲ ਮਿਲਵਰਤਣ ਕਰਦੇ। ਇਹ ਪ੍ਰਤੱਖ ਤੌਰ ਉਤੇ ਇਕ ਕੌਮ-ਵਿਰੋਧੀ ਵਤੀਰਾ ਹੈ। ਤੰਗ ਫ਼ਿਰਕੂ ਦ੍ਰਿਸ਼ਟੀਕੋਣ ਤੋਂ ਵੀ ਇਸ ਵਿਚ ਸਿਆਣਪ ਦੇਖ ਸਕਣਾ ਮੁਸ਼ਕਲ ਹੈ, ਕਿਉਂਕਿ ਕਿਸੇ ਦੂਜੇ ਫ਼ਿਰਕੇ ਦੀ ਕੀਮਤ ਉਤੇ ਹੀ ਫ਼ਿਰਕੂ ਲਾਭ ਦਿੱਤੇ ਜਾ ਸਕਦੇ ਹਨ, ਅਤੇ ਜਦੋਂ ਦੋਵੇਂ ਹੀ ਹਾਕਮ ਸੱਤਾ ਦੀ ਮੋਹਰ ਜਿੱਤਣ ਦੀ ਕੋਸ਼ਿਸ਼ ਵਿਚ ਹੋਣ, ਤਾਂ ਸਤਹੀ ਲਾਭ ਪ੍ਰਾਪਤ ਕਰਨ ਦੀ ਵੀ ਕੋਈ ਬਹੁਤੀ ਸੰਭਾਵਨਾ ਨਹੀਂ ਹੁੰਦੀ।

ਭਾਈ ਪਰਮਾਨੰਦ ਜੀ ਵਲੋਂ ਮੁੜ ਮੁੜ ਕੇ ਦਿੱਤੀ ਗਈ ਦਲੀਲ ਇਹ ਹੈ ਕਿ ਬਰਤਾਨਵੀ ਸਰਕਾਰ ਭਾਰਤ ਵਿਚ ਏਨੀਂ ਪੱਕੀ ਤਰ੍ਹਾਂ ਪੈਰ ਜਮਾਈ ਬੈਠੀ ਹੈ ਕਿ ਇਸਨੂੰ ਕਿਸੇ ਵੀ ਜਨਤਕ ਲਹਿਰ ਨਾਲ ਹਿਲਾਇਆ ਨਹੀਂ ਜਾ ਸਕਦਾ, ਜਿਸ ਕਰਕੇ ਇਹ ਕੋਸ਼ਿਸ਼ ਕਰਨਾ ਹੀ ਮੂਰਖਤਾ ਹੈ। ਇਕੋ ਇਕ ਬਦਲ ਇਸਦੀਆਂ ਮਿਹਰਬਾਨੀਆਂ

ਹਾਸਲ ਕਰਨਾ ਹੈ। ਇਹ ਇਕ ਇਹੋ ਜਿਹੀ ਦਲੀਲ ਹੈ ਜਿਸ ਬਾਰੇ ਮੈਂ, ਭਾਈ ਜੀ ਦਾ ਪੂਰਾ ਸਤਿਕਾਰ ਕਰਦਿਆਂ, ਇਹ ਕਹਿ ਸਕਦਾ ਹਾਂ ਕਿ ਇਹ ਕਿਸੇ ਵੀ ਕੌਮ ਦੇ ਪੂਰੀ ਤਰ੍ਹਾਂ ਅਯੋਗ ਹੈ, ਭਾਵੇਂ ਉਹ ਕਿੰਨਾਂ ਵੀ ਕਿਉਂ ਨਾ ਗਿਰ ਚੁੱਕੀ ਹੋਵੇ।

ਭਾਈ ਜੀ ਦਾ ਵਿਚਾਰ ਇਹ ਹੈ ਕਿ ਹਿੰਦੂ-ਮੁਸਲਿਮ ਏਕਤਾ ਦਾ ਨਾਅਰਾ ਝੂਠਾ ਨਾਅਰਾ ਹੈ ਅਤੇ ਨਿਸ਼ਾਨੇ ਵਜੋਂ ਇਹ ਗ਼ਲਤ ਆਦਰਸ਼ ਹੈ ਕਿਉਂਕਿ ਸੁਗਾਤ ਦੇ ਸਕਣ ਦੀ ਤਾਕਤ ਸਰਕਾਰ ਦੇ ਹੱਥਾਂ ਵਿਚ ਹੈ। ਇਸ ਦੇ ਸਕਣ ਦੀ ਤਾਕਤ ਵਾਲੀ ਗੱਲ ਨੂੰ ਮੰਨਦਿਆਂ, ਸਰਕਾਰ ਦੀ ਮਿਹਰਬਾਨੀ ਹਾਸਲ ਕਰਨ ਨਾਲੋਂ ਵੱਖਰਾ ਕੋਈ ਵੀ ਨਾਅਰਾ ਵਿਅਰਥ ਹੈ। ਅਤੇ ਜੇ ਹਿੰਦੂ-ਮੁਸਲਿਮ ਮਿਲਵਰਤਣ ਅਤੇ ਰਲ ਕੇ ਕੰਮ ਕਰਨ ਦੀ ਸੰਭਾਵਨਾ ਰੱਦ ਕਰ ਦਿੱਤੀ ਜਾਂਦੀ ਹੈ, ਤਾਂ ਸ਼ਬਦ ਦੇਸ਼-ਵਿਆਪੀ ਅਰਥਾਂ ਵਿਚ ਰਾਸ਼ਟਰਵਾਦ ਵੀ ਰੱਦ ਹੋ ਜਾਂਦਾ ਹੈ। ਇਸਦਾ ਅਟੱਲ ਨਤੀਜਾ ਜਿਹੜਾ ਨਿਕਲਦਾ ਹੈ, ਅਤੇ ਭਾਈ ਜੀ ਇਸ ਨਾਲ ਸਹਿਮਤ ਹਨ, ਉਹ "ਹਿੰਦੂ ਰਾਸ਼ਟਰਵਾਦ" ਹੈ, ਜਿਹੜਾ ਹਿੰਦੂ ਫ਼ਿਰਕਾਪ੍ਰਸਤੀ ਦਾ ਹੀ ਦੂਜਾ ਨਾਂ ਹੈ। ਇਸ ਤੱਕ ਪੁੱਜਣ ਦਾ ਰਸਤਾ ਕਿਹੜਾ ਹੈ ? ਬਰਤਾਨਵੀ ਸਾਮਰਾਜ ਨਾਲ ਮਿਲਵਰਤਣ। "ਮੈਂ ਆਪਣੇ ਅੰਦਰ ਇਕ ਤੀਬਰ ਭਾਵ ਮਹਿਸੂਸ ਕਰਦਾ ਹਾਂ", ਭਾਈ ਜੀ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਕਹਿੰਦੇ ਹਨ, "ਕਿ ਹਿੰਦੂ ਬਰਤਾਨੀਆ ਨਾਲ ਖ਼ੁਸ਼ੀ ਖ਼ੁਸ਼ੀ ਮਿਲਵਰਤਣ ਕਰਨਗੇ ਜੇ ਭਾਰਤ ਵਿਚ ਮੁੱਖ ਫ਼ਿਰਕੇ ਵਜੋਂ ਉਹਨਾਂ ਦੇ ਰੁਤਬੇ ਅਤੇ ਜ਼ਿੰਮੇਵਾਰ ਪੁਜ਼ੀਸ਼ਨ ਨੂੰ ਨਵੇਂ ਭਾਰਤ ਦੀਆਂ ਰਾਜਸੀ ਸੰਸਥਾਵਾਂ ਵਿਚ ਮਾਣਤਾ ਦਿੱਤੀ ਜਾਂਦੀ ਹੈ।"

ਕਿਸੇ ਦੂਜੇ ਫ਼ਿਰਕੇ ਜਾਂ ਗਰੁੱਪ ਦੇ ਖਿਲਾਫ਼ ਹਾਕਮ ਸੱਤਾ ਨਾਲ ਮਿਲਣ ਦੀ ਕੋਸ਼ਿਸ਼ ਕਰਨ ਦਾ ਇਹ ਵਤੀਰਾ ਉਹ ਕੁਦਰਤੀ ਅਤੇ ਇਕੋ ਇਕ ਨੀਤੀ ਹੈ ਜਿਹੜੀ ਫ਼ਿਰਕਾਪ੍ਰਸਤੀ ਅਪਣਾ ਸਕਦੀ ਹੈ। ਇਹ, ਬੇਸ਼ਕ, ਹਾਕਮ ਸੱਤਾ ਦੀਆਂ ਇੱਛਾਵਾਂ ਨਾਲ ਪੂਰੀ ਤਰ੍ਹਾਂ ਮੇਲ ਖਾਂਦੀ ਹੈ, ਜਿਹੜੀ ਕਿ ਫਿਰ ਇਕ ਗਰੁੱਪ ਨੂੰ ਦੂਜੇ ਦੇ ਖਿਲਾਫ਼ ਭੜਕਾ ਸਕਦੀ ਹੈ। ਇਹੀ ਨੀਤੀ ਸੀ ਜਿਹੜੀ ਮੁਸਲਿਮ ਫ਼ਿਰਕਾਪ੍ਰਸਤਾਂ ਵੱਲੋਂ ਅਪਣਾਈ ਗਈ, ਜਿਸ ਤੋਂ ਉਹਨਾਂ ਨੂੰ ਪ੍ਰਤੱਖ ਆਰਜ਼ੀ ਲਾਭ ਵੀ ਮਿਲੇ। ਇਹੀ ਉਹ ਨੀਤੀ ਸੀ ਜਿਸਦੇ ਹਿੰਦੂ ਮਹਾਸਭਾ ਆਪਣੇ ਪਹਿਲੇ ਦਿਨਾਂ ਤੋਂ ਹੀ ਹੱਕ ਵਿਚ ਸੀ, ਪਰ ਜਿਸਨੂੰ ਇਹ ਰਾਸ਼ਟਰਵਾਦੀ ਹਿੰਦੂਆਂ ਦੇ ਦਬਾਅ ਕਾਰਨ ਪੂਰੇ ਦਿਲ ਨਾਲ ਅਪਣਾ ਨਾ ਸਕੀ ਅਤੇ ਜਿਸਨੂੰ ਹੁਣ ਇਸਦੇ ਆਗੂਆਂ ਨੇ ਨਿਸਚਿਤ ਤੌਰ ਉਤੇ ਅਪਣਾ ਲਿਆ ਲਗਦਾ ਹੈ।

ਸੀ. ਪੀ. ਹਿੰਦੂ ਕਾਨਫ਼ਰੰਸ ਦੀ 17 ਮਈ, 1933 ਨੂੰ ਪ੍ਰਧਾਨਗੀ ਕਰਦਿਆਂ ਡਾ. ਮੂਨਜੇ ਨੇ ਇਹ ਸਪਸ਼ਟ ਕਰ ਦਿੱਤਾ ਕਿ "ਮਹਾਸਭਾ ਦਾ ਉਸ ਤਰ੍ਹਾਂ ਦੀ ਨਾਮਿਲਵਰਤਣ ਵਿਚ ਕਦੀ ਵੀ ਵਿਸ਼ਵਾਸ ਨਹੀਂ ਰਿਹਾ, ਜਿਸਦਾ ਮਹਾਤਮਾ ਗਾਂਧੀ

ਪ੍ਰਚਾਰ ਕਰਦੇ ਰਹੇ ਹਨ ਅਤੇ ਜਿਸ ਉਤੇ ਉਹ ਚੱਲਦੇ ਰਹੇ ਹਨ। ਇਹ ਉਤੇਜਕ ਅਤੇ ਪ੍ਰਤਿ ਉੱਤਰ ਦੇ, ਅਰਥਾਤ, ਪ੍ਰਤਿ ਉੱਤਰ ਵਜੋਂ ਮਿਲਵਰਤਣ ਦੇ ਸਦੀਵੀ ਸਨਾਤਕੀ ਕਾਨੂੰਨ ਵਿਚ ਵਿਸ਼ਵਾਸ ਰੱਖਦੀ ਹੈ। ਮਹਾਸਭਾ ਦਾ ਵਿਸ਼ਵਾਸ ਹੈ ਕਿ ਵਿਧਾਨ ਸਭਾਵਾਂ ਦੀ ਬਣਤਰ ਭਾਵੇਂ ਕੋਈ ਵੀ ਹੋਵੇ, ਉਹਨਾਂ ਦਾ ਬਾਈਕਾਟ ਕਦੀ ਨਹੀਂ ਕੀਤਾ ਜਾਣਾ ਚਾਹੀਦਾ।" ਡਾਕਟਰ ਮੂਨਜੇ ਸਨਾਤਨੀ ਕਾਨੂੰਨ ਦੇ ਮਾਹਰ ਹਨ, ਪਰ ਮੇਰਾ ਖਿਆਲ ਹੈ ਕਿ ਇਹ ਕਾਨੂੰਨ ਇਹ ਤਾਂ ਨਹੀਂ ਕਹਿੰਦਾ ਕਿ ਠੁੱਡੇ ਦਾ ਜਵਾਬ ਠੁੱਡਾ ਮਾਰਨ ਵਾਲੇ ਦੇ ਪੈਰਾਂ ਅੱਗੇ ਰੀਂਗਣਾ ਹੋਣਾ ਚਾਹੀਦਾ ਹੈ। ਇਹ ਤਕਰੀਰ ਉਦੋਂ ਕੀਤੀ ਗਈ ਸੀ ਜਦੋਂ ਵਿਸ਼ਾਲ ਕੌਮੀ ਘੋਲ ਚੱਲ ਰਿਹਾ ਸੀ ਅਤੇ ਤਾਨਾਸ਼ਾਹੀ ਸਰਕਾਰ ਹੇਠ ਬੇਮਿਸਾਲ ਦਮਨ ਕੀਤਾ ਜਾ ਰਿਹਾ ਸੀ।

ਡਾ. ਮੂਨਜੇ 1930 ਵਿਚ, ਜਦੋਂ ਸਿਵਲ ਨਾਫ਼ੁਰਮਾਨੀ ਦੀ ਲਹਿਰ ਆਪਣੇ ਸਿਖਰ ਉਤੇ ਸੀ, ਆਪ ਗੋਲਮੇਜ਼ ਕਾਨਫ਼ਰੰਸ ਵਿਚ ਗਿਆ, ਭਾਵੇਂ ਉਸ ਨਾਲ ਇਨਸਾਫ਼ ਕਰਦਿਆਂ ਇਹ ਕਿਹਾ ਜਾਣਾ ਚਾਹੀਦਾ ਹੈ ਕਿ ਉਸਨੇ ਐਲਾਨ ਕੀਤਾ ਸੀ ਕਿ ਉਹ ਆਪਣੀ ਵਿਅਕਤੀਗਤ ਹੈਸੀਅਤ ਵਿਚ ਗਿਆ ਸੀ। ਮਗਰੋਂ ਬੇਸ਼ਕ ਮਹਾਸਭਾ ਨੇ ਲੰਡਨ ਕਾਨਫ਼ਰੰਸਾਂ ਵਿਚ ਅਤੇ ਕਮੇਟੀਆਂ ਵਿਚ ਪੂਰਾ ਹਿੱਸਾ ਲਿਆ।

ਇਹਨਾਂ ਵਿਚਾਰ-ਵਟਾਂਦਰਿਆਂ ਵਿਚ ਮਹਾਸਭਾ ਦੇ ਪ੍ਰਤਿਨਿਧਾਂ ਵੱਲੋਂ ਖਾਸ ਕਰਕੇ ਜਿਹੜੇ ਪੰਜਾਬ ਅਤੇ ਸਿੰਧ ਤੋਂ ਆਏ ਸਨ, ਲਏ ਗਏ ਹਿੱਸੇ ਬਾਰੇ ਮੈਂ ਸਿਰਫ ਇਹੀ ਕਹਿਣਾ ਚਾਹੁੰਦਾ ਹਾਂ ਕਿ ਇਹ ਬੇਹੱਦ ਦੁਖਦਾਈ ਸੀ। ਰਾਜਸੀ ਤੌਰ ਉਤੇ ਇਹ ਸਭ ਤੋਂ ਵੱਧ ਪਿਛਾਹਖਿੱਚੂ ਸੀ ਅਤੇ ਯਤਨ ਕੀਤੇ ਗਏ ਸਨ ਕਿ ਬਰਤਾਨਵੀ ਸਰਕਾਰੀ ਜਾਂ ਗਵਰਨਰਾਂ ਦੀਆਂ ਰਾਖਵੀਆਂ ਤਾਕਤਾਂ ਅਤੇ ਹਿਫ਼ਾਜ਼ਤੀ ਕਦਮਾਂ ਵਿਚ ਵਾਧਾ ਕੀਤਾ ਜਾਏ ਤਾ ਕਿ ਕੁਝ ਸੂਬਿਆਂ ਵਿਚ ਮੁਸਲਿਮ ਬਹੁਗਿਣਤੀਆਂ ਵੱਲੋਂ ਤਾਕਤ ਦੀ ਕਾਰਾਗਰ ਵਰਤੋਂ ਕਰਨ ਨੂੰ ਰੋਕਿਆ ਜਾ ਸਕੇ। ਮੁਸਲਿਮ ਫ਼ਿਰਕਾਪ੍ਰਸਤਾ ਵੱਲੋਂ ਸਮੁੱਚੇ ਭਾਰਤ ਦੇ ਸੰਬੰਧ ਵਿਚ ਇਸ ਤਰ੍ਹਾਂ ਦੀ ਨੀਤੀ ਅਤੇ ਦਲੀਲ ਨੂੰ ਹਿੰਦੂ ਫ਼ਿਰਕਾ-ਪ੍ਰਸਤਾ ਵਲੋਂ ਕੁਝ ਸੂਬਿਆਂ ਦੇ ਸੰਬੰਧ ਵਿਚ ਦੁਹਰਾਇਆ ਗਿਆ।

ਸਿੰਧ ਹਿੰਦੂ ਸਭਾ ਦਾ ਸਾਰਾ ਕੇਸ ਹੀ ਲੋਕਤੰਤਰ ਦੇ ਅਸੂਲ ਦਾ ਨਿਸ਼ੇਧ ਹੈ, ਸਿਵਾਏ ਇਕ ਗੱਲ ਦੇ ਕਿ ਸਾਂਝੇ ਚੋਣ-ਹਲਕਿਆਂ ਦੀ ਮੰਗ ਕੀਤੀ ਗਈ ਹੈ। ਇਹ ਬਹੁ ਗਿਣਤੀ ਦੀ ਮਰਜ਼ੀ ਰੋਕਣ ਦੀ ਕੋਸ਼ਿਸ਼ ਹੈ ਕਿਉਂਕਿ ਘੱਟ ਗਿਣਤੀ ਨੂੰ ਨੁਕਸਾਨ ਹੋ ਸਕਦਾ ਹੈ। ਘੱਟ ਗਿਣਤੀ ਦੇ ਵਧੇਰੇ ਧਨ ਅਤੇ ਵਿਦਿਆ ਦੀਆਂ ਸਮਾਜ-ਵਿਰੋਧੀ ਦਲੀਲਾਂ ਪੇਸ਼ ਕੀਤੀਆਂ ਗਈਆਂ ਹਨ, ਅਤੇ ਉਪਰੋਂ ਬੋਝਲ ਬਰਤਾਨਵੀ ਪ੍ਰਬੰਧ ਨੂੰ ਜਾਰੀ ਰੱਖਣ ਉਤੇ ਪੂਰੀ ਤਰ੍ਹਾਂ ਆਧਾਰਿਤ ਵਿੱਤੀ ਕਾਰਨਾਂ ਨੂੰ ਠੁੰਮਣਾ ਬਣਾਇਆ ਗਿਆ ਹੈ। ਅੱਜ ਦੀਆਂ ਹਾਲਤਾਂ ਵਿਚ ਧਨ ਅਤੇ ਆਰਥਿਕ ਕੰਟਰੋਲ ਕਾਫ਼ੀ ਸੁਰੱਖਿਆ ਨਹੀਂ ਦੇਂਦੇ, ਸਗੋਂ ਇਹਨਾਂ ਦੀ ਸੁਰੱਖਿਆ ਕੀਤੀ ਜਾਣੀ ਜ਼ਰੂਰੀ

ਹੈ। ਲਗਭਗ ਹਰ ਦਲੀਲ ਜਿਹੜੀ ਸਿੰਧ ਦੇ ਹਿੰਦੂ ਫ਼ਿਰਕਾਪ੍ਰਸਤਾਂ ਵੱਲੋਂ ਦਿੱਤੀ ਗਈ ਹੈ, ਸਮੁੱਚੇ ਭਾਰਤ ਵਿਚ ਮੁਸਲਿਮ ਘੱਟ ਗਿਣਤੀ ਵਲੋਂ ਇਸ ਫ਼ਰਕ ਨਾਲ ਪੇਸ਼ ਕੀਤੀ ਜਾ ਸਕਦੀ ਹੈ ਕਿ ਹਿੰਦੂ ਆਮ ਕਰਕੇ ਵਧੇਰੇ ਅਮੀਰ ਅਤੇ ਵਧੇਰੇ ਪੜ੍ਹਿਆ-ਲਿਖਿਆ ਫਿਰਕਾ ਹਨ, ਅਤੇ ਉਹਨਾਂ ਕੋਲ ਵਧੇਰੇ ਆਰਥਕ ਤਾਕਤ ਹੈ।

ਸਿੰਧ ਵਿਚ ਮੁਸਲਮਾਨਾਂ ਦੇ ਪਛੜੇਵੇਂ ਨੂੰ ਸਿੱਧ ਕਰਨ ਦੀ ਕੋਸ਼ਿਸ਼ ਕਰਦਿਆਂ, ਸਾਂਝੀ ਪਾਰਲੀਮੈਂਟਰੀ ਕਮੇਟੀ ਅੱਗੇ ਸਿੰਧ ਹਿੰਦੂ ਸਭਾ ਵੱਲੋਂ ਪੇਸ਼ ਕੀਤੇ ਗਏ ਮੈਮੋ-ਰੈਂਡਮ ਵਿਚ ਮੁਸਲਮਾਨਾਂ ਬਾਰੇ ਹੂੜਵੇਂ ਬਿਆਨ ਦਿਤੇ ਗਏ ਹਨ ਜਿਨ੍ਹਾਂ ਨੂੰ ਪੜ੍ਹਣਾ ਬੇਹੱਦ ਆਸਚਰਜ ਅਤੇ ਦੁਖਦਾਈ ਕਰਨ ਵਾਲਾ ਹੈ। ਇਹ ਕੈਥੇਰੀਨ ਮੇਓ ਦੇ ਨਿਖੇਧੀ ਦੇ ਢੰਗਾਂ ਵਿਚੋਂ ਇਕ ਦੀ ਯਾਦ ਦੁਆਉਂਦਾ ਹੈ।

ਮੈਨੂੰ ਨਹੀਂ ਪਤਾ ਕਿ ਪੰਜਾਬ ਹਿੰਦੂ ਸੇਵਕ ਸਭਾ ਕੀ ਹੈ ? ਸ਼ਾਇਦ ਇਸਦਾ ਹਿੰਦੂ ਸਭਾ ਨਾਲ ਸੰਬੰਧ ਨਹੀਂ, ਅਤੇ ਹੋ ਸਕਦਾ ਹੈ ਕਿ ਇਹ ਸਾਡੀ ਮਾਸੂਮ ਸਰਕਾਰ ਵੱਲੋਂ ਪਾਲਿਆ ਗਿਆ ਸਿਰਫ਼ ਖੁੰਬਾਂ ਵਰਗਾ ਵਾਧਾ ਹੀ ਹੋਵੇ। ਪਿਛਲੀ ਮਈ ਵਿਚ ਸਾਂਝੀ ਕਮੇਟੀ ਅੱਗੇ ਗਵਾਹੀ ਦੇਣ ਲਈ ਭਾਈ ਪਰਮਾਨੰਦ ਦੇ ਇੰਗਲੈਂਡ ਲਈ ਤੁਰਨ ਦੇ ਮੌਕੇ ਉਤੇ ਇਸ ਸਭਾ ਨੇ ਉਹਨਾਂ ਨੂੰ ਇਕ ਸੰਦੇਸ਼ ਭੇਜਿਆ ਸੀ, ਜਿਸ ਵਿਚ ਪੰਜਾਬ ਦੇ ਹਿੰਦੂਆਂ ਦੀ ਰਾਖੀ ਕਰਨ ਲਈ ਗਵਰਨਰਾਂ ਵੱਲੋਂ ਹਿਫ਼ਾਜ਼ਤੀ ਕਦਮ ਆਪਣੇ ਹੱਥਾਂ ਵਿਚ ਰੱਖੇ ਜਾਣ ਉਤੇ ਜ਼ੋਰ ਦਿੱਤਾ ਗਿਆ ਸੀ।

ਇਕ ਹੋਰ ਜੱਥੇਬੰਦੀ ਲਾਹੌਰ ਦੀ, ਪੰਜਾਬ ਹਿੰਦੂ ਯੁਵਕ ਲੀਗ ਨੇ, ਜਿਸ ਬਾਰੇ ਮੈਂ ਕੁਝ ਨਹੀਂ ਜਾਣਦਾ, ਆਪਣੇ 29 ਮਈ, 1933 ਦੇ ਖੁਲ੍ਹੇ ਬਿਆਨ ਵਿਚ ਕਿਹਾ ਸੀ : ਅਸੀਂ ਮਹਿਸੂਸ ਕਰਦੇ ਹਾਂ ਕਿ ਹੁਣ ਏਨਾਂ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਏਕਤਾ ਦਾ ਨਹੀਂ ਸਗੋਂ ਅੰਗਰੇਜ਼ਾਂ ਅਤੇ ਭਾਰਤੀਆਂ ਵਿਚਕਾਰ ਏਕਤਾ ਦਾ ਸਮਾਂ ਆ ਗਿਆ ਹੈ।... ਹਿੰਦੂ ਆਗੂਆਂ ਨੂੰ ਸੰਵਿਧਾਨਾਂ ਅਤੇ ਮੰਤਰੀ ਮੰਡਲਾਂ ਵਿਚ ਹਿੰਦੂ ਘੱਟ ਗਿਣਤੀ ਲਈ ਹਿਫ਼ਾਜ਼ਤੀ ਕਦਮਾਂ ਉੱਤੇ ਜ਼ੋਰ ਦੇਣਾ ਚਾਹੀਦਾ ਹੈ।"

ਇਹਨਾਂ ਬਿਆਨਾਂ ਲਈ ਮੈਂ ਮਹਾਸਭਾ ਨੂੰ ਜ਼ਿੰਮੇਵਾਰ ਨਹੀਂ ਠਹਿਰਾ ਸਕਦਾ, ਪਰ ਅਸਲ ਵਿਚ ਇਹ ਮਹਾਸਭਾ ਦੇ ਵਤੀਰੇ ਨਾਲ ਠੀਕ ਬੈਠਦੇ ਹਨ ਅਤੇ ਇਸਦਾ ਹੀ ਮਾੜਾ ਜਿਹਾ ਵਿਸਥਾਰ ਹਨ। ਅਤੇ ਇਹ ਗੱਲ ਦਾ ਸਬੂਤ ਹਨ ਕਿ ਕਈ ਹਿੰਦੂ ਫ਼ਿਰਕਾਪ੍ਰਸਤ ਕੁਝ ਰਿਆਇਤਾਂ ਲੈਣ ਦੀ ਆਸ ਵਿਚ ਬਰਤਾਨਵੀ ਸਾਮਰਾਜ ਨਾਲ ਮਿਲਵਰਤਣ ਕਰਨ ਦੀਆਂ ਲੀਹਾਂ ਉਤੇ ਯਕੀਨਨ ਸੋਚ ਰਹੇ ਹਨ। ਇਹ ਸਿੱਧ ਕਰਨ ਲਈ ਕੋਈ ਬਹੁਤੀਆਂ ਦਲੀਲਾਂ ਦੇਣ ਦੀ ਲੋੜ ਨਹੀਂ ਕਿ ਇਹ ਵਤੀਰਾ ਨਾ ਸਿਰਫ਼ ਤੰਗ ਫ਼ਿਰਕਾਪ੍ਰਸਤੀ ਵਾਲਾ ਹੈ ਸਗੋਂ ਰਾਸ਼ਟਰ-ਵਿਰੋਧੀ ਅਤੇ ਤੀਖਣ ਤਰ੍ਹਾਂ ਨਾਲ ਪਿਛਾਂਹਖਿੱਚੂ ਵੀ ਹੈ।

ਇਹ ਬਿਲਕੁਲ ਠੀਕ ਹੈ ਕਿ ਹਿੰਦੂ ਮਹਾਸਭਾ ਆਪਣੇ ਸਾਰੇ ਜੀਵਨ-ਕਾਲ ਵਿਚ

ਸਾਂਝੇ ਚੋਣ ਅਧਿਕਾਰਾਂ ਦੇ ਹੱਕ ਵਿਚ ਰਹੀ ਹੈ ਅਤੇ ਇਹ ਪ੍ਰਤੱਖ ਤੌਰ ਉਤੇ ਇਸ ਮਸਲੇ ਦਾ ਇਕੋ ਇਕ ਕੌਮੀ ਹੱਲ ਹੈ। ਇਹ ਵੀ ਸੱਚ ਹੈ ਕਿ ਫ਼ਿਰਕੂ ਅਵਾਰਡ ਕੌਮਪ੍ਰਸਤੀ ਦਾ ਪੂਰਨ ਨਿਸ਼ੇਧ ਹੈ ਅਤੇ ਇਸਦਾ ਮੰਤਵ ਭਾਰਤ ਨੂੰ ਵੱਖਰੇ ਵੱਖਰੇ ਫ਼ਿਰਕੂ ਖਾਨਿਆਂ ਵਿਚ ਵੰਡਣਾ ਹੈ ਅਤੇ ਫੁੱਟਪਾਊ ਰੁਝਾਨਾਂ ਨੂੰ ਤਾਕਤ ਦੇਣਾ ਹੈ ਅਤੇ ਇਸ ਤਰ੍ਹਾਂ ਬਰਤਾ-ਨਵੀ ਸਾਮਰਾਜ ਦੀ ਪਕੜ ਨੂੰ ਮਜ਼ਬੂਤ ਬਣਾਉਣਾ ਹੈ। ਪਰ ਇਹ ਗੱਲ ਧਿਆਨ ਵਿਚ ਰੱਖੀ ਜਾਣੀ ਚਾਹੀਦੀ ਹੈ ਕਿ ਰਾਸ਼ਟਰਵਾਦ ਸਿਰਫ਼ ਉਦੋਂ ਹੀ ਪ੍ਰਵਾਨ ਨਹੀਂ ਕੀਤਾ ਜਾ ਸਕਦਾ ਜਦੋਂ ਇਹ ਬਹੁਗਿਣਤੀ ਫ਼ਿਰਕੇ ਲਈ ਲਾਹੇਵੰਦਾ ਹੋਵੇ। ਅਜਮਾਇਸ਼ ਉਹਨਾਂ ਸੂਬਿਆਂ ਵਿਚ ਹੁੰਦੀ ਹੈ ਜਿਥੇ ਮੁਸਲਿਮ ਬਹੁਗਿਣਤੀ ਹੈ ਅਤੇ ਇਸ ਅਜ਼ਮਾਇਸ਼ ਵਿਚ ਹਿੰਦੂ ਮਹਾਸਭਾ ਫੇਲ੍ਹ ਹੋਈ ਹੈ।

ਨਾ ਹੀ ਮੁਸਲਿਮ ਫ਼ਿਰਕਾਪ੍ਰਸਤਾਂ ਨੂੰ ਦੋਸ਼ ਦੇਣਾ ਹੀ ਕਾਫ਼ੀ ਹੈ। ਇੰਝ ਕਰਨਾ ਬੜਾ ਸੌਖਾ ਹੈ, ਕਿਉਂਕਿ ਸਮੁੱਚੇ ਤੌਰ ਉਤੇ ਭਾਰਤੀ ਮੁਸਲਮਾਨ ਬਦਕਿਸਮਤੀ ਨੂੰ ਬਹੁਤ ਪਛੜੇ ਹੋਏ ਹਨ ਅਤੇ ਸਾਰੇ ਦੂਜੇ ਦੇਸ਼ਾਂ ਵਿਚਲੇ ਮੁਸਲਮਾਨਾਂ ਨਾਲ ਮੁਕਾਬਲੇ ਵਿਚ ਨਹੀਂ ਖੜੋਂਦੇ। ਨੁਕਤਾ ਇਹ ਹੈ ਕਿ ਭਾਰਤ ਵਿਚ ਦੋਹਾਂ ਕਾਰਨਾਂ ਕਰਕੇ ਇਕ ਵਿਸ਼ੇਸ਼ ਜ਼ਿੰਮੇਵਾਰੀ ਹਿੰਦੂਆਂ ਉਤੇ ਆ ਪੈਂਦੀ ਹੈ — ਕਿਉਂਕਿ ਉਹ ਬਹੁਗਿਣਤੀ ਫਿਰਕਾ ਹਨ ਅਤੇ ਕਿਉਂਕਿ ਆਰਥਕ ਤੌਰ ਉਤੇ ਅਤੇ ਵਿਦਿਅਕ ਤੌਰ ਉਤੇ ਉਹ ਵਧੇਰੇ ਉੱਨਤ ਹਨ। ਇਹ ਜ਼ਿੰਮੇਵਾਰੀ ਨਿਭਾਉਣ ਦੀ ਥਾਂ, ਮਹਾਸਭਾ ਇਸ ਤਰ੍ਹਾਂ ਨਾਲ ਕਾਰਜ ਕਰਦੀ ਰਹੀ ਹੈ ਜਿਸਨੇ ਨਿਰਸੰਦੇਹ ਮੁਸਲਮਾਨਾਂ ਦੀ ਫ਼ਿਰਕਾਪ੍ਰਸਤੀ ਨੂੰ ਵਧਾਇਆ ਹੈ ਅਤੇ ਉਹਨਾਂ ਨੂੰ ਮਜਬੂਰ ਕੀਤਾ ਹੈ ਕਿ ਉਹ ਹਿੰਦੂਆਂ ਉਤੇ ਬਿਲਕੁਲ ਹੀ ਭਰੋਸਾ ਨਾ ਰੱਖਣ। ਇਕੋ ਇਕ ਤਰੀਕਾ ਜਿਸ ਨਾਲ ਇਸਨੇ ਉਹਨਾਂ ਦੀ ਫ਼ਿਰਕਾ-ਪ੍ਰਸਤੀ ਦਾ ਮੁਕਾਬਲਾ ਕਰਨ ਦੀ ਕੋਸ਼ਿਸ਼ ਕੀਤੀ ਹੈ, ਉਹ ਹੈ ਇਸਦੀ ਆਪਣੀ ਵਨਗ ਦੀ ਫ਼ਿਰਕਾਪ੍ਰਸਤੀ ਰਾਹੀਂ। ਸਾਡੀ ਫ਼ਿਰਕਾਪ੍ਰਸਤੀ ਦੂਜਿਆਂ ਦੀ ਫ਼ਿਰਕਾਪ੍ਰਸਤੀ ਨੂੰ ਖਤਮ ਨਹੀਂ ਕਰਦੀ; ਦੋਵੇਂ ਇਕ ਦੂਜੀ ਉਤੇ ਪਲਦੀਆਂ ਹਨ ਅਤੇ ਦੋਵੇਂ ਮੋਟੀਆਂ ਤਾਜ਼ੀਆਂ ਹੁੰਦੀਆਂ ਜਾਂਦੀਆਂ ਹਨ।

ਮਹਾਸਭਾ ਨੇ ਅਜਮੇਰ ਵਿਖੇ ਕਮਿਊਨਲ ਅਵਾਰਡ ਬਾਰੇ ਇਕ ਲੰਮਾ ਮਤਾ ਪਾਸ ਕੀਤਾ ਹੈ, ਜਿਸ ਵਿਚ ਇਸਦੇ ਪ੍ਰਤੱਖ ਨੁਕਸਾਂ ਅਤੇ ਅਜੋੜਤਾਵਾਂ ਵੱਲ ਧਿਆਨ ਦੁਆਇਆ ਗਿਆ ਹੈ। ਪਰ ਜਿਥੋਂ ਤੱਕ ਮੈਨੂੰ ਪਤਾ ਹੈ, ਇਸਨੇ ਵਾਈਟ ਪੇਪਰ ਸਕੀਮ ਦੀ ਆਲੋਚਨਾ ਵਿਚ ਇਕ ਲਫ਼ਜ਼ ਵੀ ਨਹੀਂ ਕਿਹਾ। ਮੈਂ ਜ਼ਾਤੀ ਤੌਰ ਉੱਤੇ ਉਸ ਸਕੀਮ ਦੀਆਂ ਤੁੱਛ ਨੁਕਤਾਚੀਨੀਆਂ ਵਿਚ ਦਿਲਚਸਪੀ ਨਹੀਂ ਰੱਖਦਾ, ਕਿਉਂਕਿ ਮੇਰਾ ਖ਼ਿਆਲ ਹੈ ਕਿ ਇਹ ਸਾਰੀ ਦੀ ਸਾਰੀ ਮਾੜੀ ਹੈ ਅਤੇ ਇਸ ਵਿਚ ਸੁਧਾਰ ਨਹੀਂ ਕੀਤਾ ਜਾ ਸਕਦਾ। ਪਰ ਮਹਾਸਭਾ ਦੇ ਦ੍ਰਿਸ਼ਟੀਕੋਣ ਤੋਂ ਇਸ ਵੱਲ ਧਿਆਨ ਨਾ ਦਿੱਤਾ ਜਾਣਾ ਇਹ ਸਿੱਧ ਕਰਦਾ ਸੀ ਕਿ ਇਸਨੂੰ ਭਾਰਤ ਦੀ ਆਜ਼ਾਦੀ ਦੇ

ਰਾਜਸੀ ਪੱਖ ਦੀ ਬਹੁਤ ਘੱਟ ਪ੍ਰਵਾਹ ਹੈ, ਜੇ ਹੈ ਵੀ ਤਾਂ। ਇਹ ਸਿਰਫ਼ ਇਸ ਪੱਖੋਂ ਸੋਚਦੀ ਹੈ ਕਿ ਹਿੰਦੂਆਂ ਨੂੰ ਕੀ ਮਿਲਿਆ ਹੈ, ਕੀ ਨਹੀਂ ਮਿਲਿਆ। ਇਹ ਰੀਪੋਰਟ ਮਿਲੀ ਹੈ ਕਿ ਸਵੈਧੀਨਤਾ ਬਾਰੇ ਮਤਾ ਪੇਸ਼ ਕੀਤਾ ਗਿਆ ਸੀ, ਪਰ ਇਸਨੂੰ ਪ੍ਰਤੱਖ ਤੌਰ ਉੱਤੇ ਦਬਾ ਦਿੱਤਾ ਗਿਆ ਸੀ। ਸਿਰਫ਼ ਏਨਾਂ ਹੀ ਨਹੀਂ, ਰਾਜਸੀ ਜਾਂ ਆਰਥਕ ਟੀਚਿਆਂ ਬਾਰੇ ਕਿਸੇ ਵੀ ਮਤੇ ਉੱਤੇ ਵਿਚਾਰ ਨਹੀਂ ਸੀ ਕੀਤੀ ਗਈ। ਜੇ ਮਹਾਸਭਾ ਭਾਰਤ ਦੇ ਹਿੰਦੂਆਂ ਦੀ ਪ੍ਰਤਿਨਿਧਤਾ ਕਰਨ ਦਾ ਦਾਅਵਾ ਕਰਦੀ ਹੈ, ਤਾਂ ਕੀ ਇਹ ਕਿਹਾ ਜਾਣਾ ਚਾਹੀਦਾ ਹੈ ਕਿ ਹਿੰਦੂ ਭਾਰਤ ਦੀ ਆਜ਼ਾਦੀ ਵਿਚ ਦਿਲਚਸਪੀ ਨਹੀਂ ਰੱਖਦੇ ?

ਸਾਧਾਰਣ ਤੌਰ ਉਤੇ ਇਹ ਬੜੀ ਸ਼ਾਨਦਾਰ ਗੱਲ ਹੁੰਦੀ। ਪਰ ਮੌਜੂਦਾ ਹਾਲਤਾਂ ਵਿਚ ਅਤੇ ਪਿਛਲੇ ਕੁਝ ਸਾਲਾਂ ਦੇ ਬਹਾਦਰ ਘੋਲ ਅਤੇ ਕੁਰਬਾਨੀ ਦੇ ਪਿਛੋਕੜ ਵਿਚ ਇਹੋ ਜਿਹੀ ਉਕਾਈ ਦਾ ਸਿਰਫ਼ ਇਕ ਮਤਲਬ ਹੀ ਹੋ ਸਕਦਾ ਹੈ — ਕਿ ਮਹਾਸਭਾ ਨੇ ਰਾਸ਼ਟਰਵਾਦ ਦੇ ਪੱਖੋਂ ਸੋਚਣਾ ਬੰਦ ਕਰ ਦਿੱਤਾ ਹੈ ਅਤੇ ਫ਼ਿਰਕੂ ਤਕਰਾਰਾਂ ਵਿਚ ਖੱਚਤ ਹੋ ਗਈ ਹੈ। ਜਾਂ ਹੋ ਸਕਦਾ ਹੈ ਕਿ ਇਹ ਨੀਤੀ ਸੋਚੀ-ਸਮਝੀ ਹੋਵੇ ਤਾਂ ਕਿ ਸਰਕਾਰ ਨੂੰ ਗੁੱਸੇ ਨਾ ਕੀਤਾ ਜਾਏ ਜਿਸ ਨਾਲ ਮਹਾਸਭਾ ਮਿਲਵਰਤਣ ਕਰਨ ਦੀ ਇੱਛਾ ਰੱਖਦੀ ਹੈ।

ਇਸ ਵਿਚਾਰ ਨੂੰ ਇਹ ਤੱਥ ਤਾਕਤ ਦੇਂਦਾ ਹੈ ਕਿ ਮਤਿਆਂ ਵਿਚ ਜਾਂ ਪ੍ਰਧਾਨਗੀ ਭਾਸ਼ਣ ਵਿਚ ਆਰਡੀਨੈਂਸ ਨਿਯਮ ਅਤੇ ਦਮਨ ਦੇ ਅਸਾਧਾਰਣ ਕਦਮਾਂ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ, ਜਿਹੜਾ ਦਮਨ ਕਿ ਸਰਕਾਰ ਕਰਦੀ ਰਹੀ ਹੈ ਅਤੇ ਅਜੇ ਵੀ ਕਰ ਰਹੀ ਹੈ। ਮਹਾਸਭਾ ਆਪਣੀ ਹੀ ਦੁਨੀਆ ਵਿਚ ਰਹਿ ਰਹੀ ਲਗਦੀ ਹੈ, ਜਿਸਦਾ ਭਾਰਤੀ ਲੋਕਾਂ ਦੇ ਘੋਲਾਂ, ਇੱਛਾਵਾਂ ਅਤੇ ਕਸ਼ਟਾਂ ਨਾਲ ਕੋਈ ਸੰਬੰਧ ਨਹੀਂ ਲੱਗਦਾ।

ਮੈਂ ਨਹੀਂ ਕਹਿ ਸਕਦਾ ਕਿ ਹਿੰਦੂ ਜਾਂ ਮੁਸਲਿਮ ਫ਼ਿਰਕੂ ਜੱਥੇਬੰਦੀਆਂ ਦੇ ਪਿੱਛੇ ਚੱਲਣ ਵਾਲੇ ਕਿੰਨੇ ਕੁ ਹਨ। ਇਹ ਸੰਭਵ ਹੈ ਕਿ ਫ਼ਿਰਕੂ ਜੋਸ਼ ਦੀ ਘੜੀ ਦੋਵੇਂ ਧਿਰਾਂ ਕਾਫ਼ੀ ਵੱਡੀ ਗਿਣਤੀ ਦੀ ਵਫ਼ਾਦਾਰੀ ਰੱਖਣ। ਪਰ ਇਹ ਮੈਂ ਜ਼ਰੂਰ ਕਹਾਂਗਾ ਕਿ ਦੋਵੇਂ ਪਾਸੇ ਇਹ ਜੱਥੇਬੰਦੀਆਂ ਉਪਰਲੇ ਤਬਕੇ ਦੇ ਅਮੀਰ ਗਰੁੱਪਾਂ ਦੀ ਪ੍ਰਤਿਨਿਧਤਾ ਕਰਦੀਆਂ ਹਨ ਅਤੇ ਫਿਰਕੂ ਲਾਭਾਂ ਲਈ ਘੋਲ ਅਸਲ ਵਿਚ ਇਹਨਾਂ ਗਰੁੱਪਾਂ ਦਾ ਜਿੱਥੋਂ ਤੱਕ ਹੋ ਸਕੇ ਆਪਣੇ ਲਈ ਸੱਤਾ ਅਤੇ ਵਿਸ਼ੇਸ਼ਾਧਿਕਾਰ ਦਾ ਵੱਡੇ ਤੋਂ ਵੱਡਾ ਹਿੱਸਾ ਲੈਣ ਦਾ ਯਤਨ ਹੈ। ਵੱਧ ਤੋਂ ਵੱਧ ਇਸਦਾ ਮਤਲਬ ਸਾਡੇ ਬੇਕਾਰ ਬੁਧੀਜੀਵੀਆਂ ਵਿਚੋਂ ਕੁਝ ਕੁ ਨੂੰ ਨੌਕਰੀਆਂ ਮਿਲਣਾ ਹੋ ਸਕਦਾ ਹੈ। ਇਹ ਫ਼ਿਰਕੂ ਮੰਗਾਂ ਜਨਤਾ ਦੀਆਂ ਲੋੜਾਂ ਕਿਵੇਂ ਪੂਰੀਆਂ ਕਰਦੀਆਂ ਹਨ ? ਮਜ਼ਦੂਰਾਂ, ਕਿਸਾਨਾਂ ਅਤੇ ਹੇਠਲੀਆਂ ਮਧ ਸ਼ਰੇਣੀਆਂ ਲਈ, ਜਿਹੜੀਆਂ ਕੌਮ ਦਾ ਇਕ ਵੱਡਾ

ਹਿੱਸਾ ਬਣਦੀਆਂ ਹਨ, ਹਿੰਦੂ ਮਹਾਸਭਾ ਜਾਂ ਮੁਸਲਿਮ ਲੀਗ ਦਾ ਕੀ ਪ੍ਰੋਗਰਾਮ ਹੈ ? ਉਹਨਾਂ ਦਾ ਕੋਈ ਪ੍ਰੋਗਰਾਮ ਨਹੀਂ ਸਿਵਾਇ ਜਿਵੇਂ ਕਿ ਮਹਾਸਭਾ ਨੇ ਅਜਮੇਰ ਵਿਖੇ ਸੰਕੇਤ ਕੀਤਾ ਸੀ, ਮੌਜੂਦਾ ਸਮਾਜਿਕ ਪ੍ਰਬੰਧ ਵਿਚ ਗੜਬੜ ਪੈਦਾ ਕਰਨ ਦੇ ਨਫ਼ੀ ਪ੍ਰੋਗਰਾਮ ਦੇ। ਇਹ ਗੱਲ ਆਪਣੇ ਆਪ ਵਿਚ ਸਿੱਧ ਕਰਦੀ ਹੈ ਕਿ ਇਹਨਾਂ ਫਿਰਕੂ ਜੱਥੇਬੰਦੀਆਂ ਨੂੰ ਕੰਟਰੋਲ ਕਰਨ ਵਾਲੀ ਸ਼ਕਤੀ ਉੱਪਰਲੀ ਸ਼ਰੇਣੀ ਹੈ, ਜਾਇਦਾਦਾਂ ਦੇ ਮਾਲਕ ਸਮਾਜਿਕ ਗਰੁਪ ਹਨ। ਮੁਸਲਿਮ ਫ਼ਿਰਕਾਪ੍ਰਸਤ ਸਾਨੂੰ ਇਸਲਾਮ ਦੀ ਜਮਹੂਰੀਅਤ ਬਾਰੇ ਬੜਾ ਕੁਝ ਦੱਸਦੇ ਹਨ, ਪਰ ਅਸਲ ਵਿਚ ਉਹ ਜਮਹੂਰੀਅਤ ਤੋਂ ਡਰਦੇ ਹਨ; ਹਿੰਦੂ ਫ਼ਿਰਕਾਪ੍ਰਸਤ ਰਾਸ਼ਟਰਵਾਦ ਦੀ ਗੱਲ ਕਰਦੇ ਹਨ ਅਤੇ 'ਹਿੰਦੂ ਰਾਸ਼ਟਰਵਾਦ' ਦੀ ਦ੍ਰਿਸ਼ਟੀ ਤੋਂ ਸੋਚਦੇ ਹਨ।

ਜ਼ਾਤੀ ਤੌਰ ਉੱਤੇ ਮੈਨੂੰ ਯਕੀਨ ਹੈ ਕਿ ਰਾਸ਼ਟਰਵਾਦ ਹਿੰਦੂ, ਮੁਸਲਿਮ, ਸਿੱਖ ਅਤੇ ਭਾਰਤ ਵਿਚਲੇ ਦੂਜੇ ਗਰੁੱਪਾਂ ਦੀ ਵਿਚਾਰਧਾਰਕ ਇਕਮਿਕਤਾ ਤੋਂ ਹੀ ਪੈਦਾ ਹੋ ਸਕਦਾ ਹੈ। ਇਸਦਾ ਮਤਲਬ ਕਿਸੇ ਗਰੁੱਪ ਦੇ ਕਿਸੇ ਠੋਸ ਸਭਿਆਚਾਰ ਦਾ ਖਾਤਮਾ ਨਹੀਂ, ਸਗੋਂ ਇਸਦਾ ਮਤਲਬ ਇਕ ਸਾਂਝਾ ਕੌਮੀ ਦ੍ਰਿਸ਼ਟੀਕੋਣ ਜ਼ਰੂਰ ਹੈ ਜਿਸਦੇ ਅਧੀਨ ਦੂਜੇ ਮਾਮਲੇ ਕਰ ਦਿੱਤੇ ਜਾਂਦੇ ਹਨ। ਮੇਰਾ ਨਹੀਂ ਖ਼ਿਆਲ ਕਿ ਹਿੰਦੂ-ਮੁਸਲਿਮ ਜਾਂ ਹੋਰ ਕੋਈ ਏਕਤਾ ਇਸਦਾ ਸਿਰਫ਼ ਇਕ ਮੰਤਰ ਵਾਂਗ ਜਾਪ ਕਰਨ ਨਾਲ ਹੀ ਹੋ ਜਾਏਗੀ। ਇਹ ਏਕਤਾ ਹੋਵੇਗੀ, ਇਸ ਵਿਚ ਮੈਨੂੰ ਕੋਈ ਸ਼ੱਕ ਨਹੀਂ, ਪਰ ਇਹ ਉੱਪਰ ਵੱਲੋਂ ਨਹੀਂ ਸਗੋਂ ਹੇਠਾਂ ਵੱਲੋਂ ਆਇਗੀ, ਕਿਉਂਕਿ ਉੱਪਰਲਿਆਂ ਵਿਚੋਂ ਬਹੁਤ ਸਾਰੇ ਅੰਗਰੇਜ਼ ਗਲਬੇ ਵਿਚ ਬਹੁਤ ਜ਼ਿਆਦਾ ਦਿਲ-ਚਸਪੀ ਰੱਖਦੇ ਹਨ, ਅਤੇ ਇਸ ਰਾਹੀਂ ਆਪਣੇ ਉਚੇਚੇ ਵਿਸ਼ੇਸ਼ਾਧਿਕਾਰ ਕਾਇਮ ਰੱਖਣ ਦੀ ਆਸ ਰੱਖਦੇ ਹਨ। ਸਮਾਜਿਕ ਅਤੇ ਆਰਥਿਕ ਸ਼ਕਤੀਆਂ ਅੱਟਲ ਤੌਰ ਉੱਤੇ ਦੂਜੇ ਮਸਲਿਆਂ ਨੂੰ ਸਾਹਮਣੇ ਲੈ ਆਉਣਗੀਆਂ। ਉਹ ਵੱਖਰੀਆਂ ਲੀਹਾਂ ਉੱਤੇ ਦੁਫੇੜ ਪੈਦਾ ਕਰਨਗੀਆਂ ਪਰ ਦੁਫੇੜ ਖਤਮ ਹੋ ਜਾਇਗੀ।

ਜਿਨ੍ਹਾਂ ਦੋਸਤਾਂ ਦੀ ਰਾਏ ਦੀ ਮੈਂ ਕਦਰ ਕਰਦਾ ਹਾਂ, ਉਹਨਾਂ ਵੱਲੋਂ ਮੈਨੂੰ ਚੇਤਾਵਨੀ ਦਿੱਤੀ ਗਈ ਹੈ ਕਿ ਫ਼ਿਰਕੂ ਜੱਥੇਬੰਦੀਆਂ ਵੱਲ ਮੇਰਾ ਵਤੀਰਾ ਕਈ ਲੋਕਾਂ ਨੂੰ ਮੇਰੇ ਖ਼ਿਲਾਫ਼ ਕਰ ਦੇਵੇਗਾ। ਇਹ ਸਚਮੁੱਚ ਹੋ ਸਕਦਾ ਹੈ। ਆਪਣੇ ਕਿਸੇ ਵੀ ਦੇਸ਼ਵਾਸੀ ਨੂੰ ਵਿਰੋਧੀ ਬਣਾਉਣ ਦੀ ਮੇਰੀ ਕੋਈ ਇੱਛਾ ਨਹੀਂ ਕਿਉਂਕਿ ਅਸੀਂ ਇਕ ਸ਼ਕਤੀਸ਼ਾਲੀ ਵਿਰੋਧੀ ਦੇ ਖ਼ਿਲਾਫ਼ ਜ਼ਬਰਦਸਤ ਘੋਲ ਚਲਾ ਰਹੇ ਹਾਂ। ਪਰ ਇਹੀ ਘੋਲ ਇਸ ਗੱਲ ਦੀ ਮੰਗ ਕਰਦਾ ਹੈ ਕਿ ਅਸੀਂ ਹਾਨੀਕਾਰਕ ਰੁਝਾਨਾਂ ਨੂੰ ਰੋਕੀਏ ਅਤੇ ਆਪਣਾ ਨਿਸ਼ਾਨਾ ਹਮੇਸ਼ਾ ਆਪਣੇ ਅੱਗੇ ਰੱਖੀਏ। ਮੈਂ ਆਪਣੇ ਵੱਲ, ਆਪਣੇ ਦੋਸਤਾਂ ਅਤੇ ਸਾਥੀਆਂ ਵੱਲ, ਜਿਨ੍ਹਾਂ ਵਿਚੋਂ ਕਈਆਂ ਨੇ ਆਜ਼ਾਦੀ ਦੀ ਵੇਦੀ ਉਤੇ ਆਪਣੇ ਸਭ ਕੁਝ ਦੀ ਬਲੀ ਦੇ ਦਿੱਤੀ ਹੈ, ਸਗੋਂ ਉਹਨਾਂ ਪ੍ਰਤਿ ਵੀ ਜਿਹੜੇ

ਉਸ ਸਭ ਕੁਝ ਨੂੰ ਅਪ੍ਰਵਾਨ ਕਰਦੇ ਹਨ ਜੋ ਕੁਝ ਮੈਂ ਕਹਿੰਦਾ ਹਾਂ, ਈਮਾਨਦਾਰ ਨਹੀਂ ਹੋਵਾਂਗਾ, ਜੇ ਮੈਂ ਆਜ਼ਾਦੀ ਲਈ ਆਪਣੇ ਮਹਾਨ ਘੋਲ ਨੂੰ ਕਮਜ਼ੋਰ ਕਰਨ ਅਤੇ ਰੋਕਣ ਦੇ ਯਤਨ ਨੂੰ ਚੁੱਪਚਾਪ ਦੇਖਦਾ ਰਹਾਂ। ਮੇਰੇ ਖ਼ਿਆਲ ਵਿਚ ਜਿਹੜੇ ਲੋਕ ਇਸ ਯਤਨ ਵਿਚ ਸਹਾਈ ਹੋ ਰਹੇ ਹਨ, ਉਹ ਹੋ ਸਕਦਾ ਹੈ ਆਪਣੇ ਵਿਸ਼ਵਾਸਾਂ ਵਿਚ ਬਿਲਕੁਲ ਈਮਾਨਦਾਰ ਹੋਣ। ਮੈਂ ਉਹਨਾਂ ਦੀ ਈਮਾਨਦਾਰੀ ਨੂੰ ਨਹੀਂ ਵੰਗਾਰਦਾ। ਪਰ ਤਾਂ ਵੀ ਇਹ ਵਿਸ਼ਵਾਸ ਗ਼ਲਤ, ਰਾਸ਼ਟਰ-ਵਿਰੋਧੀ ਅਤੇ ਪਿਛਾਂਹਖਿੱਚੂ ਹੋ ਸਕਦੇ ਹਨ।

ਮੈਂ ਇਕ ਵਿਅਕਤੀ ਵਜੋਂ ਲਿਖ ਰਿਹਾ ਹਾਂ, ਅਤੇ ਇਸ ਮਾਮਲੇ ਵਿਚ ਮੈਂ ਆਪਣੇ ਤੋਂ ਸਿਵਾ ਹੋਰ ਕਿਸੇ ਦੀ ਪ੍ਰਤਿਨਿਧਤਾ ਕਰਨ ਦਾ ਦਾਅਵਾ ਨਹੀਂ ਕਰਦਾ। ਹੋ ਸਕਦਾ ਹੈ ਕਈ ਮੇਰੇ ਨਾਲ ਸਹਿਮਤ ਹੋਣ; ਮੇਰਾ ਖ਼ਿਆਲ ਹੈ ਕਿ ਉਹ ਸਹਿਮਤ ਹੋਣਗੇ। ਪਰ ਉਹ ਹੋਣ ਜਾਂ ਨਾ, ਮੈਨੂੰ ਉਹ ਕੁਝ ਸਾਫ਼ ਸਾਫ਼ ਕਹਿ ਦੇਣਾ ਚਾਹੀਦਾ ਹੈ, ਜੋ ਕੁਝ ਮੇਰੇ ਮਨ ਵਿਚ ਹੈ। ਇਹ ਸ਼ਾਇਦ ਸਿਆਸਤਦਾਨਾਂ ਵਾਲੀ ਗੱਲ ਨਹੀਂ, ਕਿਉਂਕਿ ਸਿਆਸਤ ਵਿਚ ਲੋਕ ਬੜਾ ਧਿਆਨ ਰਖਦੇ ਹਨ ਕਿ ਕੀ ਕਹਿਣਾ ਹੈ ਅਤੇ ਕੀ ਨਹੀਂ ਕਹਿਣਾ, ਮਤਾਂ ਕਿਤੇ ਉਹ ਕਿਸੇ ਗਰੁੱਪ ਜਾਂ ਵਿਅਕਤੀ ਨੂੰ ਨਾਰਾਜ਼ ਕਰ ਬੈਠਣ ਅਤੇ ਉਸ ਦਾ ਸਮਰਥਨ ਗੁਆ ਬੈਠਣ। ਪਰ ਮੈਂ ਆਪਣੀ ਚੋਣ ਨਾਲ ਸਿਆਸਤਦਾਨ ਨਹੀਂ ਬਣਿਆ; ਮੇਰੇ ਨਾਲੋਂ ਵਧੇਰੇ ਸ਼ਕਤੀਸ਼ਾਲੀ ਤਾਕਤਾਂ ਮੈਨੂੰ ਇਸ ਖੇਤਰ ਵਿਚ ਖਿੱਚ ਲਿਆਈਆਂ ਹਨ ਅਤੇ ਹੋ ਸਕਦਾ ਹੈ ਕਿ ਮੈਂ ਸਿਆਸਤਦਾਨਾਂ ਵਾਲੇ ਤੌਰ-ਤਰੀਕੇ ਅਜੇ ਸਿੱਖਣੇ ਹੋਣ।

# ਭਾਈ ਪਰਮਾਨੰਦ ਅਤੇ ਸਵਰਾਜ

ਮੈਂ ਹੁਣੇ ਹੁਣੇ ਭਾਈ ਪਰਮਾਨੰਦ ਜੀ ਦਾ ਲਿਖਿਆ ਹੋਇਆ ਇਕ ਲੇਖ ਪੜ੍ਹ ਕੇ ਹਟਿਆ ਹਾਂ — ਸਵਰਾਜ ਕੀ ਹੈ ? (ਸਰਸਵਤੀ, ਅਗਸਤ, 1935) । ਮੈਂ ਬੜੀਆਂ ਉਮੀਦਾਂ ਨਾਲ ਪੜ੍ਹਿਆ ਸੀ ਕਿ ਇਹ, ਕਿਸੇ ਹੱਦ ਤੱਕ, ਇਸ ਮੁਸ਼ਕਲ ਮਸਲੇ ਨੂੰ ਸਮਝਣ ਅਤੇ ਹਲ ਕਰਨ ਵਿਚ ਸਹਾਇਤਾ ਕਰੇਗਾ । ਪਰ ਇਹ ਪੜ੍ਹ ਲੈਣ ਪਿੱਛੋਂ ਮੈਂ ਹੈਰਾਨ ਰਹਿ ਗਿਆ । ਭਾਈ ਜੀ ਹਿੰਦੂ ਮਹਾਸਭਾ ਦੇ ਪ੍ਰਸਿੱਧ ਆਗੂ ਹਨ ਅਤੇ ਉਹਨਾਂ ਨੂੰ ਸਭਾ ਦੇ ਆਸ਼ਿਆਂ ਅਤੇ ਟੀਚਿਆਂ ਦੀ ਵਿਆਖਿਆ ਕਰਨ ਦਾ ਹਰ ਅਧਿਕਾਰ ਹੈ । ਅਸਲ ਵਿਚ ਉਹ ਲਾਸਾਨੀ ਪ੍ਰਮਾਣਿਕਤਾ ਨਾਲ ਇਹ ਕੰਮ ਕਰ ਸਕਦੇ ਹਨ । ਪਰ ਕਾਂਗਰਸ ਦੇ ਰਾਜਸੀ ਨਿਸ਼ਾਨੇ ਬਾਰੇ ਉਹਨਾਂ ਦੀ ਸੂਝ, ਜੋ ਕਿ ਕੋਈ ਲੁਕੀ ਹੋਈ ਗੱਲ ਨਹੀਂ, ਸਚਮੁੱਚ ਅਜੀਬ ਹੈ । ਜੇ ਕੁਝ ਹੋਰ ਲੋਕਾਂ ਨੇ ਵੀ ਇਸ ਨੂੰ ਉਸੇ ਤਰ੍ਹਾਂ ਸਮਝਿਆ ਹੈ, ਜਿਸ ਤਰ੍ਹਾਂ ਭਾਈ ਜੀ ਨੇ ਸਮਝਿਆ ਹੈ, ਤਾਂ ਕੀ ਇਹ ਹੈਰਾਨੀ ਵਾਲੀ ਗੱਲ ਹੈ ਕਿ ਏਨੀ ਗ਼ਲਤ-ਫ਼ਹਿਮੀ ਪਾਈ ਜਾਂਦੀ ਹੈ ?

ਭਾਈ ਜੀ ਨੇ ਦੋ ਤਰ੍ਹਾਂ ਨਾਲ ਸਵਰਾਜ ਦੀ ਵਿਆਖਿਆ ਕੀਤੀ ਹੈ — ਪਹਿਲਾ ਤਰੀਕਾ, ਸੰਖੇਪ ਵਿਚ, ਆਪਣੇ ਸਵੈ ਜਾਂ ਆਪੇ ਨੂੰ ਚੰਬੜੇ ਰਹਿਣਾ ਹੈ, ਅਰਥਾਤ ਆਪਣੇ ਧਰਮ, ਸਭਿਅਤਾ, ਸਭਿਆਚਾਰ ਅਤੇ ਰੀਤਾਂ-ਰਸਮਾਂ ਮਗਰ ਚੱਲਣਾ ਹੈ, ਅਤੇ ਦੂਜਾ ਤਰੀਕਾ ਹੈ ਆਪਣੇ ਆਪੇ ਨੂੰ ਛੱਡ ਦੇਣਾ ਅਤੇ ਹਾਕਮ ਸੱਤਾ ਦੇ ਆਪੇ ਨੂੰ ਪ੍ਰਵਾਨ ਕਰ ਲੈਣਾ — ਆਪਣੇ ਪੂਰਵਜਾਂ ਨੂੰ ਭੁੱਲਦਿਆਂ ਹੋਇਆਂ ਆਪਣੇ ਧਰਮ ਦਾ ਤਿਆਗ ਕਰ ਦੇਣਾ ਅਤੇ ਆਪਣੀ ਜ਼ਾਤ ਛੱਡ ਦੇਣਾ । ਉਦਾਹਰਣ ਵਜੋਂ, ਉਹਨਾਂ ਨੇ ਉਸ ਸਮੇਂ ਦੀ ਗੱਲ ਕੀਤੀ ਹੈ ਜਦੋਂ ਭਾਰਤ ਵਿਚ ਮੁਸਲਿਮ ਰਾਜ ਕਾਇਮ ਸੀ, ਅਤੇ ਮਿਸਰ ਅਤੇ ਈਰਾਨ ਦੀਆਂ ਉਦਾਹਰਣਾਂ ਦਿੱਤੀਆਂ ਹਨ । ਫਿਰ ਉਹਨਾਂ � ਨੇ ਸਾਨੂੰ

---

ਇਹ ਲੇਖ 6 ਅਗਸਤ, 1935 ਨੂੰ ਅਲਮੋੜਾ ਜੇਲ੍ਹ ਵਿਚ ਹਿੰਦੀ ਵਿਚ ਲਿਖਿਆ ਗਿਆ ਸੀ; **ਚੋਣਵੀਆਂ ਕਿਰਤਾਂ**, ਸੈਂਚੀ 6, ਸਫ਼ੇ 450-56 ।

ਦੱਸਿਆ ਹੈ ਕਿ ਹਿੰਦੂ ਮਹਾਸਭਾ ਪਹਿਲੀ ਕਿਸਮ ਦੇ ਸਵਰਾਜ ਲਈ ਕੋਸ਼ਿਸ਼ ਕਰ ਰਹੀ ਹੈ, ਅਰਥਾਤ, ਧਰਮ ਅਤੇ ਜ਼ਾਤ ਨੂੰ ਕਾਇਮ ਰੱਖਣ ਦੀ, ਅਤੇ ਕਾਂਗਰਸ ਦੂਜੀ ਤਰ੍ਹਾਂ ਦੇ ਸਵਰਾਜ ਨੂੰ ਪ੍ਰਾਪਤ ਕਰਨ ਦੀਆਂ ਕੋਸ਼ਿਸ਼ਾਂ ਕਰ ਰਹੀ ਹੈ, ਅਰਥਾਤ, ਆਪਣੀ ਜ਼ਾਤ ਨੂੰ ਛੱਡ ਦੇਣ ਅਤੇ ਦੂਜੇ ਦੀ ਅਪਣਾ ਲੈਣ ਦੀਆਂ। ਭਾਈ ਜੀ ਨੇ ਇਹ ਵੀ ਕਿਹਾ ਹੈ ਕਿ ਇਹੋ ਜਿਹਾ ਸਵਰਾਜ ਪ੍ਰਾਪਤ ਕਰਨ ਦਾ ਸਭ ਤੋਂ ਸੌਖਾ ਤਰੀਕਾ ਸਾਡੇ ਸਾਰਿਆਂ ਲਈ ਇਹ ਹੈ ਅਸੀਂ ਆਪਣਾ ਧਰਮ ਛੱਡ ਦੇਈਏ ਅਤੇ ਈਸਾਈ ਮੱਤ ਧਾਰਨ ਕਰ ਲਈਏ, ਜਿਸ ਸੂਰਤ ਵਿਚ ਅਸੀਂ ਅੰਗਰੇਜ਼ ਬਣ ਜਾਵਾਂਗੇ ਅਤੇ ਅਸੀਂ ਆਜ਼ਾਦ ਹੋ ਜਾਵਾਂਗੇ।

ਸੰਖੇਪ ਜਿਹੇ ਲੇਖ ਵਿਚ ਭਾਈ ਜੀ ਨੇ, ਮੇਰੀ ਰਾਇ ਵਿਚ, ਇਕ ਬੜੀ ਵਿਵਾਦੀ ਅਤੇ ਗ਼ਲਤ ਗੱਲ ਲਿਖੀ ਹੈ ਅਤੇ ਬੰਦਾ ਇਸ ਬਾਰੇ ਕੁਝ ਕਹਿਣ ਲਈ ਮਜਬੂਰ ਹੋ ਜਾਂਦਾ ਹੈ। ਉਹਨਾਂ ਪ੍ਰਤਿ ਪੂਰੇ ਸਤਿਕਾਰ ਨਾਲ ਮੈਂ ਉਹਨਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕਾਂਗਰਸ ਵਿਚ ਵੀ ਕੁਝ ਕੁ ਲੋਕ ਅਜਿਹੇ ਹਨ ਜਿਹੜੇ ਥੋਹੜਾ ਜਿਹਾ 'ਹਿੰਦੂ' ਇਤਿਹਾਸ ਅਤੇ ਸੰਸਾਰ ਇਤਿਹਾਸ ਜਾਣਦੇ ਹਨ (ਇਤਿਹਾਸ ਕਿਵੇਂ 'ਹਿੰਦੂ' ਜਾਂ 'ਮੁਸਲਿਮ' ਬਣ ਜਾਂਦਾ ਹੈ, ਮੈਨੂੰ ਨਹੀਂ ਸਮਝ ਆਉਂਦੀ ਪਰ ਉਹਨਾਂ ਦਾ ਸ਼ਾਇਦ ਮਤਲਬ ਭਾਰਤ ਦੇ ਹਿੰਦੂਆਂ ਦਾ ਇਤਿਹਾਸ ਹੈ)...ਮੈਂ ਉਮੀਦ ਕਰਦਾ ਹਾਂ ਕਿ ਭਾਈ ਜੀ ਜ਼ਰਾ ਵਧੇਰੇ ਵਿਸਥਾਰ ਨਾਲ ਇਹ ਲੇਖ ਲਿਖਣਗੇ ਅਤੇ ਉਸ ਵਿਚ ਉਹ ਘਟਨਾਵਾਂ ਅਤੇ ਸਬੂਤ ਦੇਣਗੇ ਜਿਨ੍ਹਾਂ ਉਤੇ ਉਹਨਾਂ ਨੇ ਆਪਣੇ ਸਿੱਟੇ ਆਧਾਰਿਤ ਕੀਤੇ ਹਨ।

ਖਾਸ ਕਰਕੇ ਉਹਨਾਂ ਨੂੰ ਕਾਂਗਰਸ ਦੇ ਨਿਸ਼ਾਨੇ ਬਾਰੇ ਆਪਣੀ ਰਾਏ ਲਈ ਸਬੂਤ ਮੁਹੱਈਆ ਕਰਨਾ ਚਾਹੀਦਾ ਹੈ ਕਿਉਂਕਿ ਕਾਫ਼ੀ ਸਬੂਤ ਅਤੇ ਗਵਾਹੀ ਤੋਂ ਬਿਨਾਂ ਕੋਈ ਦੋਸ਼ ਲਾਉਣਾ ਠੀਕ ਗੱਲ ਨਹੀਂ। ਇਹ ਬਹੁਤ ਅਜੀਬ ਗੱਲ ਹੈ ਕਿ ਕਾਂਗਰਸ ਨਾ ਮਿਲਵਰਤਣ ਕਰੇ, ਸਤਿਆਗ੍ਰਹਿ ਕਰੇ ਅਤੇ ਬਰਤਾਨਵੀ ਹਕੂਮਤ ਦੇ ਖਿਲਾਫ਼ ਲੜੇ ਤਾਂ ਕਿ ਉਹ ਅੰਗਰੇਜ਼ਾਂ ਵਰਗੀ (ਜਾਂ ਈਸਾਈਆਂ ਵਰਗੀ) ਬਣ ਸਕੇ, ਜਦ ਕਿ ਹਿੰਦੂ ਮਹਾਸਭਾ ਸਾਡੀਆਂ ਪੁਰਾਣੀਆਂ ਪ੍ਰੰਪਰਾਵਾਂ ਅਤੇ ਈਮਾਨਦਾਰੀ ਨੂੰ ਕਾਇਮ ਰੱਖਣ ਲਈ, ਸਰਕਾਰ ਦੀ ਹਿਮਾਇਤ ਕਰੇ।

ਭਾਈ ਜੀ ਨੇ ਆਪਣੇ ਲੇਖ ਵਿਚਲੇ ਮੁੱਖ ਵਿਸ਼ੇ ਵੱਲ ਕੋਈ ਧਿਆਨ ਹੀ ਨਹੀਂ ਦਿੱਤਾ। ਉਹ ਆਮ ਕਮਜ਼ੋਰੀ — ਸ਼ਬਦਾਡੰਬਰ — ਵਿਚ ਫਸ ਗਏ ਅਤੇ ਮੁੱਖ ਨੁਕਤਾ ਭੁਲਾ ਬੈਠੇ। "ਸਵਰਾਜ ਕੀ ਹੈ ?" — ਇਹ ਸਵਾਲ ਬੜਾ ਆਮ ਸਵਾਲ ਹੈ, ਪਰ ਨਾਲ ਹੀ ਬੇਹੱਦ ਮਹੱਤਵਪੂਰਨ ਵੀ ਹੈ।

ਪਹਿਲੀ ਗੱਲ, ਸ਼ਬਦ ਸਵਰਾਜ ਇਕ ਦੇਸ਼ ਦੇ ਦੂਜੇ ਦੇਸ਼ ਨਾਲ ਜਾਂ ਦੇਸ਼ਾਂ ਨਾਲ ਸੰਬੰਧਾਂ ਨਾਲ ਤੁਅਲਕ ਰਖਦਾ ਹੈ ਅਤੇ ਇਹ ਸੰਬੰਧ ਆਮ ਕਰਕੇ ਰਾਜਸੀ, ਆਰਥਕ,

ਸਭਿਆਚਾਰਕ ਅਤੇ ਸਮਾਜਿਕ ਹੁੰਦੇ ਹਨ। ਜੇ ਕੋਈ ਦੇਸ਼ ਦੂਜਿਆਂ ਉਪਰ ਆਰਥਕ ਅਤੇ ਰਾਜਨੀਤਕ ਤੌਰ ਉਤੇ ਨਿਰਭਰ ਨਹੀਂ ਕਰਦਾ, ਤਾਂ ਇਸ ਨੂੰ ਫਿਰ ਸਵੈਧੀਨ ਦੇਸ਼ ਕਿਹਾ ਜਾਂਦਾ ਹੈ। ਇਥੇ ਵੀ ਅਕਸਰ ਇਕ ਧੋਖਾ ਹੁੰਦਾ ਹੈ — ਰਾਜਨੀਤਕ ਤੌਰ ਉਤੇ ਆਜ਼ਾਦ ਦੇਸ਼, ਪਰਦੇ ਪਿੱਛੇ, ਆਰਥਕ ਤੌਰ ਉਤੇ ਕਿਸੇ ਦੂਜੇ ਦੇਸ਼ ਦੇ ਗ਼ੁਲਾਮ ਹੁੰਦੇ ਹਨ। ਇਹ ਗੱਲ ਵੀ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਅਜੋਕੇ ਸੰਸਾਰ ਵਿਚ, ਕੌਮਾਂਤਰੀ ਵਪਾਰ, ਤੇਜ਼ ਸੰਚਾਰ, ਹਵਾਈ ਜਹਾਜ਼ਾਂ, ਤਾਰ ਅਤੇ ਰੇਡੀਓ ਦੇ ਕਾਰਣ, ਸਾਰੇ ਦੇਸ਼ ਏਨਾ ਨਿਕਟਵਰਤੀ ਤਰੀਕੇ ਨਾਲ ਗੁੰਦੇ ਗਏ ਹਨ ਕਿ ਉਹਨਾਂ ਵਿਚੋਂ ਕਿਸੇ ਨੂੰ ਵੀ ਪੂਰੀ ਤਰ੍ਹਾਂ ਆਜ਼ਾਦ ਨਹੀਂ ਕਿਹਾ ਜਾ ਸਕਦਾ, ਅਤੇ ਹਰ ਦੇਸ਼ ਦੂਜੇ ਨੂੰ ਪ੍ਰਭਾਵਿਤ ਕਰਦਾ ਹੈ। ਤਾਂ ਵੀ, ਅਸੀਂ ਕਹਿ ਸਕਦੇ ਹਾਂ ਕਿ ਜਿਹੜੇ ਦੇਸ਼ ਰਾਜਨੀਤਕ ਅਤੇ ਆਰਥਕ ਤੌਰ ਉਤੇ ਆਜ਼ਾਦ ਹਨ, ਉਹ ਸਵੈਧੀਨ ਹਨ। ਇਹੋ ਜਿਹੇ ਸਵੈਧੀਨ ਦੇਸ਼ ਵਿਚ ਸਮਾਜਿਕ ਅਤੇ ਸਭਿਆਚਾਰਕ ਆਜ਼ਾਦੀ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ, ਕਿਉਂਕਿ ਇਹ ਵਿਚੇ ਹੀ ਆ ਜਾਂਦੀ ਹੈ। ਉਸ ਦੇਸ਼ ਦੀ ਸਰਕਾਰ ਅਤੇ ਲੋਕ ਇਸ ਪੱਖੋਂ ਜੋ ਚਾਹੁਣ ਕਰ ਸਕਦੇ ਹਨ। ਜੇ ਉਹ ਆਪਣੀਆਂ ਪੁਰਾਣੀਆਂ ਰਹੁ-ਰੀਤਾਂ ਅਤੇ ਸਭਿਅਤਾ ਉਤੇ ਡਟੇ ਰਹਿਣਾ ਚਾਹੁੰਦੇ ਹਨ, ਤਾਂ ਇਹਨਾਂ ਦੀ ਥਾਂ ਕੋਈ ਹੋਰ ਨਹੀਂ ਲੈ ਸਕਦਾ। ਜੇ ਸਰਕਾਰ ਇਹਨਾਂ ਰਹੁ-ਰੀਤਾਂ ਅਤੇ ਸਭਿਅਤਾ ਨੂੰ ਬਦਲਣਾ ਚਾਹੁੰਦੀ ਹੈ, ਤਾਂ ਇਸ ਨੂੰ ਕੌਣ ਰੋਕ ਸਕਦਾ ਹੈ ?

ਸਵਰਾਜ ਸ਼ਬਦ ਦਾ ਇਕ ਹੋਰ ਪੱਖ ਵੀ ਹੈ — ਦੇਸ਼ ਦੇ ਅੰਦਰ ਲੋਕਾਂ ਵਿਚਕਾਰ — ਰਾਜਸੀ, ਆਰਥਕ, ਸਮਾਜਿਕ ਅਤੇ ਸਭਿਆਚਾਰਕ — ਸੰਬੰਧ ਕਿਹੋ ਜਿਹਾ ਹੋਵੇ ? ਇਹ ਗੱਲ ਕਈ ਗੁੰਝਲਦਾਰ ਮਸਲਿਆਂ ਵੱਲ ਲੈ ਜਾਂਦੀ ਹੈ ਅਤੇ ਇਸ ਬਾਰੇ ਭਾਂਤ ਭਾਂਤ ਦੀਆਂ ਰਾਵਾਂ ਹਨ। ਅਜੋਕੇ ਸੰਸਾਰ ਵਿਚ, ਬਹੁਤੇ ਦੇਸ਼ਾਂ ਵਿਚਲੇ ਲੋਕ (ਉਹਨਾਂ ਦੇਸ਼ਾਂ ਨੂੰ ਛੱਡ ਕੇ ਜਿਹੜੇ ਫ਼ਾਸ਼ਿਸਟ ਹਨ) ਲੋਕਤੰਤਰ ਦੀ ਚੋਣ ਕਰਨਗੇ। ਲੋਕਤੰਤਰ ਵੀ ਵੱਖਰੀ ਵੱਖਰੀ ਤਰ੍ਹਾਂ ਦਾ ਹੁੰਦਾ ਹੈ — ਕੀ ਇਹ ਨਿਰਾ ਰਾਜਸੀ ਲੋਕਤੰਤਰ ਹੋਵੇ ਜਾਂ ਕਿ ਆਰਥਕ ਅਤੇ ਸਮਾਜਿਕ ਲੋਕਤੰਤਰ ਵੀ ਹੋਵੇ ? ਇੱਥੇ ਸਰਮਾਇਦਾਰੀ ਅਤੇ ਕਮਿਊਨਿਜ਼ਮ ਵਰਗੇ ਸਵਾਲ ਵੀ ਪੈਦਾ ਹੋ ਜਾਂਦੇ ਹਨ।

ਕਾਂਗਰਸ ਦਾ ਨਿਸ਼ਾਨਾ ਕੀ ਹੈ ? ਪਹਿਲਾ, ਕੁਦਰਤੀ ਤੌਰ ਉਤੇ, ਕਿ ਸਾਡਾ ਦੇਸ਼ ਸਵੈਧੀਨ ਹੋਵੇ, ਰਾਜਨੀਤਕ ਤੌਰ ਉਤੇ ਅਤੇ ਆਰਥਕ ਤੌਰ ਉਤੇ, ਜਿਵੇਂ ਦੂਜੇ ਦੇਸ਼ ਹਨ। ਇਸ ਦਾ ਮਤਲਬ ਹੈ ਕਿ ਸਾਡੀ ਸਭਿਆਚਾਰਕ, ਸਮਾਜਿਕ ਅਤੇ ਧਾਰਮਿਕ ਆਜ਼ਾਦੀ ਇਸ ਵਿਚ ਸ਼ਾਮਲ ਹੈ ਅਤੇ ਕਿਸੇ ਬਾਹਰਲੇ ਬੰਦੇ ਨੂੰ ਉਹਨਾਂ ਵਿਚ ਦਖਲ ਦੇਣ ਦਾ ਕੋਈ ਹੱਕ ਨਹੀਂ। ਸਾਡਾ ਦੇਸ਼ ਆਪ ਫ਼ੈਸਲਾ ਕਰੇਗਾ ਕਿ

ਇਹ ਕੀ ਚਾਹੁੰਦਾ ਹੈ ।

ਭਾਰਤ ਦੇ ਅੰਦਰ ਕਾਂਗਰਸ ਦਾ ਕੀ ਨਿਸ਼ਾਨਾ ਹੈ ? ਇਸ ਦਾ ਜਵਾਬ ਦੇਣਾ ਜ਼ਰਾ ਕੁਝ ਵਧੇਰੇ ਮੁਸ਼ਕਲ ਹੈ, ਸਿਵਾਏ ਇਸ ਦੇ ਕਿ ਇਹ ਰਾਜਸੀ ਲੋਕਤੰਤਰ ਦੇ ਹੱਕ ਵਿਚ ਹੈ । ਇਸ ਨੇ ਅਜੇ ਇਸ ਤੋਂ ਅੱਗੇ ਕੋਈ ਫ਼ੈਸਲਾ ਨਹੀਂ ਕੀਤਾ, ਜਿਸ ਦਾ ਕਾਫ਼ੀ ਹੱਦ ਤੱਕ ਮਤਲਬ ਇਹ ਹੈ ਕਿ ਇਹ ਮੌਜੂਦਾ ਢਾਂਚੇ ਵਿਚ ਕੋਈ ਤਬਦੀਲੀ ਨਹੀਂ ਕਰਨਾ ਚਾਹੁੰਦੀ । ਦੇਸ਼ ਦੇ ਸਾਹਮਣੇ ਕਾਂਗਰਸ ਇਕ ਵੱਡੀ ਸੰਸਥਾ ਦੇ ਰੂਪ ਵਿਚ ਹੈ, ਜਿਹੜੀ ਕਿ ਅਸਲ ਵਿਚ ਇਕ ਸਰਬ-ਪਾਰਟੀ ਕਾਨਫ਼ਰੰਸ ਹੈ, ਜਿਸ ਵਿਚ ਵੱਖ ਵੱਖ ਰਾਵਾਂ ਦੇ ਬੰਦੇ ਸ਼ਾਮਲ ਹਨ, ਜਿਹੜੇ ਸਿਰਫ਼ ਰਾਜਸੀ ਸਵੈਧੀਨਤਾ ਦੇ ਸਵਾਲ ਉਤੇ ਇਕਮੁੱਠ ਹਨ । ਆਰਥਕ ਅਤੇ ਸਮਾਜਿਕ ਮਸਲਿਆਂ ਬਾਰੇ ਕੁਝ ਕਾਂਗਰਸੀ ਕਮਿਊਨਿਜ਼ਮ ਦੇ ਹੱਕ ਵਿਚ ਹਨ, ਕੁਝ ਸਰਮਾਇਦਾਰੀ ਦੇ ਅਤੇ ਕੁਝ ਕਿਸੇ ਹੋਰ ਚੀਜ਼ ਦੇ । ਬਹੁਤੇ ਕਾਂਗਰਸ ਨੇਤਾ ਆਧੁਨਿਕ ਸਰਮਾਇਦਾਰੀ ਦੇ ਹੱਕ ਵਿਚ ਹਨ ਅਤੇ ਇਸ ਵਿਚ ਕੋਈ ਬਹੁਤੀ ਤਬਦੀਲੀ ਨਹੀਂ ਚਾਹੁੰਦੇ ।

ਪਰ ਆਪਣਾ 'ਆਪਾ' ਛੱਡ ਦੇਣ ਵਾਲਾ ਭਾਈ ਪਰਮਾਨੰਦ ਦਾ ਸਵਾਲ ਕਿੱਥੇ ਪੈਦਾ ਹੁੰਦਾ ਹੈ ? ਸਾਡਾ ਆਪਣੇ ਸਭਿਆਚਾਰ, ਧਰਮ ਜਾਂ ਜ਼ਾਤ ਨੂੰ ਛੱਡਣ ਦਾ ਸਵਾਲ ਕਿੱਥੇ ਪੈਦਾ ਹੁੰਦਾ ਹੈ ? ਇਹ 'ਆਪਾ' ਕੀ ਹੈ, ਅਤੇ ਭਾਈ ਜੀ ਦੀ ਰਾਏ ਵਿਚ ਹਿੰਦੂਮੱਤ ਕੀ ਚੀਜ਼ ਹੈ ? ਇਸ ਵਾਰੀ ਜੇ ਉਹਨਾਂ ਦੇ ਵਿਚਾਰਾਂ ਦਾ ਠੀਕ ਠੀਕ ਪਤਾ ਲੱਗ ਜਾਏ ਤਾਂ ਇਹਨਾਂ ਸਵਾਲਾਂ ਨਾਲ ਨਜਿਠਿਆ ਜਾ ਸਕਦਾ ਹੈ । ਹਿੰਦੂਆਂ ਵਿਚ ਜ਼ਾਤ ਪਾਤ ਡੂੰਘੀਆਂ ਜੜ੍ਹਾਂ ਰੱਖਦਾ ਹੈ । ਕੀ ਭਾਈ ਜੀ ਇਸਨੂੰ ਹਿੰਦੂਮੱਤ ਵਿਚ ਕਾਇਮ ਰੱਖਣਗੇ ? ਜਿੱਥੋਂ ਤੱਕ ਮੈਨੂੰ ਪਤਾ ਹੈ, ਉਹ ਇਸਦੇ ਖ਼ਿਲਾਫ਼ ਹਨ ਅਤੇ ਜ਼ਾਤ ਪਾਤ ਨੂੰ ਖਤਮ ਕਰਨ ਲਈ ਜ਼ਾਤ ਪਾਤ ਤੋੜਕ ਮੰਡਲ ਦੇ ਮੈਂਬਰ ਹਨ । ਫਿਰ, ਸਾਡੇ ਕਈ ਤਰ੍ਹਾਂ ਦੀਆਂ ਰਸਮਾਂ ਹਨ ਵਿਧਵਾਵਾਂ ਸੰਬੰਧੀ, ਵਿਰਾਸਤ, ਵਿਆਹ, ਮੌਤ, ਪੂਜਾ-ਪਾਠ, ਖਾਣ-ਪੀਣ, ਛੂਤ-ਛਾਤ, ਲਿਬਾਸ ਅਤੇ ਕਈ ਹੋਰ ਮਾਮਲਿਆਂ ਬਾਰੇ । ਇਹਨਾਂ ਵਿਚੋਂ ਕਿਹੜੀਆਂ ਰਸਮਾਂ ਨੂੰ ਹਿੰਦੂਮੱਤ ਵਿਚ ਸ਼ਾਮਲ ਕੀਤਾ ਜਾਏਗਾ ? ਇਹ ਦਲੀਲ ਦਿੱਤੀ ਜਾ ਸਕਦੀ ਹੈ ਕਿ ਇਹ ਜਾਅਲੀ ਨਿਯਮ ਹਨ ਅਤੇ ਅਸਲੀ ਨਿਯਮਾਂ ਨੂੰ ਜਾਣਨ ਲਈ ਸਾਨੂੰ ਵੇਦਾਂ ਦਾ ਜਾਂ ਆਪਣੀ ਫ਼ਿਲਾਸਫ਼ੀ ਦਾ ਆਸਰਾ ਲੈਣਾ ਚਾਹੀਦਾ ਹੈ । ਕਈ ਹਿੰਦੂ ਸਹਿਮਤ ਨਹੀਂ ਹੋਣਗੇ ਕਿ ਇਹਨਾ ਜਾਅਲੀ ਨਿਯਮਾਂ ਨੂੰ ਕੋਈ ਮਹੱਤਤਾ ਨਾ ਦਿੱਤੀ ਜਾਏ । ਉਹ ਇਹਨਾਂ ਨੂੰ ਵੇਦਾਂ ਨਾਲੋਂ ਵਧੇਰੇ ਮਹੱਤਵਪੂਰਨ ਸਮਝਦੇ ਹਨ । ਅਤੇ ਜੇ ਤੁਸੀਂ ਖਾਸ ਹਿੰਦੂਆਂ ਤੋਂ ਪਰੇ ਚਲੇ ਜਾਓ, ਬੋਧੀਆਂ, ਸਿੱਖਾਂ ਅਤੇ ਜੈਨੀਆਂ ਨੂੰ ਵੀ ਵਿਚ ਸ਼ਾਮਲ ਕਰ ਲਵੋ (ਜਿਸ ਬਾਰੇ ਮੈਨੂੰ ਖੁਸ਼ੀ ਹੈ ਕਿ ਹਿੰਦੂ ਮਹਾਸਭਾ ਕੋਸ਼ਿਸ਼ ਕਰ ਰਹੀ ਹੈ), ਤਾਂ ਉਲਝਣਾਂ ਹੋਰ ਵੀ ਤੀਖਣ ਹੋ ਜਾਂਦੀਆਂ ਹਨ । ਬੋਧੀ

ਫ਼ਿਲਾਸਫ਼ੀ ਅਤੇ ਹਿੰਦੂ ਫ਼ਿਲਾਸਫ਼ੀ ਵਿਚ ਬਹੁਤ ਜ਼ਿਆਦਾ ਫ਼ਰਕ ਹੈ। ਬੋਧੀ ਵੇਦਾਂ ਨੂੰ ਕੋਈ ਮਹੱਤਤਾ ਨਹੀਂ ਦੇਂਦਾ। ਉਹ ਤਾਂ ਸਗੋਂ ਪਰਮਾਤਮਾ ਵਿਚ ਵੀ ਵਿਸ਼ਵਾਸ ਨਹੀਂ ਰਖਦੇ। ਇਹੋ ਜਿਹੀ ਸਥਿਤੀ ਵਿਚ ਕੀ ਇਹ ਹੈਰਾਨੀ ਵਾਲੀ ਗੱਲ ਹੋਵੇਗੀ ਜੇ ਮੇਰੇ ਵਰਗਾ ਸਾਧਾਰਣ ਆਦਮੀ ਘਚੋਲੇ ਵਿਚ ਪੈ ਜਾਵੇ ਤਾਂ? ਇਸ ਲਈ ਇਹ ਜ਼ਰੂਰੀ ਹੈ ਕਿ ਭਾਈ ਪਰਮਾਨੰਦ ਅਤੇ ਹਿੰਦੂ ਮਹਾਸਭਾ ਦੋਵੇਂ ਹੀ 'ਆਪੇ' ਬਾਰੇ ਆਪਣਾ ਸਟੈਂਡ ਸਪਸ਼ਟ ਕਰਨ ; ਉਹ ਕਿਹੜੇ ਹਿੰਦੂਮੱਤ ਨੂੰ ਸਾਡੇ ਦੇਸ਼ ਵਿਚ ਕਾਇਮ ਰੱਖਣਾ ਚਾਹੁੰਦੇ ਹਨ? ਇਹ ਗੱਲ ਵੀ ਸਾਫ਼ ਸਾਫ਼ ਸ਼ਬਦਾਂ ਵਿਚ ਦੱਸ ਦੇਣੀ ਚਾਹੀਦੀ ਹੈ ਕਿ ਕਾਂਗਰਸ ਕਿਸ ਤਰੀਕੇ ਨਾਲ, ਉਹਨਾਂ ਦੀ ਰਾਏ ਵਿਚ ਇਸ 'ਆਪੇ' ਦੀ ਬਲੀ ਦੇ ਰਹੀ ਹੈ? ਜਿਹੜੇ ਲੋਕ ਸੋਚਦੇ ਹਨ, ਉਹ ਸ਼ਬਦਾਂ ਦੇ ਜਾਲ ਵਿਚੋਂ ਨਿਕਲਣ ਦੀ ਕੋਸ਼ਿਸ਼ ਕਰਦੇ ਹਨ ਅਤੇ ਸਪਸ਼ਟ ਤਰ੍ਹਾਂ ਨਾਲ ਗੱਲ ਕਰਦੇ ਅਤੇ ਲਿਖਦੇ ਹਨ। ਸਿਰਫ਼ ਤਾਂ ਹੀ ਇਹਨਾਂ ਮਾਮਲਿਆਂ ਬਾਰੇ ਵਿਚਾਰ ਕੀਤੀ ਜਾ ਸਕਦੀ ਹੈ; ਨਹੀਂ ਤਾਂ ਇਹ ਸਿਰਫ਼ ਭੜਕਾਹਟ ਦੁਆਉਣ ਵਾਲੇ ਸ਼ਬਦ ਹਨ।

ਮੈਨੂੰ ਕੁਝ ਖੁਟਕਦਾ ਸੀ — ਹੋ ਸਕਦਾ ਹੈ ਕਿ ਮੈਂ ਗ਼ਲਤ ਹੋਵਾਂ — ਕਿ ਇਹ 'ਆਪਾ', ਜਿਸ ਵਿਚ ਹਿੰਦੂ ਮਹਾਸਭਾ ਉਚੇਚੀ ਦਿਲਚਸਪੀ ਰੱਖਦੀ ਹੈ, ਸਰਕਾਰੀ ਨੌਕਰੀਆਂ ਅਤੇ ਕੌਂਸਲਾਂ ਦੀਆਂ ਮੈਂਬਰੀਆਂ ਹਨ — ਤਹਿਸੀਲਦਾਰਾਂ, ਡਿਪਟੀ ਕਲੈਕਟਰਾਂ, ਪੁਲੀਸ ਅਫ਼ਸਰਾਂ ਦੀਆਂ ਨੌਕਰੀਆਂ ਨਾਲ-ਸੰਬੰਧ ਰੱਖਦਾ ਹੋਵੇ, ਜਿਹੜੀਆਂ ਹਿੰਦੂਆਂ ਲਈ ਰਾਖਵੀਆਂ ਰੱਖੀਆਂ ਜਾਣੀਆਂ ਜ਼ਰੂਰੀ ਹੋਣ। ਮੈਂ ਇਹ ਵੀ ਦੇਖਿਆ ਹੈ ਕਿ ਹਿੰਦੂ ਮਹਾਸਭਾ ਰਾਜਿਆਂ, ਤਾਲੁਕਦਾਰਾਂ, ਵੱਡੇ ਜ਼ਿਮੀਂਦਾਰਾਂ ਅਤੇ ਬੈਂਕਰਾਂ ਨਾਲ ਭਾਰੀ ਮੋਹ ਰੱਖਦੀ ਹੈ ਅਤੇ ਉਹਨਾਂ ਦੇ ਹੱਕਾਂ ਦੀ ਰਾਖੀ ਕਰਨ ਬਾਰੇ ਫ਼ਿਕਰਮੰਦ ਹੈ। ਉਹਨਾਂ ਨੇ ਲਗਾਨ ਬਾਰੇ ਕਾਨੂੰਨਾਂ ਦਾ ਇਸ ਬੁਨਿਆਦ ਉਤੇ ਵਿਰੋਧ ਕੀਤਾ ਕਿ ਉਹ ਸ਼ਾਹੂਕਾਰਾਂ ਲਈ ਹਾਨੀਕਾਰਕ ਹਨ, ਭਾਵੇਂ ਕਿ ਹੋ ਸਕਦਾ ਹੈ ਕਿ ਉਹ ਕਿਸਾਨਾਂ ਅਤੇ ਛੋਟੇ ਜ਼ਿਮੀਦਾਰਾਂ ਲਈ ਲਾਹੇਵੰਦ ਹੋਣ। ਕੀ ਇਹ ਸਾਰੇ ਮਾਮਲੇ ਹਿੰਦੂਮੱਤ ਦਾ ਹਿੱਸਾ ਹਨ? ਕੀ ਸ਼ਾਹੂਕਾਰਾਂ ਵਲੋਂ ਸੂਦ ਨਿਚੋੜਨਾ ਵੀ ਉਸ 'ਆਪੇ' ਦਾ ਹਿੱਸਾ ਹੈ, ਜਿਸਦੀ ਸਾਨੂੰ ਰਾਖੀ ਕਰਨੀ ਚਾਹੀਦੀ ਹੈ?

ਇਕ ਹੋਰ ਨੁਕਤਾ ਵੀ ਵਿਚਾਰੇ ਜਾਣ ਯੋਗ ਹੈ। ਇਤਿਹਾਸਕਾਰਾਂ ਦੀ ਰਾਏ ਇਹ ਹੈ ਕਿ ਮੁਸਲਿਮ ਬਾਦਸ਼ਾਹਤਾਂ ਦੇ ਸਥਾਪਤ ਹੋਣ ਨਾਲ ਹਿੰਦੂ ਸਭਿਅਤਾ ਅਤੇ ਸਭਿਆਚਾਰ ਦਾ ਕੇਂਦਰ ਬਦਲ ਕੇ ਭਾਰਤ ਦੇ ਦੱਖਣ ਵੱਲ ਚਲਾ ਗਿਆ। ਉਥੇ ਮੁਸਲਮਾਨ ਘੱਟ ਪੁੱਜੇ ਸਨ। ਪੁਰਾਣਾ ਹਿੰਦੂ ਵਰਣਾਸ਼ਰਮ ਧਰਮ ਹੁਣ ਵੀ ਦੱਖਣ ਵਿਚ ਸਭ ਤੋਂ ਵਧ ਤਗੜਾ ਹੈ। ਹੋ ਸਕਦਾ ਹੈ ਕਿ ਪੰਜਾਬ ਵਿਚ ਇਹ ਸਭ ਤੋਂ ਕਮਜ਼ੋਰ ਹੋਵੇ। ਇਸਦਾ ਕਾਰਣ ਪ੍ਰਤੱਖ ਹੈ। ਸਾਡੇ ਦੇਸ਼ ਵਿਚ ਪੰਜਾਬ ਅਤੇ ਸਿੰਧ ਦੇ ਮੁਸਲਿਮ ਬਾਦਸ਼ਾਹਾਂ ਅਤੇ ਬਾਦਸ਼ਾਹਤਾਂ ਨਾਲ ਸਭ ਤੋਂ ਨੇੜੇ ਦੇ ਸੰਬੰਧ ਹਨ। ਪਰ ਪੰਜਾਬ

ਵਿਚ ਹਿੰਦੂ ਮਹਾਸਭਾ ਦਾ ਗੜ੍ਹ ਹੈ ਅਤੇ ਦੱਖਣ ਵਿਚ ਇਸਨੂੰ ਕੋਈ ਜਾਣਦਾ ਵੀ ਨਹੀਂ ।

ਮੈਂ ਸਭਿਆਚਾਰ ਅਤੇ ਸਭਿਅਤਾ ਦੇ ਇਤਿਹਾਸ ਦਾ ਬੜਾ ਸ਼ੌਕੀਨ ਰਿਹਾ ਹਾਂ ਅਤੇ ਇਹ ਅਸਲ ਇਤਿਹਾਸ ਹੈ, ਬਾਕੀ ਤਾਂ ਸਭ ਕੁਝ ਸਿਰਫ਼ ਕਬਜ਼ੇ, ਜੰਗਾਂ ਅਤੇ ਰਾਜਿਆਂ ਦੀਆਂ ਮੌਤਾਂ ਹੀ ਹੈ । ਜਦੋਂ ਵੀ ਕਿਤੇ ਸਭਿਆਚਾਰ ਅਤੇ ਸਭਿਅਤਾ ਦੀ ਗੱਲ ਚੱਲਦੀ ਹੈ, ਮੈਂ ਉਸ ਵੱਲ ਖਿੱਚਿਆ ਜਾਂਦਾ ਹਾਂ ਅਤੇ ਜ਼ਰਾ ਕੁ ਸਿੱਖਣ ਅਤੇ ਸਮਝਣ ਦੀ ਕੋਸ਼ਿਸ਼ ਕਰਦਾ ਹਾਂ । ਸਰ ਮੁਹੰਮਦ ਇਕਬਾਲ ਅਕਸਰ ਸਭਿਆਚਾਰ ਦੀ ਗੱਲ ਕਰਦੇ ਹਨ । ਮੈਂ ਭੰਬਲ-ਭੂਸੇ ਵਿਚ ਪੈ ਗਿਆ ਅਤੇ ਇਸ ਲਈ ਮੈਂ ਸਪਸ਼ਟਤਾ ਮੰਗਦਿਆਂ ਉਹਨਾਂ ਨੂੰ ਕਈ ਸਵਾਲ ਪੁੱਛੇ । ਉਹ ਚੁੱਪ ਰਹੇ ਅਤੇ ਕੋਈ ਜਵਾਬ ਨਾ ਦਿੱਤਾ । ਭਾਈ ਜੀ ਦਾ ਇਹ ਕਹਿਣਾ ਕਿ ਜੇ ਅਸੀਂ ਸਾਰੇ ਈਸਾਈ ਬਣ ਜਾਈਏ, ਤਾਂ ਸਾਡਾ 'ਆਪਾ' ਇੰਗਲੈਂਡ ਦਾ 'ਆਪਾ' ਬਣ ਜਾਇਗਾ, ਇੰਗਲੈਂਡ ਸਾਡਾ ਮਾਲਕ ਬਣ ਜਾਇਗਾ ਅਤੇ ਅਸੀਂ, ਉਹਨਾਂ ਵਰਗੇ ਆਜ਼ਾਦ ਹੋ ਜਾਵਾਂਗੇ, ਬਿਲਕੁਲ ਉਸੇ ਤਰ੍ਹਾਂ ਦੀ ਗੱਲ ਹੈ । ਇਹ ਹੈਰਾਨੀ ਦੀ ਗੱਲ ਹੈ ਕਿ ਕਿਸੇ ਦੇ ਇਸ ਤਰ੍ਹਾਂ ਦੇ ਵਿਚਾਰ ਵੀ ਹੋ ਸਕਦੇ ਹਨ । ਇਸਦਾ ਮਤਲਬ ਹੈ ਕਿ ਭਾਈ ਜੀ ਇਹ ਖ਼ਿਆਲ ਕਰਦੇ ਹਨ ਕਿ ਆਧੁਨਿਕ ਯੂਰਪੀ ਸਾਮਰਾਜ ਈਸਾਈ ਮੱਤ ਦੇ ਪ੍ਰਚਾਰ ਲਈ ਹੈ ! ਕੋਈ ਸਕੂਲੀ ਬੱਚਾ ਵੀ ਇਸ ਤਰ੍ਹਾਂ ਦੀ ਬੇਵਕੂਫ਼ੀ ਨਹੀਂ ਕਰੇਗਾ । ਸਾਮਰਾਜ ਅਤੇ ਧਰਮ ਦਾ ਕੀ ਸੰਬੰਧ ਹੈ ? ਐਬਿਸੀਨੀਆ ਈਸਾਈ ਦੇਸ਼ ਹੈ । ਸਭ ਤੋਂ ਪੁਰਾਣਾ ਈਸਾਈ ਦੇਸ਼ ਜਿਸਨੇ ਯੂਰਪ ਤੋਂ ਬਹੁਤ ਪਹਿਲਾਂ ਈਸਾਈ ਮੱਤ ਧਾਰਨ ਕਰ ਲਿਆ ਸੀ । ਤਾਂ ਫਿਰ ਇਟਲੀ ਨੇ ਇਸ ਉੱਤੇ ਹਮਲਾ ਕਿਉਂ ਕੀਤਾ ? ਤਾਂ ਫਿਰ ਪਿਛਲੀ ਵੱਡੀ ਜੰਗ ਯੂਰਪ ਦੇ ਈਸਾਈ ਦੇਸ਼ਾਂ ਵਿਚਕਾਰ ਕਿਉਂ ਹੋਈ ? ਆਇਰਲੈਂਡ ਵੀ ਇਕ ਹਜ਼ਾਰ ਤੋਂ ਵੱਧ ਸਾਲਾਂ ਤੋਂ ਈਸਾਈ ਦੇਸ਼ ਚਲਿਆ ਆ ਰਿਹਾ ਹੈ । ਪਿਛਲੇ ਸੱਤ ਸੌ ਸਾਲਾਂ ਤੋਂ ਬਰਤਾਨਵੀ ਸਾਮਰਾਜ ਆਇਰਲੈਂਡ ਨੂੰ ਕਿਉਂ ਦਬਾਉਂਦਾ ਚਲਾ ਆ ਰਿਹਾ ਹੈ ?

ਇਹਨਾਂ ਦੇਸ਼ਾਂ ਦੀਆਂ ਸਭਿਅਤਾਵਾਂ ਅਤੇ ਸਭਿਆਚਾਰਾਂ ਨੂੰ ਲਵੋ । ਭਾਈ ਜੀ ਮਿਸਰ ਅਤੇ ਈਰਾਨ ਦੀ ਗੱਲ ਕਰਦੇ ਹਨ ਜਿਹੜੇ ਆਪਣੀ ਵੱਖਰੀ ਪਛਾਣ ਗੁਆ ਬੈਠੇ ਅਤੇ ਆਪਣੇ ਆਪ ਨੂੰ ਵਿਦੇਸ਼ੀ ਫ਼ਿਰਕੇ ਵਿਚ ਸਮੋ ਲਿਆ । ਮਿਸਰ ਹਜ਼ਾਰਾਂ ਸਾਲਾਂ ਤੋਂ ਕੰਮ ਚਲਾ ਰਿਹਾ ਸੀ, ਜਿਹੜੇ ਸਾਲ ਕਿ ਤੜਥੱਲੀਆਂ ਦੇ, ਤਬਦੀਲੀਆਂ ਦੇ, ਹਮਲਿਆਂ ਅਤੇ ਜਿੱਤਾਂ ਦੇ ਸਾਲ ਸਨ; ਫਿਰ, ਲਗਭਗ 2200 ਸਾਲ ਹੋਏ, ਸਿਕੰਦਰ ਨੇ ਮਿਸਰ ਜਿੱਤ ਲਿਆ ਅਤੇ ਉਸ ਦੀ ਮੌਤ ਤੋਂ ਪਿੱਛੋਂ ਉਸਦਾ ਇਕ ਜਰਨੈਲ, ਪਟੋਲਮੀ, ਉਥੋਂ ਦਾ ਬਾਦਸ਼ਾਹ ਬਣ ਗਿਆ । ਉਸ ਨੇ ਮਿਸਰ ਦੇ ਦੇਵਤੇ ਅਤੇ ਅਨੁਸ਼ਠਾਣ ਅਪਣਾ ਲਏ ; ਯੂਨਾਨੀ ਮੂਲ ਦੇ ਸਿਰਫ਼ ਕੁਝ ਕੁ ਦੇਵਤੇ ਹੀ

ਉਸ ਨੇ ਉਹਨਾਂ ਵਿਚ ਸ਼ਾਮਲ ਕੀਤੇ । ਮਿਸਰ ਯੂਨਾਨੀ ਸਭਿਆਚਾਰ ਅਤੇ ਸਭਿਅਤਾ ਦਾ ਮਹਾਨ ਕੇਂਦਰ ਬਣ ਗਿਆ । ਫਿਰ ਕਈ ਸਾਲਾਂ ਮਗਰੋਂ ਇਹ ਰੋਮ ਦੀ ਸਲਤਨਤ ਹੇਠ ਆ ਗਿਆ । ਈਸਾਈ ਮੱਤ ਉਥੇ ਬਿਲਕੁਲ ਸ਼ੁਰੂ ਵਿਚ, ਯੂਰਪ ਤੋਂ ਵੀ ਪਹਿਲਾਂ, ਫ਼ੈਲ ਗਿਆ, ਅਤੇ ਕਈ ਸੌ ਸਾਲਾਂ ਤੱਕ ਕਾਇਮ ਰਿਹਾ । ਮਗਰੋਂ ਇਸਲਾਮ ਆਇਆ ਅਤੇ ਸੌਖੀ ਤਰ੍ਹਾਂ ਹੀ ਜੇਤੂ ਹੋ ਗਿਆ । ਹੁਣ ਮਿਸਰੀਆਂ ਦੀ ਬਹੁਗਿਣਤੀ ਮੁਸਲਮਾਨ ਹਨ । ਕੁਝ ਈਸਾਈ ਜਿਨ੍ਹਾਂ ਨੂੰ ਕੋਪਟ ਵੀ ਕਿਹਾ ਜਾਂਦਾ ਹੈ, ਉੱਥੇ ਮੁਸਲਮਾਨਾਂ ਤੋਂ ਵੀ ਪਹਿਲਾਂ ਦੇ ਹਨ । ਇਸਲਾਮ ਉਥੇ ਪਿਛਲੇ 1300 ਸਾਲਾਂ ਤੋਂ ਹੈ । ਇਹ ਕਹਿਣ ਤੋਂ ਕਿ ਮਿਸਰ ਆਪਣੀ ਵੱਖਰੀ ਪਛਾਣ ਗਵਾ ਬੈਠਾ ਹੈ, ਭਾਈ ਜੀ ਦਾ ਮਤਲਬ ਕੀ ਹੈ ? ਪਿਛਲੇ 7,000 ਸਾਲਾਂ ਦੇ ਇਤਿਹਾਸ ਵਿਚੋਂ ਉਹ ਕਿਹੜੇ ਦੌਰ ਨੂੰ ਸਚਮੁੱਚ ਦਾ ਵੱਖਰੀ ਮਿਸਰੀ ਪਛਾਣ ਦਾ ਦੌਰ ਖ਼ਿਆਲ ਕਰਦੇ ਹਨ ?

ਈਰਾਨ ਵਿਚ ਵੀ ਇਸਲਾਮ ਸੌਖੀ ਤਰ੍ਹਾਂ ਹੀ ਜਿੱਤ ਗਿਆ । ਪਰ ਜਿਹੜੇ ਲੋਕ ਜਾਣਦੇ ਹਨ, ਉਹਨਾਂ ਦਾ ਕਹਿਣਾ ਹੈ ਕਿ ਇਸ ਨਾਲ ਈਰਾਨ ਦੇ ਸਭਿਆਚਾਰ ਅਤੇ ਸਭਿਅਤਾ ਨੂੰ ਢਾਹ ਨਾ ਲੱਗੀ, ਸਗੋਂ ਇਸਦੇ ਉਲਟ ਇਹ ਸਗੋਂ ਅਰਬ ਮੁਸਲਮਾਨਾਂ ਅਤੇ ਅਰਬ ਖਲੀਫ਼ਿਆਂ ਉੱਤੇ ਵੀ ਜੇਤੂ ਹੋਇਆ, ਜਿਨ੍ਹਾਂ ਨੇ ਪੁਰਾਣੇ ਈਰਾਨੀ ਬਾਦਸ਼ਾਹਾਂ ਦੀਆਂ ਕਈ ਰਸਮਾਂ ਅਪਣਾ ਲਈਆਂ । ਇਹ ਈਰਾਨੀ ਸਭਿਆਚਾਰ ਏਨਾਂ ਪ੍ਰਭਾਵਸ਼ਾਲੀ ਸੀ ਕਿ ਪੱਛਮੀ ਏਸ਼ੀਆਂ ਤੋਂ ਚੀਨ ਤੱਕ ਇਸਦਾ ਨਿਰੰਤਰ ਪ੍ਰਭਾਵ ਚੱਲਦਾ ਸੀ । ਅੱਜ ਈਰਾਨ ਦਾ ਇਹ ਪੂਰਵ-ਇਸਲਾਮੀ ਸਭਿਆਚਾਰ ਬਹੁਤ ਹਰਮਨਪ੍ਰੀਅਤਾ ਪ੍ਰਾਪਤ ਕਰ ਰਿਹਾ ਹੈ ।

ਆਓ ਹੁਣ ਆਪਣੇ ਦੇਸ਼ ਦੇ ਪੁਰਾਤਨ ਇਤਿਹਾਸ ਉੱਤੇ ਤੇਜ਼ੀ ਨਾਲ ਇਕ ਨਜ਼ਰ ਮਾਰੀਏ । ਆਰੀਆਂ ਦੇ ਆਉਣ ਤੋਂ ਸੈਂਕੜੇ ਸਾਲ ਪਹਿਲਾਂ, ਇੱਥੇ ਇਕ ਉੱਚ-ਪਾਏ ਦਾ ਸਭਿਆਚਾਰ ਪ੍ਰਫੁੱਲਤ ਸੀ, ਜਿਸਦਾ ਇਕ ਨਮੂਨਾ ਸਾਨੂੰ ਮੁਹਿੰਜੋਦੜੋ ਵਿਚ ਮਿਲਦਾ ਹੈ । ਸ਼ਾਇਦ ਇਹ ਦਰਾਵੜ ਸਭਿਅਤਾ ਨਾਲ ਸੰਬੰਧ ਰੱਖਦਾ ਸੀ, ਜਿਹੜੀ ਆਰੀਆਂ ਦੇ ਸਮੇਂ ਤੋਂ ਪਹਿਲਾਂ ਦੀ ਸਭਿਅਤਾ ਸੀ । ਫਿਰ ਆਰੀਆ ਆਏ ਜਿਨ੍ਹਾਂ ਨੇ ਦਰਾਵੜਾਂ ਨੂੰ ਹਰਾਇਆ ਅਤੇ ਉਹਨਾ ਉੱਤੇ ਰਾਜ ਕੀਤਾ । ਉਹਨਾਂ ਨੇ ਰਸਮਾਂ, ਧਰਮ ਅਤੇ ਦੇਵਤਿਆ ਵਿਚੋਂ ਬੜਾ ਕੁਝ ਲੈ ਲਿਆ । ਇਸ ਨਾਲ ਇਕ ਸੰਯੁਕਤ ਸਭਿਆਚਾਰ ਪੈਦਾ ਹੋਇਆ, ਜਿਸ ਵਿਚ ਆਰੀਆਂ ਦਾ ਵੱਡਾ ਹਿੱਸਾ ਸੀ । ਫਿਰ ਕਈ ਨਸਲਾਂ ਨੇ, ਖਾਸ ਕਰਕੇ ਤੁਰਕਾਂ ਨੇ, ਭਾਰਤ ਉੱਤੇ ਹਮਲਾ ਕਰ ਦਿੱਤਾ ਅਤੇ ਇੱਥੇ ਵੱਸ ਗਏ । ਰਾਜਪੂਤਾਨੇ ਅਤੇ ਕਾਠੀਆਵਾੜ ਵਿਚ ਸਾਡੇ ਕਈ ਸ਼ਾਹੀ ਘਰਾਣਿਆਂ ਵਿਚ ਤੁਰਕ ਖ਼ੂਨ ਹੈ । ਉਹਨਾਂ ਦਿਨਾਂ ਵਿਚ ਹੋਰ ਕਿਸੇ ਧਰਮ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ, ਕਿਉਂਕਿ ਇਹ ਸਾਰੇ ਤੁਰਕ ਕੇਂਦਰੀ ਏਸ਼ੀਆ ਤੋਂ ਆਏ ਬੋਧੀ ਸਨ । ਫਿਰ ਵੀ ਉਹ ਕਈ ਰਸਮਾਂ ਅਤੇ ਰਿਵਾਜ ਉਥੋਂ ਨਾਲ ਲੈ ਕੇ

ਆਏ। ਇਸ ਤਰ੍ਹਾਂ ਭਾਰਤ ਵਿਚ (ਅਤੇ ਇਸ ਪੱਖੋਂ ਹਰ ਦੇਸ਼ ਬਾਰੇ ਇਹੀ ਸੱਚ ਹੈ) ਵੱਖੋ ਵੱਖਰੇ ਦੇਸ਼ਾਂ ਤੋਂ ਸਭਿਆਚਾਰ ਦੀਆਂ ਕਈ ਨਦੀਆਂ ਅਤੇ ਦਰਿਆ ਵਹਿੰਦੇ ਆਏ ਅਤੇ ਉਹਨਾਂ ਨੇ ਸਾਡੇ ਸਭਿਆਚਾਰ ਉੱਤੇ ਅਸਰ ਪਾਇਆ। ਫਿਰ ਜੇਤੂ ਦੇ ਚੋਗੇ ਵਿਚ ਇਸਲਾਮ ਆਇਆ ਅਤੇ ਇਸ ਤੋਂ ਆਪਣੇ ਆਪ ਨੂੰ ਬਚਾਉਣ ਲਈ ਅਸੀਂ ਅੰਤਰ-ਮੁਖੀ ਹੋ ਗਏ ਅਤੇ ਸਾਡੇ ਸਭਿਆਚਾਰ ਦੀਆਂ ਸਦਾ-ਖੁਲ੍ਹੀਆਂ ਬਾਰੀਆਂ ਬੰਦ ਹੋ ਗਈਆਂ।

ਭਾਈ ਜੀ ਕੀ ਖ਼ਿਆਲ ਕਰਦੇ ਹਨ ਕਿ ਸਾਡਾ ਹਿੰਦੂ 'ਆਪਾ' ਕਦੋਂ ਸ਼ੁਰੂ ਹੋਇਆ? ਆਰੀਆਂ ਦੇ ਆਉਣ ਨਾਲ? ਪਰ ਕਿਉਂ? ਅਸੀਂ ਇਸ ਤੋਂ ਪਹਿਲਾਂ ਦੇ ਮੁਹਿੰਜੋਦੜੋ ਨੂੰ ਕਿਉਂ ਛੱਡੀਏ? ਅਤੇ ਫਿਰ ਦਰਾਵੜ ਯੁਗ ਨਾਲ ਕੀ ਵਾਪਰਦਾ ਹੈ? ਕੀ ਦਰਾਵੜ ਇਹ ਕਹਿਣ ਦੇ ਹੱਕਦਾਰ ਨਹੀਂ ਕਿ ਆਰੀਆ ਬਦੇਸ਼ੀ ਹਨ ਜਿਹੜੇ ਜ਼ਬਰਦਸਤੀ ਇਥੇ ਆ ਕੇ ਵੱਸੇ ਹਨ? ਇਹੋ ਜਿਹੇ ਕਈ ਸਵਾਲ ਪੈਦਾ ਹੋ ਸਕਦੇ ਹਨ, ਕਿਉਂਕਿ ਇਤਿਹਾਸ ਵਿਚ ਸਭਿਆਚਾਰ, ਸਭਿਅਤਾ ਅਤੇ ਵਿਚਾਰ ਇਕ ਤੋਂ ਦੂਜੇ ਦੇਸ਼ ਤੱਕ ਜਾਂਦੇ ਰਹਿੰਦੇ ਹਨ। ਨਿਖੇੜ ਰੇਖਾ ਵਾਹੁਣੀ ਮੁਸ਼ਕਲ ਹੈ। ਕਿਸੇ ਵੀ ਜਿਊਂਦੀ-ਜਾਗਦੀ ਚੀਜ਼ ਦੀ ਨਿਸ਼ਾਨੀ ਇਸਦੀ ਵੱਧਣ-ਫੁਲਣ ਅਤੇ ਬਦਲਣ ਦੀ ਸਮਰੱਥਾ ਵਿਚ ਹੁੰਦੀ ਹੈ। ਜਿਉਂ ਹੀ ਇਸਦਾ ਵਾਧਾ ਰੁਕ ਜਾਂਦਾ ਹੈ, ਇਹ ਮਰ ਜਾਂਦੀ ਹੈ। ਇਸੇ ਤਰ੍ਹਾਂ, ਸਭਿਆਚਾਰ ਅਤੇ ਸਭਿਆਤਾਵਾਂ ਸਿਰਫ਼ ਉਦੋਂ ਤੱਕ ਹੀ ਜਿਊਂਦੀਆਂ ਹਨ ਜਦੋਂ ਤੱਕ ਸਦਾ-ਬਦਲਦੀ ਦੁਨੀਆ ਦੇ ਨਾਲ ਨਾਲ ਬਦਲਣ ਦੀ ਉਹਨਾਂ ਵਿਚ ਭਾਵਨਾ ਹੁੰਦੀ ਹੈ। ਇਤਿਹਾਸ ਜਿਹੜਾ ਸਭ ਤੋਂ ਵੱਡਾ ਸਬਕ ਸਾਨੂੰ ਸਿਖਾਉਂਦਾ ਹੈ, ਉਹ ਇਹ ਹੈ ਕਿ ਕੁਝ ਵੀ ਸਥਿਰ ਨਹੀਂ ਰਹਿੰਦਾ। ਹਰ ਵੇਲੇ ਪੱਸਰਨਾ, ਸੁੰਘੜਨਾ, ਬਗ਼ਾਵਤ ਉਭਾਰ ਚੱਲਦਾ ਰਹਿੰਦਾ ਹੈ। ਜਿਸ ਨਸਲ ਨੇ ਵੀ ਬਦਲੀ ਤੋਂ ਬਚਣ ਦੀ ਕੋਸ਼ਿਸ਼ ਕੀਤੀ ਅਤੇ ਆਪਣੇ ਆਪ ਨੂੰ ਕਾਠ ਮਾਰ ਲਈ, ਉਹ ਆਪਣੇ ਹੀ ਪਿੰਜਰੇ ਵਿਚ ਫਸੀ ਕੈਦਣ ਹੋ ਗਈ ਅਤੇ ਉਸ ਦਾ ਪਤਨ ਹੋ ਗਿਆ।

ਪੁਰਾਣੇ ਸਮਿਆਂ ਵਿਚ, ਜਦੋਂ ਫ਼ਾਸਲੇ ਬਹੁਤ ਜ਼ਿਆਦਾ ਹੁੰਦੇ ਸਨ ਅਤੇ ਸਫ਼ਰ ਮੁਸ਼ਕਲ ਹੁੰਦਾ ਸੀ, ਦੇਸ਼ਾਂ ਵਿਚ ਫ਼ਰਕ ਹੁੰਦੇ ਸਨ। ਸੰਚਾਰ ਦੇ ਵਧਣ ਨਾਲ ਪ੍ਰਸਪਰ ਪ੍ਰਭਾਵ ਵੀ ਵਧਣ ਲੱਗਾ। ਅੱਜ ਦੀ ਦੁਨੀਆ ਵਿਚ ਗੱਡੀਆਂ, ਕਾਰਾਂ ਅਤੇ ਹਵਾਈ ਜਹਾਜ਼ਾਂ ਨੇ ਹੱਦ ਬੰਦੀਆਂ ਲਗਭਗ ਖਤਮ ਕਰ ਦਿੱਤੀਆਂ ਹਨ ਅਤੇ ਸੰਸਾਰ ਏਕਤਾ ਕਾਇਮ ਕਰ ਦਿੱਤੀ ਹੈ। ਕਿਤਾਬਾਂ, ਅਖ਼ਬਾਰ, ਤਾਰਾਂ, ਰੇਡੀਓ ਅਤੇ ਸਿਨਮਾ ਸਾਨੂੰ ਪ੍ਰਭਾਵਿਤ ਕਰਦੇ ਹਨ ਅਤੇ ਹੌਲੀ ਹੌਲੀ ਸਾਡੇ ਵਿਚਾਰ ਬਦਲ ਦੇਂਦੇ ਹਨ। ਅਸੀਂ ਪਸੰਦ ਕਰੀਏ ਜਾਂ ਨਾ, ਪਰ ਇਹਨਾਂ ਤੋਂ ਕੋਈ ਛੁਟਕਾਰਾ ਨਹੀਂ। ਇਸ ਲਈ ਇਹਨਾਂ ਨੂੰ ਸਮਝਿਆ ਜਾਣਾ ਅਤੇ ਇਹਨਾਂ ਵਿਚ ਮੁਹਾਰਤ ਹਾਸਲ ਕੀਤੀ ਜਾਣੀ ਚਾਹੀਦੀ ਹੈ।

ਮੈਂ ਭਾਈ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਸਾਡੇ ਪੁਰਾਣੇ ਹਿੰਦੂਮੱਤ ਦਾ ਇਹਨਾਂ ਸਾਰੇ ਮਾਮਲਿਆਂ ਬਾਰੇ ਕੀ ਸਟੈਂਡ ਹੈ ? ਉਹ ਧਰਮ ਅਤੇ ਜ਼ਾਤ ਸਭਿਅਤਾਵਾਂ ਦੀ ਗੱਲ ਕਰਦੇ ਹਨ । ਪਰ ਅੱਜ ਦੇ ਸੰਸਾਰ ਦੀ ਸਭਿਅਤਾ ਸ਼ਕਤੀਸ਼ਾਲੀ ਮਸ਼ੀਨਰੀ ਅਤੇ ਦੇਵ-ਕੱਦ ਵਰਕਸ਼ਾਪਾਂ ਦੀ ਸਭਿਅਤਾ ਹੈ । ਉਹਨਾਂ ਦਾ ਧਰਮ ਨਾਲ ਕੀ ਵਾਸਤਾ ਹੈ ? ਅਤੇ ਰਜ਼ਾਮੰਦੀ ਲਏ ਤੋਂ ਬਿਨਾਂ ਅਤੇ ਵਿਚਾਰ-ਵਟਾਂਦਰਾ ਕੀਤੇ ਬਿਨਾਂ ਇਹ ਸਭਿਅਤਾ ਪੁਰਾਣੀਆਂ ਸੰਸਥਾਵਾਂ ਨੂੰ ਪਛਾੜਦੀ ਹੋਈ ਆਪਣੇ ਰਸਤੇ ਉੱਤੇ ਅੱਗੇ ਵਧਦੀ ਜਾਂਦੀ ਹੈ । ਹਿੰਦੂਆਂ ਵਿਚਕਾਰ ਜ਼ਾਤ ਪਾਤ ਦੀ ਪ੍ਰਥਾ ਖਤਮ ਕਰਨ ਲਈ ਕਈ ਲਹਿਰਾਂ ਚਲੀਆਂ ਪਰ ਸਭ ਤੋਂ ਵੱਡਾ ਇਨਕਲਾਬ ਰੇਲਵੇ, ਟਰਾਮ ਅਤੇ ਲਾਰੀ ਨੇ ਲਿਆਂਦਾ । ਨਾਲ ਬੈਠੀ ਸਵਾਰੀ ਦੀ ਜ਼ਾਤ ਪਾਤ ਕਰਨ ਦੀ ਕੌਣ ਪ੍ਰਵਾਹ ਕਰਦਾ ਹੈ ?

# ਕਾਂਗਰਸ ਅਤੇ ਮੁਸਲਮਾਨ

ਮਿਸਟਰ ਜਿਨਾਹ ਨੇ ਆਪਣੇ ਪਿੱਛੇ ਜਿਹੇ ਦਿੱਤੇ ਬਿਆਨ ਵਿਚ ਮੇਰੇ ਇਸ ਕਥਨ ਉੱਤੇ ਇਤਰਾਜ਼ ਕੀਤਾ ਹੈ ਕਿ ਤੱਤ ਰੂਪ ਵਿਚ ਦੇਸ਼ ਦੇ ਅੰਦਰ ਸਿਰਫ਼ ਦੋ ਹੀ ਧਿਰਾਂ ਹਨ — ਸਰਕਾਰ ਅਤੇ ਕਾਂਗਰਸ — ਅਤੇ ਉਹਨਾਂ ਨੇ ਮੈਨੂੰ ਯਾਦ ਕਰਾਇਆ ਹੈ ਕਿ ਇਕ ਤੀਜੀ ਧਿਰ ਵੀ ਹੈ, ਭਾਰਤੀ ਮੁਸਲਮਾਨ...

ਮੈਨੂੰ ਲੱਗਦਾ ਹੈ ਕਿ ਮਿਸਟਰ ਜਿਨਾਹ ਨੇ ਅਜਿਹੀ ਗੱਲ ਕਹੀ ਹੈ ਜਿਹੜੀ ਕਈ ਗੁਣਾ ਵਧਾਈ ਗਈ ਫ਼ਿਰਕਾਪ੍ਰਸਤੀ ਦੇ ਬਰਾਬਰ ਹੈ। ਉਹ ਇਤਰਾਜ਼ ਕਰਦੇ ਹਨ ਕਿ ਕਾਂਗਰਸ ਬੰਗਾਲ ਵਿਚ ਮੁਸਲਿਮ ਮਾਮਲਿਆਂ ਵਿਚ ਦਖ਼ਲ ਦੇ ਰਹੀ ਹੈ ਅਤੇ ਕਹਿੰਦੇ ਹਨ ਕਿ ਮੁਸਲਮਾਨਾਂ ਨੂੰ ਉਹਨਾਂ ਦੇ ਹਾਲ ਉੱਤੇ ਹੀ ਛੱਡ ਦਿਉ। ਇਸ ਇਤਰਾਜ਼ ਅਤੇ ਮੰਗ ਦਾ ਉਸ ਗੱਲ ਨਾਲ ਜ਼ਬਰਦਸਤ ਪਰਿਵਾਰਕ ਮੁਹਾਂਦਰਾ ਮਿਲਦਾ ਹੈ, ਜਿਹੜੀ ਭਾਈ ਪਰਮਾਨੰਦ ਨੇ ਹਿੰਦੂ ਫ਼ਿਰਕਾਪ੍ਰਸਤਾਂ ਵੱਲੋਂ ਅਕਸਰ ਕਹੀ ਹੈ। ਮੰਤਕੀ ਸਿੱਟੇ ਤੱਕ ਲਿਜਾਂਦਿਆਂ, ਮਿਸਟਰ ਜਿਨਾਹ ਦੇ ਬਿਆਨ ਦਾ ਮਤਲਬ ਹੈ ਕਿ ਜਨਤਕ ਸਰਗਰਮੀ ਦੇ ਕਿਸੇ ਵਿਭਾਗ ਵਿਚ ਵੀ ਗ਼ੈਰ-ਮੁਸਲਮਾਨਾਂ ਦਾ ਮੁਸਲਿਮ ਮਾਮਲਿਆਂ ਵਿਚ ਕੋਈ ਦਖ਼ਲ ਨਹੀਂ ਹੋਣਾ ਚਾਹੀਦਾ। ਸਿਆਸਤ ਵਿਚ, ਸਮਾਜਿਕ ਅਤੇ ਆਰਥਕ ਮਾਮਲਿਆਂ ਵਿਚ ਮੁਸਲਮਾਨਾਂ ਨੂੰ ਇਕ ਗਰੁੱਪ ਵਜੋਂ ਵੱਖਰਿਆਂ ਹੀ ਕੰਮ ਕਰਨਾ ਚਾਹੀਦਾ ਹੈ ਅਤੇ ਦੂਜੇ ਗਰੁੱਪਾਂ ਨਾਲ ਇੰਝ ਵਿਚਾਰ ਕਰਨਾ ਚਾਹੀਦਾ ਹੈ, ਜਿਵੇਂ ਇਕ ਕੌਮ ਦੂਜੀ ਕੌਮ ਨਾਲ ਕਰਦੀ ਹੈ। ਇਸੇ ਤਰ੍ਹਾਂ ਹੀ ਟਰੇਡ ਯੂਨੀਅਨਾਂ, ਕਿਸਾਨ ਯੂਨੀਅਨਾਂ, ਕਾਰੋਬਾਰ, ਚੈਮਬਰਜ਼ ਆਫ਼ ਕਾਂਗਰਸ ਅਤੇ ਦੂਜੀਆਂ ਇਸ ਤਰ੍ਹਾਂ ਦੀਆਂ ਜੱਥੇਬੰਦੀਆਂ ਅਤੇ ਸਰਗਰਮੀਆਂ ਵਿਚ ਭਾਰਤ ਵਿਚਲੇ ਮੁਸਲਮਾਨ ਸਚਮੁੱਚ ਇਕ ਵੱਖਰੀ ਕੌਮ ਹਨ ਅਤੇ ਜਿਹੜੇ ਲੋਕ ਇਸ ਤੱਥ ਨੂੰ ਭੁੱਲ

---

10 ਜਨਵਰੀ, 1937 ਨੂੰ ਪੂਰਨੀਆਂ ਵਿਚ ਦਿੱਤੇ ਗਏ ਇਕ ਪਰੈੱਸ ਬਿਆਨ ਵਿਚੋਂ; 12 ਜਨਵਰੀ, 1937 ਦੇ **ਹਿੰਦੁਸਤਾਨ ਟਾਈਮਜ਼** ਵਿਚ ਛਪਿਆ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 8 ਦੇ ਸਫ਼ਾ 119–22 ਤੋਂ ਦਿੱਤਾ ਜਾ ਰਿਹਾ ਹੈ।

ਜਾਂਦੇ ਹਨ, ਉਹ ਪਵਿੱਤਰ ਆਤਮਾ ਦੇ ਖਿਲਾਫ਼ ਗੁਨਾਹ ਕਰਦੇ ਹਨ ਅਤੇ ਮਿਸਟਰ ਜਿਨਾਹ ਨੂੰ ਨਾਰਾਜ਼ ਕਰਦੇ ਹਨ ।

ਫਿਰ, ਮੁਸਲਮਾਨ ਕੌਣ ਹਨ ? ਪ੍ਰਤੱਖ ਤੌਰ ਉੱਤੇ ਸਿਰਫ਼ ਉਹੀ ਜਿਹੜੇ ਮਿਸਟਰ ਜਿਨਾਹ ਅਤੇ ਮੁਸਲਿਮ ਲੀਗ ਦੇ ਮਗਰ ਚੱਲਦੇ ਹਨ । ਮਿਸਟਰ ਜਿਨਾਹ ਸਾਨੂੰ ਦੱਸਦੇ ਹਨ ਕਿ ਜਦੋਂ ਮੌਲਾਨਾ ਮੁਹੰਮਦ ਅਲੀ ਕਾਂਗਰਸ ਵਿਚ ਸ਼ਾਮਲ ਹੋਏ ਤਾਂ ਉਹ ਮੁਸਲਮਾਨਾਂ ਦੇ ਖਿਲਾਫ਼ ਘੋਲ ਕਰਦੇ ਸਨ । ਇਹ ਮਾਮੂਲੀ ਗੱਲ ਸੀ ਕਿ ਹਜ਼ਾਰਾਂ ਹੀ ਮੁਸਲਮਾਨ ਉਦੋਂ ਕਾਂਗਰਸ ਦੇ ਮੈਂਬਰ ਸਨ ਅਤੇ ਲੱਖਾਂ ਹੀ ਇਸ ਨਾਲ ਹਮਦਰਦੀ ਰੱਖਦੇ ਅਤੇ ਇਸਨੂੰ ਮਿਲਵਰਤਨ ਦੇਂਦੇ ਸਨ । ਮੁਸਲਿਮ ਲੀਗ ਦੇ ਘੇਰੇ ਤੋਂ ਬਾਹਰ ਹੋਣ ਅਤੇ ਮਿਸਟਰ ਜਿਨਾਹ ਮਗਰ ਨਾ ਚੱਲਣ ਕਰਕੇ ਉਹਨਾਂ ਬਾਰੇ ਫ਼ਰਜ਼ ਕੀਤਾ ਜਾ ਸਕਦਾ ਹੈ ਕਿ ਉਹ ਮੁਸਲਮਾਨ ਨਹੀਂ ਕੁਝ ਹੋਰ ਹਨ । ਸ਼ਾਇਦ, ਮਿਸਟਰ ਜਿਨਾਹ ਦੇ ਮੁਤਾਬਕ, ਪੰਜਾਬ ਅਤੇ ਬੰਗਾਲ ਵਿਚਲੀਆਂ ਸ਼ਕਤੀਸ਼ਾਲੀ ਮੁਸਲਿਮ ਜੱਥੇਬੰਦੀਆਂ, ਜਿਵੇਂ ਕਿ ਅਹਿਰਾਰ ਅਤੇ ਕਿਸਾਨ ਪਾਰਟੀਆਂ [ਇਥੇ ਸੰਕੇਤ ਫ਼ਜ਼ਲ ਹੱਕ ਦੀ ਕ੍ਰਿਸ਼ਕ ਪਰਜਾ ਪਾਰਟੀ ਵੱਲ ਹੈ], ਮੁਸਲਿਮ ਦੇ ਘੇਰੇ ਤੋਂ ਬਾਹਰ ਹੋਣ ਕਰਕੇ, ਅਸਲ ਵਿਚ ਮੁਸਲਮਾਨ ਨਹੀਂ ਹਨ । ਸਾਡੇ ਸਾਹਮਣੇ ਕੱਟੜ ਮੱਤ ਦੀ ਇਕ ਹੋਰ ਪਰਖ ਹੈ ।

ਮਿਸਟਰ ਜਿਨਾਹ ਠੀਕ ਠੀਕ ਚਾਹੁੰਦੇ ਕੀ ਹਨ ਕਿ ਅਸੀਂ ਕਾਂਗਰਸ ਵਾਲੇ ਕਾਂਗਰਸ ਵਿਚਲੇ ਮੁਸਲਮਾਨਾਂ ਦੀ ਭਾਰੀ ਗਿਣਤੀ ਦਾ ਕੀ ਕਰੀਏ, ਮੈਨੂੰ ਨਹੀਂ ਪਤਾ । ਕੀ ਉਹ ਇਹ ਪਸੰਦ ਕਰਨਗੇ ਕਿ ਅਸੀਂ ਮੁਸਲਮਾਨਾਂ ਨੂੰ ਅਸਤੀਫ਼ੇ ਦੇਣ ਲਈ ਅਤੇ ਗੋਡਿਆਂ ਭਾਰ ਹੋ ਕੇ ਉਹਨਾਂ ਕੋਲ ਚਲੇ ਜਾਣ ਲਈ ਕਹੀਏ ? ਅਤੇ ਮੈਂ ਮੁਸਲਿਮ ਕਿਸਾਨਾਂ ਅਤੇ ਮਜ਼ਦੂਰਾਂ ਦੇ ਭਾਰੀ ਹਜੂਮਾਂ ਨੂੰ ਕੀ ਕਹਾਂਗਾ ਜਿਹੜੇ ਮੈਨੂੰ ਸੁਣਨ ਆਉਂਦੇ ਹਨ ?

ਇਹ ਸਾਰਾ ਮੈਨੂੰ ਇਕ ਅਸਾਧਾਰਣ ਅਤੇ ਹਾਨੀਕਾਰਕ ਸਿੱਧਾਂਤ ਲੱਗਦਾ ਹੈ ਅਤੇ ਮੁਸਲਮਾਨਾਂ ਲਈ ਇਹ ਸਭ ਤੋਂ ਵੱਧ ਬੇਇਨਸਾਫ਼ੀ ਵਾਲਾ ਹੈ । 'ਤੀਜੀ ਧਿਰ' ਦਾ ਉਹਨਾਂ ਦਾ ਹਵਾਲਾ ਵੀ ਖੁਸ਼ੀ ਦੇਣ ਤੋਂ ਬਹੁਤ ਦੂਰ ਹੈ, ਨਾ ਹੀ ਮੁਸਲਮਾਨਾਂ ਲਈ ਇਹ ਪ੍ਰਸ਼ੰਸਾਮਈ ਸ਼ਬਦ ਹੈ । ਬਰਤਾਨਵੀ ਸਾਮਰਾਜ ਅਤੇ ਭਾਰਤੀ ਰਾਸ਼ਟਰਵਾਦ ਦੇ ਵਿਚਕਾਰ ਉਹ ਉਹਨਾਂ ਨੂੰ ਇਕ ਵੱਖਰੇ ਰਾਜਸੀ ਗਰੁੱਪ ਵਜੋਂ ਕਾਇਮ ਰੱਖਣਾ ਚਾਹੁੰਣਗੇ, ਪ੍ਰਤੱਖ ਤੌਰ ਉੱਤੇ ਇਕ ਨੂੰ ਦੂਜੇ ਵਿਰੁਧ ਵਰਤਦੇ ਹੋਏ, ਅਤੇ ਵਧੇਰੇ ਵਿਸ਼ਾਲ ਜਨਤਕ ਭਲਾਈ ਦੀ ਕੀਮਤ ਉੱਤੇ ਵੀ ਫਿਰਕੂ ਲਾਭ ਉਠਾਉਣ ਦੀ ਕੋਸ਼ਿਸ਼ ਕਰਦੇ ਹੋਏ ।

ਮੈਂ ਇਹਨਾਂ ਜਾਂ ਹੋਰ ਕਿਸੇ ਵੀ ਫ਼ਿਰਕੂ ਲੀਹਾਂ ਉੱਤੇ ਸੋਚਣ ਤੋਂ ਬਿਲਕੁਲ ਅਸਮਰੱਥ ਹਾਂ, ਅਤੇ ਮਿਸਟਰ ਜਿਨਾਹ ਦਾ ਪੂਰਾ ਸਤਿਕਾਰ ਕਰਦਿਆਂ, ਕੀ ਮੈਂ ਇਹ ਸੰਕੇਤ ਕਰ ਸਕਦਾ ਹਾਂ ਕਿ ਇਹੋ ਜਿਹੇ ਵਿਚਾਰ ਮੱਧਕਾਲੀ ਅਤੇ ਸਮਾਂ ਵਿਹਾਹ ਚੁੱਕੇ

ਹਨ ? ਆਧੁਨਿਕ ਹਾਲਤਾਂ ਅਤੇ ਆਧੁਨਿਕ ਮਸਲਿਆਂ ਨਾਲ ਉਹਨਾਂ ਦਾ ਕੋਈ ਵੀ ਸੰਬੰਧ ਨਹੀਂ, ਜਿਹੜੇ ਮਸਲੇ ਕਿ ਬੁਨਿਆਦੀ ਤੌਰ ਉੱਤੇ ਆਰਥਕ ਅਤੇ ਰਾਜਨੀਤਕ ਹਨ। ਧਰਮ ਇਕ ਨਿੱਜੀ ਮਾਮਲਾ ਵੀ ਹੈ ਅਤੇ ਇਕ ਅਕੀਦੇ ਦਾ ਸੰਬੰਧ ਵੀ, ਪਰ ਰਾਜਸੀ ਅਤੇ ਆਰਥਕ ਮਾਮਲਿਆਂ ਵਿਚ ਧਰਮ ਉੱਤੇ ਜ਼ੋਰ ਦੇਣਾ ਹਨੇਰ ਬਿਰਤੀ ਹੈ ਅਤੇ ਅਸਲ ਮਸਲਿਆਂ ਨੂੰ ਟਾਲਣ ਵੱਲ ਲੈ ਜਾਂਦੀ ਹੈ। ਹਿੰਦੂ ਕਿਸਾਨ ਦੇ ਹਿਤਾਂ ਨਾਲੋਂ ਮੁਸਲਿਮ ਕਿਸਾਨਾਂ ਦੇ ਹਿਤ ਕਿਵੇਂ ਵੱਖਰੇ ਹਨ ? ਜਾਂ ਮੁਸਲਿਮ ਕਿਰਤੀ ਜਾਂ ਕਾਰੀਗਰ ਜਾਂ ਵਪਾਰੀ ਜਾਂ ਭੂਮੀਪਤੀ ਜਾਂ ਕਾਰਖ਼ਾਨੇਦਾਰ ਦੇ ਹਿਤ ਆਪਣੇ ਹਿੰਦੂ ਸਮਾਨ-ਰੂਪੀ ਦੇ ਹਿਤਾਂ ਨਾਲੋਂ ਕਿਵੇਂ ਵੱਖਰੇ ਹਨ ? ਜਿਹੜੇ ਬੰਧਨ ਲੋਕਾਂ ਨੂੰ ਬੰਨ੍ਹਦੇ ਹਨ, ਉਹ ਹਨ ਸਾਂਝੇ ਆਰਥਕ ਹਿਤ ਅਤੇ ਖਾਸ ਕਰਕੇ ਪਰਾਧੀਨ ਦੇਸ਼ ਦੀ ਸੂਰਤ ਵਿਚ, ਸਾਂਝਾ ਕੌਮੀ ਹਿਤ। ਮਜ਼ਬੀ ਸਵਾਲ ਖੜੇ ਹੋ ਸਕਦੇ ਹਨ ਅਤੇ ਮਜ਼ਬੀ ਟਕਰਾਅ ਵਾਪਰ ਸਕਦੇ ਹਨ ਅਤੇ, ਉਹਨਾਂ ਦਾ ਸਾਹਮਣਾ ਅਤੇ ਨਿਪਟਾਰਾ ਕੀਤਾ ਜਾਣਾ ਚਾਹੀਦਾ ਹੈ। ਪਰ ਉਹਨਾਂ ਨਾਲ ਨਜਿੱਠਣ ਦਾ ਠੀਕ ਤਰੀਕਾ ਇਹ ਹੈ ਕਿ ਉਹਨਾਂ ਦੇ ਕਾਰਜ ਖੇਤਰ ਅਤੇ ਪ੍ਰਭਾਵ-ਖੇਤਰ ਨੂੰ ਸੀਮਿਤ ਕੀਤਾ ਜਾਏ, ਅਤੇ ਉਹਨਾਂ ਨੂੰ ਰਾਜਨੀਤੀ ਅਤੇ ਆਰਥਿਕਤਾ ਵਿਚ ਆ ਘੁਸੜਣ ਤੋਂ ਰੋਕਿਆ ਜਾਏ। ਰਾਜਸੀ ਅਤੇ ਆਰਥਕ ਮਸਲਿਆਂ ਉੱਤੇ ਫ਼ਿਰਕੂ ਪੱਖੋਂ ਵਿਚਾਰ ਕਰਨ ਨੂੰ ਉਤਸ਼ਾਹ ਦੇਣਾ ਅਤੇ ਮੱਧਕਾਲ ਵੱਲ ਪਿੱਛੇ ਪਰਤਣਾ ਹੈ। ਇਹ ਇਕ ਅਸੰਭਵ ਯਤਨ ਹੈ, ਕਿਉਂਕਿ ਇਹ ਹਕੀਕਤਾਂ ਨੂੰ ਅੱਖੋਂ ਉਹਲੇ ਕਰਦਾ ਹੈ।

ਅੱਜ ਦੀਆਂ ਹਕੀਕਤਾਂ ਹਨ ਕੰਗਾਲੀ ਅਤੇ ਭੁੱਖ ਅਤੇ ਬੇਰੁਜ਼ਗਾਰੀ ਅਤੇ ਬਰਤਾਨਵੀ ਸਾਮਰਾਜ ਅਤੇ ਭਾਰਤੀ ਰਾਸ਼ਟਰਵਾਦ ਵਿਚਕਾਰ ਟਕਰਾਅ। ਇਹਨਾਂ ਉਤੇ ਫ਼ਿਰਕੂ ਤਰ੍ਹਾਂ ਨਾਲ ਕਿਵੇਂ ਵਿਚਾਰ ਕੀਤੀ ਜਾ ਸਕਦੀ ਹੈ।

ਬੇਸ਼ੱਕ ਅੱਜ ਦੇਸ਼ ਵਿਚ ਕਈ ਗਰੁੱਪ ਅਤੇ ਪਾਰਟੀਆਂ ਅਤੇ ਵੱਖ ਵੱਖ ਵਿਅਕਤੀ ਹਨ। ਪਰ ਇਤਿਹਾਸਕ ਤੌਰ ਉਤੇ ਗੱਲ ਕੀਤਿਆਂ, ਅਜੋਕਾ ਮੁਕਾਬਲਾ ਸਾਮਰਾਜ ਅਤੇ ਰਾਸ਼ਟਰਵਾਦ ਵਿਚਕਾਰ ਹੈ। ਸਾਰੀਆਂ 'ਤੀਜੀਆਂ ਧਿਰਾਂ', ਵਿਚ-ਵਿਚਾਲੇ ਦੇ ਅਤੇ ਡਿੱਕੋ-ਡੋਲੇ ਖਾਂਦੇ ਟੋਲੇ ਇਹਨਾਂ ਇਤਿਹਾਸਕ ਅਰਥਾਂ ਵਿਚ ਕੋਈ ਅਸਲ ਮਹੱਤਤਾ ਨਹੀਂ ਰਖਦੇ। ਇਸ ਦੇ ਸਿੱਟੇ ਵਜੋਂ ਉਹਨਾਂ ਦੀ ਤਾਕਤ ਕੋਈ ਬਹੁਤੀ ਨਹੀਂ ਅਤੇ ਉਹ ਸਿਰਫ਼ ਚੋਣਾਂ ਆਦਿ ਵੇਲੇ ਹੀ ਕੰਮ ਕਰਦੇ ਹਨ ਅਤੇ ਦੂਜੇ ਸਮਿਆਂ ਵਿਚ ਲੋਪ ਹੋ ਜਾਂਦੇ ਹਨ। ਕਾਂਗਰਸ ਭਾਰਤੀ ਰਾਸ਼ਟਰਵਾਦ ਦੀ ਪ੍ਰਤਿਨਿਧਤਾ ਕਰਦੀ ਹੈ ਅਤੇ ਇਸ ਤਰ੍ਹਾਂ ਇਤਿਹਾਸਕ ਹੋਣ ਲਈ ਜ਼ਿੰਮੇਵਾਰ ਹੈ। ਇਸ ਕਾਰਣ, ਇਹ ਇਕੋ ਇਕ ਜੱਥੇਬੰਦੀ ਹੈ ਜਿਸ ਨੇ ਭਾਰਤ ਵਿਚ ਵਿਸ਼ਾਲ ਤਾਕਤ ਅਤੇ ਵੱਕਾਰ ਪ੍ਰਾਪਤ ਕੀਤਾ ਹੈ, ਅਤੇ ਬਰਤਾਨਵੀ ਸਾਮਰਾਜ ਦੇ ਵਿਰੁੱਧ ਖੜ੍ਹੇ ਹੋਣ ਦੀ ਦ੍ਰਿੜ੍ਹਤਾ ਰਖਦੀ ਹੈ। ਇਸ ਤਰ੍ਹਾਂ, ਅੰਤਮ ਵਿਸ਼ਲੇਸ਼ਣ ਵਿਚ, ਅੱਜ ਭਾਰਤ ਵਿਚ ਸਿਰਫ਼ ਦੋ

ਸ਼ਕਤੀਆਂ ਹਨ — ਬਰਤਾਨਵੀ ਸਾਮਰਾਜ ਅਤੇ ਭਾਰਤੀ ਰਾਸ਼ਟਰਵਾਦ ਦੀ ਪ੍ਰਤਿਨਿਧਤਾ ਕਰਦੀ ਕਾਂਗਰਸ। ਨਵੇਂ ਸਮਾਜਿਕ ਦ੍ਰਿਸ਼ਟੀਕੋਣ ਦੀ ਪ੍ਰਤਿਨਿਧਤਾ ਕਰਦੀਆਂ ਦੇਸ਼ ਵਿਚ ਹੋਰ ਮਹੱਤਵਪੂਰਨ ਸ਼ਕਤੀਆਂ ਵੀ ਹਨ, ਪਰ ਉਹ ਕਾਂਗਰਸ ਦੀਆਂ ਇਤਿਹਾਦੀ ਹਨ। ਫ਼ਿਰਕੂ ਟੋਲਿਆਂ ਦੀ ਅਸਲ ਮਹੱਤਤਾ ਕੋਈ ਨਹੀਂ, ਬਾਵਜੂਦ ਇਸ ਗੱਲ ਦੇ ਕਿ ਉਹਨਾਂ ਉਤੇ ਕਦੀ ਕਦਾਈਂ ਮਹੱਤਤਾ ਠੋਸ ਦਿੱਤੀ ਜਾਂਦੀ ਹੈ।

ਕਾਂਗਰਸ ਇਕ ਜਮਹੂਰੀ ਜੱਥੇਬੰਦੀ ਹੈ ਜਿਸ ਦੀਆਂ ਜੜ੍ਹਾਂ ਭਾਰਤੀ ਧਰਤੀ ਵਿਚ ਬਹੁਤ ਡੂੰਘੀਆਂ ਹਨ। ਇਸ ਦੇ ਦਵਾਰ ਹਰ ਉਸ ਭਾਰਤੀ ਲਈ ਖੁਲ੍ਹੇ ਹਨ ਜਿਹੜਾ ਆਜ਼ਾਦੀ ਵਿਚ ਯਕੀਨ ਰਖਦਾ ਹੈ। ਇਸ ਦੇ ਵਾਸਤੇ ਪ੍ਰਧਾਨ ਮਸਲਾ ਆਜ਼ਾਦੀ ਦਾ ਮਸਲਾ ਹੈ ਜਿਹੜਾ ਸਾਨੂੰ ਕੰਗਾਲੀ ਤੋਂ ਅਤੇ ਲੋਕਾਂ ਦੀ ਲੁੱਟ-ਖਸੁੱਟ ਤੋਂ ਛੁਟਕਾਰਾ ਪਾਉਣ ਦੇ ਯੋਗ ਬਣਾਏਗਾ। ਇਹ, ਹੋ ਸਕਦਾ ਹੈ, ਗ਼ਲਤੀਆਂ ਕਰੇ ਪਰ ਇਹ ਹਮੇਸ਼ਾ ਹੀ ਕੌਮ ਦੇ ਪੱਖੋਂ ਅਤੇ ਕੌਮੀ ਆਜ਼ਾਦੀ ਦੀ ਦ੍ਰਿਸ਼ਟੀ ਤੋਂ ਸੋਚਣ ਦੀ ਕੋਸ਼ਿਸ਼ ਕਰਦੀ ਹੈ, ਅਤੇ ਸੋਚੇ-ਸਮਝੇ ਢੰਗ ਨਾਲ ਤੰਗ ਜਾਂ ਫ਼ਿਰਕੂ ਦ੍ਰਿਸ਼ਟੀਕੋਣ ਤੋਂ ਬਚਣ ਦੀ ਕੋਸ਼ਿਸ਼ ਕਰਦੀ ਹੈ।

ਮੁਸਲਿਮ ਲੀਗ ਕਿਸ ਗੱਲ ਦੇ ਹੱਕ ਵਿਚ ਹੈ ? ਕੀ ਇਹ ਭਾਰਤ ਦੀ ਆਜ਼ਾਦੀ ਦੇ ਹੱਕ ਵਿਚ, ਸਾਮਰਾਜ ਦੇ ਵਿਰੁੱਧ ਖੜੋਂਦੀ ਹੈ ? ਮੈਨੂੰ ਵਿਸ਼ਵਾਸ ਹੈ ਕਿ ਨਹੀਂ। ਇਹ ਮੁਸਲਮਾਨਾਂ ਦੇ ਇਕ ਗਰੁੱਪ ਦੀ ਪ੍ਰਤਿਨਿਧਤਾ ਕਰਦੀ ਹੈ, ਜੋ ਕਿ ਨਿਰਸੰਦੇਹ ਬੇਹੱਦ ਸਤਿਕਾਰਯੋਗ ਵਿਅਕਤੀਆਂ ਦਾ ਗਰੁੱਪ ਹੈ, ਪਰ ਜਿਹੜਾ ਉਪਰਲੀਆਂ ਮਧ ਸ਼ਰੇਣੀਆਂ ਦੇ ਉਚੇਰੇ ਹਲਕਿਆਂ ਵਿਚ ਕੰਮ ਕਰਦਾ ਹੈ ਅਤੇ ਜਿਸ ਦਾ ਮੁਸਲਿਮ ਜਨਤਾ ਨਾਲ ਕੋਈ ਸੰਪਰਕ ਨਹੀਂ, ਅਤੇ ਮੁਸਲਿਮ ਹੇਠਲੀ ਮਧ ਸ਼ਰੇਣੀ ਨਾਲ ਵੀ ਬਹੁਤ ਘੱਟ ਸੰਪਰਕ ਹੈ। ਕੀ ਮੈਂ ਮਿਸਟਰ ਜਿਨਾਹ ਨੂੰ ਇਹ ਦੱਸ ਸਕਦਾ ਹਾਂ ਕਿ ਮੁਸਲਿਮ ਲੀਗ ਦੇ ਬਹੁਤੇ ਮੈਂਬਰ ਜਿੰਨੇ ਕੁ ਮੁਸਲਿਮ ਜਨਤਾ ਦੇ ਸੰਪਰਕ ਵਿਚ ਆਉਂਦੇ ਹਨ, ਮੈਂ ਉਹਨਾਂ ਤੋਂ ਵਧੇਰੇ ਦੇ ਸੰਪਰਕ ਵਿਚ ਆਉਂਦਾ ਹਾਂ ? ਜਿਹੜੇ ਲੋਕ ਫ਼ੀਸਦੀਆਂ ਦੇ ਅਤੇ ਕੌਂਸਲਾਂ ਦੀਆਂ ਸੀਟਾਂ ਦੇ ਅਤੇ ਰਾਜਸੀ ਸੇਵਾਵਾਂ ਵਿਚਲੀਆਂ ਨੌਕਰੀਆਂ ਦੇ ਪੱਖੋਂ ਗੱਲਾਂ ਕਰਦੇ ਹਨ, ਮੈਂ ਉਹਨਾਂ ਤੋਂ ਵਧੇਰੇ ਮੁਸਲਿਮ ਜਨਤਾ ਦੀ ਭੁੱਖ ਅਤੇ ਕੰਗਾਲੀ ਅਤੇ ਬਦਹਾਲੀ ਬਾਰੇ ਜਾਣਦਾ ਹਾਂ। ਪੰਜਾਬ ਅਤੇ ਹੋਰ ਥਾਵਾਂ ਉਤੇ ਮੈਨੂੰ ਵਿਸ਼ਾਲ ਮੁਸਲਿਮ ਸਰੋਤੇ ਮਿਲਦੇ ਰਹੇ ਹਨ। ਉਹ ਮੈਨੂੰ ਫ਼ਿਰਕੂ ਮਸਲੇ ਬਾਰੇ ਜਾਂ ਫ਼ੀਸਦੀਆਂ ਬਾਰੇ ਜਾਂ ਵੱਖਰੇ ਚੋਣ-ਹਲਕਿਆਂ ਬਾਰੇ ਨਹੀਂ ਸੀ ਪੁੱਛਦੇ। ਉਹ ਭੂਮੀ ਲਗਾਨ ਦੇ, ਕਰਜ਼ੇ ਦੇ, ਪਾਣੀ ਦੇ ਰੇਟਾਂ ਦੇ, ਬੇਰੁਜ਼ਗਾਰੀ ਦੇ ਬੋਝ ਵਿਚ, ਅਤੇ ਹੋਰ ਕਈ ਬੋਝਾਂ ਵਿਚ ਤੀਖਣ ਦਿਲਚਸਪੀ ਰਖਦੇ ਸਨ, ਜਿਹੜੇ ਉਹਨਾਂ ਨੂੰ ਚੁੱਕਣੇ ਪੈਂਦੇ ਹਨ।

ਕਾਂਗਰਸ ਦਾ ਪ੍ਰਧਾਨ ਹੋਣ ਦੇ ਨਾਤੇ ਦੇਸ਼ ਭਰ ਵਿਚਲੇ ਅਣਗਿਣਤ ਮੁਸਲਮਾਨਾਂ

ਦੀ ਪ੍ਰਤਿਨਿਧਤਾ ਕਰਨ ਦਾ ਮੈਨੂੰ ਮਾਨ ਅਤੇ ਵਿਸ਼ੇਸ਼ਾਧਿਕਾਰ ਪ੍ਰਾਪਤ ਹੈ, ਜਿਨ੍ਹਾਂ ਮੁਸਲਮਾਨਾਂ ਨੇ ਆਜ਼ਾਦੀ ਦੀ ਲੜਾਈ ਵਿਚ ਬਹਾਦਰਾਨਾ ਹਿੱਸਾ ਲਿਆ ਹੈ, ਜਿਨ੍ਹਾਂ ਨੇ ਆਜ਼ਾਦੀ ਦੇ ਮਹਾਨ ਉਦੇਸ਼ ਲਈ ਦੁੱਖ ਝੱਲੇ ਹਨ ਅਤੇ ਜਿਹੜੇ ਕਾਂਗਰਸ ਦੇ ਝੰਡੇ ਹੇਠ ਆਪਣੀ ਇਤਿਹਾਸਕ ਲੜਾਈ ਵਿਚ ਦੂਜਿਆਂ ਨਾਲ ਮੋਢੇ ਨਾਲ ਮੋਢਾ ਡਾਹ ਕੇ ਖੜੋਂਦੇ ਰਹੇ ਹਨ । ਮੈਂ ਕਈ ਬਹਾਦਰ ਮੁਸਲਿਮ ਸਾਥੀਆਂ ਦੀ ਪ੍ਰਤਿਨਿਧਤਾ ਕਰਦਾ ਹਾਂ ਜਿਹੜੇ ਹੁਣ ਵੀ ਸਾਡੀਆਂ ਸ਼ਕਤੀਆਂ ਦੀਆਂ ਮੂਹਰਲੀਆਂ ਸਫਾਂ ਵਿਚ ਖੜ੍ਹੇ ਹਨ ਅਤੇ ਜਿਹੜੇ ਪਿਛਲੇ ਸਾਲਾਂ ਦੀਆਂ ਮੁਸ਼ਕਲਾਂ ਦੇ ਦੌਰਾਨ ਕਾਂਗਰਸ ਵੱਲ ਵਫ਼ਾਦਾਰ ਰਹੇ ਹਨ । ਮੈਂ ਹਿੰਦੂ ਅਤੇ ਮੁਸਲਿਮ, ਦੋਹਾਂ ਜਨਸਮੂਹਾਂ ਦੀ ਭੁੱਖ ਅਤੇ ਕੰਗਾਲੀ ਦੀ ਪ੍ਰਤਿਨਿਧਤਾ ਕਰਦਾ ਹਾਂ; ਰੋਟੀ ਅਤੇ ਜ਼ਮੀਨ ਅਤੇ ਕੰਮ ਅਤੇ ਅਣਗਿਣਤ ਬੋਝਾਂ ਤੋਂ ਰਾਹਤ ਦੀ ਮੰਗ ਦੀ ਪ੍ਰਤਿਨਿਧਤਾ ਕਰਦਾ ਹਾਂ, ਜਿਨ੍ਹਾਂ ਬੋਝਾਂ ਨੇ ਉਹਨਾਂ ਨੂੰ ਦਬਾਇਆ ਹੋਇਆ ਹੈ; ਅਸਹਿ ਜਬਰ ਤੋਂ ਆਜ਼ਾਦੀ ਦੀ ਉਮੰਗ ਦੀ ਪ੍ਰਤਿਨਿਧਤਾ ਕਰਦਾ ਹਾਂ । ਮੈਂ ਇਸ ਸਭ ਕਾਸੇ ਦੀ ਪ੍ਰਤਿਨਿਧਤਾ ਕਰਦਾ ਹਾਂ ਕਿਉਂਕਿ ਕਾਂਗਰਸ ਇਸ ਦੀ ਪ੍ਰਤਿਨਿਧਤਾ ਕਰਦੀ ਹੈ, ਅਤੇ ਕਾਂਗਰਸ ਵਲੋਂ ਮੈਨੂੰ ਜ਼ਿੰਮੇਵਾਰੀ ਸੌਂਪੀ ਗਈ ਹੈ ਕਿ ਮੈਂ ਇਸ ਦੇ ਅਸੂਲਾਂ ਨੂੰ ਉੱਚਾ ਚੁੱਕੀ ਰੱਖਾਂ ਅਤੇ ਉਸ ਮਿਸ਼ਾਲ ਨੂੰ ਉੱਚਾ ਚੁੱਕੀ ਰੱਖਾਂ ਜਿਹੜੀ ਇਸ ਨੇ ਆਪਣੀ ਭੂਮੀ ਦੇ ਹਨੇਰੇ ਕੋਨਿਆਂ ਅਤੇ ਸਾਡੇ ਲੋਕਾਂ ਦੇ ਦੁਖੀ ਦਿਲਾਂ ਤੱਕ ਆਸ ਅਤੇ ਤਾਕਤ ਅਤੇ ਚਾਨਣ ਪੁਚਾਉਣ ਲਈ ਬਾਲ ਰੱਖੀ ਹੈ ।

ਕਾਂਗਰਸ ਹਰ ਮਿਲਵਰਤਣ ਦਾ ਸਵਾਗਤ ਕਰਦੀ ਹੈ; ਇਸ ਨੇ ਸਾਮਰਾਜ ਦੇ ਖ਼ਿਲਾਫ਼ ਸਾਂਝੇ ਮੁਹਾਜ਼ ਦੀ ਲੋੜ ਉਤੇ ਮੁੜ ਮੁੜ ਕੇ ਜ਼ੋਰ ਦਿੱਤਾ ਹੈ । ਇਹ ਬਾਕੀ ਦੀਆਂ ਜੱਥੇਬੰਦੀਆਂ ਵਾਂਗ ਹੀ ਮੁਸਲਿਮ ਲੀਗ ਨਾਲ ਵੀ ਖੁਸ਼ੀ ਖੁਸ਼ੀ ਮਿਲਵਰਤਣ ਕਰੇਗੀ, ਪਰ ਇਸ ਮਿਲਵਰਤਣ ਦਾ ਆਧਾਰ ਸਾਮਰਾਜ-ਵਿਰੋਧ ਅਤੇ ਜਨਤਾ ਦੀ ਭਲਾਈ ਹੋਣਾ ਚਾਹੀਦਾ ਹੈ । ਇਸ ਦੀ ਰਾਏ ਵਿਚ ਮੁੱਠੀ ਕੁ ਭਰ ਉਪਰਲੀ ਸ਼੍ਰੇਣੀ ਦੇ ਲੋਕਾਂ ਵਿਚਕਾਰ, ਜਨਤਾ ਦੇ ਹਿਤਾਂ ਨੂੰ ਅੱਖੋਂ ਉਹਲੇ ਕਰਕੇ ਹੋਏ ਕੋਈ ਵੀ ਅਹਿਦਨਾਮੇ ਅਤੇ ਸਮਝੌਤੇ ਕੋਈ ਅਸਲੀ ਜਾਂ ਸਥਾਈ ਕੀਮਤ ਨਹੀਂ ਰਖਦੇ । ਇਹ ਜਨਤਾ ਨਾਲ ਹੀ ਵਰਤਦੀ ਹੈ ਕਿਉਂਕਿ ਇਹ ਪਹਿਲੀ ਥਾਂ ਉਤੇ ਇਸੇ ਦੇ ਹਿਤਾਂ ਬਾਰੇ ਫ਼ਿਕਰਮੰਦ ਹੈ । ਪਰ ਇਹ ਜਾਣਦੀ ਹੈ ਕਿ ਹਿੰਦੂ ਅਤੇ ਮੁਸਲਿਮ ਜਨਤਾ ਫ਼ਿਰਕੂ ਸਵਾਲਾਂ ਦੀ ਕੋਈ ਪ੍ਰਵਾਹ ਨਹੀਂ ਕਰਦੀ । ਇਹ ਫ਼ੌਰੀ ਤੌਰ ਉਤੇ ਅਤੇ ਜ਼ੋਰ ਦੇ ਕੇ ਆਰਥਕ ਨਿਜਾਤ ਦੀ, ਅਤੇ ਇਸ ਨੂੰ ਪ੍ਰਾਪਤ ਕਰਨ ਲਈ, ਰਾਜਸੀ ਆਜ਼ਾਦੀ ਦੀ, ਮੰਗ ਕਰਦੀ ਹੈ । ਇਸ ਵਿਸ਼ਾਲ ਆਧਾਰ ਉਤੇ ਦੇਸ਼ ਵਿਚਲੇ ਉਹਨਾਂ ਸਾਰੇ ਅਨਸਰਾਂ ਵਿਚਕਾਰ ਵੱਧ ਤੋਂ ਵੱਧ ਮਿਲਵਰਤਨ ਹੋ ਸਕਦੀ ਹੈ ਜਿਹੜੇ ਸਮੁੱਚੇ ਲੋਕਾਂ ਦੀ ਭਲਾਈ ਅਤੇ ਸਾਮਰਾਜ ਤੋਂ ਉਹਨਾਂ ਦੀ ਆਜ਼ਾਦੀ ਦੇ ਚਾਹਵਾਨ ਹਨ ।

# ਬੰਬਈ ਵਿਚ ਹੋਏ ਫ਼ਿਰਕੂ ਫ਼ਸਾਦਾਂ ਬਾਰੇ

ਬੰਬਈ ਵਿਚ ਫ਼ਿਰਕੂ ਫ਼ਸਾਦਾਂ ਦੇ ਮੁੜ ਛਿੜਣ ਨਾਲ ਦੇਸ਼ ਵਿਚਲੇ ਹਰ ਸੰਵੇਦਨਸ਼ੀਲ ਅਤੇ ਸੋਚਣ ਵਾਲੇ ਵਿਅਕਤੀ ਨੂੰ ਮਜਬੂਰ ਹੋ ਜਾਣਾ ਚਾਹੀਦਾ ਹੈ ਕਿ ਉਹ ਇਸ ਮਸਲੇ ਉਤੇ ਇਸ ਦੇ ਵਧੇਰੇ ਡੂੰਘੇ ਪੱਖਾਂ ਤੋਂ ਵਿਚਾਰ ਕਰੇ। ਮੌਤਾਂ ਅਤੇ ਪਾਟੇ ਸਿਰ ਅਫ਼ਸੋਸ ਦਾ ਕਾਰਣ ਹਨ, ਪਰ ਜਿਹੜੀ ਚੀਜ਼ ਬੇਹੱਦ ਮਾੜੀ ਹੈ, ਉਹ ਹੈ ਸਾਰੇ ਕੁਝ ਦਾ ਵਹਿਸ਼ੀਪੁਣਾ ਅਤੇ ਉਜੱਡਪੁਣਾ। ਜੇ ਭਾਰਤ ਵਿਚ ਇਸ ਵਹਿਸ਼ੀਪੁਣੇ ਨੂੰ ਧਰਮ ਨਾਲ ਜੋੜਿਆ ਜਾਣਾ ਹੈ, ਤਾਂ ਕੋਈ ਵੀ ਭਲਾ ਆਦਮੀ ਆਪਣੇ ਆਪ ਨੂੰ ਧਰਮ ਨਾਲ ਨਹੀਂ ਜੋੜੇਗਾ। ਸਮਾਂ ਆ ਗਿਆ ਹੈ ਕਿ ਸਾਰੇ ਲੋਕ, ਭਾਵੇਂ ਉਹ ਕਿਸੇ ਵੀ ਫ਼ਿਰਕੇ ਜਾਂ ਮਜ਼੍ਹਬੀ ਗਰੁੱਪ ਨਾਲ ਸੰਬੰਧ ਰੱਖਦੇ ਹੋਣ ਆਪਣਾ ਮਨ ਬਣਾ ਲੈਣ ਕਿ ਉਹ, ਕਿਸੇ ਕੀਮਤ ਉਤੇ ਵੀ ਇਹੋ ਜਿਹਾ ਵਹਿਸ਼ੀਪੁਣਾ, ਅਮਾਨਵਤਾ ਅਤੇ ਹਿੰਸਾ ਬਰਦਾਸ਼ਤ ਨਹੀਂ ਕਰਨਗੇ, ਭਾਵੇਂ ਇਹ ਕਿਸੇ ਵੀ ਗਰੁੱਪ ਵੱਲੋਂ ਕੀਤੀ ਜਾ ਰਹੀ ਹੋਵੇ। ਸਾਡੇ ਵਿਚ ਆਪਣੇ ਧਰਮ ਵਾਲਿਆਂ ਦੀ ਵੀ ਪੂਰੀ ਤਰ੍ਹਾਂ ਨਿਖੇਧੀ ਕਰਨ ਦੀ ਹਿੰਮਤ ਹੋਣੀ ਚਾਹੀਦੀ ਹੈ। ਪਿਛਲੇ ਸਮੇਂ ਵਿਚ ਬਹੁਤ ਜ਼ਿਆਦਾ ਸਹਿਣਸ਼ੀਲਤਾ ਰਹੀ ਹੈ। ਵਿਅਕਤੀਗਤ ਕਾਰਵਾਈਆਂ ਦੀ ਨਿਖੇਧੀ ਕਰਦਿਆਂ ਕੁਝ ਪਾਕ-ਪਵਿੱਤਰ ਜਜ਼ਬੇ ਪ੍ਰਗਟ ਕੀਤੇ ਗਏ ਹਨ ਪਰ ਸਮੁੱਚੇ ਤੌਰ ਉਤੇ ਲਗਭਗ ਪ੍ਰਵਾਨਗੀ ਦਾ ਹੀ ਪਿਛੋਕੜ ਰਿਹਾ ਹੈ। ਇਹ ਪਿਛੋਕੜ ਹੀ ਇਸ ਚੀਜ਼ ਦਾ ਕਾਰਣ ਹੈ ਕਿ ਸਮਾਜ ਵਿਚਲੇ ਬੁਰੇ ਅਨਸਰ ਧਰਮ ਦਾ ਨਾਂ ਵਰਤਦੇ ਰਹੇ ਹਨ। ਮੈਂ ਖਿਆਲ ਕਰਦਾ ਹਾਂ ਕਿ ਬੰਬਈ ਵਿਚਲੇ ਫ਼ਸਾਦ ਖ਼ਤਮ ਹੋ ਜਾਣਗੇ ਕਿਉਂਕਿ ਇਹੋ ਜਿਹੀਆਂ ਗੱਲਾਂ ਚਲਦੀਆਂ ਨਹੀਂ ਰਹਿ ਸਕਦੀਆਂ। ਪਰ ਇਹਨਾਂ ਦੀ ਯਾਦ ਜਲਦੀ ਨਹੀਂ ਮਿਟਣ ਲੱਗੀ, ਅਤੇ ਜੇ ਸਾਡੇ ਧਰਮ-ਪੁਰਸ਼ ਵਹਿਸ਼ੀ, ਅਸ਼ਿਸ਼ਟ ਅਤੇ ਉਜੱਡ

---

20 ਅਕਤੂਬਰ, 1936 ਦੇ ਹਿੰਦੂ ਵਿਚ ਛਪੀ ਇੰਟਰਵਿਊ; ਇਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 7 ਦੇ ਸਫ਼ਾ 400 ਤੋਂ ਲਈ ਗਈ ਹੈ।

ਗੁਡਾਗਰਦੀ ਵਾਸਤੇ ਸਹਿਣਸ਼ੀਲਤਾ ਦੇ ਇਸ ਪਿਛੋਕੜ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਨਹੀਂ ਕਰਦੇ ਤਾਂ ਬੇਸ਼ਕ ਇਹ ਸਪਸ਼ਟ ਹੀ ਹੋ ਜਾਂਦਾ ਹੈ ਕਿ ਸਾਡੇ ਧਰਮ-ਪੁਰਸ਼ਾਂ ਦੇ ਦਿਨ ਪੁੱਗ ਚੁੱਕੇ ਹਨ, ਅਤੇ ਸਮਾਜ ਵਿਚਲੇ ਦੂਜੇ ਸਾਊ ਅਨਸਰ ਅੱਗੇ ਆਉਣਗੇ ।

# ਸਾਰੇ ਮਜ਼ਬਾਂ ਦੇ ਕੱਟੜਮੱਤੀਓ, ਇਕ ਹੋ ਜਾਓ !

ਕੁਝ ਸਾਲ ਹੋਏ ਮੈਂ ਬਨਾਰਸ ਗਿਆ ਹੋਇਆ ਸਾਂ । ਮੈਂ ਤੰਗ ਬਾਜ਼ਾਰਾਂ ਵਿਚੋਂ ਕਾਰ ਵਿਚ ਜਾ ਰਿਹਾ ਸਾਂ ਕਿ ਮੇਰੀ ਕਾਰ ਭੀੜ ਕਾਰਣ ਰੁਕ ਗਈ । ਇਕ ਜਲੂਸ ਨਿਕਲ ਰਿਹਾ ਸੀ ਅਤੇ ਜਲੂਸ ਵਿਚ ਸ਼ਾਮਲ ਲੋਕਾਂ ਤੋਂ ਇਲਾਵਾ ਕਈ ਦਰਸ਼ਕ ਅਤੇ ਛੋਟੇ ਛੋਟੇ ਬੱਚੇ ਵੀ ਸਨ ਜਿਹੜੇ ਸ਼ੁਗਲ-ਮੇਲੇ ਦਾ ਆਨੰਦ ਮਾਨਣਾ ਚਾਹੁੰਦੇ ਸਨ । ਭੀੜਾਂ ਮੇਰੀ ਉਤਸੁਕਤਾ ਜਗਾਉਂਦੀਆਂ ਹਨ ਅਤੇ ਮੈਂ ਇਹ ਦੇਖਣ ਲਈ ਕਿ ਕੀ ਹੋ ਰਿਹਾ ਹੈ, ਕਾਰ ਵਿਚੋਂ ਉਤਰ ਆਇਆ । ਜਲੂਸ ਸਚਮੁੱਚ ਹੀ ਦਿਲਚਸਪ ਸੀ ਅਤੇ ਇਸ ਦੇ ਕੁਝ ਲਾਸਾਨੀ ਲੱਛਣ ਸਨ । ਸਾਡੀ ਨਜ਼ਰੀਂ ਬ੍ਰਾਹਮਣ ਪਏ, ਜਿਹੜੇ ਆਪਣੀ ਤਰ੍ਹਾਂ ਦੇ ਸਭ ਤੋਂ ਵੱਧ ਕੱਟੜਮੱਤੀਏ ਸਨ, ਜਿਨ੍ਹਾਂ ਨੇ ਆਪਣੇ ਮੱਥਿਆਂ ਉਤੇ ਹਰ ਤਰ੍ਹਾਂ ਦੇ ਜ਼ਾਤ-ਚਿੰਨ੍ਹਾਂ ਦੀ ਬੜੇ ਮਾਨ ਨਾਲ ਪ੍ਰਦਰਸ਼ਨੀ ਕੀਤੀ ਹੋਈ ਸੀ, ਅਤੇ ਉਹ ਦਾਹੜੀ ਵਾਲੇ ਮੌਲਵੀਆਂ ਦੇ ਨਾਲ ਮੋਢੇ ਨਾਲ ਮੋਢਾ ਡਾਹ ਕੇ ਚੱਲ ਰਹੇ ਸਨ : **ਘਾਟਾਂ** ਦੇ ਪੁਰੋਹਿਤਾਂ ਨੇ ਮਸੀਤਾਂ ਵਿਚਲੇ ਮੌਲਾਣਿਆਂ ਨਾਲ ਭਰੱਪਣ ਕਾਇਮ ਕੀਤਾ ਹੋਇਆ ਸੀ ਅਤੇ ਉਹਨਾਂ ਨੇ ਜੇਤੂ ਅੰਦਾਜ਼ ਵਿਚ ਜਿਹੜੇ ਝੰਡੇ ਚੁੱਕੇ ਹੋਏ ਸਨ, ਉਹਨਾਂ ਉਤੇ ਲਿਖਿਆ ਸੀ : 'ਹਿੰਦੂ ਮੁਸਲਮਾਨ ਏਕਤਾ ਦੀ ਜੈ !' ਬੜੀ ਖ਼ੁਸ਼ੀ ਦੀ ਗੱਲ ਹੈ, ਅਸੀਂ ਸੋਚਿਆ । ਪਰ ਫਿਰ ਵੀ, ਇਹ ਸਭ ਕੁਝ ਕੀ ਸੀ ?

ਸਾਨੂੰ ਉਹਨਾਂ ਦੇ ਨਾਅਰਿਆਂ ਤੋਂ ਅਤੇ ਉਹਨਾਂ ਵਲੋਂ ਚੁੱਕੇ ਹੋਏ ਕਈ ਹੋਰ ਝੰਡਿਆਂ ਤੋਂ ਜਲਦੀ ਹੀ ਪਤਾ ਲੱਗ ਗਿਆ । ਇਹ ਦੋਹਾਂ ਮਜ਼ਬਾਂ ਦੇ ਕੱਟੜਮੱਤੀਆਂ ਵੱਲੋਂ ਸ਼ਾਰਦਾ ਐਕਟ (ਜਾਂ ਸ਼ਾਇਦ ਇਹ ਉਦੋਂ ਅਜੇ ਬਿੱਲ ਹੀ ਸੀ) ਦੇ ਵਿਰੁੱਧ

---

23 ਅਗਸਤ, 1935 ਨੂੰ ਅਲਮੋੜਾ ਜ਼ਿਲ੍ਹਾ ਜੇਲ੍ਹ ਵਿਚ ਲਿਖੇ ਇਕ ਲੇਖ ਵਿਚੋਂ, ਜਿਹੜਾ ਪਹਿਲੀ ਵਾਰੀ ਦਸੰਬਰ 1935 ਦੇ ਮਾਡਰਨ ਰੀਵਿਊ ਵਿਚ ਪ੍ਰਕਾਸ਼ਿਤ ਹੋਇਆ, ਇੱਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 6 ਸਫ਼ੇ 474-79 ਤੋਂ ਲਿਆ ਗਿਆ ਹੈ ।

ਸਾਂਝਾ ਮੁਜ਼ਾਹਰਾ ਸੀ; ਇਸ ਐਕਟ ਵਿਚ ਚੌਦਾਂ ਸਾਲ ਤੋਂ ਛੋਟੀਆਂ ਕੁੜੀਆਂ ਦੇ ਵਿਆਹ ਦੀ ਮਨਾਹੀ ਕੀਤੀ ਗਈ ਸੀ। ਦੋਹਾਂ ਧਰਮਾਂ ਦੇ ਪਾਕ ਪਵਿੱਤਰ ਬੰਦੇ ਇਹ ਐਲਾਨ ਕਰਨ ਲਈ ਇਕਮੁੱਠ ਹੋ ਗਏ ਸਨ ਕਿ ਉਹ ਆਪਣੇ ਅਤਿ ਡੂੰਘੇ ਵਿਸ਼ਵਾਸਾਂ ਅਤੇ ਸਭ ਤੋਂ ਵੱਧ ਕੀਮਤੀ ਹੱਕਾਂ ਉਤੇ ਇਸ ਧਾਵੇ ਅੱਗੇ ਨਹੀਂ ਝੁਕਣਗੇ। ਕੀ ਉਹ ਅਖਾਉਤੀ ਸੁਧਾਰਕਾਂ ਤੋਂ ਡਰ ਕੇ ਬਾਲ-ਵਹੁਟੀਆਂ ਨਾਲ ਸ਼ਾਦੀ ਕਰਾਉਣ ਦੇ ਆਪਣੇ ਹੱਕ ਨੂੰ ਛੱਡ ਦੇਣਗੇ? ਕਦੀ ਨਹੀਂ! ਕਾਨੂੰਨ ਬਣੇ ਜਾਂ ਨਾ ਬਣੇ, ਉਹ ਛੋਟੀਆਂ ਛੋਟੀਆਂ ਨਾਬਾਲਗ ਕੁੜੀਆਂ ਨਾਲ ਸ਼ਾਦੀ ਕਰਾਉਣਾ ਜਾਰੀ ਰੱਖਣਗੇ — ਕਿਉਂਕਿ ਕੀ ਜੋਬਨ ਆਉਣ ਤੋਂ ਮਗਰੋਂ ਵਿਆਹ ਕਰਾਉਣਾ ਪਾਪ ਨਹੀਂ? — ਅਤੇ ਇਸ ਤਰ੍ਹਾਂ ਧਰਮ ਦੀ ਸ਼ਾਨ ਵਧਾਉਣਗੇ। ਕੀ ਬਨਾਰਸ ਦੇ ਇਕ ਉੱਘੇ ਵੈਦ ਨੇ ਇਹ ਨਹੀਂ ਸੀ ਕਿਹਾ ਕਿ ਪੁਰਾਤਨ ਧਰਮ ਵਿਚ ਆਪਣੇ ਵਿਸ਼ਵਾਸ ਅਤੇ ਸ਼ਾਰਦਾ ਐਕਟ ਵਰਗੇ ਨਵੇਂ ਨਵੇਂ ਪੈਦਾ ਹੋਏ ਸੰਕਲਪਾਂ ਪ੍ਰਤਿ ਆਪਣੀ ਨਫ਼ਰਤ ਦਾ ਐਲਾਨ ਕਰਨ ਲਈ ਉਹ, ਇਥੋਂ ਤੱਕ ਕਿ ਉਹ ਵੀ ਭਾਵੇਂ ਉਸਦੀ ਉਮਰ ਲਗਭਗ ਸੱਠ ਸਾਲ ਸੀ, ਕਾਨੂੰਨ ਵਿਚ ਦੱਸੀ ਗਈ ਉਮਰ ਤੋਂ ਛੋਟੀ ਕੁੜੀ ਨਾਲ ਨਵੇਂ ਸਿਰਿਉਂ ਵਿਆਹ ਕਰਾਇਗਾ? ਵਿਸ਼ਵਾਸ ਅਤੇ ਧਰਮ ਨੇ ਆਪਣੇ ਉਪਾਸ਼ਕਾਂ ਦੀ ਕੁਰਬਾਨੀ ਦੇ ਕੇ ਆਪਣੀਆਂ ਮਹਾਨ ਮਾੜੀਆਂ ਉਸਾਰੀਆਂ ਸਨ। ਯਕੀਨਨ ਸ਼ਾਰਦਾ ਐਕਟ ਦੇ ਖਿਲਾਫ਼ ਲਹਿਰ ਵਿਚ ਸ਼ਹੀਦਾਂ ਦੀ ਘਾਟ ਨਹੀਂ ਹੋਣ ਲੱਗੀ।

ਅਸੀਂ ਭੀੜ ਵਿਚ ਜਾ ਰਲੇ ਅਤੇ ਕੁਝ ਦੂਰੀ ਤੱਕ ਜਲੂਸ ਦੇ ਨਾਲ ਨਾਲ ਇਕ ਪਾਸੇ ਚੱਲਦੇ ਰਹੇ। ਦੇਵਦਾਸ ਗਾਂਧੀ ਅਤੇ ਬਨਾਰਸ ਦੇ ਕੁਝ ਮਿੱਤਰ ਮੇਰੇ ਨਾਲ ਸਨ ਅਤੇ ਜਲਦੀ ਹੀ ਜਲੂਸ ਵਾਲਿਆਂ ਨੇ ਸਾਨੂੰ ਪਛਾਣ ਲਿਆ। ਉਹਨਾਂ ਨੇ ਸਾਡਾ ਸੁਆਗਤ ਨਾ ਕੀਤਾ, ਨਾ ਹੀ ਸਾਡੇ ਉਤੇ ਦੁਆ-ਸਲਾਮ ਦੀ ਵਰਖਾ ਕੀਤੀ, ਅਤੇ ਮੈਨੂੰ ਡਰ ਹੈ ਕਿ ਅਸੀਂ ਇੰਝ ਕਰਨ ਲਈ ਉਹਨਾਂ ਨੂੰ ਉਤਸ਼ਾਹ ਵੀ ਨਾ ਦਿੱਤਾ। ਸਾਡੀ ਦਿੱਖ ਅਤੇ ਪੋਸ਼ਾਕ ਸਾਨੂੰ ਧਰਮੀਆਂ ਦੀਆਂ ਸਫ਼ਾਂ ਨਾਲੋਂ ਨਿਖੇੜਦੀ ਸੀ — ਸਾਡੇ ਨਾ ਦਾਹੜੀਆਂ ਸਨ, ਨਾ ਹੀ ਜ਼ਾਤ-ਚਿੰਨ੍ਹ ਸਨ — ਅਤੇ ਅਸੀਂ ਜਲੂਸ ਬਾਰੇ ਅਤੇ ਇਸਦੇ ਪ੍ਰਬੰਧਕਾਂ ਬਾਰੇ ਇਕ ਤਰ੍ਹਾਂ ਨਾਲ ਜ਼ਿਆਦਤੀ ਕਰਦੀਆਂ ਟਿੱਪਣੀਆਂ ਕਰੀ ਜਾ ਰਹੇ ਸਾਂ। ਸਾਡੇ ਖਿਲਾਫ਼ ਅਪਮਾਨ-ਜਨਕ ਨਾਅਰੇ ਲਾਏ ਗਏ ਅਤੇ ਕੁਝ ਧੱਕਾ-ਮੁੱਕੀ ਵੀ ਹੋਈ। ਬਿਲਕੁਲ ਉਸ ਵੇਲੇ ਜਲੂਸ ਟਾਊਨ ਹਾਲ ਪਹੁੰਚ ਗਿਆ ਅਤੇ ਕਿਸੇ ਵਜ੍ਹਾ ਕਰਕੇ ਇੱਟਾਂ-ਵੱਟੇ ਚੱਲਣ ਲੱਗੇ। ਇਕ ਸਿਆਣੇ ਨੌਜਵਾਨ ਨੇ ਉਸ ਵੇਲੇ ਕੁਝ ਪਟਾਕੇ ਛੱਡੇ, ਅਤੇ ਇਸ ਚੀਜ਼ ਦਾ ਕੱਟੜਮੱਤੀਆਂ ਦੀਆਂ ਸੰਘਣੀਆਂ ਸਫ਼ਾਂ ਉਤੇ ਅਸਾਧਾਰਣ ਅਸਰ ਹੋਇਆ। ਪ੍ਰਤੱਖ ਤੌਰ ਉਤੇ, ਇਹ ਸੋਚਦਿਆਂ ਕਿ ਪੁਲੀਸ ਜਾਂ ਫ਼ੌਜ ਨੇ ਗੋਲੀ ਚਲਾ ਦਿੱਤੀ ਹੈ, ਉਹ ਖਿੰਡ-ਪੁੰਡ ਗਏ

ਅਤੇ ਬੇਹੱਦ ਤੇਜ਼ੀ ਨਾਲ ਲੋਪ ਹੋ ਗਏ । ਜਲੂਸ ਨੂੰ ਭਜਾਉਣ ਲਈ ਕੁਝ ਪਟਾਕੇ ਹੀ ਕਾਫ਼ੀ ਸਨ, ਪਰ ਭਾਰਤ ਵਿਚਲੀ ਬਰਤਾਨਵੀ ਸਰਕਾਰ ਨੂੰ ਇਸ ਮਸਲੇ ਉਤੇ ਗੋਡੇ ਟੇਕਣ ਲਈ ਮਜਬੂਰ ਕਰਨ ਵਾਸਤੇ ਇਕ ਪਟਾਕੇ ਦੀ ਵੀ ਲੋੜ ਨਾ ਪਈ । ਸ਼ਾਰਦਾ ਐਕਟ ਨੂੰ ਮਾਰਨ ਅਤੇ ਦਫ਼ਨਾਉਣ ਲਈ ਜ਼ਰਾ ਜਿੰਨੀਂ-ਨਾਅਰੇਬਾਜ਼ੀ ਹੀ ਕਾਫ਼ੀ ਸੀ, ਜਿਸ ਵਿਚ ਅਜੀਬ ਗੱਲ ਇਹ ਹੈ ਕਿ ਮੁਸਲਮਾਨਾਂ ਨੇ ਆਗੂ ਹਿੱਸਾ ਪਾਇਆ । ਇਹ ਐਕਟ ਜਨਮ ਤੋਂ ਹੀ ਕਾਫ਼ੀ ਕਮਜ਼ੋਰ ਸੀ; ਇਸ ਨਾਲ ਹਰ ਤਰ੍ਹਾਂ ਦੀਆਂ ਮਦਾਂ ਨੱਥੀ ਸਨ ਜਿਹੜੀਆਂ ਇਸ ਉਤੇ ਅਮਲ ਵਿਚ ਰੁਕਾਵਟ ਪਾਉਂਦੀਆਂ ਸਨ ਅਤੇ ਫਿਰ ਇਸਨੇ ਛੇ ਮਹੀਨੇ ਦਾ ਵਕਫ਼ਾ ਦਿੱਤਾ ਹੋਇਆ ਸੀ ਜਿਸ ਦਾ ਨਤੀਜਾ ਬਾਲ-ਵਿਆਹਾਂ ਦੇ ਬਿਲਕੁਲ ਹੜ੍ਹ ਆਉਣ ਵਿਚ ਨਿਕਲਿਆ । ਅਤੇ ਫਿਰ, ਜਦੋਂ ਛੇ ਮਹੀਨੇ ਖਤਮ ਹੋਏ ? ਕੁਝ ਵੀ ਨਾ ਵਾਪਰਿਆ; ਬਾਲ-ਵਿਆਹ ਪਹਿਲਾਂ ਵਾਂਗ ਹੀ ਜਾਰੀ ਰਹੇ ਅਤੇ ਸਰਕਾਰ ਅਤੇ ਮੈਜਿਸਟ੍ਰੇਟ ਧਿਆਨ ਦੂਜੇ ਪਾਸੇ ਕਰ ਲੈਂਦੇ ਸਨ ਜਦੋਂ ਸ਼ਾਰਦਾ ਐਕਟ ਦੇ ਟੋਟੇ ਟੋਟੇ ਕਰਕੇ ਕੁੱਤਿਆਂ ਨੂੰ ਪਾਏ ਜਾ ਰਹੇ ਹੁੰਦੇ ਸਨ । ਕੁਝ ਹਾਲਤਾਂ ਵਿਚ ਤਾਂ ਜਿਸ ਬੰਦੇ ਨੇ ਕਾਨੂੰਨ ਦੀ ਉਲੰਘਣਾ ਨੂੰ ਅਦਾਲਤ ਦੇ ਸਾਹਮਣੇ ਲਿਆਉਣ ਦੀ ਦਲੇਰੀ ਕੀਤੀ, ਉਹ ਇਸ ਕਸ਼ਟ ਲਈ ਆਪ ਮੁਸੀਬਤ ਵਿਚ ਫ਼ਸ ਗਿਆ ਅਤੇ ਉਸਨੂੰ ਜੁਰਮਾਨਾ ਕੀਤਾ ਗਿਆ । ਠੀਕ ਹੈ ਕਿ ਇਕ ਕੇਸ ਵਿਚ ਪੰਜਾਬ ਦੇ ਇਕ ਪੇਂਡੂ ਨੂੰ ਇਕ ਮਹੀਨਾ ਕੈਦ ਦੀ ਸਜ਼ਾ ਦਿੱਤੀ ਗਈ, ਜਿਸ ਨੇ ਚੇਤਾਵਨੀ ਦਿੱਤੇ ਜਾਣ ਦੇ ਬਾਵਜੂਦ ਸ਼ਾਰਦਾ ਐਕਟ ਦੀਆਂ ਧਾਰਾਵਾਂ ਨੂੰ ਜਾਣ-ਬੁੱਝ ਕੇ ਤੋੜਿਆ ਸੀ ਅਤੇ ਆਪਣੀ ਦਸ ਸਾਲ ਦੀ ਧੀ ਵਿਆਹ ਦਿੱਤੀ ਸੀ । ਪਰ ਮੈਜਿਸਟ੍ਰੇਟ ਦੀ ਇਸ ਗ਼ਲਤੀ ਨੂੰ ਪੰਜਾਬ ਸਰਕਾਰ ਨੇ ਜਲਦੀ ਹੀ ਸੋਧ ਲਿਆ, ਅਤੇ ਇਸਨੇ ਕਾਹਲੀ ਨਾਲ ਇਕ ਤਾਰ ਭੇਜ ਦਿੱਤੀ ਕਿ ਐਕਟ ਦੀ ਉਲੰਘਣਾ ਕਰਨ ਵਾਲੇ ਨੂੰ ਰਿਹਾਅ ਕਰ ਦਿੱਤਾ ਜਾਏ ।

ਇਹ ਸਾਰਾ ਸਮਾਂ ਅਸੀਂ ਕੀ ਕਰ ਰਹੇ ਸਾਂ ? ਅਸੀਂ ਜੇਲ੍ਹ ਵਿਚ ਸਾਂ । ਛੇ ਸਾਲ ਤੋਂ ਅਸੀਂ ਵਧੇਰੇ ਕਰਕੇ ਜੇਲ੍ਹ ਵਿਚ ਹੀ ਰਹੇ ਹਾਂ, ਕਈ ਵਾਰੀ ਇਕੋ ਵੇਲੇ ਸੱਠ ਜਾਂ ਸੱਤਰ ਹਜ਼ਾਰ ਬੰਦੇ । ਬਾਹਰ, ਕਰੜੀ ਸੈਂਸਰਸ਼ਿਪ ਲਾਗੂ ਸੀ, ਜਲਸਿਆਂ ਦੀ ਮਨਾਹੀ ਸੀ ਅਤੇ ਕਿਸੇ ਪੇਂਡੂ ਇਲਾਕੇ ਵਿਚ ਵੜਣ ਦੀ ਕੋਸ਼ਿਸ਼ ਦਾ ਸਿੱਟਾ ਲਗਭਗ ਯਕੀਨੀ ਕੈਦ ਵਿਚ ਨਿਕਲ ਸਕਦਾ ਸੀ, ਜੇ ਹੋਰ ਮਾੜਾ ਨਹੀਂ ਤਾਂ । ਵੱਖੋ ਵੱਖਰੇ ਹੰਗਾਮੀ ਕਾਨੂੰਨਾਂ ਅਤੇ ਸ਼ਹਿਰੀ ਆਜ਼ਾਦੀਆਂ ਨੂੰ ਦਬਾਉਣ ਦਾ ਮੰਤਵ ਯਕੀਨਨ ਸ਼ਾਰਦਾ ਐਕਟ ਦੀ ਹਿਮਾਇਤ ਨੂੰ ਰੋਕਣਾ ਨਹੀਂ ਸੀ । ਪਰ ਅਸਲ ਵਿਚ ਇਹਨਾਂ ਨੇ ਉਸ ਕਦਮ ਦੇ ਵਿਰੋਧੀਆਂ ਲਈ ਮੈਦਾਨ ਖਾਲੀ ਛੱਡ ਦਿੱਤਾ । ਅਤੇ ਆਪਣੇ ਖਿਲਾਫ਼ ਮਹਾਨ ਰਾਜਸੀ ਲਹਿਰ ਦਾ ਮੁਕਾਬਲਾ ਕਰਨ ਦੀ ਮਜਬੂਰੀ ਕਾਰਣ ਕੁੜਿੱਕੀ ਵਿਚ ਫ਼ਸੀ ਸਰਕਾਰ ਸਭ ਤੋਂ ਵੱਧ ਪਿਛਾਂਹਖਿੱਚੂ ਧਾਰਮਿਕ ਅਤੇ ਸਮਾਜਿਕ ਮੁਤਸਬੀਆਂ

ਵਿਚੋਂ ਇਤਿਹਾਦੀ ਲੱਭਣ ਲੱਗੀ। ਉਹਨਾਂ ਦੀ ਸਦਭਾਵਨਾ ਪ੍ਰਾਪਤ ਕਰਨ ਲਈ ਸ਼ਾਰਦਾ ਐਕਟ ਨੂੰ ਦਬਾ ਦਿੱਤਾ ਗਿਆ, ਠੱਪ ਕਰ ਦਿੱਤਾ ਗਿਆ। 'ਹਿੰਦੂ ਮੁਸਲਮਾਨ ਏਕਤਾ ਕੀ ਜੈ!'

ਇਸ ਜਿੱਤ ਵਿਚ ਮੁਸਲਮਾਨ ਆਪਣੇ ਪੂਰੇ ਹਿੱਸੇ ਦੇ ਹੱਕਦਾਰ ਹਨ। ਸਾਡੇ ਵਿਚੋਂ ਬਹੁਤਿਆਂ ਨੇ ਸੋਚਿਆ ਸੀ ਕਿ ਬਾਲ-ਪਤਨੀਆਂ ਦੀ ਬੁਰਾਈ ਵਧੇਰੇ ਕਰਕੇ ਹਿੰਦੂਆਂ ਤੱਕ ਸੀਮਿਤ ਹੈ। ਪਰ ਇਸ ਤੋਂ ਪਹਿਲਾਂ ਦੀ ਬੇਤਨਾਸਬੀ ਭਾਵੇਂ ਜੋ ਵੀ ਰਹੀ ਹੋਵੇ, ਮੁਸਲਮਾਨ ਪ੍ਰਤੱਖ ਤੌਰ ਉਤੇ ਦ੍ਰਿੜ੍ਹ ਸਨ ਕਿ ਦੂਜੇ ਮਾਮਲਿਆਂ ਵਾਂਗ ਇਸ ਮਾਮਲੇ ਵਿਚ ਵੀ ਉਹ ਹਿੰਦੂਆਂ ਵਲੋਂ ਪਰੇ ਨਹੀਂ ਧੱਕੇ ਜਾਣਗੇ। ਇਸ ਤਰ੍ਹਾਂ ਜੇ ਇਕ ਪਾਸੇ ਉਹ ਕੌਂਸਲਾਂ ਵਿਚ ਵਧੇਰੇ ਸੀਟਾਂ ਦੀ ਪੁਲਸੀਆਂ ਵਜੋਂ, ਡਿਪਟੀ ਕੁਲੈਕਟਰਾਂ, ਤਹਿਸੀਲਦਾਰਾਂ, ਚਪੜਾਸੀਆਂ ਆਦਿ ਵਜੋਂ ਵਧੇਰੇ ਨੌਕਰੀਆਂ ਦੀ ਮੰਗ ਕਰਦੇ ਸਨ, ਤਾਂ ਦੂਜੇ ਪਾਸੇ ਉਹ ਆਪਣੀਆਂ ਬਾਲ-ਪਤਨੀਆਂ ਦੀ ਗਿਣਤੀ ਵਧਾਉਣ ਦੇ ਕੰਮ ਵਿਚ ਵੀ ਕਾਹਲੀ ਦਿਖਾਉਣ ਲੱਗੇ।

ਮਤਾਂ ਕਿਤੇ ਇਹ ਕਹਿ ਦਿੱਤਾ ਜਾਏ ਕਿ ਸਾਡੀਆਂ ਪ੍ਰਬੁੱਧ ਭਾਰਤੀ ਰਿਆਸਤਾਂ ਇਸ ਮਾਮਲੇ ਵਿਚ ਪਿੱਛੇ ਹਨ, ਮੈਸੂਰ ਸਰਕਾਰ ਨੇ ਪਿੱਛੇ ਜਿਹੇ ਹੀ ਆਪਣੀ ਪੁਜ਼ੀਸ਼ਨ ਸਪਸ਼ਟ ਕਰ ਦਿੱਤੀ ਹੈ। ਕਿਸੇ ਜੁਰਅਤ ਵਾਲੇ ਮੈਂਬਰ ਨੇ ਮੈਸੂਰ ਕੌਂਸਲ ਵਿਚ ਸ਼ਾਰਦਾ ਐਕਟ ਦੀਆਂ ਲੀਹਾਂ ਉਤੇ ਬਾਲ-ਵਿਆਹ ਰੋਕੂ ਬਿੱਲ ਪੇਸ਼ ਕਰਨਾ ਚਾਹਿਆ। ਮੁਸਲਮਾਨਾਂ ਵਲੋਂ ਕਿਸੇ ਦੀਵਾਨ ਬਹਾਦਰ ਨੇ ਇਸ ਤਜਵੀਜ਼ ਦੀ ਸਖਤ ਵਿਰੋਧਤਾ ਕੀਤੀ। ਸਰਕਾਰ ਨੇ ਬੜੀ ਖੁਲ੍ਹਦਿਲੀ ਨਾਲ ਆਗਿਆ ਦੇ ਦਿੱਤੀ ਕਿ ਸਰਕਾਰੀ ਮੈਂਬਰ ਜਿਵੇਂ ਚਾਹੁਣ ਵੋਟ ਪਾਉਣ, ਪਰ ਕਿੰਨੀ ਅਜੀਬ ਗੱਲ ਸੀ ਕਿ ਸਾਰੇ ਸਰਕਾਰੀ ਧੜੇ ਨੇ, ਜਿਸ ਵਿਚ ਦੋ ਯੂਰਪੀਨ ਮੈਂਬਰ ਵੀ ਸ਼ਾਮਲ ਸਨ, ਤਜਵੀਜ਼ ਦੇ ਵਿਰੁੱਧ ਵੋਟਾਂ ਪਾਈਆਂ ਅਤੇ ਆਪਣੀਆਂ ਵੋਟਾਂ ਨਾਲ ਇਸ ਨੂੰ ਹਰਾਉਣ ਵਿਚ ਸਹਾਇਤਾ ਕੀਤੀ। ਇਕ ਵਾਰੀ ਫਿਰ ਧਰਮ ਨੂੰ ਬਚਾ ਲਿਆ ਗਿਆ।

ਸ਼ਾਰਦਾ ਐਕਟ ਦੀ ਇਹ ਉਦਾਹਰਣ ਬੜੀ ਪ੍ਰਗਟਾਊ ਸੀ, ਕਿਉਂਕਿ ਇਸ ਨੇ ਦਰਸਾ ਦਿੱਤਾ ਕਿ ਹਿੰਦੂ-ਮੁਸਲਿਮ ਫ਼ਰਕਾਂ ਬਾਰੇ ਸਾਰਾ ਚੀਖ-ਚਿਹਾੜਾ ਅਤੇ ਫੁੱਟ ਵਧਾਅ-ਚੜ੍ਹਾਅ ਕੇ ਪੇਸ਼ ਕੀਤੀ ਜਾਂਦੀ ਸੀ ਅਤੇ ਹਰ ਹਾਲਤ ਵਿਚ ਗ਼ਲਤ ਸੇਧ ਰਖਦੀ ਸੀ। ਇਸ ਗੱਲ ਤੋਂ ਕੋਈ ਵੀ ਇਨਕਾਰ ਨਹੀਂ ਕਰੇਗਾ ਕਿ ਇਹੋ ਜਿਹੇ ਫ਼ਰਕ ਮੌਜੂਦ ਹਨ, ਪਰ ਇਹ ਏਨੇ ਧਾਰਮਿਕ ਵਖੇਵਿਆਂ ਦੀ ਉਪਜ ਨਹੀਂ ਹਨ ਜਿੰਨੇ ਆਰਥਕ ਕਸ਼ਟ, ਬੇਰੁਜ਼ਗਾਰੀ, ਅਤੇ ਨੌਕਰੀਆਂ ਲਈ ਦੌੜ ਦੀ ਉਪਜ ਹਨ, ਜਿਹੜੀ ਦੌੜ ਪਵਿੱਤਰਤਾ ਦਾ ਚੋਗਾ ਪਾ ਲੈਂਦੀ ਹੈ, ਅਤੇ ਧਰਮ ਦੇ ਨਾਂ ਉਤੇ ਜਨਤਾ ਨੂੰ ਭੁਚਲਾਉਂਦੀ ਅਤੇ ਉਕਸਾਉਂਦੀ ਹੈ। ਜੇ ਫ਼ਰਕ ਬੁਨਿਆਦੀ ਤੌਰ ਉਤੇ

ਧਾਰਮਿਕ ਹੁੰਦੇ, ਤਾਂ ਅਸੀਂ ਖ਼ਿਆਲ ਕਰ ਸਕਦੇ ਸਾਂ ਕਿ ਦੋਹਾਂ ਧਰਮਾਂ ਦੇ ਕੱਟੜ-ਮੱਤੀਏ ਇਕ ਦੂਜੇ ਤੋਂ ਬਹੁਤ ਦੂਰ ਹੁੰਦੇ ਅਤੇ ਇਕ ਦੂਜੇ ਦੇ ਦਾਅਵਿਆਂ ਦੇ ਸਭ ਤੋਂ ਵੱਡੇ ਦੁਸ਼ਮਣ ਹੁੰਦੇ। ਅਸਲ ਵਿਚ ਉਹ ਸਮਾਜਿਕ, ਆਰਥਕ, ਰਾਜਨੀਤਕ ਸੁਧਾਰ ਦੀ ਕਿਸੇ ਵੀ ਲਹਿਰ ਦਾ ਮੁਕਾਬਲਾ ਕਰਨ ਲਈ ਅਕਸਰ ਹੀ ਇਕੱਠੇ ਹੋ ਜਾਂਦੇ ਹਨ। ਦੋਵੇਂ ਹੀ ਅਜਿਹੇ ਵਿਅਕਤੀ ਨੂੰ ਆਪਣਾ ਅਸਲੀ ਦੁਸ਼ਮਣ ਸਮਝਦੇ ਹਨ, ਜਿਹੜਾ ਕਿਸੇ ਤਰ੍ਹਾਂ ਵੀ ਮੌਜੂਦਾ ਨਿਜ਼ਾਮ ਨੂੰ ਬਦਲਣਾ ਚਾਹੁੰਦਾ ਹੋਵੇ; ਦੋਵੇਂ ਹੀ ਬੁਰੀ ਤਰ੍ਹਾਂ, ਸਗੋਂ ਤਰਸਯੋਗ ਹੱਦ ਤੱਕ ਬਰਤਾਨਵੀ ਸਰਕਾਰ ਨੂੰ ਚੰਬੜੇ ਹੋਏ ਹਨ, ਕਿਉਂਕਿ ਧੁਰ-ਅੰਦਰੋਂ ਉਹ ਸਮਝਦੇ ਹਨ ਕਿ ਉਹ ਇਸ ਨਾਲ ਇਕੋ ਬੇੜੀ ਦੇ ਸਵਾਰ ਹਨ।

ਲਗਭਗ ਬਾਈ ਸਾਲ ਹੋਏ, ਜੰਗ ਤੋਂ ਪਹਿਲਾਂ, ਜਨਵਰੀ 1914 ਵਿਚ, ਆਗ਼ਾ ਖਾਨ ਨੇ ਭਾਰਤ ਦੀ ਸਥਿਤੀ ਬਾਰੇ **ਐਡਨਬਰਾ ਰੀਵਿਊ** ਵਿਚ ਇਕ ਲੇਖ ਲਿਖਿਆ ਸੀ। ਉਸ ਨੇ ਸਰਕਾਰ ਨੂੰ ਸਲਾਹ ਦਿੱਤੀ ਸੀ ਕਿ ਉਹ ਹਿੰਦੂਆਂ ਨੂੰ ਮੁਸਲਮਾਨਾਂ ਨਾਲੋਂ ਨਿਖੇੜਣ ਦੀ ਨੀਤੀ ਛੱਡ ਦੇਵੇ ਅਤੇ ਦੋਹਾਂ ਧਰਮਾਂ ਦੇ ਨਰਮ-ਦਲੀਆਂ ਨੂੰ ਇਕ ਸਾਂਝੇ ਧੜੇ ਵਿਚ ਇਕੱਠਾ ਕਰ ਲਵੇ ਤਾਂ ਕਿ ਹਿੰਦੂ ਅਤੇ ਮੁਸਲਿਮ, ਦੋਹਾਂ ਧਰਮਾਂ ਦੇ ਹੀ ਨੌਜਵਾਨ ਭਾਰਤੀਆਂ ਦੇ ਰੈਡੀਕਲ ਰਾਸ਼ਟਰਵਾਦੀ ਰੁਝਾਨਾਂ ਦਾ ਬਦਲ ਮੁਹੱਈਆ ਕੀਤਾ ਜਾ ਸਕੇ। ਉਹਨਾਂ ਦਿਨਾਂ ਵਿਚ ਅਤਿਵਾਦ ਰਾਸ਼ਟਰਵਾਦ ਤੱਕ ਸੀਮਿਤ ਸੀ ਅਤੇ ਰਾਜਸੀ ਖੇਤਰ ਤੋਂ ਪਰ੍ਹੇ ਨਹੀਂ ਸੀ ਜਾਂਦਾ। ਤਾਂ ਵੀ ਆਗ਼ਾ ਖਾਨ ਸਮਝ ਗਿਆ ਸੀ ਕਿ ਬੁਨਿਆਦੀ ਵੰਡ ਧਾਰਮਿਕ ਲੀਹਾਂ ਉਤੇ ਨਹੀਂ ਸਗੋਂ ਰਾਜਸੀ ਲੀਹਾਂ ਉਤੇ ਹੋਣੀ ਹੈ — ਉਹਨਾਂ ਲੋਕਾਂ ਵਿਚਕਾਰ ਜਿਹੜੇ ਭਾਰਤ ਵਿਚ ਬਰਤਾਨਵੀ ਗ਼ਲਬੇ ਦੇ ਵੱਧ ਜਾਂ ਘੱਟ ਹੱਕ ਵਿਚ ਹਨ, ਅਤੇ ਬਾਕੀ ਦੇ ਜਿਹੜੇ ਇਸ ਨੂੰ ਖਤਮ ਕਰਨਾ ਚਾਹੁੰਦੇ ਹਨ। ਇਹ ਰਾਸ਼ਟਰਵਾਦੀ ਮਸਲਾ (ਰਾਜਸੀ) ਖੇਤਰ ਉਤੇ ਛਾਇਆ ਹੋਇਆ ਹੈ ਅਤੇ ਇਸੇ ਤਰ੍ਹਾਂ ਛਾਏ ਰਹਿਣ ਦੀ ਸੰਭਾਵਨਾ ਹੈ ਜਦੋਂ ਤੱਕ ਭਾਰਤ ਰਾਜਸੀ ਤੌਰ ਉਤੇ ਗ਼ੁਲਾਮ ਰਹਿੰਦਾ ਹੈ। ਪਰ ਅੱਜ ਦੂਜੇ ਮਸਲੇ — ਸਮਾਜਿਕ ਅਤੇ ਆਰਥਕ — ਵੀ ਉੱਘੜ ਕੇ ਸਾਹਮਣੇ ਆ ਗਏ ਹਨ। ਜੇ ਬੁਨਿਆਦੀ ਰਾਜਸੀ ਤਬਦੀਲੀ ਤੋਂ ਨਰਮਦਲੀਏ ਅਤੇ ਸਮਾਜਿਕ ਤੌਰ ਉਤੇ ਪੱਛੜੇ ਹੋਏ ਅਨਸਰ ਡਰਦੇ ਸਨ, ਤਾਂ ਸਮਾਜਿਕ ਅਤੇ ਆਰਥਕ ਤਬਦੀਲੀ ਦੀ ਸੰਭਾਵਨਾ ਤੋਂ ਉਹ ਕਿਤੇ ਜ਼ਿਆਦਾ ਡਰੇ ਹੋਏ ਹਨ। ਬੇਸ਼ਕ ਇਹ ਮਗਰਲੀ ਤਬਦੀਲੀ ਦਾ ਡਰ ਹੀ ਹੈ ਜਿਸ ਵਲੋਂ ਰਾਜਸੀ ਮਸਲੇ ਬਾਰੇ ਪ੍ਰਤਿਕਰਮ ਹੋਇਆ ਹੈ ਅਤੇ ਜਿਸ ਨੇ ਕਈ ਅਖਾਉਤੀ ਅੱਗੇਵਧੂ ਸਿਆਸਤਦਾਨਾਂ ਨੂੰ ਕਦਮ ਪਿੱਛੇ ਹਟਾਉਣ ਲਈ ਮਜਬੂਰ ਕਰ ਦਿੱਤਾ ਹੈ। ਇਹ ਕੁਝ ਸੂਰਤਾਂ ਵਿਚ ਰਾਜਨੀਤੀ ਦੇ ਪੱਖੋਂ ਸਾਫ਼ ਸਾਫ਼ ਪਿਛਾਂਹਖਿੱਚੂ ਹੋ ਗਏ ਹਨ, ਜਾਂ ਫ਼ਿਰਕਾਪ੍ਰਸਤਾਂ ਵਾਂਗ ਲੁਕੇ ਹੋਏ ਪਿਛਾਂਹਖਿੱਚੂ ਹੋ ਗਏ ਹਨ, ਜਾਂ

ਫਿਰ ਆਪਣੇ ਸ਼੍ਰੇਣੀ ਹਿੱਤਾ ਅਤੇ ਸਵਾਰਥੀ ਹੱਕਾਂ ਦੇ ਖੁਲ੍ਹੇ ਸਮਰਥਕ ਹੋ ਨਿੱਬੜੇ ਹਨ, ਜਿਵੇਂ ਕਿ ਵੱਡੇ ਜ਼ਿਮੀਂਦਾਰਾਂ ਅਤੇ ਤਾਲੁਕਦਾਰਾਂ ਅਤੇ ਸਨਅਤਕਾਰਾਂ ਦੇ ।

ਮੈਨੂੰ ਕੋਈ ਸ਼ੱਕ ਨਹੀਂ ਕਿ ਇਹ ਅਮਲ ਜਾਰੀ ਰਹੇਗਾ ਅਤੇ ਖਾਸ ਕਿਸਮ ਦੀ ਹਿੰਦੂ-ਮੁਸਲਿਮ ਏਕਤਾ ਵੱਲ ਫ਼ਿਰਕਾਪ੍ਰਸਤ ਅਤੇ ਮਜ਼੍ਹਬੀ ਦੁਸ਼ਮਣੀਆਂ ਘਟਾਉਣ ਵੱਲ ਲੈ ਜਾਏਗਾ । ਵੱਖ ਵੱਖ ਗਰੁੱਪਾਂ ਦੇ ਫ਼ਿਰਕਾਪ੍ਰਸਤ, ਆਪਣੀ ਪ੍ਰਸਪਰ ਦੁਸ਼ਮਣੀ ਦੇ ਬਾਵਜੂਦ, ਚਿਰਾਂ-ਵਿਛੁੰਨੇ ਭਰਾਵਾਂ ਵਾਂਗ ਇਕ ਦੂਜੇ ਨੂੰ ਜੱਫੀਆਂ ਪਾਉਣਗੇ ਅਤੇ ਉਹਨਾਂ ਲੋਕਾਂ ਦੇ ਖਿਲਾਫ਼, ਜਿਹੜੇ ਰਾਜਸੀ, ਸਮਾਜਿਕ ਅਤੇ ਆਰਥਕ ਤੌਰ ਉਤੇ ਬੁਨਿਆਦੀ ਤਬਦੀਲੀ ਦੇ ਹੱਕ ਵਿਚ ਨਿੱਤਰਦੇ ਹਨ, ਨਵੀਂ ਸਾਂਝੀ ਮੁਹਿੰਮ ਵਿਚ ਦਾਸਾਂ ਵਾਲੀ ਵਫ਼ਾਦਾਰੀ ਦੀ ਸੌਂਹ ਚੁੱਕਣਗੇ ।

ਇਸਲਾਮ ਦੀ ਇਕਮੁੱਠਤਾ ਦੇ ਸਮਰਥਕ, ਸਰ ਮੁਹੰਮਦ ਇਕਬਾਲ, ਕੱਟੜਮੱਤੀ ਹਿੰਦੂਆਂ ਨਾਲ ਉਹਨਾਂ ਦੀਆਂ ਅਤਿ ਦੀਆਂ ਪਿਛਾਂਹਖਿੱਚੂ ਮੰਗਾ ਵਿਚ ਪੂਰੀ ਦੋਸਤਾਨਾ ਸਹਿਮਤੀ ਰਖਦੇ ਹਨ । ਉਹ ਲਿਖਦੇ ਹਨ : "ਮੈਂ ਕੱਟੜਮੱਤੀ ਹਿੰਦੂਆਂ ਵੱਲੋਂ ਨਵੇਂ ਸੰਵਿਧਾਨ ਵਿਚ ਧਾਰਮਕ ਸੁਧਾਰਕਾਂ ਤੋਂ ਰੱਖਿਆ ਦੀ ਮੰਗ ਕੀਤੇ ਜਾਣ ਨੂੰ ਕਾਫ਼ੀ ਜ਼ਿਆਦਾ ਠੀਕ ਸਮਝਦਾ ਹਾਂ । ਬੇਸ਼ਕ ਇਹ ਮੰਗ ਪਹਿਲਾਂ ਮੁਸਲਮਾਨਾਂ ਵਲੋਂ ਕੀਤੀ ਜਾਣੀ ਚਾਹੀਦੀ ਸੀ ।" ਉਹ ਅੱਗੋਂ ਸਪਸ਼ਟ ਕਰਦੇ ਹਨ ਕਿ "ਆਧੁਨਿਕ ਉਦਾਰਵਾਦ ਦੀ ਬੁਨਿਆਦ ਉਤੇ ਮਜ਼੍ਹਬੀ ਮਾਅਰਕਿਆਂ ਦੀ ਭਾਰਤ ਵਿਚ ਹੌਸਲਾ-ਅਫ਼ਜ਼ਾਈ ਲੋਕਾਂ ਨੂੰ ਧਰਮ ਤੋਂ ਦਿਨੋ ਦਿਨ ਵਧੇਰੇ ਨਿਰਲੇਪ ਬਣਾਉਣ ਦੀ ਰੁਚੀ ਰਖਦੀ ਹੈ ਅਤੇ ਆਖਰ ਵਿਚ ਇਹ ਭਾਰਤੀ ਭਾਈਚਾਰੇ ਦੇ ਜੀਵਨ ਵਿਚੋਂ ਧਰਮ ਦੇ ਮਹੱਤਵਪੂਰਣ ਅੰਸ਼ ਨੂੰ ਪੂਰੀ ਤਰ੍ਹਾਂ ਖਾਰਜ ਕਰ ਦੇਵੇਗੀ । ਭਾਰਤੀ ਮਨ ਫਿਰ ਧਰਮ ਦਾ ਕੋਈ ਹੋਰ ਬਦਲ ਢੂੰਡੇਗਾ, ਜਿਹੜਾ ਕਿ ਸੰਭਵ ਤੌਰ ਉਤੇ ਨਾਸਤਕ ਕਿਸਮ ਦੇ ਪਦਾਰਥਵਾਦ ਦੇ ਉਸ ਰੂਪ ਤੋਂ ਘੱਟ ਕੁਝ ਨਹੀਂ ਹੋਣ ਲੱਗਾ, ਜਿਹੜਾ ਰੂਸ ਵਿਚ ਸਾਹਮਣੇ ਆਇਆ ਹੈ ।"

ਕਮਿਊਨਿਜ਼ਮ ਦੇ ਇਸ ਡਰ ਨੇ ਯੂਰਪ ਵਿਚਲੇ ਉਦਾਰ ਅਤੇ ਦੂਜੇ ਵਿਚ-ਵਿਚਾਲੇ ਦੇ ਗਰੁੱਪਾਂ ਨੂੰ ਫ਼ਾਸ਼ਿਜ਼ਮ ਅਤੇ ਪਿਛਾਖੜ ਵੱਲ ਧੱਕ ਦਿੱਤਾ ਹੈ । ਇਥੋਂ ਤੱਕ ਕਿ ਜੇਸੂਆਈਟਾਂ ਅਤੇ ਫਰੀਮੇਸਨਾਂ ਵਰਗੇ ਪੁਰਾਣੇ ਦੁਸ਼ਮਣਾਂ ਨੇ ਸਾਂਝੇ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਆਪਣੀ ਦੋ ਸੌ ਸਾਲਾਂ ਦੀ ਪੁਰਾਣੀ ਕੱਟੜ ਵਿਰੋਧਤਾ ਨੂੰ ਦੂਰ ਕਰ ਲਿਆ ਹੈ । ਭਾਰਤ ਵਿਚ ਕਮਿਊਨਿਜ਼ਮ ਅਤੇ ਸੋਸ਼ਲਿਜ਼ਮ ਨੂੰ ਮੁਕਾਬਲਤਨ ਬਹੁਤ ਘੱਟ ਲੋਕ ਸਮਝਦੇ ਹਨ ਅਤੇ ਬਹੁਤੇ ਲੋਕ ਜਿਹੜੇ ਉਹਨਾਂ ਦੇ ਖਿਲਾਫ਼ ਸਭ ਤੋਂ ਉੱਚਾ ਕੂਕਦੇ ਹਨ, ਉਹ ਉਹਨਾਂ ਬਾਰੇ ਹੱਦ ਦਰਜੇ ਦੇ ਅਗਿਆਨੀ ਹਨ । ਪਰ ਉਹ ਕੁਝ ਆਪਣੇ ਸਵਾਰਥੀ ਹਿਤਾਂ ਕਰਕੇ ਆਪਮੁਹਾਰੇ, ਅਤੇ ਕੁਝ ਸਰਕਾਰ

ਵਲੋਂ ਕੀਤੇ ਜਾਂਦੇ ਪ੍ਰਚਾਰ ਕਰਕੇ, ਜਿਸ ਵਿਚ ਹਮੇਸ਼ਾ ਹੀ ਮਜ਼੍ਹਬੀ ਮਸਲੇ ਉਤੇ ਜ਼ੋਰ ਦਿੱਤਾ ਗਿਆ ਹੁੰਦਾ ਹੈ, ਪ੍ਰਭਾਵਿਤ ਹੋ ਜਾਂਦੇ ਹਨ ।

ਪਰ ਸਰ ਮੁਹੰਮਦ ਇਕਬਾਲ ਦੀ ਦਲੀਲ ਸਾਨੂੰ ਸਿਰਫ਼ ਕਮਿਊਨਿਜ਼ਮ-ਵਿਰੋਧ ਜਾਂ ਸੋਸ਼ਲਿਜ਼ਮ-ਵਿਰੋਧ ਤੋਂ ਬਹੁਤ ਅੱਗੇ ਲੈ ਜਾਂਦੀ ਹੈ ਅਤੇ ਇਸ ਦਾ ਕੁਝ ਵਿਸਥਾਰ ਵਿਚ ਨਿਰੀਖਣ ਕਰਨਾ ਲਾਹੇਵੰਦਾ ਰਹੇਗਾ । ਸਾਰੇ ਸੁਧਾਰਕਾਂ ਨੂੰ ਦਬਾਉਣ ਦੇ ਇਸ ਮਸਲੇ ਬਾਰੇ ਉਹਨਾਂ ਦੀ ਪੁਜ਼ੀਸ਼ਨ, ਇਹ ਯਾਦ ਰਖਿਆ ਜਾਣਾ ਚਾਹੀਦਾ ਹੈ, ਲਗਭਗ ਉਹੀ ਹੈ ਜਿਹੜੀ ਸਨਾਤਨੀ ਹਿੰਦੂਆਂ ਦੀ ਹੈ । ਅਤੇ ਇੱਥੋਂ ਤੱਕ ਕਿ ਇਕ ਪਾਰਟੀ ਨੇ, ਜਿਹੜੀ ਆਪਣੇ ਆਪ ਨੂੰ ਜਮਹੂਰੀ ਜਾਂ ਰਾਸ਼ਟਰਵਾਦੀ (ਜਾਂ ਸ਼ਾਇਦ ਕੁਝ ਹੋਰ ਵੀ — ਕਿਉਂਕਿ ਪੱਛਮੀ ਭਾਰਤ ਵਿਚਲੇ ਅੱਧੀ ਕੁ ਦਰਜਨ ਸਤਿਕਾਰਯੋਗ ਭੱਦਰ ਪੁਰਸ਼ਾਂ ਦੀਆਂ ਸਮੇਂ ਸਮੇਂ ਤਬਦੀਲੀਆਂ ਨਾਲ ਕਦਮ ਮਿਲਾ ਕੇ ਚੱਲਣਾ ਮੁਸ਼ਕਲ ਹੈ) ਅਖਵਾਉਣ ਦੀ ਖੁਲ੍ਹ ਲੈਂਦੀ ਹੈ, ਪਿੱਛੇ ਜਿਹੇ ਹੀ ਆਪਣੇ ਪ੍ਰੋਗਰਾਮ ਵਿਚ ਐਲਾਨ ਕੀਤਾ ਹੈ ਕਿ ਇਹ ਧਾਰਮਿਕ ਹੱਕਾਂ ਅਤੇ ਰਹੁ-ਰੀਤਾਂ ਵਿਚ ਕਿਸੇ ਵੀ ਵਿਧਾਨਸਾਜ਼ੀ ਮੁਦਾਖਲਤ ਦੇ ਵਿਰੁੱਧ ਹੈ । ਭਾਰਤ ਵਿਚ ਇਸ ਵਿਚ ਵਿਸ਼ਾਲ ਖੇਤਰ ਆ ਜਾਂਦਾ ਹੈ, ਅਤੇ ਜ਼ਿੰਦਗੀ ਦੇ ਕੁਝ ਹੀ ਸ਼ੁਅਬੇ ਹਨ ਜਿਨ੍ਹਾਂ ਨੂੰ ਧਰਮ ਨਾਲ ਨਾ ਜੋੜਿਆ ਜਾ ਸਕੇ । ਵਿਧਾਨਸਾਜ਼ੀ ਤਰੀਕੇ ਨਾਲ ਉਹਨਾਂ ਵਿਚ ਦਖਲ ਨਾ ਦੇਣਾ ਇਹ ਕਹਿਣ ਦਾ ਨਰਮ ਜਿਹਾ ਤਰੀਕਾ ਹੈ ਕਿ ਕੱਟੜਮੱਤ ਪਹਿਲਾਂ ਵਾਂਗ ਹੀ ਹਰ ਤਰੀਕੇ ਨਾਲ ਜਾਰੀ ਰਹੇਗਾ ਅਤੇ ਕਿਸੇ ਤਬਦੀਲੀ ਦੀ ਆਗਿਆ ਨਹੀਂ ਦਿੱਤੀ ਜਾਏਗੀ ।

# ਭਾਸ਼ਾ ਦਾ ਸਵਾਲ

ਪਿਛਲੇ ਕੁਝ ਮਹੀਨਿਆਂ ਦੇ ਦੌਰਾਨ ਹਿੰਦੂ ਅਤੇ ਉਰਦੂ ਵਿਚਲੇ ਪੁਰਾਣੇ ਵਿਵਾਦ ਨੂੰ ਮੁੜ-ਸੁਰਜੀਤ ਹੋਇਆ ਅਸੀਂ ਦੇਖਿਆ ਹੈ, ਇਸ ਦੇ ਨਾਲ ਭਾਰੀ ਜੋਸ਼ ਦਿਖਾਇਆ ਗਿਆ ਹੈ, ਇਕ ਦੂਜੇ ਉਤੇ ਦੋਸ਼ ਲਾਏ ਗਏ ਹਨ। ਐਸੇ ਵਿਸ਼ੇ ਨੂੰ, ਜਿਹੜਾ ਸ਼ਾਂਤ ਅਤੇ ਵਿਦਵਤਾ-ਪੂਰਨ ਵਿਚਾਰ-ਵਟਾਂਦਰੇ ਅਤੇ ਅਕਾਦਮਿਕ ਬਹਿਸ ਲਈ ਨਿਹਾਇਤ ਉਚਿਤ ਹੈ, ਧੂਹ ਕੇ ਹੇਠਾਂ ਮੰਡੀ ਦੀ ਪੱਧਰ ਉਤੇ ਲੈ ਆਂਦਾ ਗਿਆ ਹੈ, ਅਤੇ ਇਸ ਦੇ ਦੁਆਲੇ ਫ਼ਿਰਕੂ ਜਜ਼ਬੇ ਜੁੜ ਗਏ ਹਨ। ਜਿਵੇਂ ਕਿ ਹੋਣਾ ਹੀ ਸੀ, ਜਿਹੜੇ ਘੁਲਾਟੀਏ ਘੋਲ ਦੇ ਮੈਦਾਨ ਵਿਚ ਨਿੱਤਰੇ ਹਨ, ਉਹਨਾਂ ਵਿਚੋਂ ਕਈਆਂ ਦਾ ਵਿਦਵਤਾ ਨਾਲ ਜਾਂ ਭਾਸ਼ਾ ਦੀ ਖਾਤਰ ਭਾਸ਼ਾ ਦੇ ਪਿਆਰ ਨਾਲ ਕੋਈ ਵਾਸਤਾ ਨਹੀਂ।...ਜਿਹੜੇ ਲੋਕ ਭਾਸ਼ਾ ਨੂੰ ਸਭਿਆਚਾਰ ਦੇ, ਸ਼ਬਦਾਂ ਅਤੇ ਵਾਕੰਸ਼ਾਂ ਦੇ ਜਾਲ ਵਿਚ ਫਸੇ ਕਾਲਪਣਿਕ ਚਿੰਤਨ ਦੇ, ਠੋਸ ਰੂਪ ਵਿਚ ਪ੍ਰਗਟ ਹੋਏ ਵਿਚਾਰਾਂ ਦੇ, ਅਰਥਾਂ ਦੇ ਸੂਖਮ ਭੇਦਾਂ ਦੇ, ਇਸ ਦੇ ਨਾਲ ਪੈਦਾ ਹੁੰਦੇ ਸੰਗੀਤ ਅਤੇ ਤਾਲ ਦੇ, ਇਸ ਦੇ ਸ਼ਬਦਾਂ ਦੇ ਦਿਲ-ਮੋਹਣੇ ਇਤਿਹਾਸ ਅਤੇ ਸੰਬੰਧਾਂ ਦੇ, ਆਪਣੇ ਸਾਰੇ ਪੱਖਾਂ ਵਿਚ ਜੀਵਨ ਦੀ ਤਸਵੀਰ ਦੇ ਸਾਕਾਰ ਰੂਪ ਵਜੋਂ ਪਿਆਰ ਕਰਦੇ ਹਨ, ਜਿਨ੍ਹਾਂ ਲੋਕਾਂ ਨੂੰ ਭਾਸ਼ਾ ਇਸ ਸਭ ਕੁਝ ਕਰਕੇ ਅਤੇ ਕਈ ਹੋਰ ਗੱਲਾਂ ਕਰਕੇ ਪਿਆਰੀ ਹੈ, ਉਹ ਇਸ ਗੰਵਾਰ ਬਹਿਸ ਉਤੇ ਹੈਰਾਨ ਹੁੰਦੇ ਹਨ ਅਤੇ ਇਸ ਤੋਂ ਦੂਰ ਰਹੇ ਹਨ।

ਤਾਂ ਵੀ ਅਸੀਂ ਇਸ ਤੋਂ ਦੂਰ ਨਹੀਂ ਰਹਿ ਸਕਦੇ ਜਾਂ ਇਸ ਨੂੰ ਅੱਖੋਂ ਉਹਲੇ ਨਹੀਂ ਕਰ ਸਕਦੇ, ਕਿਉਂਕਿ ਭਾਸ਼ਾ ਦਾ ਸਵਾਲ ਸਾਡੇ ਲਈ ਮਹੱਤਵਪੂਰਨ ਸਵਾਲ ਹੈ। ਇਹ ਅਗਿਆਨੀਆਂ ਦੀ ਇਸ ਹਾਲ-ਪਾਹਰਿਆ ਕਰਕੇ ਮਹੱਤਵਪੂਰਨ ਨਹੀਂ ਕਿ ਭਾਰਤ ਕਈ ਸੌ ਭਾਸ਼ਾਵਾਂ ਵਾਲੀਆਂ ਜੀਭਾਂ ਦਾ ਚੀਖ-ਚਿਹਾੜਾ ਹੈ। ਜਿਹੜਾ

---

ਇਕ ਲੇਖ ਵਿਚੋਂ ਜਿਹੜਾ ਸਭ ਤੋਂ ਪਹਿਲਾਂ 11-13 ਅਗਸਤ, 1937 ਦੇ **ਬੰਬੇ ਕਰਾਨੀਕਲ** ਵਿਚ ਪ੍ਰਕਾਸ਼ਿਤ ਹੋਇਆ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 8, ਦੇ ਸਫ਼ੇ 829-40 ਤੋਂ ਲਿਆ ਗਿਆ ਹੈ।

ਵੀ ਕੋਈ ਆਪਣੇ ਆਲੇ-ਦੁਆਲੇ ਨਜ਼ਰ ਮਾਰਦਾ ਹੈ, ਉਹ ਦੇਖ ਸਕਦਾ ਹੈ ਕਿ ਭਾਰਤ ਦੇ ਵਿਸ਼ਾਲ ਆਕਾਰ ਨੂੰ ਦੇਖਦਿਆਂ ਇਹ ਇਕੋ ਇਕ ਅਜਿਹਾ ਦੇਸ਼ ਹੈ ਜਿਥੇ ਘੱਟ ਭਾਸ਼ਾਵਾਂ ਹਨ, ਅਤੇ ਇਹ ਇਕ ਦੂਜੀ ਨਾਲ ਗੂਹੜੀ ਤਰ੍ਹਾਂ ਸੰਬੰਧਿਤ ਹਨ। ਭਾਰਤ ਦੀ ਇਕ ਪ੍ਰਧਾਨ ਅਤੇ ਵਿਸ਼ਾਲ ਤੌਰ ਉਤੇ ਫੈਲੀ ਹੋਈ ਭਾਸ਼ਾ ਵੀ ਹੈ ਜਿਹੜੀ ਆਪਣੇ ਭਿੰਨ ਭਿੰਨ ਰੂਪਾਂ ਨਾਲ ਵਿਸ਼ਾਲ ਇਲਾਕੇ ਉਤੇ ਬੋਲੀ ਜਾਂਦੀ ਹੈ ਅਤੇ ਇਸ ਦੇ ਬੋਲਣ ਵਾਲਿਆਂ ਦੀ ਗਿਣਤੀ ਦੱਸ ਕਰੋੜ ਹੈ। ਫਿਰ ਵੀ ਮਸਲਾ ਕਾਇਮ ਰਹਿੰਦਾ ਹੈ, ਅਤੇ ਇਸ ਦਾ ਸਾਹਮਣਾ ਕੀਤਾ ਜਾਣਾ ਜ਼ਰੂਰੀ ਹੈ।

ਹਾਲ ਦੀ ਘੜੀ ਇਸ ਦਾ ਸਾਹਮਣਾ ਕਰਨਾ ਇਸ ਦੇ ਫ਼ਿਰਕੂ ਅਤੇ ਰਾਜਸੀ ਅਰਥਾਂ ਕਰਕੇ ਜ਼ਰੂਰੀ ਹੈ। ਪਰ ਇਹ ਇਕ ਆਰਜ਼ੀ ਮਾਮਲਾ ਹੈ ਅਤੇ ਗੁਜ਼ਰ ਜਾਏਗਾ। ਅਸਲ ਮਸਲਾ ਕਾਇਮ ਰਹੇਗਾ : ਕਿ ਅਸੀਂ ਆਮ ਜਨਤਕ ਵਿਦਿਆ ਦੀ ਅਤੇ ਲੋਕਾਂ ਦੇ ਸਭਿਆਚਾਰਕ ਵਿਕਾਸ ਦੀ ਸਕੀਮ ਵਿਚ ਕਿਹੜੀ ਨੀਤੀ ਅਪਣਾਵਾਂਗੇ; ਅਸੀਂ ਭਾਰਤ ਦੀ ਏਕਤਾ ਨੂੰ ਕਿਵੇਂ ਵਧਾਵਾਂਗੇ ਅਤੇ ਫਿਰ ਵੀ ਆਪਣੇ ਵਿਰਸੇ ਦੀ ਭਰਪੂਰ ਬਹੁ-ਭਾਤਕਤਾ ਨੂੰ ਕਾਇਮ ਰੱਖਾਂਗੇ ?

ਜਿਉਂਦੀ-ਜਾਗਦੀ ਭਾਸ਼ਾ ਇਕ ਧੜਕਦੀ, ਸਜੀਵ ਚੀਜ਼ ਹੁੰਦੀ ਹੈ, ਸਦਾ ਬਦਲਦੀ, ਸਦਾ ਵਧਦੀ-ਫੁਲਦੀ ਅਤੇ ਉਹਨਾਂ ਲੋਕਾਂ ਨੂੰ ਪ੍ਰਤਿਬਿੰਬਤ ਕਰਦੀ, ਜਿਹੜੇ ਇਸ ਨੂੰ ਬੋਲਦੇ ਅਤੇ ਇਸ ਵਿਚ ਲਿਖਦੇ ਹਨ। ਇਹ ਜਨਤਾ ਵਿਚ ਜੜ੍ਹਾਂ ਰਖਦੀ ਹੈ, ਭਾਵੇਂ ਇਸ ਦੀ ਪਰਾਬਣਤਰ, ਹੋ ਸਕਦਾ ਹੈ, ਕੁਝ ਕੁ ਦੇ ਸਭਿਆਚਾਰ ਨੂੰ ਪੇਸ਼ ਕਰਦੀ ਹੋਵੇ। ਤਾਂ ਫਿਰ ਅਸੀਂ ਮਤਿਆਂ ਨਾਲ ਜਾਂ ਉਪਰੋਂ ਦਿੱਤੇ ਹੁਕਮਾਂ ਨਾਲ ਇਸਨੂੰ ਕਿਵੇਂ ਬਦਲ ਸਕਦੇ ਹਾਂ ਜਾਂ ਆਪਣੀ ਪਸੰਦ ਅਨੁਸਾਰ ਢਾਲ ਸਕਦੇ ਹਾਂ ? ਅਤੇ ਫਿਰ ਵੀ ਮੈਂ ਦੇਖਦਾ ਹਾਂ ਕਿ ਅਜਿਹਾ ਖ਼ਿਆਲ ਵਿਸ਼ਾਲ ਤੌਰ ਉਤੇ ਪ੍ਰਚੱਲਤ ਹੈ ਕਿ ਅਸੀਂ ਭਾਸ਼ਾ ਨੂੰ ਇਕ ਖਾਸ ਢੰਗ ਨਾਲ ਵਿਹਾਰ ਕਰਨ ਲਈ ਮਜਬੂਰ ਕਰ ਸਕਦੇ ਹਾਂ, ਸਿਰਫ਼ ਜੇ ਸਾਡੀ ਅਜਿਹੀ ਮਰਜ਼ੀ ਹੋਵੇ। ਇਹ ਠੀਕ ਹੈ ਕਿ ਆਧੁਨਿਕ ਹਾਲਤਾਂ ਵਿਚ ਵਿਸ਼ਾਲ ਵਿਦਿਆ ਅਤੇ ਅਖਬਾਰਾਂ, ਛਪੀਆਂ ਕਿਤਾਬਾਂ, ਸਿਨਮੇ ਅਤੇ ਰੇਡੀਓ ਰਾਹੀਂ ਵਿਸ਼ਾਲ ਪ੍ਰਚਾਰ ਕਾਰਣ ਭਾਸ਼ਾ ਨੂੰ ਪਹਿਲਾਂ ਨਾਲੋਂ ਕਿਤੇ ਜ਼ਿਆਦਾ ਤੇਜ਼ੀ ਨਾਲ ਬਦਲਿਆ ਜਾ ਸਕਦਾ ਹੈ। ਤਾਂ ਵੀ ਇਹ ਤਬਦੀਲੀ ਇਸ ਭਾਸ਼ਾ ਨੂੰ ਵਰਤਣ ਵਾਲਿਆਂ ਵਿਚਕਾਰ ਵਾਪਰ ਰਹੀਆਂ ਤੇਜ਼ ਤਬਦੀਲੀਆਂ ਦਾ ਪ੍ਰਤਿਬਿੰਬ ਹੈ। ਜੇ ਭਾਸ਼ਾ ਦਾ ਲੋਕਾਂ ਨਾਲ ਸੰਪਰਕ ਨਹੀਂ ਰਹਿੰਦਾ, ਤਾਂ ਇਹ ਆਪਣੀ ਜੀਵਨ-ਯੋਗਤਾ ਗਵਾ ਬੈਠਦੀ ਹੈ ਅਤੇ ਜ਼ਿੰਦਗੀ ਦੀ ਚੀਜ਼ ਅਤੇ ਤਾਕਤ ਅਤੇ ਖੁਸ਼ੀ ਹੋਣ ਦੀ ਥਾਂ, ਜੋ ਕਿ ਇਸਨੂੰ ਹੋਣਾ ਚਾਹੀਦਾ ਹੈ, ਇਹ ਬਣਾਵਟੀ, ਬੇਜਾਨ ਚੀਜ਼ ਬਣ ਜਾਂਦੀ ਹੈ। ਕਿਸੇ ਖਾਸ ਪਾਸੇ ਵੱਲ ਭਾਸ਼ਾ ਦੇ ਵਾਧੇ ਨੂੰ ਜ਼ਬਰਦਸਤੀ ਲਿਜਾਣ ਦੇ ਯਤਨ ਸੰਭਵ ਤਰ ਉਤੇ ਇਸਨੂੰ ਵਿਗਾੜਣ ਅਤੇ ਇਸਦੀ ਆਤਮਾ ਨੂੰ ਕੁਚਲਣ ਵੱਲ ਲੈ ਜਾਣਗੇ।

ਭਾਸ਼ਾ ਦੇ ਸੰਬੰਧ ਵਿਚ ਰਾਜ ਦੀ ਨੀਤੀ ਕੀ ਹੋਣੀ ਚਾਹੀਦੀ ਹੈ ? ਕਾਂਗਰਸ ਨੇ ਬੁਨਿਆਦੀ ਹੱਕਾਂ ਬਾਰੇ ਆਪਣੇ [ਕਰਾਚੀ ਕਾਂਗਰਸ, 1931] ਮਤੇ ਵਿਚ ਸੰਖੇਪ ਪਰ ਸਪਸ਼ਟ ਅਤੇ ਨਿਸਚਿਤ ਤਰ੍ਹਾਂ ਨਾਲ ਇਹ ਨੀਤੀ ਅੰਕਿਤ ਕੀਤੀ ਹੋਈ ਹੈ : "ਵੱਖੋ ਵੱਖਰੇ ਭਾਸ਼ਾਈ ਇਲਾਕਿਆਂ ਦੀਆਂ ਘੱਟ ਗਿਣਤੀਆਂ ਦੇ ਸਭਿਆਚਾਰ, ਭਾਸ਼ਾ ਅਤੇ ਲਿਪੀ ਦੀ ਰਾਖੀ ਕੀਤੀ ਜਾਏਗੀ।" ਕਾਂਗਰਸ ਇਸ ਐਲਾਨ ਉਤੇ ਵਚਨਬੱਧ ਹੈ ਅਤੇ ਕਿਸੇ ਵੀ ਘੱਟ ਗਿਣਤੀ ਜਾਂ ਭਾਸ਼ਾਈ ਗਰੁੱਪ ਨੂੰ ਇਸ ਨਾਲੋਂ ਵਡੇਰੀ ਯਕੀਨਦਹਾਨੀ ਦੀ ਲੋੜ ਨਹੀਂ ਹੋ ਸਕਦੀ। ਫਿਰ, ਕਾਂਗਰਸ ਨੇ ਆਪਣੇ ਵਿਧਾਨ ਵਿਚ, ਅਤੇ ਕਈ ਮਤਿਆਂ ਵਿਚ ਵੀ ਇਹ ਕਿਹਾ ਹੋਇਆ ਹੈ ਕਿ ਸੂਬਾਈ ਭਾਸ਼ਾਵਾਂ ਆਪੋ ਆਪਣੇ ਹਲਕਿਆਂ ਵਿਚ ਪ੍ਰਧਾਨ ਹੋਣੀਆਂ ਚਾਹੀਦੀਆਂ ਹਨ; ਜਦ ਕਿ ਦੇਸ਼ ਦੀ ਸਾਂਝੀ ਭਾਸ਼ਾ ਹਿੰਦੁਸਤਾਨੀ ਹੋਣੀ ਚਾਹੀਦੀ ਹੈ। ਕੋਈ ਭਾਸ਼ਾ ਮਤਿਆਂ ਨਾਲ ਨਹੀਂ ਠੋਸੀ ਜਾ ਸਕਦੀ ਅਤੇ ਕਾਂਗਰਸ ਇਕ ਸਾਂਝੀ ਭਾਸ਼ਾ ਵਿਕਸਤ ਕਰਨ ਦੀ ਇੱਛਾ ਰੱਖਦੀ ਹੈ ਅਤੇ ਆਪਣਾ ਬਹੁਤਾ ਕੰਮ ਸੂਬਾਈ ਭਾਸ਼ਾਵਾਂ ਵਿਚ ਕਰਨਾ ਬਹੁਗਿਣਤੀ ਵੱਲੋਂ ਅਣਖਿਆਲੀਆਂ ਪਵਿੱਤਰ ਇਛਾਵਾਂ ਹੋਣਗੀਆਂ, ਜੇ ਉਹ ਮੌਜੂਦ ਹਾਲਤਾਂ ਅਤੇ ਹਾਲਤ ਦੀਆਂ ਲੋੜਾਂ ਨਾਲ ਫਿੱਟ ਨਹੀਂ ਬੈਠਦੀਆਂ। ਇਸ ਲਈ ਅਸੀਂ ਇਹ ਦੇਖਣਾ ਹੈ ਕਿ ਉਹ ਕਿੱਥੋਂ ਤਕ ਫਿੱਟ ਬੈਠਦੀਆਂ ਹਨ ?

ਸਾਡੀਆਂ ਮਹਾਨ ਸੂਬਾਈ ਭਾਸ਼ਾਵਾਂ ਕੋਈ ਉਪਬੋਲੀਆਂ ਜਾਂ ਦੇਸੀ ਬੋਲੀਆਂ ਨਹੀਂ, ਜਿਵੇਂ ਕਿ ਅਗਿਆਨੀ ਕਦੀ ਕਦੀ ਇਹਨਾਂ ਬਾਰੇ ਕਹਿੰਦੇ ਹਨ। ਇਹ ਪੁਰਾਤਨ ਬੋਲੀਆਂ ਹਨ ਜਿਨ੍ਹਾਂ ਦਾ ਅਮੀਰ ਵਿਰਸਾ ਹੈ, ਹਰ ਭਾਸ਼ਾ ਨੂੰ ਕਰੋੜਾਂ ਲੋਕ ਬੋਲਦੇ ਹਨ, ਹਰ ਭਾਸ਼ਾ ਜਨਤਾ ਦੇ ਅਤੇ ਉੱਪਰਲੀ ਸ਼ਰੇਣੀ ਦੇ ਵੀ ਜੀਵਨ ਅਤੇ ਸਭਿਆਚਾਰ ਅਤੇ ਵਿਚਾਰਾਂ ਨਾਲ ਅਟੁੱਟ ਤੌਰ ਉੱਤੇ ਬੱਝੀ ਹੋਈ ਹੈ। ਇਹ ਇਕ ਸਥਾਪਤ ਸਚਾਈ ਹੈ ਕਿ ਜਨਸਮੂਹ ਵਿਦਿਅਕ ਅਤੇ ਸਭਿਅਚਾਰਕ ਤੌਰ ਉੱਤੇ ਖ਼ੁਦ ਆਪਣੀ ਭਾਸ਼ਾ ਦੇ ਮਾਧਿਅਮ ਰਾਹੀਂ ਹੀ ਵਧ-ਫੁਲ ਸਕਦੇ ਹਨ। ਇਸ ਲਈ ਇਹ ਅੱਟਲ ਚੀਜ਼ ਹੈ ਕਿ ਅਸੀਂ ਸੂਬਾਈ ਭਾਸ਼ਾਵਾਂ ਉੱਤੇ ਜ਼ੋਰ ਦੇਈਏ ਅਤੇ ਆਪਣਾ ਬਹੁਤਾ ਕੰਮ ਉਹਨਾਂ ਦੇ ਰਾਹੀਂ ਕਰੀਏ। ਹੋਰ ਕਿਸੇ ਵੀ ਭਾਸ਼ਾ ਦੀ ਵਰਤੋਂ ਦਾ ਸਿੱਟਾ ਕੁਝ ਕੁ ਪੜ੍ਹੇ-ਲਿਖੇ ਬੰਦਿਆਂ ਨੂੰ ਜਨਤਾ ਨਾਲੋਂ ਨਿਖੇੜਣ ਵਿਚ ਅਤੇ ਲੋਕਾਂ ਦੇ ਵਿਕਾਸ ਨੂੰ ਪਿੱਛੇ ਪਾਉਣ ਵਿਚ ਨਿਕਲੇਗਾ। ਇਸ ਲਈ ਸਾਡੀ ਵਿਦਿਅਕ ਅਤੇ ਲੋਕ ਕੰਮ ਦੀ ਪ੍ਰਣਾਲੀ ਸੂਬਾਈ ਭਾਸ਼ਾਵਾਂ ਉੱਤੇ ਆਧਾਰਿਤ ਹੋਣੀ ਚਾਹੀਦੀ ਹੈ।

ਇਹ ਭਾਸ਼ਾਵਾਂ ਕਿਹੜੀਆਂ ਹਨ ? ਬੇਸ਼ਕ ਹਿੰਦੁਸਤਾਨੀ, ਜਿਸਦੇ ਮੁਖ ਪੱਖ ਹਿੰਦੀ ਅਤੇ ਉਰਦੂ, ਅਤੇ ਇਹਨਾਂ ਦੀਆਂ ਵੱਖ-ਵੱਖ ਉਪਭਾਸ਼ਾਵਾਂ ਤੋਂ ਬਣਦੇ ਹਨ। ਫਿਰ ਬੰਗਾਲੀ, ਮਰਾਠੀ ਅਤੇ ਗੁਜਰਾਤੀ ਆਉਂਦੀਆਂ ਹਨ, ਜਿਹੜੀਆਂ ਹਿੰਦੀ ਦੀਆਂ ਭੈਣਾਂ ਹਨ ਅਤੇ ਇਸ ਨਾਲ ਲਗਭਗ ਜੁੜੀਆਂ ਹੋਈਆਂ ਹਨ। ਦੱਖਣ ਵਿਚ

ਤਾਮਿਲ, ਤੇਲਗੂ, ਕੰਨੜ ਅਤੇ ਮਲਿਆਲਮ ਹਨ। ਇਹਨਾਂ ਤੋਂ ਇਲਾਵਾ ਉੜੀਆ, ਆਸਾਮੀ ਅਤੇ ਸਿੰਧੀ ਅਤੇ ਪੰਜਾਬੀ ਅਤੇ ਉੱਤਰ-ਪੱਛਮ ਵਿਚ ਪਸ਼ਤੋਂ ਆਉਂਦੀਆਂ ਹਨ। ਇਹਨਾਂ ਦਰਜਨ ਭਾਸ਼ਾਵਾਂ ਵਿਚ ਸਾਰਾ ਭਾਰਤ ਆ ਜਾਂਦਾ ਹੈ, ਅਤੇ ਇਹਨਾਂ ਵਿਚੋਂ ਹਿੰਦੁਸਤਾਨੀ ਦਾ ਖੇਤਰ ਸਭ ਤੋਂ ਵਿਸ਼ਾਲ ਹੈ ਅਤੇ ਇਹ ਇਕ ਕੁਲ-ਹਿੰਦ ਖ਼ਾਸੇ ਦਾ ਵੀ ਦਾਅਵਾ ਕਰਦੀ ਹੈ।

ਸੂਬਾਈ ਭਾਸ਼ਾਵਾਂ ਦੇ ਖੇਤਰ ਵਿਚ ਜ਼ਰਾ ਵੀ ਦਖਲ ਦੇਣ ਤੋਂ ਬਿਨਾਂ, ਸਾਡੇ ਕੋਲ ਸੰਚਾਰ ਦਾ ਸਾਂਝਾ ਕੁਲ-ਹਿੰਦ ਮਾਧਿਅਮ ਹੋਣਾ ਚਾਹੀਦਾ ਹੈ। ਕੁਝ ਲੋਕ ਕਲਪਣਾ ਕਰਦੇ ਹਨ ਕਿ ਅੰਗਰੇਜ਼ੀ ਇਹ ਕੰਮ ਕਰ ਸਕਦੀ ਹੈ, ਅਤੇ ਕਿਸੇ ਹੱਦ ਤੱਕ ਇਸਨੇ ਸਾਡੀਆਂ ਉਪਰਲੀਆਂ ਸ਼ਰੇਣੀਆਂ ਲਈ ਅਤੇ ਕੁਲ-ਹਿੰਦ ਰਾਜਸੀ ਮੰਤਵਾਂ ਲਈ ਇਹ ਕੰਮ ਕੀਤਾ ਵੀ ਹੈ। ਪਰ ਜੇ ਅਸੀਂ ਜਨਤਾ ਦੇ ਦ੍ਰਿਸ਼ਟੀਕੋਣ ਤੋਂ ਸੋਚੀਏ ਤਾਂ ਇਹ ਪ੍ਰਤੱਖ ਤੌਰ ਉੱਤੇ ਅਸੰਭਵ ਗੱਲ ਹੈ। ਅਸੀਂ ਕਰੋੜਾਂ ਲੋਕਾਂ ਨੂੰ ਬਿਲਕੁਲ ਬਦੇਸ਼ੀ ਭਾਸ਼ਾ ਵਿਚ ਵਿਦਿਆ ਨਹੀਂ ਦੇ ਸਕਦੇ। ਅੰਗਰੇਜ਼ੀ ਅਟੱਲ ਤੌਰ ਉੱਤੇ ਸਾਡੇ ਲਈ ਇਸ ਨਾਲ ਸਾਡੇ ਪਿਛਲੇ ਸੰਬੰਧਾਂ ਕਰਕੇ ਅਤੇ ਸੰਸਾਰ ਵਿਚ ਇਸ ਦੀ ਮੌਜੂਦਾ ਮਹੱਤਤਾ ਕਰਕੇ ਇਕ ਮਹੱਤਵਪੂਰਨ ਭਾਸ਼ਾ ਬਣੀ ਰਹੇਗੀ। ਬਾਹਰਲੀ ਦੁਨੀਆ ਨਾਲ ਸੰਚਾਰ ਲਈ ਸਾਡੇ ਵਾਸਤੇ ਮੁੱਖ ਮਾਧਿਅਮ ਹੋਵੇਗੀ, ਭਾਵੇਂ ਮੈਨੂੰ ਆਸ ਹੈ ਕਿ ਇਸ ਮੰਤਵ ਲਈ ਇਹ ਇਕੋ ਇਕ ਮਾਧਿਅਮ ਨਹੀਂ ਹੋਵੇਗੀ। ਮੇਰਾ ਖਿਆਲ ਹੈ ਕਿ ਸਾਨੂੰ ਦੂਜੀਆਂ ਬਦੇਸ਼ੀ ਭਾਸ਼ਾਵਾਂ ਦੀ ਵੀ ਆਦਤ ਪਾਉਣੀ ਚਾਹੀਦੀ ਹੈ, ਜਿਵੇਂ ਕਿ ਫਰਾਂਸੀਸੀ, ਜਰਮਨ; ਰੂਸੀ, ਸਪੇਨੀ, ਇਤਾਲਵੀ, ਚੀਨੀ, ਅਤੇ ਜਪਾਨੀ। ਪਰ ਅੰਗਰੇਜ਼ੀ ਵਧ ਕੇ ਕੁਲ-ਹਿੰਦ ਭਾਸ਼ਾ ਨਹੀਂ ਬਣ ਸਕਦੀ, ਜਿਸਨੂੰ ਕਰੋੜਾਂ ਲੋਕ ਜਾਣਦੇ ਹੋਣ।

ਇਕੋ ਇਕ ਸੰਭਵ ਕੁਲ-ਹਿੰਦ ਭਾਸ਼ਾ ਹਿੰਦੁਸਤਾਨੀ ਹੈ। ਪਹਿਲਾਂ ਹੀ ਇਸਨੂੰ ਬਾਰਾਂ ਕਰੋੜ ਲੋਕ ਬੋਲਦੇ ਹਨ, ਅਤੇ ਕੁਝ ਕਰੋੜ ਹੋਰ ਲੋਕ ਇਸਨੂੰ ਕਿਸੇ ਹੱਦ ਤਕ ਸਮਝਦੇ ਹਨ। ਜਿਹੜੇ ਲੋ‹ ਇਸ ਵੇਲੇ ਇਹ ਬਿਲਕੁਲ ਨਹੀਂ ਜਾਣਦੇ; ਉਹ ਵੀ ਇਸਨੂੰ ਕਿਸੇ ਬਦੇਸ਼ੀ ਭਾਸ਼ਾ ਨਾਲੋਂ ਕਿਤੇ ਜ਼ਿਆਦਾ ਸੌਖੀ ਤਰ੍ਹਾਂ ਸਿੱਖ ਸਕਦੇ ਹਨ। ਭਾਰਤ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਕਈ ਸਾਂਝੇ ਸ਼ਬਦ ਹਨ, ਪਰ ਜਿਹੜੀ ਗੱਲ ਕਿਤੇ ਜ਼ਿਆਦਾ ਮਹੱਤਵਪੂਰਨ ਹੈ, ਉਹ ਹੈ ਇਹਨਾਂ ਭਾਸ਼ਾਵਾਂ ਦਾ ਸਾਂਝਾ ਸਭਿਆਚਾਰਕ ਪਿਛੋਕੜ, ਵਿਚਾਰਾਂ ਦਾ ਇਕੋ ਜਿਹਾ ਹੋਣਾ ਅਤੇ ਕਈ ਭਾਸ਼ਾਈ ਸਾਂਝਾਂ। ਇਹ ਗੱਲ ਕਿਸੇ ਵੀ ਭਾਰਤੀ ਲਈ ਕੋਈ ਦੂਜੀ ਭਾਰਤੀ ਭਾਸ਼ਾ ਸਿੱਖਣਾ ਮੁਕਾਬਲਤਨ ਸੌਖਾ ਬਣਾ ਦੇਂਦੀ ਹੈ।

ਹਿੰਦੁਸਤਾਨੀ ਕੀ ਹੈ? ਮੋਟੇ ਜਿਹੇ ਤਰੀਕੇ ਨਾਲ ਅਸੀਂ ਕਹਿੰਦੇ ਹਾਂ ਕਿ ਇਸ ਸ਼ਬਦ ਵਿਚ ਹਿੰਦੀ ਅਤੇ ਉਰਦੂ ਦੋਵੇਂ ਹੀ ਸ਼ਾਮਲ ਹਨ, ਜਿਵੇਂ ਕਿ ਇਹ ਬੋਲੀਆਂ

ਅਤੇ ਦੋ ਲਿਪੀਆਂ ਵਿਚ ਲਿਖੀਆਂ ਜਾਂਦੀਆਂ ਹਨ, ਅਤੇ ਅਸੀਂ ਇਹਨਾਂ ਦੋਹਾਂ ਦੇ ਵਿਚਕਾਰ ਕੋਈ ਸੁਨਹਿਰੀ ਸਾਂਝ ਕਾਇਮ ਕਰਨ ਦੀ ਕੋਸ਼ਿਸ਼ ਕਰਦੇ ਹਾਂ ਅਤੇ ਆਪਣੇ ਇਸ ਵਿਚਾਰ ਨੂੰ ਹਿੰਦੁਸਤਾਨੀ ਕਹਿੰਦੇ ਹਾਂ। ਕੀ ਇਹ ਸਿਰਫ਼ ਵਿਚਾਰ ਹੀ ਹੈ ਜਿਸਦੇ ਆਧਾਰ ਵਿਚ ਕੋਈ ਹਕੀਕਤ ਨਹੀਂ ਜਾਂ ਕਿ ਇਹ ਇਸ ਤੋਂ ਕੁਝ ਵੱਧ ਹੈ ?

ਜਿਵੇਂ ਹਿੰਦੁਸਤਾਨੀ ਉੱਤਰੀ ਅਤੇ ਕੇਂਦਰੀ ਭਾਰਤ ਦੇ ਵੱਖੋ ਵੱਖਰੇ ਹਿੱਸਿਆਂ ਵਿਚ ਬੋਲੀ ਅਤੇ ਲਿਖੀ ਜਾਂਦੀ ਹੈ, ਇਸ ਵਿਚ ਕਈ ਫ਼ਰਕ ਹਨ। ਅਣਗਿਣਤ ਉਪਭਾਸ਼ਾਵਾਂ ਪੈਦਾ ਹੋ ਗਈਆਂ ਹਨ। ਪਰ ਇਹ ਵਿਦਿਆ ਦੀ ਘਾਟ ਦਾ ਅਟੱਲ ਸਿੱਟਾ ਹਨ, ਅਤੇ ਵਿਸ਼ਾਲ ਵਿਦਿਆ ਨਾਲ ਇਹ ਉਪਭਾਸ਼ਾਵਾਂ ਲੋਪ ਹੋਣ ਦੀ ਰੁਚੀ ਰੱਖਣਗੀਆਂ ਅਤੇ ਖਾਸ ਮਿਆਰੀਕਰਨ ਆ ਜਾਏਗਾ।

ਲਿਪੀ ਦਾ ਵੀ ਸਵਾਲ ਹੈ। ਦੇਵਨਾਗਰੀ ਅਤੇ ਉਰਦੂ ਲਿਪੀ ਇਕ-ਦੂਜੀ ਤੋਂ ਬਿਲਕੁਲ ਵੱਖਰੀਆਂ ਹਨ, ਅਤੇ ਇਸਦੀ ਕੋਈ ਸੰਭਾਵਨਾ ਨਹੀਂ ਕਿ ਇਹਨਾਂ ਵਿਚੋਂ ਇਕ ਦੂਜੀ ਨੂੰ ਆਪਣੇ ਵਿਚ ਸਮੋ ਲਵੇਗੀ। ਇਸ ਲਈ ਸਿਆਣੀ ਤਰ੍ਹਾਂ ਨਾਲ ਹੀ ਅਸੀਂ ਸਹਿਮਤ ਹੋਏ ਹਾਂ ਕਿ ਦੋਹਾਂ ਨੂੰ ਹੀ ਖੁਲ੍ਹੀ ਤਰ੍ਹਾਂ ਚੱਲਣ ਦੇਣਾ ਚਾਹੀਦਾ ਹੈ। ਇਹ ਉਹਨਾਂ ਲੋਕਾਂ ਲਈ ਵਾਧੂ ਦਾ ਬੋਝ ਹੋਵੇਗਾ, ਜਿਨ੍ਹਾਂ ਨੂੰ ਦੋਵੇਂ ਸਿੱਖਣੀਆਂ ਪੈਣਗੀਆਂ, ਅਤੇ ਇਹ ਗੱਲ ਕਿਸੇ ਹੱਦ ਤਕ ਵੱਖਵਾਦ ਨੂੰ ਉਤਸ਼ਾਹ ਦੇਵੇਗੀ। ਪਰ ਸਾਨੂੰ ਇਹ ਔਕੜਾਂ ਬਰਦਾਸ਼ਤ ਕਰਨੀਆਂ ਹੀ ਪੈਣਗੀਆਂ, ਕਿਉਂਕਿ ਹੋਰ ਕੋਈ ਵੀ ਰਸਤਾ ਸਾਡੇ ਲਈ ਨਹੀਂ ਖੁਲ੍ਹਾ। ਦੋਵੇਂ ਲਿਪੀਆਂ ਸਾਡੀ ਭਾਸ਼ਾ ਦੀ ਪ੍ਰਤਿਭਾ ਦਾ ਅੰਗ ਹਨ, ਅਤੇ ਇਹਨਾਂ ਦੇ ਦੁਆਲੇ ਨਾ ਸਿਰਫ਼ ਉਹਨਾਂ ਲਈ ਵਿਲੱਖਣ ਸਾਹਿਤ ਹੀ ਇਕੱਠਾ ਹੋ ਗਿਆ ਹੈ, ਸਗੋਂ ਭਾਵਨਾਂ ਦੀ ਕੰਧ ਵੀ ਉੱਸਰ ਗਈ ਹੈ ਜਿਹੜੀ ਠੋਸ ਹੈ ਅਤੇ ਹਟਾਈ ਨਹੀਂ ਜਾ ਸਕਦੀ। ਦੂਰ ਭਵਿੱਖ ਵਿਚ ਸਾਡੇ ਲਈ ਕੀ ਪਿਆ ਹੈ, ਇਹ ਮੈਂ ਨਹੀਂ ਜਾਣਦਾ, ਪਰ ਹਾਲ ਦੀ ਘੜੀ, ਦੋਵੇਂ ਕਾਇਮ ਰਹਿਣੀਆਂ ਚਾਹੀਦੀਆਂ ਹਨ।

ਸਾਡੀਆਂ ਕੁਝ ਕੁ ਭਾਸ਼ਾਈ ਮੁਸ਼ਕਲਾਂ ਦੇ ਹਲ ਵਜੋਂ ਲਾਤੀਨੀ ਲਿਪੀ ਦੀ ਵਕਾਲਤ ਕੀਤੀ ਗਈ ਹੈ। ਤੇਜ਼ ਕੰਮ ਦੇ ਦ੍ਰਿਸ਼ਟੀਕੋਣ ਤੋਂ ਇਹ ਹਿੰਦੀ ਅਤੇ ਉਰਦੂ ਦੋਵਾਂ ਨਾਲੋਂ ਹੀ ਯਕੀਨਨ ਵਧੇਰੇ ਕਾਰਜ-ਕੁਸ਼ਲ ਹੈ। ਟਾਈਪਰਾਈਟਰ ਅਤੇ ਡੁਪਲੀਕੇਟ ਅਤੇ ਦੂਜੇ ਮਕੈਨੀਕਲ ਯੰਤਰਾਂ ਦੇ ਅਜੋਕੇ ਯੁਗ ਵਿਚ ਲਾਤੀਨੀ ਲਿਪੀ ਭਾਰਤੀ ਲਿਪੀਆਂ ਨਾਲੋਂ ਬਹੁਤ ਜ਼ਿਆਦਾ ਲਾਭ ਰਖਦੀ ਹੈ, ਕਿਉਂਕਿ ਇਹ ਭਾਸ਼ਾਵਾਂ ਇਹਨਾਂ ਨਵੇਂ ਯੰਤਰਾਂ ਦੀ ਪੂਰੀ ਤਰ੍ਹਾਂ ਵਰਤੋਂ ਨਹੀਂ ਕਰ ਸਕਦੀਆਂ। ਪਰ ਇਹਨਾਂ ਲਾਭਾਂ ਦੇ ਬਾਵਜੂਦ, ਮੇਰਾ ਨਹੀਂ ਖ਼ਿਆਲ ਕਿ ਜ਼ਰਾ ਜਿੰਨੀ ਵੀ ਸੰਭਾਵਨਾ ਹੈ ਕਿ ਲਾਤੀਨੀ ਲਿਪੀ ਦੇਵਨਾਗਰੀ ਜਾਂ ਉਰਦੂ ਦੀ ਥਾਂ ਲੈ ਲਵੇਗੀ। ਬੇਸ਼ਕ, ਇਕ ਭਾਵਨਾਵਾਂ ਦੀ ਦੀਵਾਰ ਹੈ ਜਿਹੜੀ ਇਸ ਤੱਥ ਕਾਰਣ ਹੋਰ ਵੀ ਮਜ਼ਬੂਤ ਹੋ ਜਾਂਦੀ

# ਰਾਜਵਾੜਿਆਂ ਦੀਆਂ ਰਿਆਸਤਾਂ ਅਤੇ ਆਜ਼ਾਦੀ ਦੀ ਲੜਾਈ

ਭਾਰਤ ਵਿਚ ਲਗਭਗ ਛੇ ਸੌ ਰਿਆਸਤਾਂ ਹਨ — ਵੱਡੀਆਂ, ਛੋਟੀਆਂ ਅਤੇ ਬਹੁਤ ਛੋਟੀਆਂ ਜਿਨ੍ਹਾਂ ਨੂੰ ਕੋਈ ਨਕਸ਼ੇ ਵਿਚ ਵੀ ਨਹੀਂ ਲੱਭ ਸਕਦਾ। ਉਹ ਆਪਸ ਵਿਚ ਕਾਫ਼ੀ ਜ਼ਿਆਦਾ ਭਿੰਨਤਾ ਰਖਦੀਆਂ ਹਨ ਅਤੇ ਕੁਝ ਨੇ ਸਨਅਤੀ ਅਤੇ ਵਿਦਿਅਕ ਤੌਰ ਉਤੇ ਤਰੱਕੀ ਕੀਤੀ ਹੋਈ ਹੈ, ਅਤੇ ਕਈਆਂ ਦੇ ਰਾਜੇ ਜਾਂ ਵਜ਼ੀਰ ਸੁਯੋਗ ਵਿਅਕਤੀ ਹਨ। ਪਰ ਉਹਨਾਂ ਵਿਚੋਂ ਬਹੁਗਿਣਤੀ ਪਿਛਾਖੜ ਅਤੇ ਨਾਅਹਿਲੀ ਅਤੇ ਬੇਰੋਕ ਤਾਨਾਸ਼ਾਹੀ ਤਾਕਤ ਦੀਆਂ ਗਰਕੀਆਂ ਹਨ, ਜਿਹੜੀ ਤਾਕਤ ਕਈ ਵਾਰੀ ਬਦਕਾਰ ਵਿਅਕਤੀਆਂ ਦੇ ਹੱਥ ਵਿਚ ਹੁੰਦੀ ਹੈ। ਪਰ ਰਾਜਾ ਚੰਗਾ ਹੋਵੇ ਜਾਂ ਮਾੜਾ, ਉਸਦਾ ਮੰਤਰੀ ਸੁਯੋਗ ਹੋਵੇ ਜਾਂ ਨਅਹਿਲ, ਬੁਰਾਈ ਇਸ ਪ੍ਰਬੰਧ ਵਿਚ ਹੈ। ਇਹ ਪ੍ਰਬੰਧ ਬਾਕੀ ਦੀ ਦੁਨੀਆ ਵਿਚੋਂ ਲੋਪ ਹੋ ਚੁੱਕਾ ਹੈ ਅਤੇ ਜੇ ਇਸਨੂੰ ਇਸਦੇ ਹਾਲ ਉਤੇ ਛੱਡ ਦਿਤਾ ਜਾਂਦਾ ਤਾਂ ਇਹ ਭਾਰਤ ਵਿਚੋਂ ਵੀ ਬਹੁਤ ਦੇਰ ਦਾ ਲੋਪ ਹੋ ਚੁੱਕਾ ਹੁੰਦਾ। ਪਰ ਇਸਦੀ ਪ੍ਰਤੱਖ ਅਧੋਗਤੀ ਅਤੇ ਖੜੋਤ ਦੇ ਬਾਵਜੂਦ, ਇਸਨੂੰ ਬਰਤਾਨਵੀ ਸਾਮਰਾਜ ਵਲੋਂ ਠੁੰਮਣਾ ਦਿਤਾ ਗਿਆ ਅਤੇ ਬਣਾਵਟੀ ਤੌਰ ਉਤੇ ਕਾਇਮ ਰਖਿਆ ਗਿਆ ਹੈ। ਭਾਰਤ ਵਿਚ ਬਰਤਾਨਵੀ ਤਾਕਤ ਦਾ ਬੱਚਾ, ਸਾਮਰਾਜ ਵੱਲੋਂ ਆਪਣੇ ਮੰਤਵਾਂ ਲਈ ਜਿਸਨੂੰ ਪਾਲਿਆ ਗਿਆ, ਇਹ ਅੱਜ ਤੱਕ ਕਾਇਮ ਰਿਹਾ ਹੈ, ਭਾਵੇਂ ਸ਼ਕਤੀਸ਼ਾਲੀ ਇਨਕਲਾਬਾਂ ਨੇ ਦੁਨੀਆਂ ਨੂੰ ਹਿਲਾ ਦਿੱਤਾ ਹੈ ਅਤੇ ਬਦਲ ਦਿੱਤਾ ਹੈ। ਸਲਤਨਤਾਂ ਢਹਿਢੇਰੀ ਹੋਈਆਂ ਹਨ ਅਤੇ ਰਜਵਾੜਿਆਂ ਅਤੇ ਨਿਕੇ ਨਿਕੇ ਹਾਕਮਾਂ ਦੀਆਂ ਭੀੜਾਂ ਲੋਪ ਹੋ ਗਈਆਂ ਹਨ। ਇਸ ਨਿਜ਼ਾਮ ਵਿਚ ਆਪਣੀ ਕੋਈ ਜਮਾਂਦਰੂ ਮਹੱਤਾ ਜਾਂ ਤਾਕਤ ਨਹੀਂ; ਬਰਤਾਨਵੀ ਸਾਮਰਾਜ ਦੀ ਤਾਕਤ ਹੈ ਜਿਸਦੀ ਮਹੱਤਾ ਹੈ।

---

15 ਫਰਵਰੀ, 1939 ਨੂੰ ਲੁਧਿਆਣੇ ਵਿਚ ਹੋਈ ਕੁੱਲ ਹਿੰਦ ਰਿਆਸਤੀ ਪਰਜਾ ਕਾਨਫ਼ਰੰਸ ਵਿਚ ਕੀਤਾ ਪ੍ਰਧਾਨਗੀ ਭਾਸ਼ਣ; **ਦੀ ਟ੍ਰਿਬਿਊਨ** ਵਿਚ 16 ਫਰਵਰੀ, 1939 ਨੂੰ ਛਪਿਆ; ਇਥੇ **ਚੋਣਵੀਆਂ ਕਿਰਤਾਂ,** ਸੈਂਚੀ 9 ਦੇ ਸਫ਼ਿਆਂ 420-22 424-28, 430 ਤੋਂ ਲਿਆ ਗਿਆ ਹੈ।

ਸਾਡੇ ਲਈ ਭਾਰਤ ਵਿਚ ਇਹ ਪ੍ਰਬੰਧ ਹਕੀਕਤ ਵਿਚ ਸਾਮਰਾਜ ਦੇ ਚਿਹਰਿਆਂ ਵਿਚੋਂ ਇਕ ਰਿਹਾ ਹੈ। ਇਸ ਲਈ ਜਦੋਂ ਟਕਰਾਅ ਹੁੰਦਾ ਹੈ ਤਾਂ ਸਾਨੂੰ ਪਛਾਣਨਾ ਚਾਹੀਦਾ ਹੈ ਕਿ ਸਾਡੀ ਵਿਰੋਧੀ ਧਿਰ ਕੌਣ ਹੈ।

ਹੁਣ ਸਾਨੂੰ ਰਿਆਸਤਾਂ ਦੀ ਅਖਾਉਤੀ ਸਵੈਧੀਨਤਾ ਬਾਰੇ, ਅਤੇ ਸਰਵੁੱਚ ਤਾਕਤ ਨਾਲ ਉਹਨਾਂ ਦੀਆਂ ਸੰਧੀਆਂ ਬਾਰੇ ਦੱਸਿਆ ਗਿਆ ਹੈ, ਜਿਹੜੀਆਂ ਪਵਿੱਤਰ ਅਤੇ ਅਣਉਲੰਘਣੀ ਹਨ ਅਤੇ ਪ੍ਰਤੱਖ ਤੌਰ ਉਤੇ ਹਮੇਸ਼ਾ ਹਮੇਸ਼ਾ ਲਈ ਕਾਇਮ ਰਹਿਣੀਆਂ ਚਾਹੀਦੀਆਂ ਹਨ। ਅਸੀਂ ਹੁਣੇ ਜਿਹੇ ਹੀ ਦੇਖਿਆ ਹੈ ਕਿ ਕੌਮਾਂਤਰੀ ਸੰਧੀਆਂ ਅਤੇ ਪਵਿੱਤਰ ਸਮਝੌਤਿਆਂ ਨਾਲ ਕੀ ਹੁੰਦਾ ਹੈ ਜਦੋਂ ਇਹ ਸਾਮਰਾਜ ਦੇ ਮੰਤਵਾਂ ਨੂੰ ਸੂਤ ਨਹੀਂ ਬੈਠਦੇ। ਅਸੀਂ ਇੰਗਲੈਂਡ ਅਤੇ ਫ਼ਰਾਂਸ ਵਲੋਂ ਇਹਨਾਂ ਸੰਧੀਆਂ ਨੂੰ ਪਾੜਿਆ ਜਾਂਦਾ, ਦੋਸਤਾਂ ਅਤੇ ਇਤਿਹਾਦੀਆਂ ਨਾਲ ਨੀਚ ਗ਼ੱਦਾਰੀ ਕੀਤੀ ਜਾਂਦੀ ਅਤੇ ਚੁੱਕੀਆਂ ਸਹੁੰਆਂ ਨੂੰ ਤੋੜਿਆ ਜਾਂਦਾ ਦੇਖਿਆ ਹੈ। ਨੁਕਸਾਨ ਲੋਕਤੰਤਰ ਅਤੇ ਆਜ਼ਾਦੀ ਨੂੰ ਪੁੱਜਾ, ਇਸ ਲਈ ਇਸਦਾ ਕੋਈ ਫ਼ਰਕ ਨਹੀਂ ਸੀ ਪੈਂਦਾ। ਪਰ ਜਦੋਂ ਨੁਕਸਾਨ ਤਾਨਾਸ਼ਾਹੀ ਅਤੇ ਸਾਮਰਾਜ ਦਾ ਹੋਣਾ ਹੋਵੇ ਤਾਂ ਇਸਦਾ ਫ਼ਰਕ ਪੈਂਦਾ ਹੈ, ਅਤੇ ਸੰਧੀਆਂ ਭਾਵੇਂ ਕਿੰਨੀਆਂ ਵੀ ਸਿਉਂਕ-ਖਾਧੀਆਂ ਅਤੇ ਲੋਕਾਂ ਲਈ ਹਾਨੀਕਾਰਕ ਕਿਉਂ ਨਾ ਹੋਣ, ਉਹਨਾਂ ਨੂੰ ਕਾਇਮ ਰੱਖਣਾ ਜ਼ਰੂਰੀ ਹੋ ਜਾਂਦਾ ਹੈ। ਸਵਾ ਸੌ ਸਾਲ ਪੁਰਾਣੀਆਂ ਇਹਨਾਂ ਸੰਧੀਆਂ ਨੂੰ ਮੰਨਣ ਲਈ ਕਿਹਾ ਜਾਣਾ ਘੋਰ ਜ਼ਿਆਦਤੀ ਹੈ, ਜਿਨ੍ਹਾਂ ਸੰਧੀਆਂ ਨੂੰ ਕਰਨ ਵਿਚ ਲੋਕਾਂ ਦੀ ਕੋਈ ਆਵਾਜ਼ ਜਾਂ ਪੁੱਛ ਨਹੀਂ ਸੀ। ਅਸੀਂ ਇਹੋ ਜਿਹੀਆਂ ਕਿਸੇ ਸੰਧੀਆਂ ਨੂੰ ਨਹੀਂ ਮੰਨਦੇ ਅਤੇ ਕਿਸੇ ਹਾਲਤ ਵਿਚ ਵੀ ਉਹਨਾਂ ਨੂੰ ਪ੍ਰਵਾਨ ਨਹੀਂ ਕਰਾਂਗੇ। ਅਸੀਂ ਜਿਸ ਇਕੋ ਇਕ ਅੰਤਮ ਸੱਤਾ ਅਤੇ ਸਰਵੁੱਚ ਤਾਕਤ ਨੂੰ ਮੰਨਦੇ ਹਾਂ, ਉਹ ਹੈ ਲੋਕਾਂ ਦੀ ਰਜ਼ਾ ਅਤੇ ਆਖਰ ਜਿਸ ਚੀਜ਼ ਦੀ ਮਹੱਤਤਾ ਹੈ, ਉਹ ਇਕੋ ਇਕ ਚੀਜ਼ ਲੋਕਾਂ ਦੀ ਭਲਾਈ ਹੈ।

ਪਿਛਲੇ ਕੁਝ ਸਾਲਾਂ ਵਿਚ ਰਿਆਸਤਾਂ ਦੀ ਸਵੈਧੀਨਤਾ ਦਾ ਨਵਾਂ ਸਿਧਾਂਤ ਪੇਸ਼ ਕੀਤਾ ਗਿਆ ਹੈ, ਅਤੇ ਇਹ ਸਿਧਾਂਤ ਬਿਲਕੁਲ ਉਸੇ ਤਾਕਤ ਵੱਲੋਂ ਪੇਸ਼ ਕੀਤਾ ਗਿਆ ਹੈ, ਜਿਹੜੀ ਉਹਨਾਂ ਨੂੰ ਆਪਣੀ ਫ਼ੌਲਾਦੀ ਜਕੜ ਵਿਚ ਰੱਖੀ ਬੈਠੀ ਹੈ ਅਤੇ ਉਹਨਾਂ ਨੂੰ ਗ਼ੁਲਾਮ ਬਣਾਈ ਬੈਠੀ ਹੈ। ਨਾ ਇਤਿਹਾਸ ਅਤੇ ਨਾ ਹੀ ਸੰਵਿਧਾਨਿਕ ਕਾਨੂੰਨ ਇਸਨੂੰ ਕਿਸੇ ਤਰ੍ਹਾਂ ਉਚਿਤ ਠਹਿਰਾਉਂਦਾ ਹੈ, ਅਤੇ ਜੇ ਅਸੀਂ ਇਹਨਾਂ ਰਾਜਾਂ ਦੇ ਮੁੱਢ ਦੀ ਨਿਰਖ-ਪਰਖ ਕਰੀਏ, ਤਾਂ ਉਹਨਾਂ ਦੇ ਬਹੁਤੇ ਹਾਕਮ ਸਾਮੰਤੀ ਨਵਾਬਾਂ ਦੇ ਰੁਤਬੇ ਤੱਕ ਹੇਠਾਂ ਆ ਜਾਣਗੇ। ਪਰ ਸਾਨੂੰ ਕਾਨੂੰਨੀ ਖੋਜ ਦਾ ਕਸ਼ਟ ਕਰਨ ਦੀ ਲੋੜ ਨਹੀਂ, ਕਿਉਂਕਿ ਰੀਤ ਅਤੇ ਤੱਥ ਕਾਫ਼ੀ ਸਪਸ਼ਟ ਹਨ। ਰਿਆਸਤਾਂ ਉਤੇ ਪੂਰੀ ਤਰ੍ਹਾਂ ਗ਼ਲਬਾ ਕਾਇਮ ਰੱਖਣਾ ਬਰਤਾਨਵੀ ਸਰਕਾਰ ਦੀ ਰੀਤ ਹੈ ਅਤੇ ਇਸਦਾ ਮਾੜਾ ਜਿਹਾ ਇਸ਼ਾਰਾ ਵੀ ਉਹਨਾਂ ਲਈ ਹੁਕਮ ਹੁੰਦਾ ਹੈ, ਜਿਸਨੂੰ ਉਹ ਆਪਣੀ ਤਬਾਹੀ ਦੀ ਕੀਮਤ ਉਤੇ ਹੀ

# ਸਵੈਧੀਨਤਾ ਦੀ ਸਹੁੰ

**ਪੂਰਨ ਸਵਰਾਜ ਦਿਵਸ, ਐਤਵਾਰ. 26 ਜਨਵਰੀ 1930 ਨੂੰ ਭਾਰਤ ਭਰ ਵਿਚ ਆਮ ਜਲਸਿਆਂ ਵਿਚ ਪ੍ਰਵਾਨ ਕੀਤੇ ਜਾਣ ਲਈ ਵਰਕਿੰਗ ਕਮੇਟੀ ਵੱਲੋਂ ਹੇਠ ਲਿਖਿਆ ਮਤਾ ਜਾਰੀ ਕੀਤਾ ਜਾਂਦਾ ਹੈ। ਜਲਸੇ ਵਿਚ ਇਹ ਮਤਾ ਸੂਬਾਈ ਭਾਸ਼ਾ ਵਿਚ ਪੜ੍ਹਿਆ ਜਾਣਾ ਚਾਹੀਦਾ ਹੈ ਅਤੇ ਹਾਜ਼ਰ ਬੰਦਿਆਂ ਨੂੰ ਹੱਥ ਖੜੇ ਕਰਕੇ ਆਪਣੀ ਰਜ਼ਾਮੰਦੀ ਜ਼ਾਹਰ ਕਰਨ ਲਈ ਕਿਹਾ ਜਾਣਾ ਚਾਹੀਦਾ ਹੈ। ਸੂਬਾਈ ਕਮੇਟੀਆਂ ਨੂੰ ਚਾਹੀਦਾ ਹੈ ਕਿ ਇਸ ਮਤੇ ਦਾ ਤੁਰਤ ਅਨੁਵਾਦ ਕਰਾ ਲੈਣ ਅਤੇ ਆਪੋ ਆਪਣੇ ਸੂਬਿਆਂ ਵਿਚ ਵਿਸ਼ਾਲ ਪੈਮਾਨੇ ਉਤੇ ਵੰਡ ਦੇਣ।**

ਸਾਡਾ ਵਿਸ਼ਵਾਸ ਹੈ ਕਿ ਕਿਸੇ ਵੀ ਹੋਰ ਕੌਮ ਵਾਂਗ, ਭਾਰਤੀ ਲੋਕਾਂ ਦਾ ਵੀ ਅਟੁੱਟ ਅਧਿਕਾਰ ਹੈ ਕਿ ਆਜ਼ਾਦ ਹੋਣ, ਆਪਣੀ ਮਿਹਨਤ ਦੇ ਫਲ ਮਾਣਨ ਅਤੇ ਜ਼ਿੰਦਗੀ ਦੀਆਂ ਜ਼ਰੂਰੀ ਵਸਤਾਂ ਰਖਦੇ ਹੋਣ ਤਾਂ ਕਿ ਵਧਣ-ਫੁਲਣ ਲਈ ਉਹਨਾਂ ਨੂੰ ਪੂਰੇ ਮੌਕੇ ਮਿਲ ਸਕਣ। ਸਾਡਾ ਇਹ ਵੀ ਵਿਸ਼ਵਾਸ ਹੈ ਕਿ ਜੇ ਕੋਈ ਵੀ ਸਰਕਾਰ ਲੋਕਾਂ ਨੂੰ ਇਹਨਾਂ ਹੱਕਾਂ ਤੋਂ ਵਾਂਝਿਆਂ ਰੱਖਦੀ ਹੈ ਅਤੇ ਉਹਨਾਂ ਨੂੰ ਦਬਾਉਂਦੀ ਹੈ, ਤਾਂ ਇਸਨੂੰ ਬਦਲਣਾ ਜਾਂ ਖਤਮ ਕਰ ਦੇਣਾ ਵੀ ਲੋਕਾਂ ਦਾ ਹੱਕ ਬਣ ਜਾਂਦਾ ਹੈ। ਭਾਰਤ ਵਿਚ ਬਰਤਾਨਵੀ ਸਰਕਾਰ ਨੇ ਨਾ ਸਿਰਫ਼ ਭਾਰਤੀ ਲੋਕਾਂ ਨੂੰ ਉਹਨਾਂ ਦੀ ਆਜ਼ਾਦੀ ਤੋਂ ਹੀ ਵਾਂਝਿਆਂ ਕਰ ਰਖਿਆ ਹੈ, ਸਗੋਂ ਆਪਣੇ ਆਪ ਨੂੰ ਜਨਤਾ ਦੀ ਲੁੱਟ-ਖਸੁੱਟ ਉਤੇ ਕਾਇਮ ਰਖਿਆ ਹੋਇਆ ਹੈ, ਅਤੇ ਭਾਰਤ ਨੂੰ ਆਰਥਕ, ਰਾਜਨੀਤਕ, ਸਭਿਆਚਾਰਕ ਅਤੇ ਆਤਮਕ ਤੌਰ ਉਤੇ ਬਰਬਾਦ ਕਰ ਦਿਤਾ ਹੈ। ਇਸ ਲਈ ਸਾਡਾ ਵਿਸ਼ਵਾਸ ਹੈ ਕਿ

---

ਮਹਾਤਮਾ ਗਾਂਧੀ ਅਤੇ ਜਵਾਹਰ ਲਾਲ ਨਹਿਰੂ ਨੇ ਮਿਲ ਕੇ ਤਿਆਰ ਕੀਤਾ ਅਤੇ 17 ਜਨਵਰੀ, 1930 ਨੂੰ ਅਲਾਹਾਬਾਦ ਵਿਖੇ ਹੋਈ ਵਰਕਿੰਗ ਕਮੇਟੀ ਦੀ ਮੀਟਿੰਗ ਵਲੋਂ ਜਾਰੀ ਕੀਤਾ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 4 ਦੇ ਸਫ਼ੇ 215-17 ਤੋਂ ਲਿਆ ਗਿਆ ਹੈ।

ਭਾਰਤ ਨੂੰ ਬਰਤਾਨਵੀ ਸੰਬੰਧ ਤੋੜ ਲੈਣੇ ਚਾਹੀਦੇ ਹਨ ਅਤੇ ਪੂਰਨ ਸਵਰਾਜ ਪ੍ਰਾਪਤ ਕਰਨਾ ਚਾਹੀਦਾ ਹੈ ।

ਭਾਰਤ ਆਰਥਕ ਤੌਰ ਉਤੇ ਬਰਬਾਦ ਹੋ ਚੁੱਕਾ ਹੈ । ਸਾਡੇ ਲੋਕਾਂ ਤੋਂ ਇਕੱਠੇ ਕੀਤੇ ਜਾਂਦੇ ਲਗਾਨ ਦੀ ਸਾਡੀ ਆਮਦਨ ਨਾਲ ਕੋਈ ਤਨਾਸਬ ਹੀ ਨਹੀਂ । ਸਾਡੀ ਔਸਤ ਆਮਦਨ ਸੱਤ ਪੈਸੇ, ਦੋ ਪਿੰਸ ਤੋਂ ਘੱਟ, ਪ੍ਰਤਿ ਦਿਹਾੜੀ ਹੈ, ਅਤੇ ਬੋਝਲ ਟੈਕਸ ਜਿਹੜੇ ਅਸੀਂ ਅਦਾ ਕਰ ਰਹੇ ਹਾਂ, ਉਹਨਾਂ ਵਿਚੋਂ 20% ਭੂਮੀ ਲਗਾਨ ਰਾਹੀਂ ਉਗਰਾਹੇ ਜਾਂਦੇ ਹਨ ਜਿਹੜੇ ਕਿਸਾਨੀ ਨੂੰ ਭਰਨੇ ਪੈਂਦੇ ਹਨ, ਅਤੇ 3% ਲੂਣ ਟੈਕਸ ਤੋਂ, ਜਿਹੜਾ ਗਰੀਬਾਂ ਉਤੇ ਬੇਹੱਦ ਬੋਝ ਹੈ ।

ਪੇਂਡੂ ਸਨਅਤਾਂ, ਜਿਵੇਂ ਕਿ ਹੱਥ ਦੀ ਕਤਾਈ, ਬਰਬਾਦ ਹੋ ਗਈਆਂ ਹਨ, ਜਿਸ ਨਾਲ ਕਿਸਾਨੀ ਸਾਲ ਵਿਚ ਘੱਟੋ-ਘੱਟ ਚਾਰ ਮਹੀਨੇ ਲਈ ਬੇਕਾਰ ਹੋ ਗਈ ਹੈ ਅਤੇ ਦਸਤਕਾਰੀਆਂ ਦੀ ਥੁੜ੍ਹ ਕਾਰਨ ਆਪਣੀ ਬੁਧੀ ਨੂੰ ਮੰਦ ਕਰ ਰਹੀ ਹੈ, ਅਤੇ ਇਸਦੀ ਥਾਂ ਹੋਰ ਕੁਝ ਵੀ ਸ਼ੁਰੂ ਨਹੀਂ ਕੀਤਾ ਗਿਆ, ਜਿਵੇਂ ਕਿ ਦੂਜੇ ਦੇਸ਼ਾਂ ਵਿਚ ਇਸ ਤਰ੍ਹਾਂ ਤਬਾਹ ਹੋਈ ਦਸਤਕਾਰੀ ਦੀ ਸੂਰਤ ਵਿਚ ਕੀਤਾ ਜਾਂਦਾ ਹੈ ਚੁੰਗੀ ਟੈਕਸ ਅਤੇ ਮੁਦਰਾ ਨੂੰ ਇੰਝ ਹੇਰਾ-ਫੇਰੀ ਨਾਲ ਚਲਾਇਆ ਜਾਂਦਾ ਹੈ ਕਿ ਇਹ ਕਿਸਾਨੀ ਉੱਪਰ ਹੋਰ ਵੀ ਬੋਝ ਲਿਆ ਰੱਖਦੀ ਹੈ । ਬਰਤਾਨਵੀ ਤਿਆਰਸ਼ੁਦਾ ਮਾਲ ਸਾਡੀਆਂ ਬਰਾਮਦਾਂ ਦਾ ਬਹੁਤਾ ਹਿੱਸਾ ਬਣਦਾ ਹੈ, ਅਤੇ ਇਹਨਾਂ ਤੋਂ ਹੁੰਦੀ ਚੁੰਗੀ ਟੈਕਸ ਦੀ ਆਮਦਨ, ਜਿਸਦੀ ਵਰਤੋਂ ਜਨਤਾ ਉਪਰਲੇ ਟੈਕਸਾਂ ਦੇ ਭਾਰ ਨੂੰ ਘਟਾਉਣ ਲਈ ਕੀਤੀ ਜਾਣੀ ਚਾਹੀਦੀ ਸੀ, ਭਾਰਤ ਵਿਚ ਰੂਸ ਨਾਲੋਂ ਚੁਤਾਲੀਵਾਂ ਹਿੱਸਾ ਹੈ, ਅਤੇ ਸੰਯੁਕਤ ਰਾਜ ਅਮਰੀਕਾ ਅਤੇ ਜਰਮਨੀ ਨਾਲੋਂ, ਤਰਤੀਬਵਾਰ, 24ਵਾਂ ਅਤੇ ਅਠਵਾਂ ਹਿੱਸਾ । ਮਨਮਰਜ਼ੀ ਦੀ ਵਟਾਂਦਰਾ ਦਰ ਨਿਸਚਿਤ ਕਰਨ ਦਾ ਸਿੱਟਾ ਦੇਸ਼ ਵਿਚੋਂ ਕਰੋੜਾਂ ਰੁਪਏ ਬਾਹਰ ਜਾਣ ਵਿਚ ਨਿਕਲਿਆ ਹੈ ।

ਰਾਜਸੀ ਤੌਰ ਉਤੇ, ਭਾਰਤ ਦਾ ਰੁਤਬਾ ਏਨਾਂ ਨੀਵਾਂ ਕਦੀ ਨਹੀਂ ਹੋਇਆ ਜਿੰਨਾਂ ਬਰਤਾਨਵੀ ਰਾਜ ਹੇਠਾਂ ਹੋ ਗਿਆ ਹੈ । ਕਿਸੇ ਵੀ ਸੁਧਾਰ ਨੇ ਲੋਕਾਂ ਨੂੰ ਅਸਲੀ ਰਾਜਸੀ ਸੱਤਾ ਨਹੀਂ ਦਿੱਤੀ । ਸਾਡੇ ਵਿਚੋਂ ਸਭ ਤੋਂ ਵੱਡਿਆਂ ਨੂੰ ਵੀ ਬਦੇਸ਼ੀ ਸੱਤਾ ਅੱਗੇ ਝੁਕਣਾ ਪੈਂਦਾ ਹੈ । ਖੁੱਲ੍ਹੀ ਤਰ੍ਹਾਂ ਰਾਏ ਪ੍ਰਗਟ ਕਰਨ ਅਤੇ ਖੁਲ੍ਹੀ ਤਰ੍ਹਾਂ ਮਿਲ-ਬੈਠਣ ਦੇ ਅਧਿਕਾਰ ਤੋਂ ਸਾਨੂੰ ਵਾਂਝਿਆਂ ਰੱਖਿਆ ਗਿਆ ਹੈ ਅਤੇ ਸਾਡੇ ਦੇਸ਼-ਵਾਸੀਆਂ ਵਿਚੋਂ ਕਈ ਬਦੇਸ਼ਾਂ ਵਿਚ ਜਲਾਵਤਨੀ ਦੀ ਹਾਲਤ ਵਿਚ ਰਹਿਣ ਲਈ ਮਜਬੂਰ ਹਨ ਅਤੇ ਆਪਣੇ ਘਰਾਂ ਵੱਲ ਨਹੀਂ ਪਰਤ ਸਕਦੇ । ਸਾਰੀ ਰਾਜਪ੍ਰਬੰਧਕੀ ਕਲਾ-ਕੌਸ਼ਲਤਾ ਮਾਰ ਦਿੱਤੀ ਗਈ ਹੈ ਅਤੇ ਜਨਤਾ ਨੂੰ ਨਿਗੂਣੀਆਂ ਪੇਂਡੂ ਅਫ਼ਸਰੀਆਂ ਅਤੇ ਕਲਰਕੀਆਂ ਨਾਲ ਸੰਤੁਸ਼ਟ ਰਹਿਣਾ ਪੈਂਦਾ ਹੈ ।

ਸਭਿਆਚਾਰਕ ਤੌਰ ਉਤੇ ਵਿਦਿਆ ਪ੍ਰਣਾਲੀ ਨੇ ਸਾਨੂੰ ਸਾਡੀ ਪ੍ਰੰਪਰਾ ਨਾਲੋਂ ਤੋੜ

ਹੈ ਕਿ ਲਾਤੀਨੀ ਲਿਪੀ ਸਾਡੇ ਬਦੇਸ਼ੀ ਹਾਕਮਾਂ ਨਾਲ ਜੁੜੀ ਹੋਈ ਹੈ। ਪਰ ਇਸਨੂੰ ਰਦ ਕਰਨ ਲਈ ਵਧੇਰੇ ਠੋਸ ਆਧਾਰ ਵੀ ਹਨ। ਲਿਪੀਆਂ ਸਾਡੇ ਸਾਹਿਤਾਂ ਦਾ ਲਾਜ਼ਮੀ ਹਿੱਸਾ ਹਨ, ਇਹਨਾਂ ਤੋਂ ਬਿਨਾਂ ਅਸੀਂ ਆਪਣੇ ਪੁਰਾਣੇ ਵਿਰਸੇ ਤੋਂ ਵਧੇਰੇ ਕਰਕੇ ਕੱਟੇ ਜਾਵਾਂਗੇ।

ਪਰ, ਆਪਣੀਆਂ ਲਿਪੀਆਂ ਦਾ ਕਿਸੇ ਹੱਦ ਤਕ ਸੁਧਾਰ ਕਰਨਾ ਸੰਭਵ ਹੋ ਸਕਦਾ ਹੈ। ਇਸ ਵੇਲੇ ਹਿੰਦੀ ਅਤੇ ਉਰਦੂ ਤੋਂ ਇਲਾਵਾ ਸਾਡੇ ਕੋਲ ਬੰਗਾਲੀ, ਮਰਾਠੀ ਅਤੇ ਗੁਜਰਾਤੀ ਲਿਪੀਆਂ ਹਨ; ਇਹ ਤਿੰਨੇ ਹੀ ਦੇਵਨਾਗਰੀ ਦੇ ਨਾਲ ਲਗਭਗ ਰਲਦੀਆਂ ਮਿਲਦੀਆਂ ਹਨ। ਇਹਨਾਂ ਚੌਂਹ ਭਾਸ਼ਾਵਾਂ ਲਈ ਸਾਂਝੀ ਲਿਪੀ ਰੱਖਣਾ ਸੌਖੀ ਤਰ੍ਹਾਂ ਹੀ ਸੰਭਵ ਹੋਣਾ ਚਾਹੀਦਾ ਹੈ। ਇਹ ਜ਼ਰੂਰੀ ਨਹੀਂ ਕਿ ਇਹ ਦੇਵਨਾਗਰੀ ਹੀ, ਜਿਵੇਂ ਕਿ ਇਹ ਅੱਜ ਲਿਖੀ ਜਾਂਦੀ ਹੈ, ਸਗੋਂ ਇਸ ਦਾ ਜ਼ਰਾ ਕੁ ਬਦਲਵਾਂ ਰੂਪ ਹੋ ਸਕਦਾ ਹੈ। ਹਿੰਦੀ, ਬੰਗਾਲੀ, ਗੁਜਰਾਤੀ ਅਤੇ ਮਰਾਠੀ ਲਈ ਸਾਂਝੀ ਲਿਪੀ ਦਾ ਵਿਕਾਸ ਨਿਸਚਿਤ ਪ੍ਰਾਪਤੀ ਹੋਵੇਗਾ ਅਤੇ ਇਸ ਨਾਲ ਚਾਰੇ ਭਾਸ਼ਾਵਾਂ ਇਕ ਦੂਜੇ ਦੇ ਬਹੁਤ ਨੇੜੇ ਆ ਜਾਣਗੀਆਂ।

ਮੈਨੂੰ ਨਹੀਂ ਪਤਾ ਕਿ ਦੱਖਣ ਦੀਆਂ ਦਰਾਵੜ ਭਾਸ਼ਾਵਾਂ ਲਈ ਕਿਸੇ ਉਤਰੀ ਲਿਪੀ ਵਿਚ ਫਿੱਟ ਹੋਣਾ, ਜਾਂ ਆਪਣੇ ਲਈ ਕਿਸੇ ਸਾਂਝੀ ਲਿਪੀ ਦਾ ਵਿਕਾਸ ਕਰਨਾ ਕਿਥੋਂ ਤਕ ਸੰਭਵ ਹੈ। ਜਿਨ੍ਹਾਂ ਨੇ ਇਸ ਦਾ ਅਧਿਐਨ ਕੀਤਾ ਹੈ, ਉਹ ਸਾਨੂੰ ਇਸ ਨੁਕਤੇ ਬਾਰੇ ਚਾਨਣ ਪਾ ਸਕਦੇ ਹਨ।

ਉਰਦੂ ਲਿਪੀ ਜਿਸ ਤਰ੍ਹਾਂ ਦੀ ਹੈ, ਇਸ ਲਈ ਇਸੇ ਤਰ੍ਹਾਂ ਬਣਿਆ ਰਹਿਣਾ ਜ਼ਰੂਰੀ ਹੈ, ਭਾਵੇਂ ਇਸ ਨੂੰ ਕੁਝ ਸਰਲ ਬਣਾਉਣ ਦੀ ਕੋਸ਼ਿਸ਼ ਕੀਤੀ ਜਾ ਸਕਦੀ ਹੈ। ਇਹ ਸਿੰਧੀ ਲਿਪੀ ਨੂੰ, ਜਿਹੜੀ ਇਸ ਨਾਲ ਬਹੁਤ ਮਿਲਦੀ ਹੈ, ਆਪਣੇ ਵਿਚ ਸਮੋ ਸਕਦੀ ਹੈ।

ਆਓ ਹਿੰਦੁਸਤਾਨੀ ਬਾਰੇ ਉੱਤਰੀ ਅਤੇ ਕੇਂਦਰੀ ਭਾਰਤ ਦੀ ਮਾਤਭਾਸ਼ਾ ਵਜੋਂ ਵੀ ਅਤੇ ਕੁਲ-ਹਿੰਦ ਭਾਸ਼ਾ ਵਜੋਂ ਵੀ ਵਿਚਾਰ ਕਰੀਏ। ਇਹ ਦੋਵੇਂ ਪੱਖ ਵੱਖ ਵੱਖ ਹਨ ਅਤੇ ਵੱਖ ਵੱਖ ਹੀ ਵਿਚਾਰੇ ਜਾਣੇ ਚਾਹੀਦੇ ਹਨ।

ਹਿੰਦੀ ਅਤੇ ਉਰਦੂ ਇਸ ਭਾਸ਼ਾ ਦੇ ਦੋ ਮੁਖ ਪੱਖ ਹਨ। ਪ੍ਰਤੱਖ ਤੌਰ ਉਤੇ, ਉਹਨਾਂ ਦਾ ਇਕੋ ਆਧਾਰ ਹੈ, ਇਕੋ ਵਿਆਕਰਣ ਹੈ, ਸਾਧਾਰਨ ਸ਼ਬਦਾਂ ਦਾ ਉਹੀ ਭੰਡਾਰ ਹੈ, ਜਿਸ ਵਿਚੋਂ ਇਹ ਚੋਣ ਕਰਦੀਆਂ ਹਨ। ਇਹ ਅਸਲ ਵਿਚ ਇਕੋ ਹੀ ਬੁਨਿਆਦੀ ਭਾਸ਼ਾ ਹਨ। ਪਰ ਤਾਂ ਵੀ ਮੌਜੂਦਾ ਫ਼ਰਕ ਬਹੁਤ ਜ਼ਿਆਦਾ ਹਨ, ਅਤੇ ਇਸ ਬਾਰੇ ਕਿਹਾ ਜਾਂਦਾ ਹੈ ਕਿ ਇਹ ਸੰਸਕ੍ਰਿਤ ਤੋਂ ਪ੍ਰੇਰਨਾ ਲੈਂਦੀ ਹੈ, ਜਦ ਕਿ ਦੂਜੀ ਕਿਸੇ ਹੱਦ ਤਕ ਫ਼ਾਰਸੀ ਤੋਂ ਹਿੰਦੀ ਨੂੰ ਹਿੰਦੂਆਂ ਦੀ ਅਤੇ ਉਰਦੂ ਨੂੰ ਮੁਸਲਮਾਨਾਂ ਦੀ ਭਾਸ਼ਾ ਸਮਝਣਾ ਫ਼ਜ਼ੂਲ ਹੈ। ਆਪਣੀ ਲਿਪੀ ਨੂੰ ਛੱਡ ਕੇ ਉਰਦੂ ਬਿਲਕੁਲ ਭਾਰਤ ਦੀ

ਧਰਤੀ ਦੀ ਪੈਦਾਵਾਰ ਹੈ ਅਤੇ ਭਾਰਤ ਤੋਂ ਬਾਹਰ ਇਸਦੀ ਕੋਈ ਥਾਂ ਨਹੀਂ। ਅੱਜ ਵੀ ਇਹ ਉੱਤਰ ਵਿਚਲੇ ਬਹੁਤ ਸਾਰੇ ਹਿੰਦੂਆਂ ਦੀ ਘਰੋਗੀ ਭਾਸ਼ਾ ਹੈ।

ਭਾਰਤ ਵਿਚ ਮੁਸਲਿਮ ਹਾਕਮਾਂ ਦੇ ਆਉਣ ਨਾਲ ਦਰਬਾਰੀ ਭਾਸ਼ਾ ਵਜੋਂ ਫ਼ਾਰਸੀ ਵੀ ਆਈ, ਅਤੇ ਮੁਗ਼ਲ ਕਾਲ ਦੇ ਅਖੀਰ ਤਕ ਫ਼ਾਰਸੀ ਵਰਤੀ ਜਾਂਦੀ ਰਹੀ। ਇਹ ਸਾਰਾ ਸਮਾਂ ਉੱਤਰੀ ਅਤੇ ਕੇਂਦਰੀ ਭਾਰਤ ਦੇ ਲੋਕਾਂ ਦੀ ਭਾਸ਼ਾ ਹਿੰਦੀ ਹੀ ਰਹੀ। ਜਿਊਂਦੀ-ਜਾਗਦੀ ਭਾਸ਼ਾ ਹੋਣ ਕਰਕੇ, ਇਸ ਨੇ ਕਈ ਫ਼ਾਰਸੀ ਦੇ ਲਫ਼ਜ਼ ਸਮੋ ਲਏ, ਗੁਜਰਾਤੀ ਅਤੇ ਮਰਾਠੀ ਨੇ ਵੀ ਇੰਞ ਹੀ ਕੀਤਾ। ਪਰ ਤੱਤਰੂਪ ਵਿਚ ਹਿੰਦੀ ਹਿੰਦੀ ਹੀ ਰਹੀ। ਸ਼ਾਹੀ ਦਰਬਾਰਾਂ ਦੇ ਦੁਆਲੇ ਹਿੰਦੀ ਦਾ ਇਕ ਬੇਹੱਦ ਫਾਰਸੀਕ੍ਰਿਤ ਰੂਪ ਵਿਕਸਤ ਹੋਇਆ, ਅਤੇ ਇਸਨੂੰ **ਰੇਖਤਾ** ਕਿਹਾ ਜਾਣ ਲੱਗਾ। ਉਰਦੂ ਸ਼ਬਦ ਮੁਗ਼ਲ ਕਾਲ ਦੇ ਦੌਰਾਨ ਮੁਗ਼ਲਾਂ ਦੇ ਖੇਮਿਆਂ ਵਿਚ ਵਰਤੋਂ ਵਿਚ ਆਉਣਾ ਸ਼ੁਰੂ ਹੋਇਆ ਲਗਦਾ ਹੈ, ਪਰ ਲਗਦਾ ਹੈ ਕਿ ਇਸਨੂੰ ਹਿੰਦੀ ਦੇ ਲਗਭਗ ਪਰਿਆਇਵਾਚੀ ਵਜੋਂ ਹੀ ਵਰਤਿਆ ਜਾਂਦਾ ਸੀ। ਇਹ ਹਿੰਦੀ ਦੇ ਕਿਸੇ ਬਦਲਵੇਂ ਰੂਪ ਨੂੰ ਵੀ ਪ੍ਰਗਟ ਨਹੀਂ ਸੀ ਕਰਦਾ। ਬਿਲਕੁਲ 1857 ਦੀ ਬਗ਼ਾਵਤ ਤਕ ਲਿਪੀ ਨੂੰ ਛੱਡ ਕੇ ਉਰਦੂ ਦਾ ਮਤਲਬ ਹਿੰਦੀ ਹੀ ਹੁੰਦਾ ਸੀ। ਜਿਵੇਂ ਕਿ ਸਾਰੇ ਜਾਣਦੇ ਹਨ, ਹਿੰਦੀ ਦੇ ਕੁਝ ਅਤਿ ਚੰਗੇ ਕਵੀ ਮੁਸਲਮਾਨ ਹੁੰਦੇ ਸਨ। ਇਸ ਬਗ਼ਾਵਤ ਤਕ, ਸਗੋਂ ਕੁਝ ਦੇਰ ਮਗਰੋਂ ਤਕ ਵੀ ਇਸ ਭਾਸ਼ਾ ਲਈ ਆਮ ਵਰਤਿਆ ਜਾਂਦਾ ਸ਼ਬਦ ਹਿੰਦੀ ਹੀ ਸੀ। ਇਹ ਲਿਪੀ ਵਲ ਨਹੀਂ ਸਗੋਂ ਭਾਸ਼ਾ ਵਲ, ਹਿੰਦ ਦੀ ਭਾਸ਼ਾ ਵਲ ਸੰਕੇਤ ਕਰਦਾ ਸੀ। ਜਿਹੜੇ ਮੁਸਲਮਾਨ ਉਰਦੂ ਲਿਪੀ ਵਿਚ ਲਿਖਦੇ ਹਨ, ਉਹ ਆਮ ਕਰਕੇ ਭਾਸ਼ਾ ਨੂੰ ਹਿੰਦੀ ਕਹਿੰਦੇ ਸਨ।

ਉਨ੍ਹੀਵੀਂ ਸਦੀ ਦੇ ਦੂਜੇ ਅੱਧ ਵਿਚ ਜਾ ਕੇ ਹਿੰਦੀ ਅਤੇ ਉਰਦੂ ਦਾ ਇਕ ਦੂਜੀ ਤੋਂ ਕੁਝ ਵੱਖਰਾ ਅਰਥ ਕਢਿਆ ਜਾਣ ਲੱਗਾ। ਇਹ ਵੱਖਵਾਦ ਵਧਦਾ ਗਿਆ। ਸ਼ਾਇਦ ਇਹ ਵਧਦੀ ਕੌਮੀ ਚੇਤਨਤਾ ਦਾ ਪ੍ਰਤਿਕਰਮ ਸੀ, ਜਿਸਦਾ ਪ੍ਰਭਾਵ ਪਹਿਲਾਂ ਹਿੰਦੂਆਂ ਉਤੇ ਪਿਆ, ਜਿਨ੍ਹਾਂ ਨੇ ਵਧੇਰੇ ਸ਼ੁਧ ਹਿੰਦੀ ਉਤੇ ਅਤੇ ਦੇਵਨਾਗਰੀ ਲਿਪੀ ਉਤੇ ਜ਼ੋਰ ਦੇਣਾ ਸ਼ੁਰੂ ਕੀਤਾ। ਰਾਸ਼ਟਰਵਾਦ ਉਹਨਾਂ ਲਈ ਅਟੱਲ ਤੌਰ ਉਤੇ ਸ਼ੁਰੂ ਸ਼ੁਰੂ ਵਿਚ ਹਿੰਦੂ ਰਾਸ਼ਟਰਵਾਦ ਦਾ ਇਕ ਰੂਪ ਸੀ। ਕੁਝ ਦੇਰ ਮਗਰੋਂ ਮੁਸਲਮਾਨਾਂ ਨੇ ਹੌਲੀ ਹੌਲੀ ਰਾਸ਼ਟਰਵਾਦ ਦਾ ਆਪਣਾ ਰੂਪ ਵਿਕਸਤ ਕਰ ਲਿਆ, ਜਿਹੜਾ ਕਿ ਮੁਸਲਿਮ ਰਾਸ਼ਟਰਵਾਦ ਸੀ ਅਤੇ ਉਹਨਾਂ ਨੇ ਉਰਦੂ ਨੂੰ ਆਪਣਾ ਹੀ ਖਾਸ ਰਾਖਵਾਂ ਖੇਤਰ ਸਮਝਣਾ ਸ਼ੁਰੂ ਕਰ ਦਿੱਤਾ। ਵਿਵਾਦ ਦਾ ਕੇਂਦਰ ਲਿਪੀਆਂ ਅਤੇ ਕਚਹਿਰੀਆਂ ਅਤੇ ਸਰਕਾਰੀ ਦਫ਼ਤਰਾਂ ਵਿਚ ਉਹਨਾਂ ਦੀ ਵਰਤੋਂ ਬਣ ਗਈ।

ਇਸ ਤਰ੍ਹਾਂ ਭਾਸ਼ਾ ਵਿਚ ਵੱਧਦਾ ਵੱਖਵਾਦ ਅਤੇ ਲਿਪੀਆਂ ਦਾ ਝਗੜਾ ਰਾਜਸੀ ਅਤੇ ਕੌਮੀ ਚੇਤਨਾ ਦੇ ਵਧਣ ਦੀ ਪੈਦਾਵਾਰ ਸੀ, ਜਿਸਨੇ ਸ਼ੁਰੂ ਸ਼ੁਰੂ ਵਿਚ ਫ਼ਿਰਕੂ ਰੂਪ

ਲੈ ਲਿਆ । ਜਿਉਂ ਜਿਉਂ ਇਹ ਰਾਸ਼ਟਰਵਾਦ ਸਚਮੁੱਚ ਰਾਸ਼ਟਰੀ ਬਣ ਗਿਆ, ਜਿਸ ਦਾ ਅਰਥ ਸੀ ਭਾਰਤ ਦੀ ਦ੍ਰਿਸ਼ਟੀ ਤੋਂ ਸੋਚਣਾ ਨਾ ਕਿ ਕਿਸੇ ਖਾਸ ਫ਼ਿਰਕੇ ਦੀ ਦ੍ਰਿਸ਼ਟੀ ਤੋਂ, ਭਾਸ਼ਾ ਵਿਚ ਇਹ ਵੱਖਵਾਦੀ ਰੁਝਾਨ ਖਤਮ ਕਰਨ ਦੀ ਇੱਛਾ ਵੀ ਇਸਦੇ ਨਾਲ ਹੀ ਵਧਣ ਲੱਗੀ, ਅਤੇ ਸਿਆਣੇ ਲੋਕਾਂ ਨੇ ਹਿੰਦੀ ਅਤੇ ਉਰਦੂ ਦੇ ਅਨੇਕਾਂ ਸਾਂਝੇ ਲੱਛਣਾਂ ਉਤੇ ਜ਼ੋਰ ਦੇਣਾ ਸ਼ੁਰੂ ਕਰ ਦਿੱਤਾ । ਨਾ ਸਿਰਫ਼ ਉੱਤਰੀ ਅਤੇ ਕੇਂਦਰੀ ਭਾਰਤ ਦੀ ਹੀ ਸਗੋਂ ਸਾਰੇ ਦੇਸ਼ ਦੀ ਕੌਮੀ ਭਾਸ਼ਾ ਵਜੋਂ ਹਿੰਦੁਸਤਾਨੀ ਬਾਰੇ ਗੱਲਾਂ ਹੋਣ ਲੱਗੀਆਂ । ਪਰ ਫਿਰ ਵੀ, ਬਦਕਿਸਮਤੀ ਨੂੰ, ਭਾਰਤ ਵਿਚ ਫ਼ਿਰਕਾਪ੍ਰਸਤੀ ਕਾਫ਼ੀ ਮਜ਼ਬੂਤ ਹੈ, ਅਤੇ ਇਸ ਲਈ ਏਕੀਕਰਣ ਦੇ ਰੁਝਾਨ ਦੇ ਨਾਲ ਨਾਲ ਵੱਖਵਾਦੀ ਰੁਝਾਨ ਜਾਰੀ ਰਹਿ ਰਿਹਾ ਹੈ । ਰਾਸ਼ਟਰਵਾਦ ਦੇ ਵਧੇਰੇ ਪੂਰਨ ਵਿਕਾਸ ਦੇ ਨਾਲ ਭਾਸ਼ਾ ਵਿਚਲਾ ਇਹ ਵੱਖਵਾਦ ਲਾਜ਼ਮੀ ਤੌਰ ਉਤੇ ਖਤਮ ਹੋ ਜਾਏਗਾ । ਇਹ ਗੱਲ ਦਿਮਾਗ਼ ਵਿਚ ਰੱਖਣੀ ਚਾਹੀਦੀ ਹੈ, ਕਿਉਂਕਿ ਅਸੀਂ ਤਾਂ ਹੀ ਸਮਝਾਂਗੇ ਕਿ ਬੁਰਾਈ ਦੀ ਜੜ੍ਹ ਕਿਥੇ ਹੈ ? ਭਾਸ਼ਾ ਵਿਚਲੇ ਵੱਖਵਾਦੀ ਨੂੰ ਜ਼ਰਾ ਕੁ ਖੁਰਚੋ ਤਾਂ ਤੁਹਾਨੂੰ ਅਕਸਰ ਹੀ ਪਤਾ ਲੱਗੇਗਾ ਕਿ ਉਹ ਫ਼ਿਰਕਾਪ੍ਰਸਤ ਹੈ, ਅਤੇ ਬਹੁਤੀ ਵਾਰੀ ਰਾਜਸੀ ਪਿਛਾਂਹਖਿੱਚੂ ਹੈ ।

ਭਾਵੇਂ ਮੁਗ਼ਲ ਕਾਲ ਦੇ ਦੌਰਾਨ ਲੰਮੇ ਸਮੇਂ ਲਈ ਹਿੰਦੀ ਅਤੇ ਉਰਦੂ ਨੂੰ ਸ਼ਬਦਾਂ ਵਜੋਂ ਇਕ ਦੂਜੇ ਦੀ ਥਾਂ ਵਰਤਿਆਂ ਜਾਂਦਾ ਸੀ, ਪਰ ਉਰਦੂ ਨੂੰ ਮੁਗ਼ਲਾਂ ਦੇ ਰਲੇ-ਮਿਲੇ ਖੇਮਿਆਂ ਦੀ ਭਾਸ਼ਾ ਲਈ ਵਧੇਰੇ ਵਰਤਿਆ ਜਾਂਦਾ ਸੀ । ਦਰਬਾਰ ਅਤੇ ਖੇਮੇ ਦੇ ਆਲੇ-ਦੁਆਲੇ ਕਈ ਫ਼ਾਰਸੀ ਦੇ ਸ਼ਬਦ ਚਾਲੂ ਹੁੰਦੇ ਸਨ, ਅਤੇ ਇਹ ਭਾਸ਼ਾ ਵਿਚ ਵੀ ਆ ਵੜੇ । ਜਿਉਂ ਜਿਉਂ ਅਸੀਂ ਮੁਗ਼ਲਾਂ ਦੇ ਦਰਬਾਰੀ ਜੀਵਨ ਦੇ ਕੇਂਦਰਾਂ ਤੋਂ ਦੂਰ, ਦੱਖਣ ਵਲ ਜਾਈ ਜਾਂਦੇ ਹਾਂ, ਉਰਦੂ ਵਧੇਰੇ ਸ਼ੁੱਧ ਹਿੰਦੀ ਦੇ ਨਾਲ ਇਕਮਿਕ ਹੋਈ ਜਾਂਦੀ ਹੈ । ਅਟੱਲ ਤੌਰ ਉਤੇ, ਦਰਬਾਰਾਂ ਦੇ ਇਸ ਪ੍ਰਭਾਵ ਨੇ ਪੇਂਡੂ ਇਲਾਕਿਆਂ ਨਾਲੋਂ ਕਿਤੇ ਜ਼ਿਆਦਾ ਸ਼ਹਿਰਾਂ ਉਤੇ, ਅਤੇ ਕੇਂਦਰੀ ਭਾਰਤ ਦੇ ਸ਼ਹਿਰਾਂ ਨਾਲੋਂ ਕਿਤੇ ਜ਼ਿਆਦਾ ਉੱਤਰ ਦੇ ਸ਼ਹਿਰਾਂ ਉਤੇ ਅਸਰ ਪਾਇਆ ।

ਅਤੇ ਇਸ ਤਰ੍ਹਾਂ ਅਸੀਂ ਅੱਜ ਉਰਦੂ ਅਤੇ ਹਿੰਦੀ ਵਿਚਲੇ ਅਸਲ ਫ਼ਰਕ ਵਲ ਆ ਜਾਂਦੇ ਹਾਂ — ਉਰਦੂ ਸ਼ਹਿਰਾਂ ਦੀ ਭਾਸ਼ਾ ਹੈ, ਅਤੇ ਹਿੰਦੀ ਪਿੰਡਾਂ ਦੀ । ਬੇਸ਼ਕ ਹਿੰਦੀ ਸ਼ਹਿਰਾਂ ਵਿਚ ਵੀ ਬੋਲੀ ਜਾਂਦੀ ਹੈ, ਪਰ ਉਰਦੂ ਲਗਭਗ ਪੂਰੀ ਤਰ੍ਹਾਂ ਸ਼ਹਿਰੀ ਭਾਸ਼ਾ ਹੈ । ਉਰਦੂ ਅਤੇ ਹਿੰਦੀ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਦਾ ਕਿਤੇ ਜ਼ਿਆਦਾ ਵਿਸ਼ਾਲ ਮਸਲਾ ਬਣ ਜਾਂਦਾ ਹੈ । ਹੋਰ ਕੋਈ ਵੀ ਤਰੀਕਾ ਸਤਹੀ ਤਰੀਕਾ ਹੋਵੇਗਾ, ਜਿਸਦਾ ਸਥਾਈ ਅਸਰ ਨਹੀਂ ਹੋਵੇਗਾ । ਭਾਸ਼ਾਵਾਂ ਨਾਲ ਹੀ ਬਦਲ ਜਾਦੀਆਂ ਹਨ, ਜਦੋਂ ਉਹਨਾਂ ਨੂੰ ਬੋਲਣ ਵਾਲੇ ਲੋਕ ਬਦਲਦੇ ਹਨ ।

ਪਿਛਲੇ ਸਾਲਾਂ ਵਿਚ ਸਾਹਿਤਕ ਭਾਸ਼ਾਵਾਂ ਵਿਚਲਾ ਪਾੜਾ ਵਧਿਆ ਹੈ, ਜਦ

ਕਿ ਹਿੰਦੀ ਅਤੇ ਉਰਦੂ ਜਾਂ ਸਾਧਾਰਨ ਘਰੇਲੂ ਬੋਲੀ ਇਕ ਦੂਜੀ ਤੋਂ ਬਹੁਤਾ ਫ਼ਰਕ ਨਹੀਂ ਰਖਦੀਆਂ। ਲਿਖਤੀ ਸਾਹਿਤਕ ਰਚਨਾਵਾਂ ਵਿਚ ਇਹ ਫ਼ਰਕ ਬਹੁਤ ਜ਼ਿਆਦਾ ਹੈ ਅਤੇ ਇਸਦੇ ਸਿੱਟੇ ਵਜੋਂ ਕੁਝ ਲੋਕ ਇਹ ਯਕੀਨ ਕਰਨ ਲੱਗ ਪਏ ਹਨ ਕਿ ਕੁਝ ਸ਼ੈਤਾਨ ਸੋਚਨੀ ਵਾਲੇ ਲੋਕ ਇਸਦਾ ਕਾਰਣ ਹਨ। ਇਹ ਮੂਰਖਾਂ ਵਾਲੀ ਕਲਪਣਾ ਹੈ, ਭਾਵੇਂ ਕਿ ਨਿਰਸੰਦੇਹ ਅਜਿਹੇ ਲੋਕ ਮੌਜੂਦ ਹਨ, ਜਿਹੜੇ ਵੱਖਵਾਦੀ ਰੁਝਾਨਾਂ ਨੂੰ ਵਧਾਉਣ ਵਿਚ ਖੁਸ਼ੀ ਹਾਸਲ ਕਰਦੇ ਹਨ। ਪਰ ਜਿਉਂਦੀਆਂ ਜਾਗਦੀਆਂ ਭਾਸ਼ਾਵਾਂ ਇਸ ਤਰ੍ਹਾਂ ਕਾਰਜ ਨਹੀਂ ਕਰਦੀਆਂ, ਨਾ ਹੀ ਕੁਝ ਵਿਅਕਤੀਆਂ ਵਲੋਂ ਉਹਨਾਂ ਨੂੰ ਇੰਝ ਬਹੁਤਾ ਮਰੋੜਿਆ ਜਾ ਸਕਦਾ ਹੈ। ਇਸ ਪ੍ਰਤੱਖ ਪਾੜੇ ਦੇ ਕਾਰਨਾਂ ਦੀ ਸਾਨੂੰ ਵਧੇਰੇ ਡੂੰਘਾਈ ਵਿਚ ਜਾ ਕੇ ਖੋਜ ਕਰਨੀ ਪਵੇਗੀ।

ਇਹ ਪਾੜਾ, ਭਾਵੇਂ ਆਪਣੇ ਆਪ ਵਿਚ ਬਦਕਿਸਮਤੀ ਵਾਲਾ ਹੈ, ਅਸਲ ਵਿਚ ਸਿਹਤਮੰਦ ਵਿਕਾਸ ਹੈ। ਹਿੰਦੀ ਅਤੇ ਉਰਦੂ, ਦੋਵੇਂ ਹੀ ਖੜੋਤ ਦੇ ਲੰਮੇ ਸਮੇਂ ਤੋਂ ਮਗਰੋਂ ਜਾਗ ਪਈਆਂ ਹਨ ਅਤੇ ਅੱਗੇ ਵਧ ਰਹੀਆਂ ਹਨ। ਉਹ ਨਵੇਂ ਵਿਚਾਰਾਂ ਨੂੰ ਪ੍ਰਗਟਾਅ ਦੇਣ ਲਈ ਘੋਲ ਕਰ ਰਹੀਆਂ ਹਨ ਅਤੇ ਪੁਰਾਣੇ ਘਸੇ-ਪਿਟੇ ਰਾਹਾਂ ਨੂੰ ਸਾਹਿਤਕ ਪ੍ਰਗਟਾਅ ਦੇ ਨਵੇਂ ਰੂਪਾਂ ਲਈ ਛੱਡ ਰਹੀਆਂ ਹਨ। ਜਿੱਥੋਂ ਤਕ ਇਹਨਾਂ ਨਵੇਂ ਵਿਚਾਰਾਂ ਦਾ ਸੰਬੰਧ ਹੈ, ਦੋਹਾਂ ਦੀ ਹੀ ਸ਼ਬਦਾਵਲੀ ਗਰੀਬ ਹੈ, ਪਰ ਦੋਵੇਂ ਹੀ ਅਮੀਰ ਸੋਮਿਆਂ ਤੋਂ ਸਹਾਇਤਾ ਲੈ ਸਕਦੀਆਂ ਹਨ। ਇਹ ਸੋਮੇ ਹਨ — ਇਕ ਵਾਸਤੇ ਸੰਸਕ੍ਰਿਤ ਅਤੇ ਦੂਜੀ ਲਈ ਫ਼ਾਰਸੀ; ਅਤੇ ਇਸ ਕਰਕੇ ਜਿਉਂ ਹੀ ਅਸੀਂ ਘਰ ਜਾਂ ਬਾਜ਼ਾਰ ਦੀ ਆਮ ਬੋਲੀ ਛਡਦੇ ਹਾਂ ਅਤੇ ਵਧੇਰੇ ਭਾਵਵਾਚੀ ਖੰਡਾਂ ਵਿਚ ਦਾਖਲ ਹੁੰਦੇ ਜਾਂਦੇ ਹਾਂ, ਫ਼ਰਕ ਵਧੀ ਜਾਂਦੇ ਹਨ। ਸਾਹਿਤ ਸਭਾਵਾਂ, ਆਪਣੇ ਵੱਲੋਂ ਵਰਤੀ ਜਾਂਦੀ ਭਾਸ਼ਾ ਦੀ ਸ਼ੁਧਤਾ ਦੇ ਜੋਸ਼ ਵਿਚ, ਇਸ ਰੁਝਾਨ ਨੂੰ ਆਖਰੀ ਹੱਦਾਂ ਤੱਕ ਲੈ ਜਾਂਦੀਆਂ ਹਨ, ਅਤੇ ਫਿਰ ਇਕ ਦੂਜੀ ਉਤੇ ਵੱਖਵਾਦੀ ਰੁਝਾਨਾਂ ਨੂੰ ਉਤਸ਼ਾਹ ਦੇਣ ਦਾ ਦੋਸ਼ ਲਾਉਂਦੀਆਂ ਹਨ। ਆਪਣੀ ਅੱਖ ਵਿਚਲਾ ਛਤੀਰ ਦਿਖਾਈ ਨਹੀਂ ਦੇਂਦਾ, ਦੂਜੇ ਦੀ ਅੱਖ ਵਿਚਲਾ ਤਿਣਕਾ ਬਹੁਤ ਪ੍ਰਤੱਖ ਹੁੰਦਾ ਹੈ।

ਇਸ ਸਾਰੇ ਕੁਝ ਦਾ ਫ਼ੌਰੀ ਨਤੀਜਾ ਹਿੰਦੀ ਅਤੇ ਉਰਦੂ ਵਿਚਲੇ ਪਾੜੇ ਦੇ ਵਧਣ ਵਿਚ ਨਿਕਲਿਆ ਹੈ, ਅਤੇ ਕਦੀ ਕਦੀ ਇਹ ਲਗਭਗ ਲੱਗਦਾ ਹੈ ਕਿ ਵਿਕਾਸ ਕਰਕੇ ਵੱਖ ਵੱਖ ਭਾਸ਼ਾਵਾਂ ਬਣ ਜਾਣਾ ਦੋਹਾਂ ਦੀ ਹੋਣੀ ਹੈ। ਫਿਰ ਵੀ ਇਹ ਡਰ ਅਣਉਚਿਤ ਹੈ, ਅਤੇ ਡਰਨ ਦਾ ਕੋਈ ਕਾਰਣ ਨਹੀਂ। ਸਾਨੂੰ ਉਸ ਨਵੇਂ ਜੀਵਨ ਦਾ ਸੁਆਗਤ ਕਰਨਾ ਚਾਹੀਦਾ ਹੈ, ਜਿਹੜਾ ਹਿੰਦੀ ਅਤੇ ਉਰਦੂ ਦੋਹਾਂ ਵਿਚੋਂ ਦੀ ਰਾਹ ਬਣਾ ਰਿਹਾ ਹੈ, ਭਾਵੇਂ ਆਰਜ਼ੀ ਤੌਰ ਉਤੇ ਇਸਦਾ ਸਿੱਟਾ ਇਸ ਪਾੜੇ ਦੇ ਵਧਣ ਵਿਚ ਨਿਕਲੇ। ਹਿੰਦੀ ਅਤੇ ਉਰਦੂ ਦੋਵੇਂ ਹੀ ਇਸ ਵੇਲੇ ਆਧੁਨਿਕ — ਵਿਗਿਆਨਕ, ਰਾਜਨੀਤਕ, ਆਰਥਕ, ਵਪਾਰਕ, ਅਤੇ ਕਦੀ ਕਦੀ ਸਭਿਆਚਾਰਕ — ਵਿਚਾਰਾਂ

ਦੇ ਉਚਿਤ ਪ੍ਰਗਟਾਅ ਲਈ ਨਾਕਾਫ਼ੀ ਹਨ, ਅਤੇ ਇਹ ਦੋਵੇਂ ਹੀ ਆਪਣੇ ਆਪ ਨੂੰ ਅਮੀਰ ਬਣਾਉਣ ਦੀ ਪੂਰੀ ਕੋਸ਼ਿਸ਼ ਕਰ ਰਹੀਆਂ ਹਨ, ਅਤੇ ਸਫ਼ਲ ਵੀ ਹਨ, ਤਾਂ ਕਿ ਇਹ ਆਧੁਨਿਕ ਭਾਈਚਾਰੇ ਦੀਆਂ ਲੋੜਾਂ ਨੂੰ ਪੂਰਿਆਂ ਕਰ ਸੱਕਣ। ਇਕ ਭਾਸ਼ਾ ਦੂਜੀ ਨਾਲ ਸਾੜਾ ਕਿਉਂ ਕਰੇ ? ਅਸੀਂ ਚਾਹੁੰਦੇ ਹਾਂ ਕਿ ਸਾਡੀ ਭਾਸ਼ਾ, ਜਿਥੋਂ ਤੱਕ ਸੰਭਵ ਹੈ, ਅਮੀਰ ਹੋਵੇ, ਅਤੇ ਇਹ ਗੱਲ ਨਹੀਂ ਵਾਪਰੇਗੀ ਜੇ ਅਸੀਂ ਹਿੰਦੀ ਦੇ ਸ਼ਬਦ ਜਾਂ ਉਰਦੂ ਦੇ ਲਫ਼ਜ਼ ਦਬਾਉਣ ਦੀ ਕੋਸ਼ਿਸ਼ ਕਰਾਂਗੇ ਕਿਉਂਕਿ ਅਸੀਂ ਮਹਿਸੂਸ ਕਰਦੇ ਹਾਂ ਕਿ ਉਹ ਸਾਡੇ ਆਪਣੇ ਵਿਸ਼ੇਸ਼ ਤਰ੍ਹਾਂ ਦੇ ਪਿਛੋਕੜਾਂ ਨਾਲ ਫਿੱਟ ਨਹੀਂ ਬੈਠਦੇ। ਦੋਵੇਂ ਹੀ ਸਾਡੀ ਲੋੜ ਹਨ ਅਤੇ ਸਾਨੂੰ ਦੋਵੇਂ ਹੀ ਪ੍ਰਵਾਨ ਕਰਨੇ ਚਾਹੀਦੇ ਹਨ। ਸਾਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਹਿੰਦੀ ਦੇ ਵਿਕਾਸ ਦਾ ਮਤਲਬ ਹੈ ਉਰਦੂ ਦਾ ਵਿਕਾਸ, ਅਤੇ ਇਸੇ ਤਰ੍ਹਾਂ ਉਰਦੂ ਦੇ ਵਿਕਾਸ ਦਾ ਮਤਲਬ ਹਿੰਦੀ ਦਾ ਵਿਕਾਸ ਹੈ। ਦੋਵੇਂ ਸ਼ਕਤੀਸ਼ਾਲੀ ਢੰਗ ਨਾਲ ਇਕ ਦੂਜੀ ਨੂੰ ਪ੍ਰਭਾਵਿਤ ਕਰਨਗੀਆਂ ਅਤੇ ਦੋਹਾਂ ਦੇ ਸ਼ਬਦ ਭੰਡਾਰ ਅਤੇ ਵਿਚਾਰ ਵਧਣਗੇ। ਪਰ ਦੋਹਾਂ ਨੂੰ ਹੀ ਇਹਨਾ ਵਿਚਾਰਾਂ ਅਤੇ ਸ਼ਬਦਾਂ ਲਈ ਆਪਣੇ ਬੂਹੇ ਬਾਹੀਆਂ ਪੂਰੀ ਤਰ੍ਹਾਂ ਖੁਲ੍ਹੇ ਰੱਖਣੇ ਪੈਣਗੇ। ਬੇਸ਼ਕ ਮੈਂ ਚਾਹਾਂਗਾ ਕਿ ਹਿੰਦੀ ਅਤੇ ਉਰਦੂ ਬਦੇਸ਼ੀ ਭਾਸ਼ਾਵਾਂ ਦੇ ਸ਼ਬਦਾਂ ਅਤੇ ਵਿਚਾਰਾਂ ਦਾ ਸੁਆਗਤ ਕਰਨ ਅਤੇ ਉਹਨਾਂ ਨੂੰ ਆਪਣੇ ਵਿਚ ਰਚਾਉਣ ਅਤੇ ਆਪਣੇ ਹੀ ਬਣਾ ਲੈਣ। ਅੰਗਰੇਜ਼ੀ ਜਾਂ ਫ਼ਰਾਂਸੀਸੀ ਜਾਂ ਦੂਜੀਆਂ ਬਦੇਸ਼ੀ ਭਾਸ਼ਾਵਾਂ ਦੇ ਚੰਗੀ ਤਰ੍ਹਾਂ ਜਾਣੇ ਜਾਂਦੇ ਅਤੇ ਆਮ ਕਰਕੇ ਵਰਤੇ ਜਾਂਦੇ ਸ਼ਬਦਾਂ ਦੀ ਥਾਂ ਸੰਸਕ੍ਰਿਤ ਜਾਂ ਫ਼ਾਰਸੀ ਤੋਂ ਲੈ ਕੇ ਨਵੇਂ ਸ਼ਬਦ ਘੜਨੇ ਫ਼ਜ਼ੂਲ ਗੱਲ ਹੋਵੇਗੀ।

ਇਸ ਲਈ ਸਾਨੂੰ ਹਿੰਦੀ ਅਤੇ ਉਰਦੂ ਦੇ ਵੱਖਰੇ ਵੱਖਰੇ ਵਿਕਾਸ ਨੂੰ ਵੀ ਸ਼ੱਕ ਦੀ ਨਜ਼ਰ ਨਾਲ ਨਹੀਂ ਵੇਖਣਾ ਚਾਹੀਦਾ। ਉਰਦੂ ਦੇ ਸਮਰਥਕ ਨੂੰ ਉਸ ਨਵੀਂ ਭਾਵਨਾ ਦਾ ਸਵਾਗਤ ਕਰਨਾ ਚਾਹੀਦਾ ਹੈ ਜਿਹੜੀ ਹਿੰਦੀ ਵਿਚ ਜਾਨ ਪਾ ਰਹੀ ਹੈ ਅਤੇ ਹਿੰਦੀ ਪ੍ਰੇਮੀ ਨੂੰ ਵੀ ਉਹਨਾਂ ਲੋਕਾਂ ਦੇ ਯਤਨਾਂ ਦੀ ਉਸੇ ਤਰ੍ਹਾਂ ਪ੍ਰਸੰਸਾ ਕਰਨੀ ਚਾਹੀਦੀ ਹੈ, ਜਿਹੜੇ ਉਰਦੂ ਦੀ ਤਰੱਕੀ ਕਰਨਾ ਚਾਹੁੰਦੇ ਹਨ। ਹੋ ਸਕਦਾ ਹੈ ਕਿ ਅੱਜ ਉਹ ਇਕ ਦੂਜੇ ਤੋਂ ਕੁਝ ਵੱਖ ਸਮਾਨਾਂਤਰ ਲੀਹਾਂ ਉਤੇ ਕੰਮ ਕਰਨ, ਪਰ ਦੋਵੇਂ ਮਿਲ ਜਾਣਗੇ। ਤਾਂ ਵੀ ਭਾਵੇਂ ਅਸੀਂ ਇਸ ਮੌਜੂਦਾ ਵੱਖਵਾਦ ਨੂੰ ਆਪਣੀ ਮਰਜ਼ੀ ਨਾਲ ਬਰਦਾਸ਼ਤ ਕਰ ਰਹੇ ਹਾਂ, ਸਾਨੂੰ ਇਸ ਏਕੀਕਰਨ ਦੇ ਅਮਲ ਵਿਚ ਸਹਾਇਤਾ ਕਰਨੀ ਚਾਹੀਦੀ ਹੈ। ਇਹ ਏਕਤਾ ਕਿਸ ਚੀਜ਼ ਉਤੇ ਆਧਾਰਿਤ ਹੋਣੀ ਚਾਹੀਦੀ ਹੈ ? ਯਕੀਨਨ, ਜਨਤਾ ਉਤੇ। ਜਨਤਾ ਹੀ ਹਿੰਦੀ ਅਤੇ ਉਰਦੂ ਦੋਹਾਂ ਵਿਚਕਾਰ ਸਾਂਝਾ ਅੰਸ਼ ਹੋਣੀ ਚਾਹੀਦੀ ਹੈ। ਸਾਡੀਆਂ ਵਰਤਮਾਨ ਮੁਸੀਬਤਾਂ ਵਿਚੋਂ ਬਹੁਤੀਆਂ ਅਤਿ ਦੀਆਂ ਬਣਾਵਟੀ ਸਾਹਿਤਕ ਭਾਸ਼ਾਵਾਂ ਕਰਕੇ ਹਨ ਜਿਹੜੀਆਂ ਜਨਤਾ ਨਾਲੋਂ ਕੱਟੀਆਂ ਹੋਈਆਂ ਹਨ। ਜਦੋਂ ਲੇਖਕ ਲਿਖਦੇ ਹਨ, ਤਾਂ ਉਹ ਕਿਸ ਦੇ ਲਈ

ਲਿਖਦੇ ਹਨ ? ਹਰ ਲੇਖਕ ਦੇ ਮਨ ਵਿਚ ਚੇਤੰਨ ਜਾਂ ਅਚੇਤ ਤੌਰ ਉਤੇ ਇਕ ਸਰੋਤਾ ਵਰਗ ਹੋਣਾ ਚਾਹੀਦਾ ਹੈ ਜਿਸਨੂੰ ਉਹ ਪ੍ਰਭਾਵਿਤ ਕਰਨ ਜਾਂ ਆਪਣੇ ਦ੍ਰਿਸ਼ਟੀਕੋਣ ਵਲ ਲਿਆਉਣ ਦੀ ਕੋਸ਼ਿਸ਼ ਕਰ ਰਿਹਾ ਹੁੰਦਾ ਹੈ। ਸਾਡੀ ਵਿਸ਼ਾਲ ਅਨਪੜ੍ਹਤਾ ਕਾਰਣ, ਇਹ ਸਰੋਤਾ ਵਰਗ ਬਦਕਿਸਮਤੀ ਨੂੰ ਸੀਮਿਤ ਰਿਹਾ ਹੈ, ਪਰ ਤਾਂ ਵੀ ਇਹ ਕਾਫ਼ੀ ਵੱਡਾ ਹੈ ਅਤੇ ਤੇਜ਼ੀ ਨਾਲ ਵਧੇਗਾ । ਇਸ ਮਾਮਲੇ ਵਿਚ ਮੈਂ ਕੋਈ ਵਿਸ਼ੇਸ਼ੱਗ ਨਹੀਂ, ਪਰ ਮੇਰਾ ਆਪਣਾ ਪ੍ਰਭਾਵ ਇਹ ਹੈ ਕਿ ਹਿੰਦੀ ਜਾਂ ਉਰਦੂ ਦਾ ਔਸਤ ਲੇਖਕ ਮੌਜੂਦਾ ਸਰੋਤਾ ਵਰਗ ਦਾ ਵੀ ਲਾਭ ਉਠਾਉਣ ਦਾ ਯਤਨ ਨਹੀਂ ਕਰਦਾ। ਉਹ ਉਸ ਸਾਹਿਤਕ ਜੁੰਡਲੀ ਬਾਰੇ ਕਿਤੇ ਵਧੇਰੇ ਸੋਚਦਾ ਹੈ, ਜਿਸ ਵਿਚ ਉਹ ਵਿਚਰਦਾ ਹੈ, ਅਤੇ ਉਹਨਾਂ ਲਈ ਉਸ ਭਾਸ਼ਾ ਵਿਚ ਲਿਖਦਾ ਹੈ ਜਿਸ ਦੀ ਉਹ ਪ੍ਰਸੰਸਾ ਕਰਨ ਲੱਗ ਪਏ ਹਨ। ਉਸਦੀ ਆਵਾਜ਼ ਅਤੇ ਉਸਦੇ ਸ਼ਬਦ ਕਿਤੇ ਵਡੇਰੀ ਜਨਤਾ ਤਕ ਨਹੀਂ ਪੁਜਦੇ, ਅਤੇ ਜੇ ਉਹ ਇਸ ਜਨਤਾ ਤਕ ਪੁੱਜ ਵੀ ਜਾਣ, ਤਾਂ ਇਹ ਸਮਝੇ ਨਹੀਂ ਜਾਂਦੇ। ਕੀ ਇਹ ਕੋਈ ਹੈਰਾਨੀ ਵਾਲੀ ਗੱਲ ਹੈ ਕਿ ਹਿੰਦੀ ਅਤੇ ਉਰਦੂ ਦੀਆਂ ਕਿਤਾਬਾਂ ਦੀ ਵਿਕਰੀ ਸੀਮਿਤ ਹੈ ? ਸਾਡੇ ਹਿੰਦੀ ਅਤੇ ਉਰਦੂ ਵਿਚਲੇ ਅਖਬਾਰ ਵੀ ਪੜ੍ਹਣ ਵਾਲੀ ਉਸ ਭਾਰੀ ਜਨਤਾ ਤਕ ਨਹੀਂ ਪੁੱਜਦੇ ਕਿਉਂਕਿ ਉਹ ਵੀ ਆਮ ਕਰਕੇ ਸ਼ਾਹਿਤਕ ਜੁੰਡਲੀਆਂ ਵਾਲੀ ਭਾਸ਼ਾ ਵਰਤਦੇ ਹਨ।

ਇਸ ਲਈ ਸਾਡੇ ਲੇਖਕਾਂ ਨੂੰ ਵਿਸ਼ਾਲ ਸਰੋਤਿਆਂ ਅਤੇ ਗਾਹਕਾਂ ਦੀ ਦ੍ਰਿਸ਼ਟੀ ਤੋਂ ਸੋਚਣਾ ਚਾਹੀਦਾ ਹੈ ਅਤੇ ਜਾਣ-ਬੁਝ ਕੇ ਉਹਨਾਂ ਲਈ ਲਿਖਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸ ਦਾ ਸਿੱਟਾ, ਆਪਣੇ ਆਪ, ਭਾਸ਼ਾ ਦੇ ਸਰਲੀਕਰਨ ਵਿਚ ਨਿਕਲੇਗਾ ਅਤੇ ਆਡੰਬਰੀ ਅਤੇ ਲੱਛੇਦਾਰ ਵਾਕੰਸ਼ ਅਤੇ ਵਾਕ-ਬਣਤਰ ਜਿਹੜੀਆਂ ਸਦਾ ਹੀ ਭਾਸ਼ਾ ਵਿਚਲੇ ਨਿਘਾਰ ਦੀਆਂ ਨਿਸ਼ਾਨੀਆਂ ਹੁੰਦੀਆਂ ਹਨ, ਆਪਣੀ ਥਾਂ ਤਾਕਤ ਅਤੇ ਸ਼ਕਤੀ ਵਾਲੇ ਸ਼ਬਦਾਂ ਨੂੰ ਦੇ ਦੇਣਗੀਆਂ। ਅਸੀਂ ਅਜੇ ਇਸ ਵਹਿਮ ਤੋਂ ਪੂਰੀ ਤਰ੍ਹਾਂ ਨਿਕਲੇ ਨਹੀਂ ਕਿ ਸਭਿਆਚਾਰ ਅਤੇ ਸਾਹਿਤਕ ਪ੍ਰਾਪਤੀਆਂ ਦਰਬਾਰੀ ਹਲਕਿਆਂ ਦੀ ਉਪਜ ਅਤੇ ਸੰਗੀ ਹੁੰਦੀਆਂ ਹਨ। ਜੇ ਅਸੀਂ ਇਸ ਤਰ੍ਹਾਂ ਸੋਚਾਂਗੇ ਤਾਂ ਅਸੀਂ ਤੰਗ ਹਲਕਿਆਂ ਤਕ ਸੀਮਿਤ ਰਹਾਂਗੇ ਅਤੇ ਜਨਤਾ ਦੇ ਦਿਲਾਂ ਦਿਮਾਗਾਂ ਤਕ ਸਾਨੂੰ ਰਸਾਈ ਨਹੀਂ ਮਿਲੇਗਾ। ਅੱਜ ਸਭਿਆਚਾਰ ਦਾ ਜਨਤਕ ਆਧਾਰ ਹੋਣਾ ਚਾਹੀਦਾ ਹੈ, ਅਤੇ ਭਾਸ਼ਾ ਜੋ ਕਿ ਉਸ ਸਭਿਆਚਾਰ ਦੇ ਸਾਕਾਰ ਰੂਪਾ ਵਿਚੋਂ ਇਕ ਹੁੰਦੀ ਹੈ, ਦਾ ਵੀ ਇਹੀ ਆਧਾਰ ਹੋਣਾ ਚਾਹੀਦਾ ਹੈ।

ਜਨਤਾ ਵਲ ਇਹ ਪਹੁੰਚ ਸਿਰਫ਼ ਸ਼ਬਦਾਂ ਅਤੇ ਵਾਕੰਸ਼ਾਂ ਦਾ ਹੀ ਸਵਾਲ ਨਹੀਂ । ਇਹ ਏਨਾਂ ਹੀ ਵਿਚਾਰਾਂ ਦਾ ਅਤੇ ਉਹਨਾਂ ਸ਼ਬਦਾਂ ਅਤੇ ਵਾਕੰਸ਼ਾਂ ਦੇ ਅੰਦਰਲੇ ਵਸਤੂ ਦਾ ਵੀ ਮਸਲਾ ਹੈ। ਜਿਸ ਭਾਸ਼ਾ ਨੇ ਜਨਤਾ ਨੂੰ ਚੰਗਾ ਲੱਗਣਾ ਹੈ ਉਸਨੂੰ ਉਸ ਜਨਤਾ ਦੇ ਮਸਲੇ ਹੀ ਲੈਣੇ ਚਾਹੀਦੇ ਹਨ, ਉਹਨਾਂ ਦੀਆਂ ਖੁਸ਼ੀਆਂ

ਅਤੇ ਗ਼ਮਾਂ, ਉਹਨਾਂ ਦੀ ਆਸਾਂ ਅਤੇ ਉਮੰਗਾਂ ਦਾ ਵਰਨਣ ਕਰਨਾ ਚਾਹੀਦਾ ਹੈ। ਇਸਨੂੰ ਸਮੁੱਚੇ ਲੋਕਾਂ ਦੇ ਜੀਵਨ ਨੂੰ ਪ੍ਰਤਿਬਿੰਬਤ ਕਰਨਾ ਚਾਹੀਦਾ ਹੈ, ਨਾ ਕਿ ਉਪਰਲੇ ਕਿਸੇ ਛੋਟੇ ਜਿਹੇ ਟੋਲੇ ਦੇ ਜੀਵਨ ਨੂੰ।

ਇਹ ਗੱਲ ਸਿਰਫ਼ ਹਿੰਦੀ ਅਤੇ ਉਰਦੂ ਉਤੇ ਹੀ ਲਾਗੂ ਨਹੀਂ ਹੁੰਦੀ, ਸਗੋਂ ਸਾਡੀਆਂ ਸਾਰੀਆਂ ਭਾਰਤੀ ਭਾਸ਼ਾਵਾਂ ਉਤੇ ਲਾਗੂ ਹੁੰਦੀ ਹੈ। ਮੈਨੂੰ ਪਤਾ ਹੈ ਕਿ ਉਹਨਾਂ ਸਾਰੀਆਂ ਵਿਚ ਇਹਨਾਂ ਵਿਚਾਰਾਂ ਨੂੰ ਜ਼ੁਬਾਨ ਮਿਲ ਰਹੀ ਹੈ, ਅਤੇ ਉਹ ਦਿਨੋ ਦਿਨ ਵਧੇਰੇ ਜਨਤਾ ਵਲ ਦੇਖ ਰਹੀਆਂ ਹਨ। ਇਸ ਅਮਲ ਨੂੰ ਤੇਜ਼ ਕੀਤਾ ਜਾਣਾ ਚਾਹੀਦਾ ਹੈ, ਅਤੇ ਸਾਡੇ ਲੇਖਕਾਂ ਨੂੰ ਸੋਚੇ ਸਮਝੇ ਢੰਗ ਨਾਲ ਇਸਦੀ ਹੌਸਲਾ-ਅਫ਼ਜ਼ਾਈ ਕਰਨ ਦਾ ਨਿਸ਼ਾਨਾ ਰੱਖਣਾ ਚਾਹੀਦਾ ਹੈ।

ਮੇਰਾ ਖ਼ਿਆਲ ਹੈ ਕਿ ਇਹ ਵੀ ਉਚਿਤ ਹੈ ਕਿ ਪੁਰਾਣੀਆਂ ਕਲਾਸਿਕ ਲਿਖਤਾਂ ਅਤੇ ਆਧੁਨਿਕ ਕਿਤਾਬਾਂ ਦੇ ਅਨੁਵਾਦਾਂ ਰਾਹੀਂ ਸਾਡੀਆਂ ਭਾਸ਼ਾਵਾਂ ਬਦੇਸ਼ੀ ਸਾਹਿਤਾਂ ਨਾਲ ਸੰਪਰਕ ਵਧਾਉਣ। ਇਸ ਨਾਲ ਅਸੀਂ ਦੂਜੇ ਦੇਸ਼ਾਂ ਵਿਚਲੀਆਂ ਸਭਿਆਚਾਰਕ ਸਾਹਿਤਕ ਅਤੇ ਸਮਾਜਕ ਲਹਿਰਾਂ ਨਾਲ ਸੰਪਰਕ ਵਿਚ ਆਵਾਂਗੇ, ਅਤੇ ਸੱਜਰੇ ਵਿਚਾਰ ਲਿਆ ਕੇ ਆਪਣੀਆਂ ਭਾਸ਼ਾਵਾਂ ਨੂੰ ਮਜ਼ਬੂਤ ਕਰਾਂਗੇ।

ਮੈਂ ਪਹਿਲਾਂ ਕਹਿ ਚੁੱਕਾ ਹਾਂ ਕਿ ਸਾਨੂੰ ਉਰਦੂ ਅਤੇ ਹਿੰਦੀ ਦੇ ਵੱਖਰੇ ਵੱਖਰੇ ਵਿਕਾਸ ਕਰਨ ਉਤੇ ਇਤਰਾਜ਼ ਨਹੀਂ ਕਰਨਾ ਚਾਹੀਦਾ। ਕਿਸੇ ਪਾਸਿਉਂ ਵੀ ਆਉਂਦੇ ਨਵੇਂ ਸ਼ਬਦ ਸਾਡੇ ਵਿਰਸੇ ਨੂੰ ਅਮੀਰ ਬਣਾਉਣਗੇ, ਜੇ ਉਹ ਜ਼ਰੂਰੀ, ਸਜੀਵ ਸ਼ਬਦ ਹੋਣ, ਸਾਡੇ ਉਤੇ ਹਾਲਾਤ ਵੱਲੋਂ ਠੋਸੇ ਗਏ ਹੋਣ ਜਾਂ ਜਨਤਾ ਵਲੋਂ ਆ ਰਹੇ ਹੋਣ। ਪਰ ਬਣਾਵਟੀ ਸ਼ਬਦ-ਘਾੜਤ ਅਜਿਹੀ ਕੋਈ ਮਹੱਤਤਾ ਨਹੀਂ ਰਖਦੀ, ਜੇ ਇਸ ਪਿੱਛੇ ਇਹੋ ਜਿਹਾ ਕੋਈ ਅਧਿਕਾਰ ਨਾ ਹੋਵੇ। ਕਾਫ਼ੀ ਹੱਦ ਤੱਕ ਸਾਨੂੰ ਆਪਣੀਆਂ ਰਾਜਸੀ, ਆਰਥਕ, ਵਿਗਿਆਨਕ ਅਤੇ ਵਪਾਰਕ ਜੀਵਨ ਦੀਆਂ ਵਧਦੀਆਂ ਲੋੜਾਂ ਪੂਰਿਆ ਕਰਨ ਲਈ ਬਣਾਵਟੀ ਸ਼ਬਦ ਘੜਨੇ ਪੈਂਦੇ ਹਨ। ਇਹੋ ਜਿਹੇ ਸ਼ਬਦ ਘੜਣ ਲੱਗਿਆ ਸਾਨੂੰ ਦੁਹਰਾਅ ਅਤੇ ਵੱਖਵਾਦ ਤੋਂ ਬਚਣਾ ਚਾਹੀਦਾ ਹੈ। ਮੇਰਾ ਖ਼ਿਆਲ ਹੈ ਕਿ ਸਾਨੂੰ ਏਨੇਂ ਕੁ ਦਲੇਰ ਹੋਣਾ ਚਾਹੀਦਾ ਹੈ ਕਿ ਦੁਨੀਆ ਦੇ ਕਈ ਹਿੱਸਿਆਂ ਵਿਚ ਚਾਲੂ ਹੋ ਚੁਕੇ ਬਦੇਸ਼ੀ ਤਕਨੀਕੀ ਸ਼ਬਦਾਂ ਨੂੰ ਜਿਉਂ ਦਾ ਤਿਉਂ ਚੁਕ ਲਈਏ ਅਤੇ ਹਿੰਦੁਸਤਾਨੀ ਸ਼ਬਦਾਂ ਵਜੋਂ ਅਪਣਾ ਲਈਏ। ਬੇਸ਼ਕ ਮੈਂ ਚਾਹਾਂਗਾ ਕਿ ਸਾਰੀਆਂ ਭਾਰਤੀ ਭਾਸ਼ਾਵਾਂ ਵਲੋਂ ਇਹ ਅਪਣਾਏ ਜਾਣ। ਇਹ ਗੱਲ ਸਾਡੇ ਲੋਕਾਂ ਲਈ ਵੱਖੋ ਵੱਖਰੀਆਂ ਭਾਰਤੀ ਅਤੇ ਬਦੇਸ਼ੀ ਭਾਸ਼ਾਵਾਂ ਵਿਚ ਵਿਗਿਆਨਕ ਅਤੇ ਤਕਨੀਕੀ ਸਾਹਿਤ ਪੜ੍ਹਨਾ ਸੌਖੇਰਾ ਬਣਾ ਦੇਵੇਗਾ।

ਇਸ ਤਰ੍ਹਾਂ ਕਈ ਬਦੇਸ਼ੀ ਸ਼ਬਦ ਲਏ ਜਾ ਸਕਦੇ ਹਨ ਅਤੇ ਲਏ ਜਾਣੇ ਚਾਹੀਦੇ ਹਨ, ਪਰ ਕਈ ਤਕਨੀਕੀ ਸ਼ਬਦ ਸਾਨੂੰ ਆਪਣੀਆਂ ਭਾਸ਼ਾਵਾਂ ਵਿਚੋਂ ਵੀ ਲੈਣੇ

ਪੈਣਗੇ। ਇਹ ਉਚਿਤ ਹੋਵੇਗਾ ਕਿ ਭਾਸ਼ਾ ਦੇ ਅਤੇ ਤਕਨੀਕੀ ਮਾਹਰ ਆਮ ਵਰਤੋਂ ਲਈ ਇਹੋ ਜਿਹੇ ਸ਼ਬਦਾਂ ਦੀ ਸੂਚੀ ਬਣਾਉਣ। ਇਸ ਨਾਲ ਉਹਨਾਂ ਮਾਮਲਿਆਂ ਵਿਚ, ਜਿੱਥੇ ਭਿੰਨਤਾ ਅਤੇ ਅਸਪਸ਼ਟਤਾ ਬੇਹੱਦ ਅਣਉਚਿਤ ਹਨ, ਇਕਸਾਰਤਾ ਅਤੇ ਸੁਨਿਸਚਿਤਤਾ ਹੀ ਆਏਗੀ, ਸਗੋਂ ਇਹ ਊਲ-ਜਲੂਲ ਵਾਕੰਸ਼ਾਂ ਅਤੇ ਸ਼ਬਦ-ਪ੍ਰਗਟਾਵਾਂ ਨੂੰ ਵੀ ਰੋਕੇਗੀ। ਸਾਡੇ ਪੱਤਰਕਾਰ ਦੋਸਤਾਂ ਨੂੰ ਬਦੇਸ਼ੀ ਸ਼ਬਦਾਂ ਅਤੇ ਵਾਕੰਸ਼ਾਂ ਦਾ, ਉਹਨਾਂ ਪਿਛੇ ਕੰਮ ਕਰਦੇ ਅਰਥਾਂ ਦੀ ਬਹੁਤੀ ਪ੍ਰਵਾਹ ਕੀਤੇ ਬਿਨਾਂ, ਸ਼ਾਬਦਿਕ ਅਨੁਵਾਦ ਕਰਨ ਦੀ ਆਦਤ ਹੈ, ਅਤੇ ਫਿਰ ਇਹ ਢਿੱਲੇ ਜਿਹੇ ਸ਼ਬਦ ਚਾਲੂ ਸਿੱਕੇ ਬਣ ਜਾਂਦੇ ਹਨ ਅਤੇ ਵਿਚਾਰਾਂ ਦਾ ਘਚੋਲਾ ਪੈਦਾ ਕਰਦੇ ਹਨ। 'ਟਰੇਡ ਯੂਨੀਅਨ' ਦਾ ਕਦੀ ਕਦੀ 'ਵਪਾਰ ਸੰਘ' ਉਲਥਾ ਕੀਤਾ ਜਾਂਦਾ ਹੈ, ਜੋ ਕਿ ਬਿਲਕੁਲ ਸ਼ਾਬਦਿਕ ਅਨੁਵਾਦ ਹੈ ਅਤੇ ਫਿਰ ਵੀ ਅਸਲ ਤੋਂ ਏਨਾਂ ਦੂਰ ਹੈ, ਜਿੰਨਾਂ ਕੁਝ ਵੀ ਹੋ ਸਕਦਾ ਹੈ। ਪਰ ਅਨੁਵਾਦਾਂ ਵਿਚੋਂ ਸਭ ਤੋਂ ਚੋਣਵਾਂ ਅਨੁਵਾਦ ਵੀ 'ਇਮਪੀਰੀਅਲ ਪਰੇਫ਼ਰੇਂਸ' ਰਹੀ ਹੈ। ਇਸਨੂੰ ਇਕ ਸਾਹਸੀ ਪੱਤਰਕਾਰ ਨੇ **ਸ਼ਾਹੀ ਪਸੰਦ** ਦੱਸਿਆ ਸੀ।

# ਭਾਰਤ ਲਈ ਸਾਂਝੀ ਭਾਸ਼ਾ

ਸਾਡਾ ਖਿਆਲ ਹੈ ਕਿ ਭਾਰਤ ਦੀਆਂ ਮੁਖ ਭਾਸ਼ਾਵਾਂ, ਜਿਨ੍ਹਾਂ ਵਿਚੋਂ ਹਰ ਕੋਈ ਪੁਰਾਤਨ ਭਾਸ਼ਾ ਹੈ ਅਤੇ ਹਰ ਇਕ ਦਾ ਕਾਫ਼ੀ ਜ਼ਿਆਦਾ ਸਾਹਿਤ ਹੈ, ਕੀ ਆਪਣੇ ਵੱਖੋ ਵੱਖਰੇ ਭਾਸ਼ਾਈ ਇਲਾਕਿਆਂ ਵਿਚ ਹੌਸਲਾ-ਅਫ਼ਜ਼ਾਈ ਕੀਤੀ ਜਾਣੀ ਚਾਹੀਦੀ ਹੈ। ਇਹ ਇਹਨਾਂ ਇਲਾਕਿਆਂ ਲਈ ਮੁਖ ਭਾਸ਼ਾਵਾਂ ਹੋਣੀਆਂ ਚਾਹੀਦੀਆਂ ਹਨ। ਇਸ ਗੱਲ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਇਹਨਾਂ ਵਿਚੋਂ ਕਿਸੇ ਵੀ ਭਾਸ਼ਾ ਨੂੰ ਹਿੰਦੁਸਤਾਨੀ ਦਬਾ ਦੇਵੇਗੀ। ਕਿਉਂਕਿ ਉੱਤਰ ਵਿਚ ਇਕ ਵੱਡੇ ਇਲਾਕੇ ਉਤੇ, ਆਪਣੇ ਕੁਝ ਫ਼ਰਕਾਂ ਨਾਲ, ਹਿੰਦੁਸਤਾਨੀ ਦਾ ਬੋਲ-ਬਾਲਾ ਹੈ। ਇਸ ਉਤਰੀ ਇਲਾਕੇ ਲਈ ਅਸੀਂ ਜਿਥੋਂ ਤੱਕ ਕਰ ਸਕਦੇ ਹਾਂ, ਇਸ ਹਿੰਦੁਸਤਾਨੀ ਨੂੰ ਮਿਆਰੀ ਬਣਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਅਤੇ ਇਸਦੇ ਨਾਲ ਹੀ ਬਾਕੀ ਦੇ ਭਾਰਤ ਲਈ ਇਸਨੂੰ ਲਾਜ਼ਮੀ ਦੂਜੀ ਭਾਸ਼ਾ ਬਣਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਤਾਂ ਕਿ ਇਸਨੂੰ ਅਜਿਹੀ ਭਾਸ਼ਾਈ ਕੜੀ ਬਣਾਇਆ ਜਾ ਸਕੇ ਜਿਹੜੀ ਭਾਰਤ ਨੂੰ ਜੋੜ ਕੇ ਰਖੇ। ਸੰਭਵ ਤੌਰ ਉਤੇ ਹੋਰ ਕੋਈ ਭਾਸ਼ਾ ਨਹੀਂ ਜਿਹੜੀ ਇਹ ਕੜੀ ਬਣ ਸਕਦੀ ਹੈ ਅਤੇ ਮੇਰਾ ਖ਼ਿਆਲ ਹੈ ਕਿ ਇਹ ਬਿਲਕੁਲ ਅਟੱਲ ਹੈ ਕਿ ਹਿੰਦੁਸਤਾਨੀ ਇਸ ਪਾਸੇ ਵੱਲ ਵਿਕਾਸ ਕਰੇ। ਮੈਂ ਅੰਗਰੇਜ਼ੀ ਦੇ ਜਾਂ ਦੂਜੀਆ ਬਦੇਸ਼ੀ ਭਾਸ਼ਾਵਾਂ ਦੇ ਖ਼ਿਲਾਫ਼ ਨਹੀਂ। ਮੇਰਾ ਖ਼ਿਆਲ ਹੈ ਕਿ ਦੁਨੀਆ ਨਾਲ ਅਤੇ ਆਧੁਨਿਕ ਚਿੰਤਨ ਨਾਲ ਸੰਪਰਕ ਬਣਾਈ ਰੱਖਣ ਲਈ ਸਾਡੇ ਵਾਸਤੇ ਬਦੇਸ਼ੀ ਭਾਸ਼ਾਵਾਂ ਦਾ ਗਿਆਨ ਜ਼ਰੂਰੀ ਹੈ। ਪਰ ਇਹ ਗਿਆਨ ਦੇਸ਼ ਵਿਚਲੇ ਲੋਕਾਂ ਦੀ ਭਾਰੀ ਗਿਣਤੀ ਤੱਕ ਨਹੀਂ ਪੁਚਾਇਆ ਜਾ ਸਕਦਾ।

ਅਤੇ ਇਸ ਤਰ੍ਹਾਂ ਹਿੰਦੁਸਤਾਨੀ ਭਾਰਤ ਦੀ ਕੌਮੀ ਭਾਸ਼ਾ ਬਣ ਜਾਵੇਗੀ। ਇਸ ਵੇਲੇ ਇਸਦੇ ਕਈ ਵੱਖ ਵੱਖ ਰੂਪ ਹਨ। ਅਸੀਂ ਮੁਖ ਤੌਰ ਉਤੇ ਲਿਪੀ ਬਾਰੇ ਅਤੇ

---

ਸੱਯਦ ਮਹਿਮੂਦ ਨੂੰ 24 ਸਤੰਬਰ, 1936 ਨੂੰ ਲਿਖੀ ਚਿੱਠੀ ਵਿਚੋਂ; **ਚੋਣਵੀਆਂ ਕਿਰਤਾਂ**, ਸੈਂਚੀ 7, ਸਫ਼ੇ 387-92।

ਕਿਸੇ ਹੱਦ ਤਕ ਫ਼ਾਰਸੀ ਅਤੇ ਸੰਸਕ੍ਰਿਤ ਪਿਛੋਕੜ ਬਾਰੇ ਸੋਚਦੇ ਹੋਏ ਆਮ ਕਰਕੇ ਉਰਦੂ ਅਤੇ ਹਿੰਦੀ ਦੇ ਪੱਖੋਂ ਗੱਲ ਕਰਦੇ ਹਾਂ। ਪਰ ਇਸ ਤੋਂ ਵੀ ਬੁਨਿਆਦੀ ਭੇਦ ਸ਼ਹਿਰੀ ਬੋਲੀ ਅਤੇ ਪੇਂਡੂ ਇਲਾਕਿਆਂ ਦੀ ਬੋਲੀ ਵਿਚ ਹੈ। ਅਸੀਂ ਇਸ ਸੰਬੰਧ ਵਿਚ ਪੇਂਡੂ ਇਲਾਕਿਆਂ ਬਾਰੇ ਘੱਟ ਹੀ ਸੋਚਦੇ ਹਾਂ ਕਿਉਂਕਿ ਸਾਡਾ ਸਾਰਾ ਜਨਤਕ ਜੀਵਨ ਸ਼ਹਿਰੀ ਲੋਕਾਂ ਤੋਂ ਪ੍ਰੇਰਨਾ ਲੈਂਦਾ ਹੈ। ਕਿਸੇ ਹੱਦ ਤਕ ਇਹ ਜਾਰੀ ਰਹੇਗਾ ਹੀ, ਅਤੇ ਇਹ ਗੱਲ ਠੀਕ ਹੈ ਕਿ ਸ਼ਹਿਰ ਦੇ ਉਚੇਰੇ ਸਭਿਆਚਾਰਕ ਮਿਆਰ ਮਹੱਤਵਪੂਰਨ ਭੂਮਿਕਾ ਨਿਭਾਉਣ। ਪਰ ਜਿਉਂ-ਜਿਉਂ ਪੇਂਡੂ ਇਲਾਕਿਆਂ ਤੱਕ ਵਿਦਿਆ ਫ਼ੈਲਦੀ ਜਾਂਦੀ ਹੈ, ਸ਼ਹਿਰਾਂ ਦੀ ਇਹ ਪ੍ਰਧਾਨਤਾ ਉਘੜਵੀਂ ਨਹੀਂ ਰਹੇਗੀ ਅਤੇ ਸਾਡੀ ਭਾਸ਼ਾ ਵਿਚ ਭਾਰੀ ਤਬਦੀਲੀ ਆਏਗੀ।

ਜਦੋਂ ਅਸੀਂ ਲੋਕਾਂ ਦੀ ਆਮ ਸਾਦੀ ਭਾਸ਼ਾ ਦੀ ਗੱਲ ਕਰਦੇ ਹਾਂ, ਜਿਸਦੀ ਕਿ ਅਸੀਂ ਫ਼ਾਰਸੀਕ੍ਰਿਤ ਜਾਂ ਸੰਸਕ੍ਰਿਤਿਆਈ ਭਾਸ਼ਾ ਦੀ ਕੀਮਤ ਉਤੇ ਹੌਸਲਾ-ਅਫ਼ਜ਼ਾਈ ਕਰਨਾ ਕਹਾਂਗੇ, ਤਾਂ ਸਾਡਾ ਠੀਕ ਠੀਕ ਮਤਲਬ ਕੀ ਹੁੰਦਾ ਹੈ? ਹਰ ਸਿਖਾਂਦਰੂ ਵੀ ਜਾਣਦਾ ਹੈ ਕਿ ਦਿੱਲੀ ਦੀ ਬੋਲੀ ਅਤੇ ਨਾਗਪੁਰ ਜਾਂ ਬਿਹਾਰ ਦੀ ਬੋਲੀ ਵਿਚ ਬਹੁਤ ਜ਼ਿਆਦਾ ਫ਼ਰਕ ਹੈ। ਲਖਨਊ ਸ਼ਹਿਰੀ ਦੀ ਅਤੇ ਲਖਨਊ ਦੇ ਪੇਂਡੂ ਇਲਾਕਿਆਂ ਦੀ ਬੋਲੀ ਵਿਚ ਬਹੁਤ ਜ਼ਿਆਦਾ ਫ਼ਰਕ ਹੈ। ਤਾਂ ਫਿਰ ਇਹ ਲੋਕਾਂ ਦੀ ਸਾਦੀ ਆਮ ਭਾਸ਼ਾ ਕੀ ਹੈ? ਸਾਡੇ ਵਿਚੋਂ ਹਰ ਕੋਈ ਆਪਣੀ ਭਾਸ਼ਾ ਨੂੰ ਜਾਂ ਆਪਣੇ ਗਰੁੱਪ ਦੀ ਭਾਸ਼ਾ ਨੂੰ ਮਿਆਰੀ ਭਾਸ਼ਾ ਸਮਝਣ ਦੀ ਰੁਚੀ ਰਖਦਾ ਹੈ, ਅਤੇ ਖਿਝ ਜਾਂਦਾ ਹੈ ਜਦੋਂ ਇਸ ਭਾਸ਼ਾ ਦੀ ਕੋਈ ਹੋਰ ਵੰਨਗੀ ਵਰਤੀ ਜਾਂਦੀ ਹੈ। ਆਪਣੇ ਸੀਮਿਤ ਗਿਆਨ ਜਾਂ ਆਪਣੀ ਅਗਿਆਨਤਾ ਉਤੇ ਜ਼ਰਾ ਵੀ ਸ਼ਰਮਿੰਦਾ ਹੋਣ ਦੀ ਥਾਂ, ਉਹ ਇਸ ਤੱਥ ਵਿਚ ਸ਼ਾਨ ਮਹਿਸੂਸ ਕਰਦਾ ਹੈ ਕਿ ਇਸਨੂੰ ਕੁਝ ਵੀ ਸਮਝ ਨਹੀਂ ਆਉਂਦਾ।

ਪਰ ਮੈਂ ਕਿਸੇ ਵਧੇਰੇ ਡੂੰਘੀ ਗੱਲ ਵਲ ਸੰਕੇਤ ਕਰਨਾ ਚਾਹੁੰਦਾ ਹਾਂ। ਲੋਕਾਂ ਦੀ ਸਾਦਾ ਆਮ ਬੋਲੀ ਹਮੇਸ਼ਾ ਹੀ ਸੀਮਿਤ ਬੋਲੀ ਹੁੰਦੀ ਹੈ। ਸ਼ਾਇਦ ਇਸ ਵਿਚ ਲਗਭਗ ਦੋ ਹਜ਼ਾਰ ਸ਼ਬਦ ਹੁੰਦੇ ਹਨ। ਸਾਧਾਰਣ ਜੀਵਨ ਦੀਆਂ ਨਿੱਤਾ-ਪ੍ਰਤਿ ਸਰਗਰਮੀਆਂ ਲਈ ਇਹ ਕਾਫ਼ੀ ਹੁੰਦੀ ਹੈ। ਪਰ ਜਿਉਂ ਹੀ ਅਸੀਂ ਜ਼ਿੰਦਗੀ ਦੇ ਕਿਸੇ ਰਾਜਸੀ, ਸਭਿਆਚਾਰਕ, ਆਰਥਕ, ਸਮਾਜਿਕ ਮਸਲੇ ਉਤੇ ਵਿਚਾਰ ਕਰਨਾ ਸ਼ੁਰੂ ਕਰਦੇ ਹਾਂ, ਤਾਂ ਇਹ ਸਾਦਾ ਬੋਲੀ ਸਾਡੀ ਮਦਦ ਨਹੀਂ ਕਰਦੀ। ਸਾਨੂੰ ਉਹ ਵਿਚਾਰ ਪ੍ਰਗਟ ਕਰਨ ਲਈ, ਜਿਹੜੇ ਆਮ ਨਹੀਂ ਹੁੰਦੇ, ਲੋੜੀਂਦੇ ਲਫ਼ਜ਼ ਅਤੇ ਵਾਕੰਸ਼ ਲੱਭਣ ਵਾਸਤੇ ਇਸਦੇ ਘੇਰੇ ਤੋਂ ਬਾਹਰ ਜਾਣਾ ਪੈਂਦਾ ਹੈ। ਅਟੱਲ ਤੌਰ ਉਤੇ ਲੇਖਕ ਜਾਂ ਬੁਲਾਰੇ ਨੂੰ ਫ਼ਾਰਸੀਕ੍ਰਿਤ ਜਾਂ ਸੰਸਕ੍ਰਿਤਿਆਏ ਸ਼ਬਦਾਂ ਦਾ ਆਸਰਾ ਲੈਣਾ ਪੈਂਦਾ ਹੈ। ਇਸ ਤਰ੍ਹਾਂ ਪ੍ਰਤੱਖ ਤੌਰ ਉਤੇ ਭਾਸ਼ਾ ਦੀਆਂ ਦੋ ਵੰਨਗੀਆਂ ਇਕ ਦੂਜੀ ਤੋਂ ਦੂਰ ਦੂਰ ਹੋਈ ਜਾਂਦੀਆਂ ਹਨ। ਇਹ ਅਸਲ ਵਿਚ ਭਾਸ਼ਾ ਦੀ ਜਿਉਣ-ਯੋਗਤਾ ਦਾ

ਚਿੰਨ੍ਹ ਹੁੰਦਾ ਹੈ ਅਤੇ ਸਾਨੂੰ ਇਸ ਬਾਰੇ ਖਤਰਾ ਨਹੀਂ ਮਹਿਸੂਸ ਕਰਨਾ ਚਾਹੀਦਾ। ਮੈਨੂੰ ਯਕੀਨ ਹੈ ਕਿ ਇਸ ਵੱਖਰੇ ਵੱਖਰੇ ਵਿਕਾਸ ਦੇ ਪਹਿਲੇ ਦੌਰ ਤੋਂ ਮਗਰੋਂ ਉਹ ਇਕ ਦੂਜੀ ਦੇ ਨੇੜੇ ਨੇੜੇ ਆਉਣਗੀਆਂ ਕਿਉਂਕਿ ਇਸ ਤੋਂ ਬਿਨਾਂ ਉਹਨਾਂ ਦਾ ਗੁਜ਼ਾਰਾ ਨਹੀਂ। ਹਾਲਾਤ ਉਹਨਾਂ ਲਈ ਬਹੁਤ ਜ਼ੋਰਾਵਰ ਹਨ ਅਤੇ ਵਿਸ਼ਾਲ ਸਰੋਤਾ-ਸਮੂਹ ਸਾਦਗੀ ਦੀ ਵੀ ਅਤੇ ਇਕਸਾਰਤਾ ਦੀ ਵੀ ਆਸ ਕਰੇਗਾ। ਇਹ ਸਾਡੇ ਹੱਥ ਹੈ ਕਿ ਅਸੀਂ ਜਿੱਥੇ ਵੀ ਕਰ ਸਕਦੇ ਹਾਂ, ਇਸ ਅਮਲ ਵਿਚ ਮਦਦ ਕਰੀਏ, ਅਤੇ ਮੇਰਾ ਖ਼ਿਆਲ ਹੈ ਕਿ ਅਸੀਂ ਹੁਣ ਇਸ ਪਾਸੇ ਵੱਲ ਕੁਝ ਕਰ ਸਕਦੇ ਹਾਂ। ਪਰ ਸਾਨੂੰ ਭਾਸ਼ਾ ਦੇ ਇਸ ਵਿਕਾਸ ਉਤੇ ਇਤਰਾਜ਼ ਕਰਨ ਵਿਚ ਆਪਣੇ ਯਤਨ ਜ਼ਾਇਆ ਨਹੀਂ ਕਰਨੇ ਚਾਹੀਦੇ, ਭਾਵੇਂ ਇਹ ਵਿਕਾਸ ਵੱਖਵਾਦੀ ਰੁਝਾਨ ਹੀ ਕਿਉਂ ਨਾ ਦਰਸਾ ਰਿਹਾ ਹੋਵੇ। ਅਸੀਂ ਇਕ ਅਮੀਰ ਅਤੇ ਬਹੁਭਾਂਤਕ ਭਾਸ਼ਾ ਚਾਹੁੰਦੇ ਹਾਂ ਜਿਹੜੀ ਆਪਣੀ ਹੋਂਦ ਕਾਇਮ ਰੱਖਣ ਲਈ ਅਤੇ ਆਪਣੀ ਸਜੀਵਤਾ ਲਈ ਕਲਾਸੀਕਲ ਭਾਸ਼ਾਵਾਂ ਤੋਂ ਵੀ ਅਤੇ ਦੁਨੀਆ ਦੀਆਂ ਆਧੁਨਿਕ ਭਾਸ਼ਾਵਾਂ ਤੋਂ ਵੀ ਤਾਕਤ ਲੈਂਦੀ ਹੋਵੇ। ਸ਼ਬਦ ਦੇ ਆਧੁਨਿਕ ਅਰਥਾਂ ਵਿਚ, ਸਾਡੀਆਂ ਭਾਸ਼ਾਵਾਂ ਕੁਝ ਅ-ਪ੍ਰੌਢ ਹਨ, ਅਤੇ ਇਸ ਤੋਂ ਪਹਿਲਾਂ ਕਿ ਉਹ ਆਧੁਨਿਕ ਵਿਚਾਰਾਂ ਨੂੰ ਪ੍ਰਗਟ ਕਰ ਸਕਣ ਅਤੇ ਆਧੁਧਿਕ ਚਿੰਤਨ ਦੇ ਸੂਖਮ ਭੇਦ ਪਾ ਸੱਕਣ, ਉਹਨਾਂ ਲਈ ਵਿਕਾਸ ਕਰਨਾ ਜ਼ਰੂਰੀ ਹੈ। ਇਸ ਲਈ ਉਹ ਜਿੰਨੀਆਂ ਅਮੀਰ ਹੋਣਗੀਆਂ, ਓਨਾ ਹੀ ਚੰਗਾ ਹੋਵੇਗਾ। ਸਾਨੂੰ ਭਾਸ਼ਾਵਾਂ ਦੇ ਵਿਕਾਸ ਨੂੰ ਰੋਕਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ, ਕਿਉਂਕਿ ਸਾਡਾ ਆਪਣਾ ਗਿਆਨ ਸੀਮਿਤ ਹੈ। ਅਸਲੀ ਗੱਲ ਜਿਸ ਬਾਰੇ ਇਤਰਾਜ਼ ਕੀਤਾ ਜਾਣਾ ਚਾਹੀਦਾ ਹੈ, ਉਹ ਹੈ ਹਿੰਦੀ ਅਤੇ ਉਰਦੂ, ਦੋਹਾਂ ਵਿਚਲਾ ਹੀ ਪ੍ਰਗਟਾਅ ਦੇ ਖਾਸ ਤਰ੍ਹਾਂ ਦੇ ਦਰਬਾਰੀ ਅਤੇ ਆਡੰਬਰੀ ਢੰਗ ਲਈ ਰੁਝਾਨ, ਜਿਹੜਾ ਭਾਵੇਂ ਸ਼ਿੰਗਾਰ ਭਰਿਆ ਹੁੰਦਾ ਹੈ, ਪਰ ਜਿਸ ਵਿਚ ਜਿਊਣ-ਯੋਗਤਾ ਨਹੀਂ ਹੁੰਦੀ ਅਤੇ ਕਦੀ ਵੀ ਜਨਤਾ ਤਕ ਨਹੀਂ ਪਹੁੰਚ ਸਕਦਾ।

ਮੈਂ ਲਿਪੀ ਬਾਰੇ ਬਹੁਤਾ ਕੁਝ ਨਹੀਂ ਕਹਿੰਦਾ ਕਿਉਂਕਿ ਇਹ ਇਕ ਮਾਮਲਾ ਹੈ ਜਿਹੜਾ ਤੈਅ ਹੋ ਚੁੱਕਾ ਹੈ, ਜਿਥੋਂ ਤੱਕ ਸਾਡਾ ਤੁਅੱਲਕ ਹੈ। ਹਿੰਦੁਸਤਾਨੀ ਲਈ ਨਾਗਰੀ ਅਤੇ ਉਰਦੂ, ਦੋਹਾਂ ਲਿਪੀਆਂ ਨੂੰ ਹੀ ਉਤਸ਼ਾਹ ਦਿੱਤਾ ਜਾਣਾ ਚਾਹੀਦਾ ਹੈ, ਅਤੇ ਦੋਹਾਂ ਨੂੰ ਹਰ ਥਾਂ ਮਾਨਤਾ ਦਿੱਤੀ ਜਾਣੀ ਚਾਹੀਦੀ ਹੈ। ਇਹ ਕੋਈ ਨਿਰਾ ਰਾਜਸੀ ਸਮਝੌਤਾ ਨਹੀਂ, ਜਿਵੇਂ ਕਿ ਕੁਝ ਲੋਕ ਸੋਚਦੇ ਹਨ, ਸਗੋਂ ਕੌਮੀ ਵਿਚਾਰ ਨੂੰ ਉਤਸ਼ਾਹ ਦੇਣ ਲਈ ਇਕ ਬੁਨਿਆਦੀ ਅਸੂਲ ਹੈ। ਜ਼ਾਤੀ ਤੌਰ ਉਤੇ ਮੈਂ ਹਰ ਭਾਸ਼ਾ ਅਤੇ ਹਰ ਲਿਪੀ ਨੂੰ, ਜਿਹੜੀ ਮੌਜੂਦ ਹੈ, ਉਤਸ਼ਾਹ ਦੇਵਾਂਗਾ, ਕਿਉਂਕਿ ਮੈਨੂੰ ਯਕੀਨ ਹੈ ਕਿ ਵਧ-ਫੁਲ ਰਹੇ ਬੱਚੇ ਨੂੰ ਅਸਲ ਵਿਦਿਆ ਸਿਰਫ਼ ਉਸਦੀ ਘਰੇਲੂ ਬੋਲੀ ਅਤੇ ਲਿਪੀ ਵਿਚ ਹੀ ਦਿੱਤੀ ਜਾ ਸਕਦੀ ਹੈ। ਮੈਨੂੰ ਇਹ ਗੱਲ ਬੜੀ ਬੇਹੂਦਾ ਲਗਦੀ ਹੈ, ਜਦੋਂ ਮੈਨੂੰ ਪਤਾ ਲੱਗਦਾ ਹੈ ਕਿ ਲੋਕ ਕਿਸੇ ਵੀ ਥਾਂ ਕਿਸੇ ਬੋਲੀ ਜਾਂ

ਲਿਪੀ ਨੂੰ ਦਬਾਉਣ ਦੀ ਕੋਸ਼ਿਸ਼ ਕਰ ਰਹੇ ਹਨ। ਇਸ ਤੋਂ ਕੌਮੀ ਵਿਕਾਸ ਬਾਰੇ ਅਤੇ ਭਾਸ਼ਾ ਵਲੋਂ ਇਸ ਵਿਚ ਪਾਏ ਜਾਂਦੇ ਹਿੱਸੇ ਬਾਰੇ ਪੂਰਨ ਅਗਿਆਨਤਾ ਦਾ ਪਤਾ ਲਗਦਾ ਹੈ।

ਅਜੀਬ ਹੈ ਕਿ ਸਾਡੇ ਦੇਸ਼ ਵਿਚ ਕਿੰਨੀਆਂ ਚੀਜ਼ਾਂ ਫ਼ਿਰਕੂ ਰੰਗਤ ਫੜ ਲੈਂਦੀਆਂ ਹਨ। ਇਥੋਂ ਤਕ ਕਿ ਭਾਸ਼ਾ ਦਾ ਸਵਾਲ ਵੀ ਫ਼ਿਰਕੂ ਬਣ ਗਿਆ ਹੈ। ਅਤੇ, ਕਿਸੇ ਰਹੱਸਮਈ ਕਾਰਣਾਂ ਕਰਕੇ, ਉਰਦੂ ਨੂੰ ਮੁਸਲਮਾਨਾ ਦਾ ਪ੍ਰਤੀਕ ਸਮਝਿਆ ਜਾਂਦਾ ਹੈ। ਪੂਰਾ ਸਤਿਕਾਰ ਰਖਦਿਆਂ ਹੋਇਆ ਵੀ, ਮੈਂ ਇਹ ਮੰਨਣ ਲਈ ਤਿਆਰ ਨਹੀਂ। ਮੈਂ ਉਰਦੂ ਨੂੰ ਆਪਣੀ ਭਾਸ਼ਾ ਸਮਝਦਾ ਹਾਂ, ਜਿਹੜੀ ਮੈਂ ਬਚਪਨ ਤੋਂ ਬੋਲਦਾ ਆ ਰਿਹਾ ਹਾਂ। ਬਦਕਿਸਮਤੀ ਦੀ ਗੱਲ ਹੈ ਕਿ ਮੇਰੀ ਵਿਦਿਆ ਇਸ ਪ੍ਰਕਾਰ ਦੀ ਸੀ ਕਿ ਮੈਨੂੰ ਨਾ ਉਰਦੂ ਅਤੇ ਨਾ ਹੀ ਹਿੰਦੀ ਠੀਕ ਤਰ੍ਹਾਂ ਨਾਲ ਆਉਂਦੀ ਹੈ। ਪਰ ਇਸਦਾ ਮਤਲਬ ਇਹ ਨਹੀਂ ਕਿ ਉਰਦੂ ਮੇਰੀ ਭਾਸ਼ਾ ਨਹੀਂ ਰਹਿੰਦੀ। ਇਸ ਲਈ ਮੈਂ ਇਸ ਸਵਾਲ ਬਾਰੇ ਬਿਲਕੁਲ ਭਾਸ਼ਾ-ਵਿਗਿਆਨਕ ਦ੍ਰਿਸ਼ਟੀਕੋਣ ਤੋਂ ਵਿਚਾਰ ਕਰਦਾ ਹਾਂ, ਨਾ ਕਿ ਫ਼ਿਰਕੂ ਦ੍ਰਿਸ਼ਟੀਕੋਣ ਤੋਂ, ਅਤੇ ਮੈਂ ਚਾਹੁੰਦਾ ਹਾਂ ਕਿ ਦੂਜੇ ਲੋਕ ਵੀ ਇਸੇ ਤਰ੍ਹਾ ਕਰਨ। ਇਸ ਸੰਬੰਧ ਵਿਚ ਸਭਿਆਚਾਰ ਦੀ, ਅਤੇ ਮੁਸਲਿਮ ਸਭਿਆਚਾਰ ਦੀ ਗੱਲ ਕਰਨਾ ਲਾਂਭੇ ਜਾਣਾ ਹੈ।

ਜਦੋਂ ਅਸੀਂ ਭਾਰਤ ਲਈ ਸਾਂਝੀ ਭਾਸ਼ਾ ਦੀ ਗੱਲ ਕਰਦੇ ਹਾਂ, ਤਾਂ ਸਾਨੂੰ ਇਕ ਮਹੱਤਵਪੂਰਨ ਤੱਥ ਧਿਆਨ ਵਿਚ ਰੱਖਣਾ ਚਾਹੀਦਾ ਹੈ, ਕਿ ਸਾਂਝੀ ਭਾਸ਼ਾ, ਭਾਰਤ ਦੀਆ ਸਾਰੀਆਂ ਭਾਸ਼ਾਵਾਂ ਦਾ ਮਿਲਗੋਭਾ ਨਹੀਂ ਹੋ ਸਕਦੀ। ਅਸੀਂ ਇਸ ਤਰ੍ਹਾਂ ਦੀ ਕੋਈ ਬਣਾਵਟੀ ਭਾਸ਼ਾ ਨਹੀਂ ਸਿਰਜ ਸਕਦੇ, ਅਤੇ ਇਸਨੂੰ ਸਾਰੇ ਭਾਰਤ ਉਤੇ ਨਹੀਂ ਠੋਸ ਸਕਦੇ। ਇਹ ਉਸੇ ਤਰ੍ਹਾਂ ਅਸਫ਼ਲ ਰਹੇਗੀ ਜਿਵੇਂ ਐਸਪੇਰੈਨਟੋ ਅਤੇ ਵੋਲਾਪੁਕ ਅਸਫ਼ਲ ਰਹੀਆਂ ਹਨ। ਇਸ ਸਵਾਲ ਦਾ, ਕਿ ਹਿੰਦੁਸਤਾਨੀ ਹੈ ਕੀ, ਫ਼ੈਸਲਾ ਭਾਰਤ ਦੇ ਗ਼ੈਰ-ਹਿੰਦੁਸਤਾਨੀ ਬੋਲਦੇ ਇਲਾਕਿਆਂ ਤੋਂ ਪੁੱਛ ਕੇ ਨਹੀਂ ਕੀਤਾ ਜਾ ਸਕਦਾ, ਜਿਵੇਂ ਕਿ ਦੱਖਣੀ ਭਾਰਤ ਹੈ। ਅਸੀਂ ਉੱਤਰੀ ਭਾਰਤ ਨੂੰ ਧਿਆਨ ਵਿਚ ਰੱਖ ਕੇ ਅਤੇ ਹਿੰਦੀ ਅਤੇ ਉਰਦੂ ਦੀਆਂ ਵੰਨਗੀਆਂ ਤੋਂ ਕਿਸੇ ਸਾਂਝੀ ਬੋਲੀ ਦਾ ਵਿਕਾਸ ਕਰਕੇ ਹੀ ਹਿੰਦੁਸਤਾਨੀ ਨੂੰ ਨਿਸਚਿਤ ਕਰ ਸਕਦੇ ਹਾਂ। ਭਾਰਤ ਦੀਆਂ ਦੂਜੀਆਂ ਭਾਸ਼ਾਵਾਂ ਨੂੰ ਧਿਆਨ ਵਿਚ ਰੱਖਣ ਨਾਲ ਰਲਗੱਡ ਕਰਕੇ ਇਸ ਵਿਕਾਸ ਨੂੰ ਪ੍ਰਭਾਵਿਤ ਕਰਨ ਦਾ ਕੋਈ ਯਤਨ ਨਿਸਚੇ ਹੀ ਅਸਫ਼ਲ ਰਹੇਗਾ।

ਇਸ ਗੱਲ ਨੂੰ ਪੂਰੀ ਤਰ੍ਹਾਂ ਧਿਆਨ ਵਿਚ ਰਖਦਿਆਂ ਅਸੀਂ ਉਤਰ ਦੀ ਇਸ ਮਿਆਰੀਕ੍ਰਿਤ ਹਿੰਦੁਸਤਾਨੀ ਅਤੇ ਭਾਰਤ ਦੀਆਂ ਦੂਜੀਆਂ ਮੁਖ ਭਾਸ਼ਾਵਾਂ ਵਿਚਕਾਰ ਸਾਂਝੇ ਸ਼ਬਦ ਅਤੇ ਜੋੜ ਲੱਭਣ ਦੀ ਨਾਲ ਹੀ ਕੋਸ਼ਿਸ਼ ਕਰ ਸਕਦੇ ਹਾਂ। ਭਾਰਤ ਦੇ ਦੂਜੇ ਹਿੱਸਿਆਂ ਵਿਚ ਹਿੰਦੁਸਤਾਨੀ ਦੇ ਅਧਿਐਨ ਵਿਚ ਇਹ ਗੱਲ ਸਹਾਈ ਹੋ ਸਕਦੀ ਹੈ।

ਇਹ ਚਿੱਠੀ ਬੇਹੱਦ ਲੰਮੀ ਹੋ ਗਈ ਹੈ ਅਤੇ ਸਾਨੂੰ ਡਰ ਹੈ ਕਿ ਇਹ ਬੜੀ ਉਗੜ-ਦੁਗੜ ਹੈ। ... ਪਰ ਇਕ ਗੱਲ ਹੋਰ। ਇਸ ਸੰਬੰਧ ਵਿਚ ਮੁਸਲਿਮ ਸਭਿਆਚਾਰ ਅਤੇ ਹਿੰਦੂ ਸਭਿਆਚਾਰ ਦੀ ਇਹ ਗੱਲਬਾਤ ਮੈਨੂੰ ਚਕ੍ਰਿਤ ਕਰਦੀ ਹੈ।

ਇਹ ਆਧੁਨਿਕ ਹਾਲਤਾਂ ਅਤੇ ਆਧੁਨਿਕ ਸ਼ਕਤੀਆਂ ਬਾਰੇ ਅਚੰਭਿਤ ਕਰਨ ਵਾਲੀ ਅਗਿਆਨਤਾ ਦਰਸਾਉਂਦੀ ਹੈ। ਸ਼ਾਇਦ ਤੁਸੀਂ ਪੜ੍ਹਿਆ ਹੋਵੇ ਕਿ ਇਸ ਵਿਸ਼ੇ ਬਾਰੇ ਮੈਂ ਆਪਣੀ **ਆਤਮਕਥਾ** ਵਿਚ ਕੀ ਲਿਖਿਆ ਹੈ। ਉਸ ਤੋਂ ਪਹਿਲਾਂ ਮੈਂ ਸਭਿਆਚਾਰ ਦੇ ਇਸ ਵਿਸ਼ੇ ਸੰਬੰਧੀ ਕੁਝ ਸਵਾਲ ਸਰ ਮੁਹੰਮਦ ਇਕਬਾਲ ਨੂੰ ਭੇਜੇ ਸਨ। ਸਾਨੂੰ ਉਹਨਾਂ ਦਾ ਅਜੇ ਤੱਕ ਕੋਈ ਉਤਰ ਨਹੀਂ ਮਿਲਿਆ ਅਤੇ ਮੈਨੂੰ ਖ਼ੁਸ਼ੀ ਹੋਵੇਗੀ, ਜੇ ਤੁਸੀਂ ਜਾਂ ਕੋਈ ਹੋਰ ਮੈਨੂੰ ਇਹਨਾਂ ਦਾ ਜਵਾਬ ਦੇ ਸਕੇ। ਮੈਂ ਮਹਿਸੂਸ ਕਰਦਾ ਹਾਂ ਕਿ ਇਹਨਾਂ ਵਿਸ਼ਿਆਂ ਬਾਰੇ ਬਹੁਤ ਜ਼ਿਆਦਾ ਬੇਲਗਾਮ ਸੋਚਣੀ ਚੱਲ ਰਹੀ ਹੈ। ਇਸਨੂੰ ਉਤਸ਼ਾਹਤ ਨਹੀਂ ਕੀਤਾ ਜਾਣਾ ਚਾਹੀਦਾ।

ਕਈ ਕੌਮੀ ਸਭਿਆਚਾਰ ਹਨ ਅਤੇ ਇਹਨਾਂ ਵਿਚੋਂ ਕਈ ਧਰਮਾਂ ਤੋਂ ਪ੍ਰਭਾਵਿਤ ਹੋਏ ਹਨ। ਸਮਾਂ ਲੰਘਣ ਨਾਲ, ਹਰ ਕੌਮੀ ਸਭਿਆਚਾਰ ਆਪਣੇ ਗੁਆਂਢੀ ਸਭਿਆਚਾਰ ਨੂੰ ਪ੍ਰਭਾਵਿਤ ਕਰਦਾ ਹੈ, ਅਤੇ ਇਸ ਤਰ੍ਹਾਂ ਅਸੀਂ ਅੱਜ ਬਹੁਤੇ ਦੇਸ਼ਾਂ ਵਿਚ ਮਿਸ਼ਰਤ ਸਭਿਆਚਾਰ ਦੇਖਦੇ ਹਾਂ। ਭਾਰਤ ਕੋਲ ਬੜਾ ਸ਼ਕਤੀਸ਼ਾਲੀ ਕੌਮੀ ਸਭਿਆਚਾਰ ਹੈ, ਪਰ ਇਹ ਦੂਜੇ ਸਭਿਆਚਾਰ ਦੇ ਉਨੇ ਹੀ ਸ਼ਕਤੀਸ਼ਾਲੀ ਅਸਰਾਂ ਤੋਂ ਪ੍ਰਭਾਵਿਤ ਹੋਇਆ ਹੈ। ਮੈਂ ਇਹਨਾਂ ਵੱਖੋਂ ਵੱਖਰੇ ਝੁਕਾਵਾਂ ਨੂੰ ਹਿੰਦੀ ਜਾਂ ਮੁਸਲਿਮ ਸਮਝਣ ਤੋਂ ਇਨਕਾਰ ਕਰਦਾ ਹਾਂ। ਇਹ ਤੱਤ ਰੂਪ ਵਿਚ ਸਾਂਝੇ ਵਿਰਸੇ ਦਾ ਭਾਗ ਹਨ ਅਤੇ ਅੱਜ ਉਹ ਸਭਿਆਚਾਰਕ ਜਾਂ ਦੂਜੇ ਰੁਝਾਨਾਂ ਤੋਂ ਪ੍ਰਭਾਵਿਤ ਹੋ ਰਹੇ ਹਨ, ਜਿਹੜੇ ਪੱਛਮ ਦੀ ਵਿਗਿਆਨਕ ਸਭਿਅਤਾ ਵਿਚੋਂ ਨਿਕਲਦੇ ਹਨ। ਬਾਦਸ਼ਾਹ ਸਲਾਮਤ ਦੇ ਸਾਰੇ ਘੋੜੇ ਅਤੇ ਬਾਦਸ਼ਾਹ ਸਲਾਮਤ ਦੇ ਸਾਰੇ ਆਦਮੀ ਉਹਨਾਂ ਸ਼ਕਤੀਆਂ ਦੇ ਵਿਕਾਸ ਨੂੰ ਨਹੀਂ ਰੋਕ ਸਕਦੇ, ਜਿਹੜੀਆਂ ਭਾਰਤ ਵਿਚ ਰਾਜਸੀ, ਆਰਥਕ ਅਤੇ ਸਭਿਆਚਾਰਕ ਤੌਰ ਉਤੇ ਏਕਤਾ ਵੱਲ ਨੂੰ ਲਿਜਾਂਦੀਆਂ ਹਨ। ਬੇਸ਼ਕ, ਇਹ ਰੁਝਾਨ ਸੰਸਾਰ ਪੈਮਾਨੇ ਉਤੇ ਚੱਲ ਰਿਹਾ ਹੈ। ਜੰਗਾਂ ਅਤੇ ਟਕਰਾਵਾਂ ਦੇ ਬਾਵਜੂਦ ਅਸੀਂ ਇਕ ਸੰਸਾਰ ਸਭਿਆਚਾਰ ਵਿਕਸਤ ਕਰ ਰਹੇ ਹਾਂ, ਜਿਹੜਾ ਕੌਮੀ ਸਭਿਆਚਾਰ ਨੂੰ ਕੁਚਲੇਗਾ ਨਹੀਂ, ਨਾ ਹੀ ਉਹਨਾਂ ਨੂੰ ਇਕੋ ਮਿਆਰ ਦੇ ਬਣਾਏਗਾ, ਸਗੋਂ ਜਿਹੜਾ ਉਹਨਾਂ ਨੂੰ ਸਾਂਝੀਆਂ ਕੜੀਆਂ ਰਾਹੀਂ ਇਕੱਠਿਆਂ ਜੋੜੇਗਾ, ਅਤੇ ਫਿਰ ਵੀ ਉਹਨਾਂ ਦੀ ਅਥਾਹ ਵੰਨ-ਸੁਵੰਨਤਾ ਕਾਇਮ ਰੱਖੇਗਾ। ਭਾਰਤ ਵਿਚ ਸਾਡਾ ਨਿਸ਼ਾਨਾ, ਅਟੱਲ ਤੌਰ ਉਤੇ, ਰਾਜਸੀ ਤਰ੍ਹਾਂ ਅਤੇ ਹੋਰ ਹਰ ਤਰ੍ਹਾਂ ਨਾਲ ਇਕਮੁਠ ਕੌਮ ਬਣਾਉਣਾ ਹੋਣਾ ਚਾਹੀਦਾ ਹੈ, ਜਿਸਦੇ ਮਜ਼ਬੂਤ ਸਭਿਆਚਾਰਕ ਸੰਬੰਧ ਹੋਣ ਅਤੇ ਨਾਲ ਹੀ ਸਭਿਆਚਾਰਕ ਵਨ-ਸੁਵਨਤਾ ਦੇ ਵਿਕਾਸ ਲਈ ਪੂਰੀ ਤੋਂ ਪੂਰੀ

ਸਹਿਣਸ਼ੀਲਤਾ ਹੋਵੇ । ਬੇਸ਼ਕ ਇਹਨਾਂ ਵੰਨ-ਸੁਵੰਨਤਾਵਾਂ ਦੀ ਹੌਸਲਾ-ਅਫ਼ਜ਼ਾਈ ਅਤੇ ਸਹਾਇਤਾ ਕੀਤੀ ਜਾਣੀ ਚਾਹੀਦੀ ਹੈ । ਅਸੀਂ ਭਾਰਤ ਵਿਚ ਨੀਰਸ ਇਕਸਾਰਤਾ ਨਹੀਂ ਚਾਹੁੰਦੇ, ਸਗੋਂ ਇਕ ਵਿਸ਼ਾਲ ਅਤੇ ਬਹੁਭਾਂਤਕ ਜ਼ਿੰਦਗੀ ਚਾਹੁੰਦੇ ਹਾਂ, ਜਿਹੜੀ ਭਰਪੂਰ ਜੀਵਨ-ਸ਼ਕਤੀ ਨਾਲ ਠਾਠਾਂ ਮਾਰ ਰਹੀ ਹੋਵੇ । ਇਸਤੋਂ ਮਗਰੋਂ ਸਾਨੂੰ ਸਾਂਝੇ ਸੰਸਾਰ ਸਭਿਆਚਾਰ ਲਈ ਅਤੇ ਸੰਸਾਰ ਨਿਜ਼ਾਮ ਲਈ ਕੰਮ ਕਰਨਾ ਚਾਹੀਦਾ ਹੈ, ਜੋ ਕਿ ਸਾਰੀ ਦੁਨੀਆ ਵਿਚਲੀ ਮੌਜੂਦਾ ਬੇਨਿਜ਼ਾਮੀ ਅਤੇ ਗੜਬੜ ਵਿਚੋਂ ਨਿਕਲਣ ਦਾ ਇਕੋ ਇਕ ਰਸਤਾ ਹੈ ।

# ਮੁਸਲਿਮ ਲੀਗ, ਹਿੰਦੂ ਮਹਾਸਭਾ ਅਤੇ ਆਜ਼ਾਦੀ ਲਈ ਘੋਲ

ਮੇਰਾ ਇਸ਼ਾਰਾ ਮੁਸਲਿਮ ਲੀਗ ਦੀ ਪਾਕਿਸਤਾਨ ਦੀ ਮੰਗ ਵੱਲ ਅਤੇ ਕੁਲ-ਹਿੰਦ ਹਿੰਦੂ ਮਹਾਸਭਾ ਦੇ ਪ੍ਰਧਾਨ ਡਾਕਟਰ ਸ਼ਿਆਮਾ ਪ੍ਰਸ਼ਾਦ ਮੁਕਰਜੀ ਵੱਲੋਂ ਪਿੱਛੇ ਜਿਹੇ ਕੀਤੀ ਗਈ ਤਕਰੀਰ ਵੱਲ ਹੈ, ਅਤੇ ਮੈਂ ਪੁੱਛਦਾ ਹਾਂ ਕਿ ਇਹਨਾਂ ਦੋਹਾਂ ਫ਼ਿਰਕੂ ਜੱਥੇਬੰਦੀਆਂ ਵੱਲੋਂ ਕੁਲ ਮਿਲਾ ਕੇ ਦੇਸ਼ ਦੀ ਆਜ਼ਾਦੀ ਲਈ ਕਿੰਨੀਆਂ ਕੁ ਕੁਰਬਾਨੀਆਂ ਕੀਤੀਆਂ ਗਈਆਂ ਹਨ ? ਉਹਨਾਂ ਦਾ ਕੰਮ ਦਾ ਰੀਕਾਰਡ ਸਿਫ਼ਰ ਰਿਹਾ ਹੈ, ਸਿਵਾਇ ਇਸ ਦੇ ਕਿ ਉਹਨਾਂ ਨੇ ਸਿਰਫ਼ ਕਾਂਗਰਸ ਦੀ ਆਲੋਚਨਾ ਕੀਤੀ ਹੈ ਅਤੇ ਧਰਮ ਦੇ ਨਾਂ ਉਤੇ ਜਨਤਾ ਨੂੰ ਵਰਤਿਆ ਹੈ। ਇਹਨਾਂ ਜੱਥੇਬੰਦੀਆਂ ਨੇ ਅਸਲ ਲੜਾਈ ਵਿਚ ਕਦੇ ਵੀ ਹਿੱਸਾ ਨਹੀਂ ਲਿਆ, ਜਿਸ ਨਾਲ ਉਹਨਾਂ ਦੀ ਅਸਲ ਔਕਾਤ ਦਾ ਪਤਾ ਲਗਦਾ। ਮੈਂ ਜਾਨਣਾ ਚਾਹਾਂਗਾ ਕਿ ਹਿੰਦੂ ਮਹਾਸਭਾ ਅਤੇ ਮੁਸਲਿਮ ਲੀਗ ਵੱਲੋਂ ਕਿਹੜੀਆਂ ਕਿਹੜੀਆਂ ਮੁਹਿੰਮਾਂ ਚਲਾਈਆਂ ਗਈਆਂ ਹੋਈਆਂ ਹਨ ?

*ਫ਼ਿਰਕੂ ਜੱਥੇਬੰਦੀਆਂ ਦੇ ਆਗੂਆਂ ਤੋਂ ਮੈਂ ਸਿਰਫ਼ ਇਕ ਸਵਾਲ ਪੁੱਛਦਾ ਹਾਂ। ਪਿਛਲੇ ਪੰਝੀ ਸਾਲਾਂ ਦੇ ਦੌਰਾਨ, ਖਾਸ ਕਰਕੇ ਪਿਛਲੇ ਤਿੰਨ ਸਾਲਾਂ ਦੇ ਦੌਰਾਨ, ਭਾਰਤ ਦੇ ਆਜ਼ਾਦੀ ਦੇ ਘੋਲ ਵਿਚ ਉਹਨਾਂ ਨੇ ਕੀ ਭੂਮਿਕਾ ਨਿਭਾਈ ਹੈ ? ਮੈਂ ਤੁਹਾਨੂੰ ਦੱਸਦਾ ਹਾਂ ਕਿ ਉਹਨਾਂ ਨੇ ਕੋਈ ਭੂਮਿਕਾ ਨਹੀਂ ਨਿਭਾਈ, ਖਾਸ ਕਰਕੇ ਪਿਛਲੇ ਘੋਲ ਦੇ ਦੌਰਾਨ ਜਦੋਂ ਸਾਰੀ ਕੌਮ ਬਰਤਾਨਵੀ ਰਾਜ ਦੇ ਖਿਲਾਫ਼ ਉਠ ਖੜੀ ਹੋਈ ਸੀ।

ਕੌਮ ਦੇ ਉਸ ਘੋਲ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਨੇ ਇਕੋ ਜਿਹੇ ਕਸ਼ਟ ਝੱਲੇ। ਦੇਸ਼ ਦੇ ਇਤਿਹਾਸ ਵਿਚ ਇਹ ਇਕ ਭਾਰੀ ਘਟਨਾ ਸੀ ਜਦੋਂ ਸਮੁੱਚੀ ਕੌਮ

---

ਅਗਸਤ 1945 ਤੋਂ ਫ਼ਰਵਰੀ 1946 ਤਕ ਦੇਸ਼ ਦੇ ਵੱਖ ਵੱਖ ਹਿੱਸਿਆਂ ਵਿਚ ਕੀਤੀਆਂ ਗਈਆਂ ਤਕਰੀਰਾਂ ਦੀਆਂ ਅਖਬਾਰੀ ਰਿਪੋਰਟਾਂ ਵਿਚੋਂ ਟੂਕਾਂ; ਇਥੇ ਇਹ **ਚੋਣਵੀਆਂ ਕਿਰਤਾਂ** ਦੀ ਸੈਂਚੀ 14 ਵਿਚੋਂ ਲਈਆਂ ਗਈਆਂ ਹਨ — ਸਫ਼ੇ 159-60, 222, 227, 245, 249, 268-69, 322।

ਆਪਮੁਹਾਰੀ ਉਠ ਖੜੀ ਹੋਈ, ਜਿਵੇਂ ਦਰਿਆ ਵਿਚ ਹੜ ਆ ਜਾਂਦਾ ਹੈ। ਉਦੋਂ ਕੌਮ ਦੇ ਮਨ ਵਿਚ ਜਿਹੜਾ ਇਕੋ ਇਕ ਖਿਆਲ ਛਾਇਆ ਹੋਇਆ ਸੀ, ਉਹ ਸੀ ਦੇਸ਼ ਦੀ ਆਜ਼ਾਦੀ, ਹੋਰ ਕੁਝ ਨਹੀਂ।

ਫ਼ਿਰਕੂ ਜਥੇਬੰਦੀਆਂ, ਭਾਵੇਂ ਇਹ ਹਿੰਦੂ ਮਹਾਸਭਾ ਹੋਵੇ ਅਤੇ ਭਾਵੇਂ ਮੁਸਲਿਮ ਲੀਗ, ਦੇਸ਼ ਦੀ ਆਜ਼ਾਦੀ ਦੇ ਸਵਾਲ ਨੂੰ ਦੂਜੈਲੀ ਥਾਂ ਦੇਂਦੀਆਂ ਹਨ। ਬੇਸ਼ਕ, ਕੋਈ ਵੀ ਇਹ ਨਹੀਂ ਕਹੇਗਾ ਕਿ ਉਸਨੂੰ ਸਵਰਾਜ ਪਸੰਦ ਨਹੀਂ, ਪਰ ਇਹ ਫ਼ਿਰਕੂ ਜਥੇਬੰਦੀਆਂ ਸਵਰਾਜ ਦੇ ਇਸ ਸਵਾਲ ਨੂੰ ਕੁਝ ਹੋਰ ਸ਼ਰਤਾਂ ਦੇ ਅਧੀਨ ਕਰ ਦੇਂਦੀਆਂ ਹਨ। ਉਹ ਦੇਸ਼ ਦੀ ਆਜ਼ਾਦੀ ਦੇ ਰਸਤੇ ਵਿਚ 'ਕਿੰਤੂ' 'ਪ੍ਰੰਤੂ' ਲਿਆ ਵਾੜਦੀਆਂ ਹਨ।

*ਮੁਸਲਿਮ ਲੀਗ ਅਤੇ ਹਿੰਦੂ ਮਹਾਸਭਾ ਬਰਤਾਨਵੀ ਰਾਜ ਦੀਆਂ ਸਿਰਫ਼ ਕਠਪੁਤਲੀਆਂ ਹਨ ਅਤੇ ਇਹ ਦੇਸ਼ ਦੀ ਆਜ਼ਾਦੀ ਨਹੀਂ ਚਾਹੁੰਦੀਆਂ। ਉਹ ਸਰਕਾਰ ਨੂੰ ਇਹ ਤਜਵੀਜ਼ ਦੇਣ ਤਕ ਗਈਆਂ ਕਿ ਕਾਂਗਰਸ ਦੇ ਆਗੂਆਂ ਨੂੰ ਉਦੋਂ ਤਕ ਜੇਲ੍ਹ ਵਿਚੋਂ ਰਿਹਾਅ ਨਾ ਕੀਤਾ ਜਾਏ, ਜਦੋਂ ਤਕ ਉਹ ਅਗਸਤ (ਭਾਰਤ ਛੱਡੋ) ਮਤੇ ਨਾਲੋਂ ਸੰਬੰਧ ਨਹੀਂ ਤੋੜ ਲੇਂਦੇ।

*ਜਦੋਂ ਤਕ ਸਵਰਾਜ ਪ੍ਰਾਪਤ ਨਹੀਂ ਕਰ ਲਿਆ ਜਾਂਦਾ, ਗ਼ਰੀਬੀ ਅਤੇ ਬਦਹਾਲੀ ਕਾਇਮ ਰਹੇਗੀ। ਕਾਂਗਰਸ, ਜਿਹੜੀ ਕਿ ਸਵਰਾਜ ਪ੍ਰਾਪਤ ਕਰੇਗੀ, ਤਗੜੀ ਹੈ ਕਿਉਂਕਿ ਗ਼ਰੀਬ, ਦੱਬੇ-ਕੁਚਲੇ, ਅਤੇ ਦਲਿਤ ਲੋਕ ਇਸਦਾ ਸਮਰਥਨ ਕਰਦੇ ਹਨ।

ਸਵਰਾਜ ਹਿੰਦੂ ਜਾਂ ਮੁਸਲਿਮ ਰਾਜ ਨਹੀਂ ਹੋਵੇਗਾ, ਸਗੋਂ ਕਿਸੇ ਵੀ ਜ਼ਾਤ, ਧਰਮ ਜਾਂ ਫ਼ਿਰਕੇ ਦੇ ਵਿਤਕਰੇ ਤੋਂ ਬਿਨਾਂ ਸਾਰਿਆਂ ਲਈ ਰਾਜ ਹੋਵੇਗਾ। ਚੋਰ-ਬਾਜ਼ਾਰੀਆਂ ਅਤੇ ਮੁਨਾਫ਼ੇਖੋਰਾਂ ਨੇ ਭਰਪੂਰ ਮਾਇਆ ਕਮਾਈ ਹੈ ਜਦ ਕਿ ਪੈਂਤੀ ਲੱਖ ਲੋਕ ਭੁੱਖ ਨਾਲ ਮਰ ਗਏ ਹਨ। ਮਜ਼ਦੂਰਾਂ ਦੀ ਹਾਲਤ ਵੀ ਬਦਤਰ ਹੈ। ਇਹ ਸਾਰਾ ਕੁਝ ਵਾਪਰ ਰਿਹਾ ਹੈ, ਕਿਉਂਕਿ ਅਸੀਂ ਆਜ਼ਾਦ ਨਹੀਂ ਹਾਂ।

ਬਰਤਾਨਵੀ ਸਰਕਾਰ ਲੋਕਾਂ ਵਿਚ ਵੰਡ ਪਾ ਕੇ ਰਾਜ ਕਰਨਾ ਚਾਹੁੰਦੀ ਹੈ। ਸਾਨੂੰ ਇਹ ਖੇਡ ਅਸਫ਼ਲ ਕਰਨ ਲਈ ਇਕਮੁੱਠ ਹੋ ਜਾਣਾ ਚਾਹੀਦਾ ਹੈ। ਹਿੰਦੂ ਮਹਾਸਭਾ ਜਾਂ ਮੁਸਲਿਮ ਲੀਗ ਗਰੀਬਾਂ ਲਈ ਨਹੀਂ ਹਨ।

ਆਪਣੇ ਧਰਮ ਨੂੰ ਮੰਨਣ ਦੀ ਹਰ ਇਕ ਨੂੰ ਖੁਲ੍ਹ ਹੈ, ਪਰ ਜਦੋਂ ਲੋਕ ਭੁੱਖੇ ਹਨ ਅਤੇ ਮਰ ਰਹੇ ਹਨ, ਉਦੋਂ ਧਰਮ ਕਿਸੇ ਤਰ੍ਹਾਂ ਤਸਵੀਰ ਵਿਚ ਨਹੀਂ ਆਉਂਦਾ। ਸਾਰਾ ਸਵਾਲ ਆਰਥਿਕਤਾ ਦਾ ਸਵਾਲ ਹੈ।

*ਹਿੰਦੂਮੱਤ ਖਤਰੇ ਵਿਚ ਹੈ ਜਾਂ ਇਸਲਾਮ ਖਤਰੇ ਵਿਚ ਹੈ ਦੇ ਨਾਅਰੇ ਮੂਰਖਾਂ ਵਾਲ, ਫ਼ਜ਼ੂਲ ਨਾਅਰੇ ਹਨ। ਹਿੰਦੂਮੱਤ ਅਤੇ ਇਸਲਾਮ ਦੋਵੇਂ ਹੀ ਮਹਾਨ ਸੰਸਥਾਵਾਂ

ਹਨ ਅਤੇ ਚੀਖ-ਚਿਹਾੜੇ ਨਾਲ ਤਬਾਹ ਨਹੀਂ ਹੋ ਸਕਦੀਆਂ । ਇਹ ਅਜੀਬ ਗੱਲ ਹੈ ਕਿ ਹਿੰਦੂ ਸਭਾ ਕਾਂਗਰਸ ਦੀ ਨਿਖੇਧੀ ਕਰਨ ਵਿਚ ਅੱਗੇ ਹੈ ਅਤੇ ਇਸ ਉਤੇ ਲੀਗ ਦੀ ਤਰਫ਼ਦਾਰੀ ਕਰਨ ਦਾ ਦੋਸ਼ ਲਾ ਰਹੀ ਹੈ । ਪਰ ਇਹ ਇਕ ਵਾਰੀ ਮੰਤਰੀ ਮੰਡਲ ਬਣਾਉਣ ਲਈ ਲੀਗ ਨਾਲ ਰਲ ਗਈ ਸੀ । ਇਹ ਦੋਵੇਂ ਹੀ ਭਾਰਤ ਦੀ ਗ਼ੁਲਾਮੀ ਦੇ ਹੱਕ ਵਿਚ ਹਨ ਅਤੇ ਬਰਤਾਨਵੀ ਰਾਜ ਨੂੰ ਜਾਰੀ ਰੱਖਣਾ ਚਾਹੁੰਦੀਆਂ ਹਨ । ਉਹ ਬਰਤਾਨਵੀ ਹਕੂਮਤ ਦੇ ਦਰ ਉਤੇ ਦਸਤਕ ਦੇਂਦੀਆਂ ਹਨ । ਪਰ ਬਰਤਾਨਵੀ ਹਕੂਮਤ ਜਲਦੀ ਹੀ ਨਿਕਲ ਜਾਏਗੀ । ਫਿਰ ਉਹ ਕਿਸਦਾ ਬੂਹਾ ਖੜਕਾਉਣਗੀਆਂ ?

*ਭੁੱਖ, ਥੁੜ੍ਹ ਅਤੇ ਬੀਮਾਰੀ ਦੇ ਮਸਲਿਆਂ ਦੇ ਪ੍ਰਸੰਗ ਵਿਚ ਫ਼ਿਰਕੂ ਮਸਲਾ ਕਿੱਥੇ ਫਿੱਟ ਬੈਠਦਾ ਹੈ ? ਅਸੀਂ ਜਦੋਂ ਆਪਣੇ ਤਬਾਹ ਹੋਏ ਦੇਸ਼ ਨੂੰ ਮੁੜ-ਉਸਾਰਨ ਵਿਚ ਰੁੱਝੇ ਹੋਏ ਹਾਂ, ਤਾਂ ਕੀ ਅਸੀਂ ਇਸ ਗੱਲ ਉਤੇ ਵਿਚਾਰ ਕਰਨ ਬੈਠ ਜਾਵਾਂਗੇ ਕਿ ਹਿੰਦੂ ਅਤੇ ਮੁਸਲਿਮ ਇੰਜਨੀਅਰਾਂ ਦੀ ਕੀ ਤਨਾਸਬ ਹੋਣੀ ਚਾਹੀਦੀ ਹੈ, ਜਾਂ ਕਿ ਅਸੀਂ ਇਹ ਕੰਮ ਉਹਨਾਂ ਬੰਦਿਆਂ ਨੂੰ ਸੌਂਪਾਂਗੇ ਜਿਹੜੇ ਕਾਰਜ-ਕੁਸ਼ਲਤਾ ਨਾਲ ਕੰਮ ਕਰਨਗੇ, ਭਾਵੇਂ ਉਹ ਮੁਸਲਿਮ ਹੋਣ, ਹਿੰਦੂ ਹੋਣ, ਈਸਾਈ ਹੋਣ ਜਾਂ ਭਾਰਤ ਦੇ ਕਿਸੇ ਵੀ ਹੋਰ ਫ਼ਿਰਕੇ ਦੇ ਮੈਂਬਰ ਹੋਣ ? ਸਾਨੂੰ ਭਾਰਤ ਦੇ ਮਸਲੇ ਵੱਲ ਇਸ ਦ੍ਰਿਸ਼ਟੀਕੋਣ ਤੋਂ ਦੇਖਣਾ ਚਾਹੀਦਾ ਹੈ । ਅੱਜ ਸਾਡੇ ਮੁਖ ਮਸਲੇ ਆਜ਼ਾਦੀ ਪ੍ਰਾਪਤ ਕਰਨ ਅਤੇ ਦੇਸ਼ ਕੀ ਨਵੇਂ ਸਿਰਿਉਂ ਉਸਾਰੀ ਕਰਨ ਨਾਲ ਸੰਬੰਧਿਤ ਹਨ । ਕੀ ਮੁਸਲਿਮ ਲੀਗ ਜਾਂ ਹਿੰਦੂ ਮਹਾਸਭਾ ਇਹ ਮਸਲੇ ਨਜਿੱਠ ਸਕਦੀਆਂ ਹਨ ? ਇਹ ਸੋਚ ਕੇ ਮੈਂ ਦੰਗ ਰਹਿ ਜਾਂਦਾ ਹਾਂ ਕਿ ਇਹਨਾਂ ਮਸਲਿਆਂ ਦਾ ਉਹਨਾਂ ਦੇ ਪ੍ਰੋਗਰਾਮਾਂ ਵਿਚ ਜ਼ਿਕਰ ਨਹੀਂ ਆਉਂਦਾ । ਉਹਨਾਂ ਲਈ ਫੁਟ ਦੇ ਬੀਜ ਬੀਜਣੇ ਸੌਖੇ ਹਨ, ਪਰ ਮੈਂ ਉਹਨਾਂ ਨੂੰ ਚੇਤਾਵਨੀ ਦੇਂਦਾ ਹਾਂ ਕਿ ਇਸ ਦੇ ਸਿੱਟੇ ਸਾਰੇ ਭਾਰਤ ਲਈ ਤਬਾਹਕੁਨ ਹੋਣਗੇ ।

ਇਹ ਮਸਲਾ ਹਿੰਦੂ ਜਾਂ ਮੁਸਲਿਮ ਮਸਲਾ ਨਹੀਂ, ਜਿਵੇਂ ਕਿ ਲੀਗੀਏ ਜਾਂ ਮਹਾਸਭੀਏ ਐਲਾਨ ਕਰਦੇ ਹਨ । ਉਹਨਾਂ ਲਈ ਮਸਲਾ ਜ਼ਿਮੀਂਦਾਰੀ ਅਤੇ ਤਾਲੁਕ-ਦਾਰੀ ਨੂੰ ਬਚਾਉਣ ਦਾ ਹੈ ।

*ਕਾਂਗਰਸ ਨੂੰ ਪਾਏ ਗਏ ਹਰ ਵੋਟ ਦਾ ਮਤਲਬ ਹੈ ਕਿ ਦੇਸ਼ ਦੀ ਆਜ਼ਾਦੀ ਦੇ ਹੱਕ ਵਿਚ ਵੋਟ ਪਾਇਆ ਜਾ ਰਿਹਾ ਹੈ । ਮੈਂ ਚੇਤਾਵਨੀ ਦੇਂਦਾ ਹਾਂ ਕਿ ਮੁਸਲਿਮ ਲੀਗ, ਹਿੰਦੂ ਮਹਾਸਭਾ, ਅਤੇ ਇਹੋ ਜਿਹੀਆਂ ਜੱਥੇਬੰਦੀਆਂ ਲਗਾਤਾਰ ਕਾਂਗਰਸ ਦੇ ਰਾਹ ਵਿਚ ਖੜੋਂਦੀਆਂ ਹਨ, ਅਤੇ ਉਹਨਾਂ ਵੱਲੋਂ ਵੋਟਾਂ ਲਈ ਕਨਵੈਸਿੰਗ ਕਰਨ ਦਾ ਨਿਸ਼ਾਨਾ ਅਸਿੱਧੇ ਤੌਰ ਉਤੇ ਬਰਤਾਨਵੀ ਗ਼ਲਬੇ ਨੂੰ ਜਾਰੀ ਰੱਖਣਾ ਹੈ ।

ਮੈਂ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਅਨੁਸ਼ਾਸਨ, ਏਕੇ ਅਤੇ ਮਿਲਵਰਤਣ ਦੀ ਭਾਵਨਾ ਉਤੇ ਜ਼ੋਰ ਦੇਂਦਾ ਹਾਂ । ਸਿਰਫ਼ ਤਾਂ ਹੀ ਭਾਰਤੀ ਆਜ਼ਾਦੀ ਪ੍ਰਾਪਤ ਕਰ ਸਕਦੇ ਹਨ । ਸਵਰਾਜ ਅਤੇ ਬਦੇਸ਼ੀ ਗ਼ਲਬੇ ਦੇ ਵਿਚਕਾਰਲਾ ਰਸਤਾ ਕੋਈ ਨਹੀਂ ।

ਜਾਂ ਤਾਂ ਇਹ ਬਦੇਸ਼ੀ ਬਰਤਾਨਵੀ ਸਰਕਾਰ ਭਾਰਤ ਛੱਡ ਜਾਇਗੀ, ਜਾਂ ਫਿਰ ਅਸੀਂ ਬਰਬਾਦ ਹੋ ਜਾਵਾਂਗੇ। ਮੈਨੂੰ ਨਹੀਂ ਯਕੀਨ ਕਿ ਅੰਗਰੇਜ਼ ਭਾਰਤ ਨੂੰ ਆਜ਼ਾਦੀ ਦੇ ਦੇਣਗੇ, ਕਿਉਂਕਿ ਇਹ ਆਜ਼ਾਦੀ ਦੇਣ ਲਈ ਨਾ ਤਿਆਰ ਹਨ, ਨਾ ਹੀ ਏਨੇਂ ਸਿਆਣੇ। ਇਹ ਆਮ ਲੋਕ ਹੀ ਹਨ ਜਿਨ੍ਹਾਂ ਨੂੰ ਬਰਤਾਨਵੀ ਹੱਥਾਂ ਵਿਚੋਂ ਆਜ਼ਾਦੀ ਖੋਹਣੀ ਪਵੇਗੀ।

ਮੈਨੂੰ ਅਫ਼ਸੋਸ ਹੈ ਕਿ ਹਿੰਦੂ ਮਹਾਸਭਾ ਅਤੇ ਮੁਸਲਿਮ ਲੀਗ ਫ਼ਿਰਕਾਪ੍ਰਸਤੀ ਦਾ ਪ੍ਰਚਾਰ ਕਰਕੇ ਅਤੇ ਇਕ ਦੂਜੀ ਨੂੰ ਗਾਹਲਾਂ ਕੱਢ ਕੇ ਦੁਸ਼ਮਣੀ ਅਤੇ ਤਬਾਹੀ ਦੇ ਬੀਜ ਬੋ ਰਹੀਆਂ ਹਨ। ਇਸ ਲਈ ਮੈਂ ਹਿੰਦੂਆਂ ਅਤੇ ਮੁਸਲਮਾਨਾਂ, ਸਾਰਿਆਂ ਨੂੰ ਹੀ ਅਪੀਲ ਕਰਦਾ ਹਾਂ ਕਿ ਇਕਮੁੱਠ ਹੋ ਕੇ ਅਤੇ ਜਿੰਨੀ ਜਲਦੀ ਹੋ ਸਕੇ ਆਪਣੀ ਤਾਕਤ ਵਧਾਓ। ਹਜ਼ਾਰਾਂ ਸਾਲਾਂ ਤੋਂ ਹਿੰਦੂ ਅਤੇ ਮੁਸਲਮਾਨ ਇਕੱਠੇ ਰਹਿੰਦੇ ਰਹੇ ਹਨ ਅਤੇ ਇਕੱਠੇ ਰਹਿੰਦੇ ਰਹਿਣਗੇ। ਇਸ ਲਈ, ਉਹਨਾਂ ਦੇ ਬਰਾਦਰਾਨਾ ਸੰਬੰਧਾਂ ਨੂੰ ਮਜ਼ਬੂਤ ਕਰਨ ਦਾ ਕਾਰਜ ਸਭ ਤੋਂ ਵੱਧ ਲਾਜ਼ਮੀ ਚੀਜ਼ ਹੈ।

# ਕਾਂਗਰਸ ਬਦੇਸ਼ ਨੀਤੀ ਤਿਆਰ ਕਰਦੀ ਹੈ

ਭਾਰਤ ਵਿਚਲੀਆਂ ਦੂਜੀਆਂ ਸਾਰੀਆਂ ਰਾਜਸੀ ਜੱਥੇਬੰਦੀਆਂ ਵਾਂਗ, ਨੈਸ਼ਨਲ ਕਾਂਗਰਸ ਵੀ ਬਹੁਤ ਦੇਰ ਤੱਕ ਪੂਰੀ ਤਰ੍ਹਾਂ ਘਰੇਲੂ ਸਿਆਸਤ ਵਿਚ ਖੁਭੀ ਰਹੀ ਅਤੇ ਇਸ ਨੇ ਬਦੇਸ਼ੀ ਮਾਮਲਿਆਂ ਵਿਚ ਕੁਝ ਦਿਲਚਸਪੀ ਲੈਣੀ ਸ਼ੁਰੂ ਕੀਤੀ। ਸਿਵਾਇ ਸੋਸ਼ਲਿਸਟਾਂ ਅਤੇ ਕਮਿਊਨਿਸਟਾਂ ਦੇ ਛੋਟੇ ਛੋਟੇ ਗਰੁੱਪਾਂ ਦੇ ਕੋਈ ਹੋਰ ਜੱਥੇਬੰਦੀ ਇੰਝ ਨਹੀਂ ਸੀ ਕਰ ਰਹੀ। ਮੁਸਲਿਮ ਜੱਥੇਬੰਦੀਆਂ ਫਲਸਤੀਨ ਵਿਚ ਦਿਲਚਸਪੀ ਰਖਦੀਆਂ ਸਨ ਅਤੇ ਕਦੀ ਕਦੀ ਉਥੋਂ ਦੇ ਮੁਸਲਿਮ ਅਰਬਾਂ ਨਾਲ ਹਮਦਰਦੀ ਦੇ ਮਤੇ ਪਾਸ ਕਰ ਦੇਂਦੀਆਂ ਸਨ। ਤੁਰਕੀ, ਮਿਸਰ ਅਤੇ ਈਰਾਨ ਦੇ ਤੀਖਣ ਰਾਸ਼ਟਰਵਾਦ ਵੱਲ ਉਹ ਧਿਆਨ ਦੇਂਦੀਆਂ ਸਨ, ਉਹ ਧਿਆਨ ਬਿਨਾਂ ਸ਼ੰਕੇ ਦੇ ਨਹੀਂ, ਕਿਉਂਕਿ ਇਹ ਧਰਮ-ਨਿਰਪੇਖ ਸੀ, ਅਤੇ ਅਜੇਹੇ ਸੁਧਾਰਾਂ ਵੱਲ ਲਿਜਾ ਰਿਹਾ ਸੀ ਜਿਹੜੇ ਇਸਲਾਮੀ ਪ੍ਰੰਪਰਾਵਾਂ ਬਾਰੇ ਉਹਨਾਂ ਦੇ ਆਪਣੇ ਵਿਚਾਰਾਂ ਨਾਲ ਪੂਰੀ ਤਰ੍ਹਾਂ ਮੇਲ ਨਹੀਂ ਸਨ ਖਾਂਦੇ। ਕਾਂਗਰਸ ਨੇ ਹੌਲੀ ਹੌਲੀ ਅਜੇਹੀ ਬਦੇਸ਼ ਨੀਤੀ ਦਾ ਵਿਕਾਸ ਕੀਤਾ ਜਿਹੜੀ ਹਰ ਥਾਂ ਰਾਜਸੀ ਅਤੇ ਆਰਥਿਕ ਸਾਮਰਾਜ ਦੇ ਖਾਤਮੇ ਉਤੇ ਅਤੇ ਆਜ਼ਾਦ ਕੌਮਾਂ ਦੀ ਮਿਲਵਰਤਣ ਉਤੇ ਅਧਾਰਿਤ ਸੀ। ਇਹ ਭਾਰਤ ਦੀ ਆਜ਼ਾਦੀ ਦੀ ਮੰਗ ਨਾਲ ਮੇਲ ਖਾਂਦੀ ਸੀ। ਬਹੁਤ ਪਹਿਲਾਂ 1920 ਵਿਚ ਹੀ ਕਾਂਗਰਸ ਨੇ ਬਦੇਸ਼ ਨੀਤੀ ਬਾਰੇ ਇਕ ਮਤਾ ਪਾਸ ਕੀਤਾ ਸੀ, ਜਿਸ ਵਿਚ ਦੂਜੀਆਂ ਕੌਮਾਂ ਨਾਲ ਮਿਲਵਰਤਣ ਦੀ, ਅਤੇ ਖਾਸ ਕਰਕੇ ਆਪਣੇ ਸਾਰੇ ਗਵਾਂਢੀ ਦੇਸ਼ਾਂ ਨਾਲ ਦੋਸਤਾਨਾ ਸੰਬੰਧਾਂ ਦਾ ਵਿਕਾਸ ਕਰਨ ਦੀ ਸਾਡੀ ਇੱਛਾ ਉਤੇ ਜ਼ੋਰ ਦਿੱਤਾ ਗਿਆ ਸੀ। ਮਗਰੋਂ ਇਕ ਹੋਰ ਵੱਡੇ ਪੈਮਾਨੇ ਦੀ ਜੰਗ ਦੀ ਸੰਭਾਵਨਾ ਬਾਰੇ ਵਿਚਾਰ ਕੀਤੀ ਗਈ ਅਤੇ 1927 ਵਿਚ ਦੂਜੀ ਵੱਡੀ ਜੰਗ ਦੇ ਸਚਮੁੱਚ ਸ਼ੁਰੂ ਹੋਣ ਤੋਂ ਬਾਰ੍ਹਾਂ ਸਾਲ ਪਹਿਲਾਂ, ਕਾਂਗਰਸ ਨੇ ਇਸ ਸੰਬੰਧੀ ਆਪਣੀ ਨੀਤੀ ਦਾ ਪਹਿਲੀ ਵਾਰੀ ਐਲਾਨ ਕਰ ਦਿੱਤਾ।

ਇਹ ਹਿਟਲਰ ਦੇ ਸੱਤਾ ਵਿਚ ਆਉਣ ਤੋਂ ਪੰਜ ਜਾਂ ਛੇ ਸਾਲ ਪਹਿਲਾਂ ਦੀ ਅਤੇ ਮਾਨਚੂਰੀਆ ਦੇ ਖਿਲਾਫ਼ ਜਾਪਾਨੀ ਹਮਲਾ ਸ਼ੁਰੂ ਹੋਣ ਤੋਂ ਪਹਿਲਾਂ ਦੀ ਗੱਲ ਹੈ।

---

**ਭਾਰਤ ਦੀ ਖੋਜ** ਵਿਚੋਂ, ਸਫ਼ੇ 441-47.

ਇਟਲੀ ਵਿਚ ਮਸੋਲਿਨੀ ਆਪਣੇ ਆਪ ਨੂੰ ਪੱਕਿਆਂ ਕਰ ਰਿਹਾ ਸੀ, ਪਰ ਉਦੋਂ ਅਜੇ ਉਹ ਸੰਸਾਰ ਅਮਨ ਲਈ ਵੱਡਾ ਖਤਰਾ ਨਹੀਂ ਸੀ ਲੱਗਦਾ। ਫ਼ਾਸ਼ਿਸਟ ਇਟਲੀ ਇੰਗਲੈਂਡ ਨਾਲ ਦੋਸਤਾਨਾ ਸੰਬੰਧ ਰੱਖਦਾ ਸੀ ਅਤੇ ਬਰਤਾਨਵੀ ਸਿਆਸਤਦਾਨ ਦੂਜੇ ਲਈ ਆਪਣੀ ਪ੍ਰਸੰਸਾ ਪ੍ਰਗਟ ਕਰਦੇ ਸਨ। ਯੂਰਪ ਵਿਚ ਨਿੱਕੇ ਨਿੱਕੇ ਡਿਕਟੇਟਰ ਸਨ, ਅਤੇ ਉਹਨਾਂ ਦੇ ਵੀ ਆਮ ਕਰਕੇ ਬਰਤਾਨਵੀ ਸਰਕਾਰ ਨਾਲ ਚੰਗੇ ਸੰਬੰਧ ਹੁੰਦੇ ਸਨ। ਸੰਸਾਰ ਸਥਿਤੀ ਕਿਸੇ ਵੱਡੇ ਟਕਰਾਅ ਵੱਲ ਜਾਂਦੀ ਲੱਗਦੀ ਸੀ, ਜਿਸ ਵਿਚ ਇੰਗਲੈਂਡ ਅਤੇ ਫ਼ਰਾਂਸ ਕੌਮਾਂ ਦੇ ਯੂਰਪੀ ਗਰੁੱਪ ਦੇ ਮੁਖੀ ਸਨ, ਅਤੇ ਸੋਵੀਅਤ ਰੂਸ ਕੁਝ ਪੂਰਬੀ ਕੌਮਾਂ ਨਾਲ ਸੰਬੰਧਿਤ ਸੀ। ਸੰਯੁਕਤ ਰਾਜ ਅਮਰੀਕਾ ਇਹਨਾਂ ਦੋਹਾਂ ਗਰੁੱਪਾਂ ਤੋਂ ਨਿਰਲੇਪ ਰਹਿ ਰਿਹਾ ਸੀ; ਕਮਿਊਨਿਜ਼ਮ ਲਈ ਉਹਨਾਂ ਦੀ ਸਖਤ ਨਫ਼ਰਤ ਉਹਨਾਂ ਨੂੰ ਰੂਸ ਤੋਂ ਦੂਰ ਰੱਖ ਰਹੀ ਸੀ ਅਤੇ ਬਰਤਾਨਵੀ ਨੀਤੀ ਪ੍ਰਤਿ ਉਹਨਾਂ ਦੀ ਬੇਵਿਸ਼ਵਾਸੀ ਅਤੇ ਬਰਤਾਨਵੀ ਸਰਮਾਏ ਅਤੇ ਸਨਅਤ ਨਾਲ ਉਹਨਾਂ ਦਾ ਮੁਕਾਬਲਾ ਉਹਨਾਂ ਨੂੰ ਬਰਤਾਨਵੀ ਗਰੁੱਪ ਨਾਲ ਜੁੜਣ ਤੋਂ ਰੋਕਦਾ ਸੀ। ਇਹਨਾਂ ਸੋਚਾਂ ਤੋਂ ਵੀ ਵੱਧ ਅਮਰੀਕਾ ਦੀ ਅਲਹਿਦਗੀ-ਪਸੰਦੀ ਦੀ ਭਾਵਨਾ ਅਤੇ ਯੂਰਪੀ ਝਗੜਿਆਂ ਵਿਚ ਖਿੱਚੇ ਜਾਣ ਦਾ ਡਰ ਕੰਮ ਕਰ ਰਿਹਾ ਸੀ।

ਇਸ ਪਿਛੋਕੜ ਵਿਚ ਭਾਰਤੀ ਰਾਇ ਅਟੱਲ ਤੌਰ ਉਤੇ ਸੋਵੀਅਤ ਰੂਸ ਅਤੇ ਪੂਰਬੀ ਕੌਮਾਂ ਦੀ ਧਿਰ ਲੈਂਦੀ ਸੀ। ਇਸਦਾ ਮਤਲਬ ਕਮਿਊਨਿਜ਼ਮ ਦੀ ਕੋਈ ਵਿਸ਼ਾਲ ਪ੍ਰਵਾਨਗੀ ਨਹੀਂ ਸੀ, ਭਾਵੇਂ ਵਧਦੀ ਗਿਣਤੀ ਵਿਚ ਲੋਕ ਸੋਸ਼ਲਿਸਟ ਵਿਚਾਰਾਂ ਵੱਲ ਖਿੱਚੇ ਜਾ ਰਹੇ ਸਨ। ਚੀਨੀ ਇਨਕਲਾਬ ਦੀ ਜਿੱਤ ਦਾ ਭਾਰਤ ਦੀ ਆ ਰਹੀ ਆਜ਼ਾਦੀ ਅਤੇ ਏਸ਼ੀਆ ਵਿਚ ਯੂਰਪੀ ਹਮਲੇ ਦੇ ਖਾਤਮੇ ਦੇ ਲੱਛਣ ਵਜੋਂ ਜੋਸ਼ ਨਾਲ ਸਵਾਗਤ ਕੀਤਾ ਗਿਆ। ਸਾਡੀ ਡੱਚ ਈਸਟ-ਇੰਡੀਜ਼ (ਇੰਡੋਨੇਸ਼ੀਆ) ਅਤੇ ਹਿੰਦ-ਚੀਨੀ ਵਿਚਲੀਆਂ, ਅਤੇ ਪੱਛਮੀ ਏਸ਼ੀਆਈ ਦੇਸ਼ਾਂ ਅਤੇ ਮਿਸਰ ਵਿਚਲੀਆਂ ਰਾਸ਼ਟਰਵਾਦੀ ਲਹਿਰਾਂ ਵਿਚ ਦਿਲਚਸਪੀ ਪੈਦਾ ਹੋ ਗਈ। ਸਿੰਗਾਪੁਰ ਦਾ ਭਾਰੀ ਜਲ ਸੈਨਿਕ ਅੱਡੇ ਵਿਚ ਬਦਲਿਆ ਜਾਣਾ ਅਤੇ ਸ੍ਰੀਲੰਕਾ ਦੀ ਟਰਿਨਕੋਮਾਲੀ ਬੰਦਰਗਾਹ ਦਾ ਵਿਕਾਸ ਆਉਂਦੀ ਜੰਗ ਦੀਆਂ ਆਮ ਤਿਆਰੀਆਂ ਦਾ ਹਿੱਸਾ ਲੱਗਦਾ ਸੀ, ਜਿਸ ਜੰਗ ਵਿਚ ਬਰਤਾਨੀਆ ਆਪਣੀ ਸਾਮਰਾਜੀ ਪੁਜ਼ੀਸ਼ਨ ਨੂੰ ਪੱਕਿਆਂ ਕਰਨ ਦੀ ਕੋਸ਼ਿਸ਼ ਕਰੇਗਾ।

ਇਹ ਪਿਛੋਕੜ ਸੀ ਜਿਸ ਵਿਚ ਨੈਸ਼ਨਲ ਕਾਂਗਰਸ ਨੇ 1927 ਵਿਚ ਆਪਣੀ ਬਦੇਸ਼ ਨੀਤੀ ਘੜਣੀ ਸ਼ੁਰੂ ਕੀਤੀ। ਇਸ ਨੇ ਐਲਾਨ ਕੀਤਾ ਕਿ ਭਾਰਤ ਕਿਸੇ ਸਾਮਰਾਜੀ ਜੰਗ ਵਿਚ ਭਿਆਲ ਨਹੀਂ ਸੀ ਹੋ ਸਕਦਾ ਅਤੇ ਭਾਰਤ ਦੇ ਲੋਕਾਂ ਦੀ ਰਾਇ ਲੈਣ ਤੋਂ ਬਿਨਾਂ ਇਸਨੂੰ ਕਿਸੇ ਸੂਰਤ ਵਿਚ ਵੀ ਕਿਸੇ ਜੰਗ ਵਿਚ ਸ਼ਾਮਲ ਹੋਣ ਲਈ ਮਜ਼ਬੂਰ ਨਹੀਂ ਸੀ ਕੀਤਾ ਜਾ ਸਕਦਾ। ਇਸ ਤੋਂ ਮਗਰਲੇ ਸਾਲਾਂ ਵਿਚ ਇਹ ਐਲਾਨ ਅਕਸਰ ਦੁਹਰਾਇਆ ਗਿਆ ਅਤੇ ਇਸਦੇ ਅਨੁਕੂਲ ਵਿਸ਼ਾਲ ਪ੍ਰਚਾਰ ਕੀਤਾ ਗਿਆ। ਇਹ

ਕਾਂਗਰਸ ਦੀ ਨੀਤੀ ਦੀ ਅਤੇ, ਇਹ ਆਮ ਕਰਕੇ ਪ੍ਰਵਾਨ ਕੀਤਾ ਜਾਂਦਾ ਸੀ, ਭਾਰਤ ਦੀ ਨੀਤੀ ਦੀ ਬੁਨਿਆਦ ਬਣ ਗਿਆ। ਭਾਰਤ ਵਿਚ ਕੋਈ ਵੀ ਵਿਅਕਤੀ ਜਾਂ ਜੱਥੇਬੰਦੀ ਇਸਦੇ ਵਿਰੁੱਧ ਨਹੀਂ ਸੀ।

ਇਧਰ ਯੂਰਪ ਵਿਚ ਤਬਦੀਲੀਆਂ ਵਾਪਰ ਰਹੀਆਂ ਸਨ, ਹਿਟਲਰ ਅਤੇ ਨਾਜ਼ੀਵਾਦ ਨੇ ਸਿਰ ਚੁੱਕ ਲਿਆ ਸੀ। ਕਾਂਗਰਸ ਨੇ ਤੁਰੰਤ ਇਹਨਾਂ ਤਬਦੀਲੀਆਂ ਦੇ ਖਿਲਾਫ਼ ਆਪਣਾ ਪ੍ਰਤਿਕਰਮ ਦਿੱਤਾ ਅਤੇ ਇਹਨਾਂ ਦੀ ਨਿਖੇਧੀ ਕੀਤੀ, ਕਿਉਂਕਿ ਹਿਟਲਟ ਅਤੇ ਉਸਦਾ ਮੱਤ ਉਸ ਸਾਮਰਾਜ ਅਤੇ ਨਸਲਪ੍ਰਸਤੀ ਦਾ ਬਿਲਕੁਲ ਸਾਕਾਰ ਰੂਪ ਅਤੇ ਤੀਖਣ ਹੋਣਾ ਲੱਗਦੇ ਸਨ, ਜਿਸ ਦੇ ਖਿਲਾਫ਼ ਕਾਂਗਰਸ ਘੋਲ ਕਰ ਰਹੀ ਸੀ। ਮਾਨਚੂਰੀਆ ਉਤੇ ਜਾਪਾਨੀ ਹਮਲੇ ਨੇ ਚੀਨ ਨਾਲ ਹਮਦਰਦੀ ਕਾਰਣ ਹੋਰ ਵੀ ਜ਼ੋਰਦਾਰ ਪ੍ਰਤਿਕਰਮ ਪੈਦਾ ਕੀਤੇ। ਐਬਿਸੀਨੀਆ, ਸਪੇਨ, ਚੀਨ-ਜਾਪਾਨ ਜੰਗ ਚੈਕੋਸਲੋਵਾਕੀਆ ਅਤੇ ਮਿਊਨਿਖ ਨੇ ਇਹਨਾਂ ਤੀਖਣ ਭਾਵਨਾਵਾਂ ਵਿਚ ਅਤੇ ਸਿਰ 'ਤੇ ਖੜੀ ਜੰਗ ਦੇ ਤਣਾਅ ਵਿਚ ਹੋਰ ਵਾਧਾ ਕੀਤਾ।

ਪਰ ਇਹ ਹੋਣ ਵਾਲੀ ਜੰਗ ਸੰਭਵ ਤੌਰ ਉਤੇ ਉਸ ਜੰਗ ਨਾਲੋਂ ਵੱਖਰੀ ਹੋਣੀ ਸੀ, ਜਿਸਦੀ ਹਿਟਲਰ ਦੇ ਉਭਰਨ ਤੋਂ ਪਹਿਲਾਂ ਕਲਪਣਾ ਕੀਤੀ ਗਈ ਸੀ। ਤਾਂ ਵੀ, ਬਰਤਾਨਵੀ ਨੀਤੀ ਲਗਭਗ ਲਗਾਤਾਰ ਫ਼ਾਸ਼ਿਸਟ-ਪੱਖੀ ਅਤੇ ਨਾਜ਼ੀ-ਪੱਖੀ ਰਹਿ ਰਹੀ ਸੀ ਅਤੇ ਇਹ ਵਿਸ਼ਵਾਸ ਕਰਨਾ ਮੁਸ਼ਕਲ ਸੀ ਕਿ ਇਹ ਰਾਤੋ-ਰਾਤ ਇਕਦਮ ਬਦਲ ਜਾਇਗੀ ਅਤੇ ਜਮਹੂਰੀਅਤ ਦਾ ਸਮਰਥਨ ਕਰਨ ਲੱਗ ਪਵੇਗੀ। ਇਸਦਾ ਪ੍ਰਧਾਨ ਸਾਮਰਾਜੀ ਦ੍ਰਿਸ਼ਟੀਕੋਣ ਅਤੇ ਆਪਣੇ ਸਾਮਰਾਜ ਨੂੰ ਚੰਬੜੇ ਰਹਿਣ ਦੀ ਇਸਦੀ ਇੱਛਾ ਨੇ ਦੂਜੀਆਂ ਘਟਨਾਵਾਂ ਦੇ ਬਾਵਜੂਦ ਜਾਰੀ ਰਹਿਣਾ ਸੀ। ਪਰ ਇਹ ਦਿਨੋ ਦਿਨ ਵਧੇਰੇ ਪ੍ਰਤੱਖ ਹੁੰਦਾ ਗਿਆ ਕਿ ਹਿਟਲਰ ਨੂੰ ਖੁਸ਼ ਰੱਖਣ ਦੀ ਹਰ ਇੱਛਾ ਦੇ ਬਾਵਜੂਦ, ਉਹ ਯੂਰਪ ਵਿਚ ਗ਼ਾਲਬ ਸ਼ਕਤੀ ਬਣਦਾ ਜਾ ਰਿਹਾ ਸੀ, ਪੁਰਾਣੇ ਸੰਤੁਲਨ ਨੂੰ ਪੂਰੀ ਤਰ੍ਹਾਂ ਵਿਗਾੜ ਰਿਹਾ ਸੀ ਅਤੇ ਬਰਤਾਨਵੀ ਸਲਤਨਤ ਦੇ ਬੁਨਿਆਦੀ ਹਿਤਾਂ ਲਈ ਖਤਰਾ ਬਣ ਰਿਹਾ ਸੀ। ਇੰਗਲੈਂਡ ਅਤੇ ਜਰਮਨੀ ਵਿਚਕਾਰ ਜੰਗ ਸੰਭਵ ਹੋ ਗਈ ਸੀ, ਅਤੇ ਜੇ ਇਹ ਛਿੜ ਪੈਂਦੀ ਹੈ ਤਾਂ ਸਾਡੀ ਨੀਤੀ ਕੀ ਹੋਵੇਗੀ? ਅਸੀਂ ਆਪਣੀ ਨੀਤੀ ਦੇ ਦੋ ਪ੍ਰਧਾਨ ਰੁਝਾਨਾਂ — ਬਰਤਾਨਵੀ ਸਾਮਰਾਜ ਦਾ ਵਿਰੋਧ ਅਤੇ ਫ਼ਾਸ਼ਿਜ਼ਮ ਅਤੇ ਨਾਜ਼ੀਵਾਦ ਦੀ ਮੁਖਾਲਫ਼ਤ — ਨੂੰ ਕਿਵੇਂ ਮਿਲਾਂਗੇ? ਅਸੀਂ ਆਪਣੇ ਰਾਸ਼ਟਰਵਾਦ ਅਤੇ ਅੰਤਰ-ਰਾਸ਼ਟਰਵਾਦ ਕਿਵੇਂ ਅਨੁਕੂਲਾਂਗੇ? ਉਸ ਵੇਲੇ ਮੌਜੂਦ ਹਾਲਤਾਂ ਵਿਚ ਇਹ ਇਕ ਮੁਸ਼ਕਲ ਸਵਾਲ ਸੀ, ਸਾਡੇ ਲਈ ਮੁਸ਼ਕਲ, ਪਰ ਇਹ ਕੋਈ ਮੁਸ਼ਕਲ ਨਹੀਂ ਸੀ ਜੇ ਬਰਤਾਨਵੀ ਸਰਕਾਰ ਸਾਨੂੰ ਇਹ ਦਰਸਾਉਣ ਲਈ ਇਕ ਵੀ ਕਦਮ ਚੁੱਕ ਲੈਂਦੀ ਕਿ ਉਸਨੇ ਭਾਰਤ ਵਿਚ ਆਪਣੀ ਸਾਮਰਾਜੀ ਨੀਤੀ ਛੱਡ ਦਿੱਤੀ ਹੈ ਅਤੇ ਜਨਤਕ ਸਦਭਾਵਨਾ ਉਤੇ ਟੇਕ ਰੱਖਣਾ ਚਾਹੁੰਦੀ ਹੈ।

ਕੌਮਾਂਤਰੀਵਾਦ ਸਚਮੁੱਚ ਸਿਰਫ਼ ਇਕ ਆਜ਼ਾਦ ਦੇਸ਼ ਵਿਚ ਹੀ ਵਿਕਾਸ ਕਰ ਸਕਦਾ ਹੈ, ਕਿਉਂਕਿ ਪਰਾਧੀਨ ਦੇਸ਼ ਦੀ ਸਾਰੀ ਸੋਚਣੀ ਅਤੇ ਸ਼ਕਤੀ ਖ਼ੁਦ ਆਪਣੀ ਆਜ਼ਾਦੀ ਪ੍ਰਾਪਤ ਕਰਨ ਵੱਲ ਲੱਗੀ ਹੁੰਦੀ ਹੈ। ਇਹ ਪਰਾਧੀਨਤਾ ਵਾਲੀ ਹਾਲਤ ਦੇ ਅੰਦਰ ਕੈਂਸਰ ਵਰਗੇ ਵਾਧੇ ਵਾਂਗ ਹੁੰਦੀ ਹੈ, ਜਿਹੜਾ ਨਾ ਸਿਰਫ਼ ਕਿਸੇ ਅੰਗ ਨੂੰ ਸਵਸਥ ਹੋਣ ਤੋਂ ਰੋਕੀ ਰੱਖਦਾ ਹੈ, ਸਗੋਂ ਮਨ ਨੂੰ ਵੀ ਲਗਾਤਾਰ ਖਲਸ਼ ਲਾਈ ਰੱਖਦਾ ਹੈ ਅਤੇ ਸਾਰੀਆਂ ਸੋਚਾਂ ਅਤੇ ਕਾਰਜਾਂ ਉਤੇ ਆਪਣਾ ਰੰਗ ਚਾੜ੍ਹ ਦੇਂਦਾ ਹੈ। ਟਕਰਾਅ ਇਸ ਵਿਚ ਜਮਾਂਦਰੂ ਮੌਜੂਦ ਹੁੰਦਾ ਹੈ ਅਤੇ ਇਸ ਤਰ੍ਹਾਂ ਦਾ ਟਕਰਾਅ ਸੋਚਾਂ ਨੂੰ ਇਸ ਉਤੇ ਕੇਂਦਰਿਤ ਕਰਨ ਵੱਲ ਲੈ ਜਾਂਦਾ ਹੈ ਅਤੇ ਵਧੇਰੇ ਵਿਸ਼ਾਲ ਮਸਲਿਆਂ ਉਤੇ ਵਿਚਾਰ ਕਰਨ ਤੋਂ ਰੋਕੀ ਰੱਖਦਾ ਹੈ। ਪਿਛਲੀਆਂ ਟੱਕਰਾਂ ਅਤੇ ਮੁਸੀਬਤਾਂ ਦੀ ਲੰਮੀ ਲੜੀ ਦਾ ਇਤਿਹਾਸ ਵਿਅਕਤੀ ਦਾ ਵੀ ਅਤੇ ਕੌਮੀ ਮਨ ਦਾ ਵੀ ਅਨਿੱਖੜ ਸਾਥੀ ਬਣ ਜਾਂਦਾ ਹੈ। ਇਹ ਇਕ ਖਲਲ, ਇਕ ਪ੍ਰਧਾਨ ਕਾਨੂੰਨ ਬਣ ਜਾਂਦਾ ਹੈ ਅਤੇ ਇਸਦਾ ਬੁਨਿਆਦੀ ਕਾਰਣ ਦੂਰ ਕੀਤੇ ਤੋਂ ਬਿਨਾਂ ਇਸਦਾ ਭੂਤ ਨਹੀਂ ਕੱਢਿਆ ਜਾ ਸਕਦਾ। ਅਤੇ ਜਦੋਂ ਪਰਾਧੀਨਤਾ ਦੀ ਭਾਵਨਾ ਖ਼ਤਮ ਹੋ ਜਾਂਦੀ ਹੈ, ਉਦੋਂ ਵੀ ਇਲਾਜ ਬੜਾ ਧੀਮਾ ਹੁੰਦਾ ਹੈ, ਕਿਉਂਕਿ ਮਨ ਦੇ ਜ਼ਖਮ ਸਰੀਰ ਦੇ ਜ਼ਖਮਾਂ ਨਾਲੋਂ ਠੀਕ ਹੁੰਦਿਆਂ ਵਧੇਰੇ ਸਮਾਂ ਲੈਂਦੇ ਹਨ।

ਭਾਰਤ ਵਿਚ ਇਹ ਸਾਰਾ ਪਿਛੋਕੜ ਸਾਡੇ ਕੋਲ ਲੰਮੇਂ ਸਮੇਂ ਤੋਂ ਮੌਜੂਦ ਸੀ, ਪਰ ਤਾਂ ਵੀ ਗਾਂਧੀ ਨੇ ਸਾਡੀ ਰਾਸ਼ਟਰਵਾਦੀ ਲਹਿਰ ਨੂੰ ਇਕ ਮੋੜ ਦਿੱਤਾ, ਜਿਸਨੇ ਨਿਰਾਸ਼ਾ ਅਤੇ ਕੁੜੱਤਣ ਦੀਆਂ ਭਾਵਨਾਵਾਂ ਨੂੰ ਘਟਾ ਦਿੱਤਾ। ਇਹ ਭਾਵਨਾਵਾਂ ਜਾਰੀ ਰਹੀਆਂ ਪਰ ਮੈਨੂੰ ਹੋਰ ਕਿਸੇ ਰਾਸ਼ਟਰਵਾਦੀ ਲਹਿਰ ਬਾਰੇ ਨਹੀਂ ਪਤਾ ਜਿਹੜੀ ਨਫ਼ਰਤ ਤੋਂ ਏਨੀ ਮੁਕਤ ਰਹੀ ਹੋਵੇ। ਗਾਂਧੀ ਇਕ ਤੀਬਰ ਰਾਸ਼ਟਰਵਾਦੀ ਸੀ; ਇਸਦੇ ਨਾਲ ਹੀ ਉਹ ਇਕ ਅਜਿਹਾ ਵਿਅਕਤੀ ਸੀ ਜਿਹੜਾ ਮਹਿਸੂਸ ਕਰਦਾ ਸੀ ਕਿ ਉਸ ਕੋਲ ਨਾ ਸਿਰਫ਼ ਭਾਰਤ ਲਈ ਸਗੋਂ ਦੁਨੀਆ ਲਈ ਕੋਈ ਸੰਦੇਸ਼ ਹੈ, ਅਤੇ ਉਹ ਪੁਰਜੋਸ਼ ਤਰੀਕੇ ਨਾਲ ਸੰਸਾਰ ਅਮਨ ਦੀ ਇੱਛਾ ਰੱਖਦਾ ਸੀ। ਇਸ ਲਈ ਉਸਦੇ ਰਾਸ਼ਟਰਵਾਦ ਵਿਚ ਇਕ ਤਰ੍ਹਾਂ ਦਾ ਸੰਸਾਰ ਦ੍ਰਿਸ਼ਟੀਕੋਣ ਸ਼ਾਮਲ ਸੀ ਅਤੇ ਇਹ ਕਿਸੇ ਵੀ ਆਕ੍ਰਮਣ-ਸ਼ੀਲ ਇਰਾਦੇ ਤੋਂ ਪੂਰੀ ਤਰ੍ਹਾਂ ਮੁਕਤ ਸੀ। ਭਾਰਤ ਦੀ ਸਵੈਧੀਨਤਾ ਦੀ ਇੱਛਾ ਕਰਦਿਆਂ, ਉਹ ਇਸ ਵਿਸ਼ਵਾਸ ਉਤੇ ਪੁੱਜਾ ਸੀ ਕਿ ਸਵੈਧੀਨ ਰਾਜਾਂ ਦੀ ਸੰਸਾਰ ਫ਼ੈਡਰੇਸ਼ਨ ਇਕੋ ਇਕ ਠੀਕ ਨਿਸ਼ਾਨਾ ਸੀ, ਭਾਵੇਂ ਇਹ ਕਿੰਨਾਂ ਵੀ ਦੂਰ ਕਿਉਂ ਨਾ ਹੋਵੇ। ਉਸਨੇ ਕਿਹਾ ਸੀ ਮੈਂ ਰਾਸ਼ਟਰਵਾਦ ਨੂੰ ਇੰਝ ਸਮਝਦਾ ਹਾਂ ਕਿ ਮੇਰਾ ਦੇਸ਼ ਆਜ਼ਾਦ ਹੋ ਜਾਏ, ਕਿ ਜੇ ਲੋੜ ਪਵੇ ਤਾਂ ਸਾਰਾ ਦੇਸ਼ ਬੇਸ਼ਕ ਮਰ ਜਾਏ, ਤਾਂ ਕਿ ਮਨੁੱਖਾ ਨਸਲ ਜਿਉਂਦੀ ਰਹਿ ਸਕੇ। ਇਥੇ ਨਸਲੀ ਨਫ਼ਰਤ ਲਈ ਕੋਈ ਥਾਂ ਨਹੀਂ। ਇਹ ਸਾਡਾ ਰਾਸ਼ਟਰਵਾਦ ਹੋਣਾ ਚਾਹੀਦਾ ਹੈ।' ਅਤੇ ਫਿਰ ਮੈਂ ਸਾਰੇ ਸੰਸਾਰ ਦੀ ਦ੍ਰਿਸ਼ਟੀ

ਤੋਂ ਜ਼ਰੂਰੀ ਸੋਚਣਾ ਚਾਹੁੰਦਾ ਹਾਂ। ਮੇਰੀ ਦੇਸ਼ ਭਗਤੀ ਵਿਚ ਆਮ ਕਰਕੇ ਮਨੁੱਖਤਾ ਦਾ ਭਲਾ ਸ਼ਾਮਲ ਹੈ। ਇਸ ਲਈ ਭਾਰਤ ਦੀ ਮੇਰੇ ਵਲੋਂ ਸੇਵਾ ਵਿਚ ਮਨੁੱਖਤਾ ਦੀ ਸੇਵਾ ਸ਼ਾਮਲ ਹੈ।

ਇਹ ਹੈਰਾਨੀ ਵਾਲੀ ਗੱਲ ਹੈ ਕਿ ਆਪਣੇ ਤੀਖਣ ਰਾਸ਼ਟਰਵਾਦ ਦੇ ਬਾਵਜੂਦ ਅਸੀਂ ਕਿਵੇਂ ਕੌਮਾਂਤਰੀਵਾਦੀ ਖਿਆਲਾਂ ਵਾਲੇ ਬਣ ਗਏ। ਹੋਰ ਕਿਸੇ ਵੀ ਪਰਾਧੀਨ ਦੇਸ਼ ਵਿਚਲੀ ਰਾਸ਼ਟਰਵਾਦੀ ਲਹਿਰ ਇਸਦੇ ਨੇੜੇ ਤੇੜੇ ਵੀ ਨਹੀਂ ਸੀ ਆਉਂਦੀ, ਅਤੇ ਇਹੋ ਜਿਹੇ ਦੂਜੇ ਦੇਸ਼ਾਂ ਵਿਚ ਆਮ ਰੁਝਾਨ ਇਹ ਸੀ ਕਿ ਕੌਮਾਂਤਰੀ ਫ਼ਰਜ਼ਾਂ ਤੋਂ ਬਚ ਕੇ ਰਿਹਾ ਜਾਏ। ਭਾਰਤ ਵਿਚ ਵੀ ਅਜਿਹੇ ਲੋਕ ਮੌਜੂਦ ਸਨ ਜਿਹੜੇ ਸਾਡੇ ਰੀਪਬਲਿਕਨ ਸਪੇਨ ਅਤੇ ਚੀਨ, ਐਬਿਸੀਨੀਆ ਅਤੇ ਚੈਕੋਸਲਵਾਕੀਆ ਦੇ ਨਾਲ ਖੜੇ ਹੋਣ ਉਤੇ ਇਤਰਾਜ਼ ਕਰਦੇ ਸਨ। ਇਟਲੀ, ਜਰਮਨੀ ਅਤੇ ਜਾਪਾਨ ਵਰਗੀਆਂ ਸ਼ਕਤੀਸ਼ਾਲੀ ਕੌਮਾਂ ਨੂੰ ਦੁਸ਼ਮਣ ਕਿਉਂ ਬਣਾਇਆ ਜਾਏ, ਉਹ ਕਹਿੰਦੇ ਸਨ; ਬਰਤਾਨੀਆਂ ਦੇ ਹਰ ਦੁਸ਼ਮਣ ਨੂੰ ਦੋਸਤ ਸਮਝਿਆ ਜਾਣਾ ਚਾਹੀਦਾ ਹੈ; ਸਿਆਸਤ ਵਿਚ ਆਦਰਸ਼ਵਾਦ ਦੀ ਕੋਈ ਥਾ ਨਹੀਂ ਹੁੰਦੀ। ਸਿਆਸਤ ਦਾ ਸੰਬੰਧ ਸਿਰਫ਼ ਸੱਤਾ ਨਾਲ ਅਤੇ ਇਸਦੀ ਮੌਕੇ ਅਨੁਸਾਰ ਵਰਤੋਂ ਕਰਨ ਨਾਲ ਹੁੰਦਾ ਹੈ। ਪਰ ਇਹਨਾਂ ਇਤਰਾਜ਼ ਕਰਨ ਵਾਲਿਆਂ ਉਤੇ ਉਹ ਜਨਤਕ ਜਜ਼ਬਾ ਹਾਵੀ ਹੋ ਗਿਆ ਜਿਹੜਾ ਕਾਂਗਰਸ ਨੇ ਪੈਦਾ ਕਰ ਦਿੱਤਾ ਸੀ, ਅਤੇ ਉਹਨਾਂ ਨੇ ਆਪਣੇ ਵਿਚਾਰਾਂ ਦਾ ਕਦੀ ਵੀ ਖੁੱਲ੍ਹਾ ਪ੍ਰਗਟਾਅ ਨਾ ਕੀਤਾ। ਮੁਸਲਿਮ ਲੀਗ ਸਾਰਾ ਸਮਾਂ ਮਾਪੇ-ਤੋਲੇ ਢੰਗ ਨਾਲ ਚੁੱਪ ਰਹੀ ਅਤੇ ਇਸਨੇ ਇਹੋ ਜਿਹੇ ਕਿਸੇ ਵੀ ਕੌਮਾਂਤਰੀ ਮਸਲੇ ਉਤੇ ਕੋਈ ਵਚਨਬੱਧਤਾ ਨਾ ਦਿਖਾਈ।

1938 ਵਿਚ ਕਾਂਗਰਸ ਨੇ ਇਕ ਮੈਡੀਕਲ ਦਸਤਾ ਚੀਨ ਭੇਜਿਆ, ਜਿਸ ਵਿਚ ਕਾਫ਼ੀ ਸਾਰੇ ਡਾਕਟਰ ਸਨ ਅਤੇ ਲੋੜੀਂਦਾ ਸਾਜ਼-ਸਾਮਾਨ ਅਤੇ ਮਾਲ ਵੀ ਸੀ। ਇਸ ਦਸਤੇ ਨੇ ਕਈ ਸਾਲ ਉਥੇ ਚੰਗਾ ਕੰਮ ਕੀਤਾ। ਜਦੋਂ ਇਸਦਾ ਪ੍ਰਬੰਧ ਕੀਤਾ ਗਿਆ ਸੀ, ਉਦੋਂ ਸੁਭਾਸ਼ ਚੰਦਰ ਬੋਸ ਕਾਂਗਰਸ ਦਾ ਪ੍ਰਧਾਨ ਸੀ। ਉਸਨੂੰ ਕਾਂਗਰਸ ਵੱਲੋਂ ਚੁੱਕਿਆ ਗਿਆ ਅਜਿਹਾ ਕੋਈ ਕਦਮ ਪ੍ਰਵਾਨ ਨਹੀਂ ਸੀ ਜਿਹੜਾ ਜਾਪਾਨ-ਵਿਰੋਧੀ ਜਾਂ ਜਰਮਨ-ਵਿਰੋਧੀ ਜਾਂ ਇਟਲੀ-ਵਿਰੋਧੀ ਹੋਵੇ। ਪਰ ਤਾਂ ਵੀ ਕਾਂਗਰਸ ਵਿਚ ਅਤੇ ਦੇਸ਼ ਵਿਚ ਇਸ ਤਰ੍ਹਾਂ ਦੀ ਭਾਵਨਾ ਪਾਈ ਜਾਂਦੀ ਸੀ ਕਿ ਉਸਨੇ ਇਸ ਗੱਲ ਦਾ ਜਾਂ ਚੀਨ ਨਾਲ ਅਤੇ ਫ਼ਾਸ਼ੀ ਅਤੇ ਨਾਜ਼ੀ ਹਮਲੇ ਦਾ ਸ਼ਿਕਾਰ ਹੋਇਆਂ ਵੱਲ ਕਾਗਰਸ ਦੀ ਹਮਦਰਦੀ ਦੇ ਕਈ ਹੋਰ ਪ੍ਰਗਟਾਵਾਂ ਦਾ ਵਿਰੋਧ ਨਾ ਕੀਤਾ। ਅਸੀਂ ਉਸਦੀ ਪ੍ਰਧਾਨਗੀ ਦੇ ਸਮੇਂ ਦੌਰਾਨ ਕਈ ਅਜਿਹੇ ਮਤੇ ਪਾਸ ਕੀਤੇ ਅਤੇ ਕਈ ਮੁਜ਼ਾਹਰੇ ਜੱਥੇਬੰਦ ਕੀਤੇ ਜਿਨ੍ਹਾਂ ਨੂੰ ਉਹ ਪ੍ਰਵਾਨ ਨਹੀਂ ਸੀ ਕਰਦਾ, ਪਰ ਉਹ ਰੋਸ ਕੀਤੇ ਤੋਂ ਬਿਨਾਂ ਉਹਨਾਂ ਨੂੰ ਮੰਨ ਲੈਂਦਾ ਸੀ ਕਿਉਂਕਿ ਉਹ ਉਹਨਾਂ ਦੇ ਪਿੱਛੇ ਕੰਮ ਕਰਦੀ ਭਾਵਨਾ ਦੀ ਤਾਕਤ ਨੂੰ ਸਮਝਦਾ ਸੀ।

# ਭਾਰਤ ਦੀ ਆਜ਼ਾਦੀ ਸੰਸਾਰ ਆਵੱਸ਼ਕਤਾ ਹੈ

ਮੈਨੂੰ ਇੰਡੀਅਨ ਨੈਸ਼ਨਲ ਕਾਂਗਰਸ ਵਲੋਂ ਇਸ ਕਾਨਫਰੰਸ ਨੂੰ ਨਿੱਘੀਆਂ ਅਤੇ ਸਨੇਹਪੂਰਨ ਸ਼ੁਭ-ਕਾਮਨਾਵਾਂ ਭੇਟ ਕਰਕੇ ਅਤੇ ਸਾਮਰਾਜ ਦਾ ਮੁਕਾਬਲਾ ਕਰਨ ਦੀ ਇਸ ਸਾਂਝੀ ਕੋਸ਼ਿਸ਼ ਨਾਲ ਆਪਣੀ ਰਾਸ਼ਟਰੀ ਲਹਿਰ ਨੂੰ ਜੋੜ ਕੇ ਭਾਰੀ ਖੁਸ਼ੀ ਹੋ ਰਹੀ ਹੈ। ਅਸੀਂ ਭਾਰਤ ਵਿਚ ਸਾਮਰਾਜ ਦੀ ਪੂਰੀ ਤਾਕਤ ਮਹਿਸੂਸ ਕੀਤੀ ਹੈ। ਅਸੀਂ ਜਾਣਦੇ ਹਾਂ ਕਿ ਇਸਦਾ ਠੀਕ ਠਾਕ ਅਰਥ ਕੀ ਹੈ ਅਤੇ ਅਸੀਂ ਕੁਦਰਤੀ ਤੌਰ ਉਤੇ ਹਰ ਐਸੀ ਲਹਿਰ ਵਿਚ ਦਿਲਚਸਪੀ ਰਖਦੇ ਹਾਂ ਜਿਸਦਾ ਸੰਬੰਧ ਸਾਮਰਾਜ ਨਾਲ ਹੋਵੇ। ਸਚਮੁੱਚ, ਜੇ ਤੁਹਾਨੂੰ ਸਾਮਰਾਜ ਦੇ ਸਿੱਟਿਆਂ ਨੂੰ ਸਮਝਣ ਦੇ ਯੋਗ ਬਣਾਉਣ ਲਈ ਕਿਸੇ ਸਚਮੁੱਚ ਦੀ ਪ੍ਰਤਿਨਿਧ ਉਦਾਹਰਣ ਦੀ ਲੋੜ ਹੋਵੇ ਤਾਂ ਮੇਰਾ ਨਹੀਂ ਖ਼ਿਆਲ ਕਿ ਤੁਹਾਨੂੰ ਭਾਰਤ ਨਾਲੋਂ ਚੰਗੇਰੀ ਕੋਈ ਉਦਾਹਰਣ ਮਿਲ ਸਕੇ। ਭਾਰਤ ਦੀਆਂ ਘਰੇਲੂ ਹਾਲਤਾਂ ਵਿਚ, ਜਿਵੇਂ ਕਿ ਸਾਡੇ ਪ੍ਰਧਾਨ ਨੇ ਧਿਆਨ ਦੁਆਇਆ ਹੈ, ਤੁਸੀਂ ਵੇਖਦੇ ਹੋ ਕਿ ਬਰਤਾਨਵੀ ਸਰਮਾਇਦਾਰੀ ਨੇ ਮਜ਼ਦੂਰਾਂ ਨੂੰ ਕਿਸ ਤਰੀਕੇ ਨਾਲ

---

10 ਫ਼ਰਵਰੀ, 1927 ਨੂੰ ਬਰੱਸਲਜ਼ ਵਿਚ ਹੋਈ ਦਲਿਤ ਕੌਮਾਂ ਦੀ ਕਾਂਗਰਸ ਸਾਹਮਣੇ ਕੀਤੀ ਤਕਰੀਰ ਵਿਚੋਂ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 2 ਦੇ ਸਫ਼ੇ 272-76 ਤੋਂ ਲਿਆ ਗਿਆ ਹੈ। ਜਵਾਹਰ ਲਾਲ ਨਹਿਰੂ 1927 ਦਾ ਲਗਭਗ ਸਾਰਾ ਸਾਲ ਯੂਰਪ ਵਿਚ ਰਹੇ। ਉਹਨਾਂ ਨੇ ਦਲਿਤ ਕੌਮਾਂ ਦੀ ਕਾਂਗਰਸ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੀ ਪ੍ਰਤਿਨਿਧਤਾ ਕੀਤੀ। ਇਸ ਕਾਂਗਰਸ ਵਿਚ ਅਫ਼ਰੀਕਾ ਅਤੇ ਏਸ਼ੀਆ ਦੇ ਕਈ ਦੇਸ਼ਾਂ ਤੋਂ, ਮੈਕਸੀਕੋ ਤੋਂ ਆਏ ਆਜ਼ਾਦੀ ਦੀਆਂ ਲਹਿਰਾਂ ਦੇ ਆਗੂ ਸ਼ਾਮਲ ਹੋਏ ਸਨ; ਯੂਰਪ ਦੀਆਂ ਮਜ਼ਦੂਰ ਅਤੇ ਸੋਸ਼ਲਿਸਟ ਲਹਿਰਾਂ ਦੇ ਪ੍ਰਤਿਨਿਧ, ਅਤੇ ਕਈ ਉੱਘੀਆਂ ਹਸਤੀਆਂ ਸ਼ਾਮਲ ਹੋਈਆਂ ਸਨ। ਇਸ ਕਾਂਗਰਸ ਵਿਚ ਸਾਮਰਾਜ ਦੇ ਖਿਲਾਫ਼ ਲੀਗ ਬਣਾਈ ਗਈ। ਭਾਰਤ ਵਾਪਸ ਆਉਣ ਤੋਂ ਪਹਿਲਾਂ, ਜਵਾਹਰ ਲਾਲ ਨਹਿਰੂ ਨੇ ਨਵੰਬਰ ਵਿਚ ਅਕਤੂਬਰ ਇਨਕਲਾਬ ਦੀ ਦਸਵੀਂ ਵਰ੍ਹੇਗੰਢ ਦੇ ਦੌਰਾਨ ਸੋਵੀਅਤ ਯੂਨੀਅਨ ਦਾ ਦੌਰਾ ਕੀਤਾ।

ਦਬਾਇਆ ਅਤੇ ਉਹਨਾਂ ਦਾ ਸ਼ੋਸ਼ਣ ਕੀਤਾ ਹੈ। ਤੁਸੀਂ ਸਾਮਰਾਜ ਦੇ ਜਿਸ ਦੌਰ ਦਾ ਵੀ ਅਧਿਐਨ ਕਰਦੇ ਹੋਵੋ, ਭਾਰਤ ਦੇ ਰੂਪ ਵਿਚ ਤੁਹਾਨੂੰ ਸ਼ਾਨਦਾਰ ਉਦਾਹਰਣ ਮਿਲੇਗੀ। ਬੇਸ਼ਕ, ਆਪਣੇ ਮਸਲਿਆਂ ਬਾਰੇ ਅਸੀਂ ਡੂੰਘੀ ਤਰ੍ਹਾਂ ਫ਼ਿਕਰਮੰਦ ਹਾਂ, ਪਰ ਮੈਂ ਤੁਹਾਡਾ ਇਸ ਗੱਲ ਵੱਲ ਧਿਆਨ ਦੁਆਉਣ ਦੀ ਹਿੰਮਤ ਕਰਾਂਗਾ ਕਿ ਭਾਵੇਂ ਤੁਸੀਂ ਚੀਨ ਤੋਂ, ਮਿਸਰ ਤੋਂ ਜਾਂ ਹੋਰ ਕਿਸੇ ਦੂਰ-ਦੁਰਾਡੇ ਦੇ ਦੇਸ਼ਾਂ ਤੋਂ ਆਏ ਹੋਵੋ, ਸਾਡੇ ਹਿਤ ਕਾਫ਼ੀ ਇਕੋ ਤਰ੍ਹਾਂ ਦੇ ਹਨ, ਅਤੇ ਭਾਰਤ ਦੀ ਉਦਾਹਰਣ ਤੁਹਾਡੇ ਲਈ ਦਿਲਚਸਪੀ ਅਤੇ ਮਹੱਤਤਾ ਰੱਖਦੀ ਹੈ।

ਮੇਰੇ ਲਈ ਇਥੇ ਇਹ ਸੰਭਵ ਨਹੀਂ ਕਿ ਮੈਂ ਤੁਹਾਨੂੰ ਭਾਰਤ ਦੇ ਸ਼ੋਸ਼ਣ ਦੀ ਕਹਾਣੀ ਸੁਣਾਵਾਂ, ਉਸ ਤਰੀਕੇ ਬਾਰੇ ਦੱਸਾਂ ਜਿਸ ਤਰੀਕੇ ਨਾਲ ਭਾਰਤ ਨੂੰ ਵਰਤਿਆ, ਦਬਾਇਆ ਅਤੇ ਦੂਜੇ ਲੋਕਾਂ ਵੱਲੋਂ ਲੁੱਟਿਆ ਗਿਆ ਹੈ। ਇਹ ਇਕ ਲੰਮੀ ਦੁਖਦਾਈ ਕਹਾਣੀ ਹੈ, ਅਤੇ ਮੈਂ ਜੋ ਕਰ ਸਕਦਾ ਹਾਂ, ਉਹ ਸਿਰਫ਼ ਇਹ ਹੈ ਕਿ ਇਕ ਜਾਂ ਦੋ ਵਧੇਰੇ ਮਹੱਤਵ-ਪੂਰਨ ਅੰਸ਼ਾਂ ਵੱਲ ਤੁਹਾਡਾ ਧਿਆਨ ਦੁਆਵਾਂ, ਜਿਨ੍ਹਾਂ ਨੂੰ ਇਸ ਕੌਮਾਂਤਰੀ ਕਾਂਗਰਸ ਵਿਚ ਸਾਡੇ ਲਈ ਧਿਆਨ ਵਿਚ ਰੱਖਣਾ ਜ਼ਰੂਰੀ ਹੈ ਕਿਉਂਕਿ ਉਹਨਾਂ ਦਾ ਉਸ ਕੰਮ ਨਾਲ ਖਾਸ ਸੰਬੰਧ ਹੈ, ਜਿਹੜਾ ਅਸੀਂ ਕਰਨਾ ਹੈ। ਤੁਸੀਂ ਕਈ ਗੜਬੜਾਂ ਬਾਰੇ, ਕਈ ਕਤਲਾਮਾਂ ਅਤੇ ਗੋਲੀਆਂ ਨਾਲ ਉਡਾਏ ਜਾਣ ਬਾਰੇ, ਅਤੇ ਤੁਹਾਡੇ ਵਿਚੋਂ ਬਹੁਤਿਆਂ ਨੇ ਅੰਮ੍ਰਿਤਸਰ ਕਾਂਡ ਬਾਰੇ ਸੁਣ ਰਖਿਆ ਹੋਵੇਗਾ। ਇਹ ਨਾ ਸੋਚਣਾ ਕਿ ਕਿਉਂਕਿ ਇਸਦੀ ਹੋਰ ਕਈ ਘਟਨਾਵਾਂ ਨਾਲੋਂ ਦੁਨੀਆ ਵਿਚ ਵਧੇਰੇ ਬਦਨਾਮੀ ਹੋਈ, ਜਿਸ ਕਰਕੇ ਇਹ ਅੰਗਰੇਜ਼ਾਂ ਦੇ ਉਥੇ ਪੁੱਜਣ ਤੋਂ ਲੈ ਕੇ ਭਾਰਤ ਦੇ ਇਤਿਹਾਸ ਵਿਚ ਬਦਤਰ ਘਟਨਾ ਵਜੋਂ ਵੱਖਰਾ ਉੱਘੜ ਕੇ ਸਾਹਮਣੇ ਆਇਆ। ਉਹ ਉਥੇ ਪੁੱਜੇ, ਜਿਵੇਂ ਕਿ ਤੁਸੀਂ ਬੇਸ਼ਕ ਜਾਣਦੇ ਹੀ ਹੋ, ਪਹਿਲਾਂ ਉਹਨਾਂ ਇਕ ਧਿਰ ਦਾ ਸਾਥ ਦਿੱਤਾ ਫਿਰ ਦੂਜੀ ਧਿਰ ਦਾ, ਅਤੇ ਇਸ ਤਰ੍ਹਾਂ ਹੌਲੀ ਹੌਲੀ ਪੱਕਾ ਕਬਜ਼ਾ ਜਮਾ ਲਿਆ। ਉਥੇ ਠਹਿਰਨ ਦੇ ਆਪਣੇ ਸਾਰੇ ਸਮੇਂ ਦੇ ਦੌਰਾਨ ਉਹਨਾਂ ਨੇ 'ਪਾੜੋ ਤੇ ਰਾਜ ਕਰੋ' ਦੀ ਪੁਰਾਣੀ ਨੀਤੀ ਅਪਣਾ ਛੱਡੀ ਹੈ। ਮੈਨੂੰ ਇਹ ਦੱਸਦਿਆਂ ਅਫ਼ਸੋਸ ਹੁੰਦਾ ਹੈ ਕਿ ਉਹ ਨੀਤੀ ਅਜੇ ਵੀ ਬਹੁਤ ਦੇਖਣ ਵਿਚ ਆਉਂਦੀ ਹੈ। ਖੈਰ, ਉਹ ਆਏ ਅਤੇ ਉਹਨਾਂ ਦੇ ਕਬਜ਼ੇ ਦਾ ਮੁੱਢਲਾ ਇਤਿਹਾਸ ਸਾਰੀ ਦੁਨੀਆ ਦੇ ਇਤਿਹਾਸ ਵਿਚ ਕਦੀ ਵੀ ਦੇਖੀਆਂ ਗਈਆਂ ਅਤਿ ਦੀਆਂ ਜ਼ਾਲਮ ਅਤੇ ਸ਼ਰਮਨਾਕ ਮਿਸਾਲਾਂ ਵਿਚੋਂ ਇਕ ਹੈ। ਬਰਤਾਨਵੀ ਇਤਿਹਾਸਕਾਰ ਵੀ ਜਿਹੜੇ ਕਿ ਇਸ ਮਾਮਲੇ ਵਿਚ ਪੂਰੀ ਤਰ੍ਹਾਂ ਨਿਰਪੱਖ ਨਹੀਂ ਇਹ ਮੰਨਦੇ ਹਨ ਕਿ ਅੰਗਰੇਜ਼ ਦੇ ਰਾਜ ਹੇਠ ਭਾਰਤ ਦਾ ਮੁੱਢਲਾ ਇਤਿਹਾਸ ਨਿਰੋਲ ਧਾੜਵੀ ਇਤਿਹਾਸ ਹੈ, ਧਾੜਵੀ ਦੌਰ ਹੈ, ਜਿਸ ਵਿਚ ਧਾੜਵੀ ਬਿਨਾਂ ਰੋਕ-ਟੋਕ ਦੇ ਫ਼ਿਰਦੇ ਹਨ ਦੇਸ਼ ਨੂੰ ਲੁੱਟਦੇ ਅਤੇ ਡਾਕੇ ਮਾਰਦੇ ਸਨ। ਤੁਸੀਂ ਸ਼ਾਇਦ ਉਸ ਘਟਨਾ ਨੂੰ ਵੀ ਜਾਣਦੇ ਹੋਵੋ ਜਿਸ ਨੂੰ ਭਾਰਤ ਦੀ ਬਗ਼ਾਵਤ ਕਿਹਾ ਜਾਂਦਾ ਹੈ, ਜਿਹੜੀ 70 ਸਾਲ ਪਹਿਲਾਂ

ਵਾਪਰੀ ਸੀ । ਇਸਨੂੰ ਭਾਰਤ ਦੀ ਬਗ਼ਾਵਤ ਕਿਹਾ ਜਾਂਦਾ ਹੈ, ਜੇ ਸਬੱਬ ਕਿਸੇ ਦੂਜੀ ਤਰ੍ਹਾਂ ਵਾਪਰ ਜਾਂਦਾ ਅਤੇ ਬਾਗ਼ੀ ਸਫ਼ਲ ਹੋ ਜਾਂਦੇ, ਤਾਂ ਇਸਨੂੰ ਭਾਰਤ ਦੀ ਸਵੈਧੀਨਤਾ ਦੀ ਜੰਗ ਕਿਹਾ ਜਾਂਦਾ । ਪਰ ਮੈਂ ਲਗਦੇ ਹੱਥ ਜਿਸ ਚੀਜ਼ ਵੱਲ ਤੁਹਾਡਾ ਅਸਲ ਵਿਚ ਧਿਆਨ ਦੁਆਉਣਾ ਚਾਹੁੰਦਾ ਸਾਂ, ਉਹ ਇਹ ਸੀ — ਜਿਸਨੂੰ ਭਾਰਤ ਦੀ ਬਗ਼ਾਵਤ ਕਿਹਾ ਜਾਂਦਾ ਹੈ, ਉਸ ਨਾਲ ਜੋ ਕੁਝ ਵਾਪਰਿਆ ਸੀ ਉਸਦੇ ਮੁਕਾਬਲੇ ਵਿਚ ਅੰਮ੍ਰਿਤਸਰ ਕੁਝ ਵੀ ਨਹੀਂ ਸੀ, ਪਰ ਉਦੋਂ ਤੋਂ ਘਟਨਾਵਾਂ ਲਗਾਤਾਰ ਵਾਪਰਦੀਆਂ ਆ ਰਹੀਆਂ ਹਨ ਅਤੇ ਹੁਣ ਵੀ ਇਹ ਕੋਈ ਅਸਧਾਰਨ ਗੱਲ ਨਹੀਂ ਕਿ ਗੋਲੀਆਂ ਚਲਾਈਆਂ ਜਾਂਦੀਆਂ ਹਨ । ਅਸਲ ਵਿਚ ਸਾਡੇ ਅਣਗਿਣਤ ਸਾਥੀਆਂ ਅਤੇ ਦੋਸਤਾਂ ਦਾ ਬਿਨਾਂ ਮੁਕੱਦਮਾ ਚਲਾਏ ਜੇਲ੍ਹਾਂ ਵਿਚ ਡੱਕਿਆ ਜਾਣਾ ਭਿਆਨਕ ਹੱਦ ਤੱਕ ਆਮ ਗੱਲ ਹੈ । ਸਚਮੁੱਚ ਭਾਰਤ ਵਿਚ ਸਾਡੇ ਬਹੁਤ ਸਾਰੇ ਅਤਿ ਚੰਗੇ ਦੋਸਤ ਲਗਾਤਾਰ ਜੇਲ੍ਹਾਂ ਵਿਚ ਰਹਿ ਰਹੇ ਹਨ, ਜਾਂ ਜਲਾਵਤਨ ਹਨ ਅਤੇ ਆਪਣੀ ਮਾਤਰਭੂਮੀ ਨਹੀਂ ਪਰਤ ਸਕਦੇ । ਤੁਸੀਂ ਸ਼ਾਇਦ ਉਸ ਤਰੀਕੇ ਬਾਰੇ ਵੀ ਸੁਣਿਆ ਹੋਵੇਗਾ, ਜਿਹੜਾ ਭਾਰਤ ਵਿਚ ਅੰਗਰੇਜ਼ਾਂ ਦਾ ਕੋਈ ਨਵਾਂ ਤਾਂ ਨਹੀਂ, ਪਰ ਮਨਭਾਉਂਦਾ ਤਰੀਕਾ ਹੈ — ਲੋਕਾਂ ਨੂੰ ਫੜ ਲੈਣਾ ਅਤੇ ਬਿਨਾਂ ਮੁਕੱਦਮਾ ਚਲਾਏ, ਜਾਂ ਬਿਨਾਂ ਦੋਸ਼ ਦੱਸੇ ਜੇਲ੍ਹ ਵਿਚ ਡੱਕ ਦੇਣਾ । ਇਹ ਗੱਲ ਕਦੀ ਕਦੀ ਕੁਝ ਧਿਆਨ ਖਿੱਚਦੀ ਹੈ । ਪਰ ਅੰਗਰੇਜ਼ਾਂ ਨੇ ਭਾਰਤ ਨੂੰ ਜਿਹੜਾ ਅਸਲ ਘਾਵ ਲਾਇਆ ਹੈ, ਅਸਲ ਸ਼ੋਸ਼ਣ, ਕਦੀ ਕਦੀ ਗੋਲੀਆਂ, ਫ਼ਾਂਸੀਆਂ, ਕਤਲਾਮਾਂ ਨਾਲੋਂ ਵੀ ਕੁਝ ਵਧੇਰੇ ਗੰਭੀਰ ਚੀਜ਼ ਹੈ, ਜਿਨ੍ਹਾਂ ਨੂੰ ਕਦੀ ਕਦੀ ਕੁਝ ਬਦਨਾਮੀ ਮਿਲ ਜਾਂਦੀ ਹੈ । ਇਹ ਇਕ ਬਾਕਾਇਦਾ ਤਰੀਕਾ ਹੈ ਜਿਸ ਨਾਲ ਉਹਨਾਂ ਨੇ ਭਾਰਤ ਦੇ ਮਜ਼ਦੂਰਾਂ ਅਤੇ ਕਿਸਾਨਾਂ ਨੂੰ ਕੁਚਲਿਆ ਹੈ ਅਤੇ ਭਾਰਤ ਨੂੰ ਉਹ ਕੁਝ ਬਣਾ ਦਿੱਤਾ ਹੈ, ਜੋ ਕੁਝ ਉਹ ਅੱਜ ਹੈ । ਅਸੀਂ ਭਾਰਤ ਦੀ ਦੌਲਤ ਬਾਰੇ ਇਤਿਹਾਸ ਵਿਚ ਪੜ੍ਹਦੇ ਹਾਂ, ਸਿਰਫ਼ ਪੁਰਾਤਨ ਇਤਿਹਾਸ ਵਿਚ ਹੀ ਨਹੀਂ, ਸਗੋਂ ਕਾਫ਼ੀ ਹੱਦ ਤਕ ਕੁਝ ਸਮਾਂ ਪਹਿਲਾਂ ਤੱਕ ਦੇ ਇਤਿਹਾਸ ਵਿਚ ਵੀ । ਭਾਰਤ ਨੇ ਆਪਣੇ ਧਨ-ਦੌਲਤ ਅਤੇ ਅਮੀਰੀ ਕਰਕੇ ਦੁਨੀਆ ਦੇ ਵੱਖ-ਵੱਖ ਕੋਨਿਆਂ ਤੋਂ ਵੱਖ-ਵੱਖ ਕੌਮਾਂ ਨੂੰ ਖਿੱਚ ਪਾਈ ਹੈ ਅਤੇ ਅੱਜ ਜੇ ਤੁਸੀਂ ਭਾਰਤ ਆਓ ਤਾਂ ਇਕ ਤੱਥ ਜਿਹੜਾ ਤੁਹਾਨੂੰ ਸਾਫ਼ ਦਿਖਾਈ ਦੇਵੇਗਾ, ਉਹ ਹੈ ਉਥੋਂ ਦੀ ਭਿਆਨਕ ਕੰਗਾਲੀ ।

ਸ਼ਾਇਦ ਤੁਹਾਨੂੰ ਪਤਾ ਹੋਵੇ ਕਿ ਸਾਲ ਪਹਿਲਾਂ — ਅੰਗਰੇਜ਼ਾਂ ਦੇ ਆਉਣ ਤੋਂ ਜਲਦੀ ਹੀ ਮਗਰੋਂ — ਸਨਅਤਾਂ ਨੂੰ ਆਪਣੇ ਲਈ ਲਾਹੇਵੰਦੀਆਂ ਬਣਾਉਣ ਦੀ ਕੋਸ਼ਿਸ਼ ਵਿਚ ਉਹ ਕਿੰਨੇ ਬੇਕਿਰਕ ਸਨ । ਉਹਨਾਂ ਦਿਨਾਂ ਵਿਚ ਭਾਰਤੀ ਲੋਕਾਂ ਦੀ ਟਰਸਟੀਸ਼ਿਪ ਦੇ ਨਵੇਂ ਸਿੱਧਾਂਤ ਦਾ ਜ਼ਿਕਰ ਨਹੀਂ ਸੀ ਕੀਤਾ ਜਾਂਦਾ । ਸਾਡਾ ਦਮਨ ਸ਼ਾਇਦ ਉਸ ਨਾਲੋਂ ਭੈੜਾ ਨਹੀਂ ਸੀ, ਜਿਹੜਾ ਅੱਜ ਸਾਡੇ ਉਤੇ ਕੀਤਾ ਜਾਂਦਾ ਹੈ, ਪਰ ਇਹ ਵਧੇਰੇ ਸਾਫ਼ ਅਤੇ ਸਪਸ਼ਟ ਸੀ । ਸਾਰੀਆਂ ਭਾਰਤੀ ਸਨਅਤਾਂ ਉਤੇ ਹੁੰਦਾ

ਦਮਨ ਅਤੇ ਉਹਨਾਂ ਦਾ ਸ਼ੋਸ਼ਣ ਬੇਕਿਰਕ ਅਤੇ ਖੁਲ੍ਹਮ-ਖੁਲ੍ਹਾ ਸੀ। ਇਹ ਕਾਫ਼ੀ ਮਾੜੀ ਗੱਲ ਸੀ, ਪਰ ਇਸ ਤੋਂ ਵੀ ਮਾੜੀ ਗੱਲ ਅਜੇ ਵਾਪਰਨੀ ਸੀ। ਹੌਲੀ ਹੌਲੀ, ਪੁਰਾਣੀਆਂ ਵਿਦਿਅਕ ਪ੍ਰਣਾਲੀਆਂ ਨੂੰ ਦਬਾ ਕੇ, ਸਾਨੂੰ ਸ਼ਸਤਰਹੀਣ ਕਰਕੇ, ਅਤੇ ਹੋਰ ਸੌ ਵੱਖ ਵੱਖ ਤਰੀਕਿਆਂ ਨਾਲ ਉਹਨਾਂ ਨੇ ਭਾਰਤੀ ਲੋਕਾਂ ਦੀ ਸਪਿਰਿਟ ਨੂੰ ਕੁਚਲ ਦਿੱਤਾ ਅਤੇ ਉਹਨਾਂ ਨੂੰ ਮਜਬੂਰ ਕਰਨ ਦੀ ਕੋਸ਼ਿਸ਼ ਕੀਤੀ ਕਿ ਉਹ ਕਾਰਾਗਰ ਅਤੇ ਰਚਣੇਈ ਕੰਮ ਦੀ ਸਾਰੀ ਸਮਰਥਾ ਗੁਆ ਬੈਠਣਾ। ਮੈਂ ਇਹ ਕਹਿ ਰਿਹਾ ਹਾਂ ਕਿ ਭਾਰਤ ਵਿਚ ਅੰਗਰੇਜ਼ਾਂ ਦੀ ਇਹ ਸੋਚੀ-ਸਮਝੀ ਨੀਤੀ ਸੀ ਅਤੇ ਉਹਨਾਂ ਨੇ ਸਾਨੂੰ ਆਪਸ ਵਿਚ ਵੰਡ ਕੇ ਹੀ ਇਸਨੂੰ ਅਮਲ ਵਿਚ ਲਿਆਂਦਾ। ਸਾਨੂੰ ਸ਼ਸਤਰਹੀਣ ਕਰਕੇ ਉਹ ਸਾਨੂੰ ਕਹਿੰਦੇ ਹਨ ਕਿ ਅਸੀਂ ਆਪਣੇ ਦੇਸ਼ ਦੀ ਰਾਖੀ ਕਰਨ ਦੇ ਸਮਰਥ ਨਹੀਂ ਹਾਂ। ਐਸੇ ਵਿਦਿਅਕ ਪ੍ਰਬੰਧ ਨੂੰ ਲਾਗੂ ਕਰਕੇ, ਜਿਸਨੇ ਸਾਡੀ ਸਾਰੀ ਪੁਰਾਣੀ ਵਿਦਿਆ ਨੂੰ ਖਤਮ ਕਰ ਦਿੱਤਾ ਹੈ, ਅਤੇ ਉਸ ਦੀ ਥਾਂ ਇਕ ਐਸੀ ਚੀਜ਼ ਨੂੰ ਦੇ ਦਿੱਤੀ ਹੈ ਜਿਹੜੀ ਹਾਸੋਹੀਣੀ ਹੱਦ ਤੱਕ ਛੋਟੀ ਅਤੇ ਹਾਸੋਹੀਣੀ ਹੱਦ ਤੱਕ ਨਾਕਾਫ਼ੀ ਸੀ, ਸਾਨੂੰ ਝੂਠਾ ਇਤਿਹਾਸ ਪੜ੍ਹਾ ਕੇ ਅਤੇ ਸਾਨੂੰ ਖੁਦ ਆਪਣੇ ਦੇਸ਼ ਨੂੰ ਨਫ਼ਰਤ ਕਰਨਾ ਅਤੇ ਇੰਗਲੈਂਡ ਦੇ ਸੋਹਿਲੇ ਗਾਉਣਾ ਸਿਖਾਉਣ ਦੀ ਕੋਸ਼ਿਸ਼ ਕਰਕੇ, ਹੁਣ ਉਹ ਸਾਨੂੰ ਕਹਿੰਦੇ ਹਨ ਕਿ ਅਸੀਂ ਕਾਫ਼ੀ ਪੜ੍ਹੇ-ਲਿਖੇ ਨਹੀਂ ਹਾਂ ਕਿ ਇਕ ਆਜ਼ਾਦ ਦੇਸ਼ ਬਣ ਸਕੀਏ।

ਹੁਣ ਇਹ ਗੱਲ ਅਕਸਰ ਕਹੀ ਜਾਂਦੀ ਹੈ ਅਤੇ ਅੰਗਰੇਜ਼ੀ ਅਖਬਾਰਾਂ ਵਿਚ ਇਸ ਬਾਰੇ ਬੜਾ ਉਘਾੜ ਕੇ ਲਿਖਿਆ ਜਾਂਦਾ ਹੈ ਕਿ ਭਾਰਤੀ ਇਕ ਦੂਜੇ ਦੇ ਖਿਲਾਫ਼, ਮੁਸਲਮਾਨ ਹਿੰਦੂਆਂ ਦੇ ਖਿਲਾਫ਼, ਆਦਿ ਲੜ ਰਹੇ ਹਨ। ਸਾਨੂੰ, ਇਸ ਤੱਥ ਤੋਂ ਦਿਲਾਵਾ ਕਿ ਇਹ ਮੁਸੀਬਤਾਂ ਕਾਫ਼ੀ ਵਧਾਅ ਚੜ੍ਹਾਅ ਕੇ ਦੱਸੀਆਂ ਜਾਂਦੀਆਂ ਹਨ, ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਅੰਗਰੇਜ਼ਾਂ ਦੀ ਨੀਤੀ ਹੀ ਇਹ ਹੈ ਕਿ ਇਹ ਗੜਬੜਾਂ ਪੈਦਾ ਕੀਤੀਆਂ ਜਾਣ, ਜਾਂ ਜਿੱਥੇ ਉਹ ਪਹਿਲਾਂ ਹੀ ਮੌਜੂਦ ਹਨ, ਉਥੇ ਉਹਨਾਂ ਨੂੰ ਵਧਾਇਆ ਜਾਏ ਅਤੇ ਉਹਨਾਂ ਨੂੰ ਜਾਰੀ ਰੱਖਣ ਲਈ ਹਰ ਕਦਮ ਚੁੱਕਿਆ ਜਾਏ, ਉਥੇ ਵੀ ਜਿਥੇ ਉਹਨਾਂ ਨੂੰ ਸੌਖੀ ਤਰ੍ਹਾਂ ਦਬਾਇਆ ਜਾ ਸਕਦਾ ਹੈ। ਭਾਵੇਂ ਕਿਸੇ ਵੀ ਹਲਕੇ ਵਲੋਂ ਕੋਈ ਵੀ ਇਨਕਾਰ ਕੀਤੇ ਜਾਂਦੇ ਹੋਣ, ਉਸ ਦੇ ਬਾਵਜੂਦ ਅੰਗਰੇਜ਼ਾਂ ਦੀ ਨੀਤੀ ਇਕ ਰਹੀ ਹੈ। ਖੈਰ, ਅੱਜ ਭਾਰਤ ਦੀ ਕੀ ਹਾਲਤ ਹੈ? ਅਸੀਂ ਸ਼ੋਸ਼ਣ ਬਾਰੇ ਗੱਲਾਂ ਕਰਦੇ ਹਾਂ। ਸਾਡੇ ਇਹ ਬਹੁਤ ਹੁੰਦਾ ਹੈ। ਕੋਈ ਇਕਹਿਰਾ ਸ਼ੋਸ਼ਣ ਨਹੀਂ ਜਿਵੇਂ ਕਿ ਇਸਨੂੰ ਕਿਹਾ ਜਾ ਸਕਦਾ ਹੈ, ਸਗੋਂ ਕਦੀ ਕਦੀ ਦਹਰਾ, ਸਗੋਂ ਤੀਹਰਾ ਵੀ। ਸਾਡੇ ਕੋਲ ਭਾਰਤ ਦਾ ਇਕ ਹਿੱਸਾ ਹੈ ਜਿਸਨੂੰ ਭਾਰਤੀ ਰਿਆਸਤਾਂ ਕਿਹਾ ਜਾਂਦਾ ਹੈ, ਜਿੱਥੇ ਅੰਗਰੇਜ਼ ਦੀ 'ਰੱਖਿਆ' ਹੇਠ ਸਾਮੰਤੀ ਨਿਜ਼ਾਮ ਪ੍ਰਚੱਲਤ ਹੈ, ਅਤੇ ਅਕਸਰ ਅੰਗਰੇਜ਼ ਸਾਡਾ ਧਿਆਨ ਦੁਆਉਂਦੇ ਹਨ ਅਤੇ ਦੂਜੇ

ਦੇਸ਼ਾਂ ਵਿਚ ਸਾਡੇ ਖਿਲਾਫ਼ ਧਿਆਨ ਦੁਆਉਂਦੇ ਹਨ : ਭਾਰਤ ਦੇ ਇਸ ਹਿੱਸੇ ਵੱਲ ਦੇਖੋ, ਜਿਥੇ ਕਿਸੇ ਨਾ ਕਿਸੇ ਤਰ੍ਹਾਂ ਦਾ ਸਵੈਸ਼ਾਸਨ ਹੈ। ਭਾਰਤ ਦੇ ਦੂਜੇ ਹਿੱਸੇ ਕਿਤੇ ਜ਼ਿਆਦਾ ਉੱਨਤ ਹਨ।" ਮੈਂ ਇਹ ਮੰਨਣ ਲਈ ਤਿਆਰ ਹਾਂ ਕਿ ਇਹ ਦੋਸ਼ ਪੂਰੀ ਤਰ੍ਹਾਂ ਗ਼ਲਤ ਨਹੀਂ, ਅਕਸਰ ਹੀ ਇਹ ਇਲਾਕੇ ਦੂਜੇ ਹਿੱਸਿਆਂ ਨਾਲੋਂ ਕਿਤੇ ਘੱਟ ਉੱਨਤ ਹਨ, ਕੁਝ ਚੀਜ਼ਾਂ ਅਜਿਹੀਆਂ ਵੀ ਹਨ ਜਿਹਨਾਂ ਵੱਲ ਧਿਆਨ ਦੁਆਉਣਾ ਅੰਗਰੇਜ਼ ਭੁੱਲ ਜਾਂਦੇ ਹਨ ਕਿ ਉਹਨਾਂ ਨੇ ਖੁਦ ਇਹਨਾਂ ਭਾਰਤੀ ਰਿਆਸਤਾਂ ਨੂੰ ਠੁੰਮਣਾ ਦੇ ਰੱਖਿਆ ਹੈ, ਉਹਨਾਂ ਨੂੰ ਅੱਗੇ ਵਧਣ ਤੋਂ ਖਾਸ ਕਰਕੇ ਰੋਕ ਰੱਖਿਆ ਹੈ, ਸੰਖੇਪ ਵਿਚ ਉਹਨਾਂ ਨੂੰ ਉਸ ਤਰ੍ਹਾਂ ਦੀਆਂ ਰੱਖਿਆ ਹੈ, ਜਿਸ ਤਰ੍ਹਾਂ ਦੀਆਂ ਉਹ ਹੁਣ ਹਨ।

ਫਿਰ, ਵੱਡੇ ਭੂਮੀਪਤੀਆਂ ਨੂੰ ਲਵੋ। ਇਕ ਵਾਰੀ ਫਿਰ, ਉਥੋਂ ਦੀ ਭੂਮੀ ਲਗਾਨ ਦੀ ਪ੍ਰਣਾਲੀ ਭਾਰਤ ਦੇ ਵੱਡੇ ਹਿੱਸੇ ਵਿਚ ਸਾਮੰਤੀ ਪ੍ਰਣਾਲੀ ਹੈ ਜਿਸਨੂੰ ਅੰਗਰੇਜ਼ਾਂ ਵੱਲੋਂ ਜਾਰੀ ਰੱਖਿਆ ਗਿਆ ਅਤੇ ਸਾਡੇ ਉਤੇ ਠੋਸਿਆ ਗਿਆ ਹੈ। ਜਦੋਂ ਤਕ ਬਰਤਾਨਵੀ ਸਰਕਾਰ ਇਸ ਨੂੰ ਬਦਲਣ ਲਈ ਰਜ਼ਾਮੰਦ ਨਹੀਂ ਹੁੰਦੀ, ਉਦੋਂ ਤੱਕ ਇਸਨੂੰ ਬਦਲਣਾ ਬੇਹੱਦ ਮੁਸ਼ਕਲ ਹੈ। ਭਾਰਤ ਵਿਚ ਬਰਤਾਨਵੀ ਸਰਕਾਰ ਦੀ ਨੀਤੀ ਵਿਚ ਭਾਈਵਾਲਾਂ ਵਜੋਂ ਹੀ ਸਾਨੂੰ ਭਾਰਤੀ ਰਜਵਾੜਿਆਂ ਅਤੇ ਵੱਡੇ ਭੂਮੀਪਤੀਆਂ ਨੂੰ ਦੇਖਣਾ ਚਾਹੀਦਾ ਹੈ, ਜਿਹੜੇ ਮਹਿਸੂਸ ਕਰਦੇ ਹਨ ਕਿ ਉਹ ਆਜ਼ਾਦ ਭਾਰਤ ਨੂੰ ਮਨਜ਼ੂਰ ਨਹੀਂ ਕਰ ਸਕਦੇ, ਜਿਸਦਾ ਸਿੱਟਾ ਕਿਸਾਨਾਂ ਦੀ ਲੁੱਟ ਖਸੁੱਟ ਤੋਂ ਮੁਕਤੀ ਵਿਚ ਨਿਕਲੇਗਾ। ਅਤੇ ਫਿਰ, ਅਕਸਰ ਹੀ ਬਰਤਾਨਵੀ ਸਰਮਾਇਦਾਰਾਂ ਅਤੇ ਭਾਰਤੀ ਸਰਮਾਇਦਾਰਾਂ ਦਾ ਅਪਵਿੱਤਰ ਗਠਜੋੜ ਦੇਖਣ ਵਿਚ ਆਉਂਦਾ ਹੈ। ਇਸ ਤਰ੍ਹਾਂ ਸਾਨੂੰ ਭਾਰਤ ਵਿਚ ਸ਼ੋਸ਼ਣ ਦੇ ਕਈ ਤਰ੍ਹਾਂ ਦੇ ਅਤੇ ਕਈ ਪਰਤਾਂ ਵਾਲੇ ਢੰਗਾਂ ਨੂੰ ਬਰਦਾਸ਼ਤ ਕਰਨਾ ਪੈਂਦਾ ਹੈ।

ਹੁਣ ਫਿਰ, ਬੀਤੇ ਇਤਿਹਾਸ ਦਾ, ਪਿਛਲੇ ਕੁਝ ਸਾਲਾਂ ਦੀਆਂ ਘਟਨਾਵਾਂ ਦਾ ਅਧਿਐਨ ਇਹ ਸਿੱਧ ਕਰਦਾ ਹੈ ਕਿ ਬਰਤਾਨਵੀ ਨੀਤੀ ਵਧੇਰੇ ਕਰਕੇ ਭਾਰਤ ਨੂੰ ਕਾਬੂ ਵਿਚ ਰੱਖਣ ਦੇ ਸਵਾਲ ਉਤੇ ਆਧਾਰਿਤ ਰਹੀ ਹੈ। ਆਖ਼ਰ ਅਸੀਂ ਇਥੇ ਬਰਤਾਨਵੀ ਸਲਤਨਤ ਬਾਰੇ ਬੜਾ ਕੁਝ ਜਾਣਦੇ ਹਾਂ। ਜ਼ਰਾ ਇਕ ਘੜੀ ਲਈ ਇਹ ਕਲਪਨਾ ਕਰਨ ਦੀ ਕੋਸ਼ਿਸ਼ ਕਰੋ ਕਿ ਜੇ ਭਾਰਤ ਬਰਤਾਨਵੀਆਂ ਦੇ ਕਬਜ਼ੇ ਵਿਚ ਨਾ ਹੁੰਦਾ ਤਾਂ ਇਹ ਇਸ ਵੇਲੇ ਕੀ ਹੁੰਦਾ। ਕੋਈ ਬਰਤਾਨਵੀ ਸਲਤਨਤ ਨਾ ਹੁੰਦੀ। ਭਵਿੱਖ ਵਿਚ ਇਹ ਕੀ ਹੋਵੇਗਾ, ਜੇ ਅਤੇ, ਜਦੋਂ ਭਾਰਤ ਆਜ਼ਾਦ ਹੋ ਜਾਂਦਾ ਹੈ, ਮੈਂ ਨਹੀਂ ਕਹਿ ਸਕਦਾ, ਪਰ ਯਕੀਨਨ ਬਰਤਾਨਵੀ ਸਾਮਰਾਜ ਦੀ ਹੋਂਦ ਖਤਮ ਹੋ ਜਾਵੇਗੀ। ਇਸ ਲਈ ਕੁਦਰਤੀ ਤੌਰ ਉਤੇ ਉਹਨਾਂ ਦੇ ਸਰਮਾਇਦਾਰਾ ਅਤੇ ਸਾਮਰਾਜੀ ਦ੍ਰਿਸ਼ਟੀਕੋਣ ਤੋਂ, ਉਹ ਭਾਰਤ ਨੂੰ ਚੰਬੜੇ ਰਹਿਣ ਲਈ ਜੋ ਕੁਝ ਵੀ ਕਰ ਸਕਦੇ ਸਨ,

ਕਰਨਾ ਚਾਹੁੰਦੇ ਸਨ। ਉਹਨਾਂ ਦੀ ਸਾਰੀ ਬਦੇਸ਼ ਨੀਤੀ ਇਸ ਨਿਸ਼ਾਨੇ ਨੂੰ ਮੁਖ ਰੱਖ ਕੇ ਘੜੀ ਗਈ ਹੋਈ ਹੈ ਕਿਉਂਕਿ ਬਰਤਾਨੀਆਂ ਲਈ ਭਾਰਤ ਨੂੰ ਕਬਜ਼ੇ ਹੇਠ ਰੱਖਣਾ ਅਤੇ ਉਸ ਵਿਸ਼ਾਲ ਇਲਾਕੇ ਨੂੰ ਕੰਟਰੋਲ ਵਿਚ ਰੱਖਣਾ ਏਨਾਂ ਜ਼ਿਆਦਾ ਮਹੱਤਵਪੂਰਨ ਹੈ। ਇਸ ਲਈ ਭਾਰਤ ਉੱਪਰ ਆਪਣੀ ਜਕੜ ਕਾਇਮ ਰੱਖਣੀ ਉਹਨਾਂ ਲਈ ਬਹੁਤ ਜ਼ਰੂਰੀ ਹੈ। ਨਤੀਜਾ ਇਹ ਹੈ ਕਿ ਭਾਰਤ ਕਸ਼ਟ ਸਹਿੰਦਾ ਆ ਰਿਹਾ ਹੈ। ਪਰ ਏਨਾਂ ਕਾਫ਼ੀ ਨਹੀਂ। ਭਾਰਤ ਦੇ ਕਾਰਣ ਬਹੁਤ ਸਾਰੇ ਦੂਜੇ ਦੇਸ਼ ਵੀ ਕਸ਼ਟ ਸਹਿੰਦੇ ਆ ਰਹੇ ਹਨ, ਅਤੇ ਕਸ਼ਟ ਸਹਿ ਰਹੇ ਹਨ। ਭਾਰਤ ਦੇ ਸੰਬੰਧ ਵਿਚ ਬਰਤਾਨਵੀ ਸਾਮਰਾਜ ਦੀ ਇਕ ਬਿਲਕੁਲ ਸੱਜਰੀ ਉਦਾਹਰਣ ਬਾਰੇ ਤੁਸੀਂ ਸੁਣਿਆ ਹੋਵੇਗਾ — ਭਾਰਤੀ ਫ਼ੌਜਾਂ ਦਾ ਚੀਨ ਵਿਚ ਭੇਜਿਆ ਜਾਣਾ। ਉਹ ਇਸ ਤੱਥ ਦੇ ਬਾਵਜੂਦ ਭੇਜੀਆਂ ਗਈਆਂ ਸਨ ਕਿ ਭਾਰਤ ਦੀ ਨੈਸ਼ਨਲ ਕਾਂਗਰਸ ਨੇ ਇਸਦੀ ਵੱਧ ਤੋਂ ਵੱਧ ਜ਼ੋਰਦਾਰ ਢੰਗ ਨਾਲ ਵਿਰੋਧਤਾ ਕੀਤੀ ਸੀ। ਮੈਂ ਤੁਹਾਨੂੰ ਇਹ ਗੱਲ ਯਾਦ ਦੁਆਉਂਣਾ ਚਾਹਾਂਗਾ ਕਿ ਭਾਰਤੀ ਫ਼ੌਜਾਂ ਨੂੰ, ਮੈਂ ਮੰਨਦਾ ਹਾਂ ਕਿ ਮੇਰੇ ਲਈ ਇਹ ਸ਼ਰਮ ਵਾਲੀ ਗੱਲ ਹੈ, ਅੰਗਰੇਜ਼ਾਂ ਵੱਲੋਂ ਕਈ ਵਾਰੀ ਦੂਜੀਆਂ ਕੌਮਾਂ ਨੂੰ ਦਬਾਉਣ ਲਈ ਵਰਤਿਆ ਗਿਆ ਹੈ। ਮੈਂ ਤੁਹਾਡੇ ਸਾਹਮਣੇ ਕਈ ਦੇਸ਼ਾਂ ਦੇ ਨਾਂ ਗਿਣਵਾ ਸਕਦਾ ਹਾਂ ਜਿਥੇ ਅੰਗਰੇਜ਼ਾਂ ਵਲੋਂ ਭਾਰਤੀ ਫ਼ੌਜਾਂ ਨੂੰ ਇਸ ਮੰਤਵ ਲਈ ਵਰਤਿਆ ਗਿਆ ਹੈ — ਚੀਨ ਵਿਚ ਇਹ ਪਹਿਲੀ ਵਾਰੀ 1840 ਵਿਚ ਗਈਆਂ ਸਨ, 1927 ਵਿਚ ਉਹ ਅਜੇ ਵੀ ਜਾ ਰਹੀਆਂ ਹਨ ਅਤੇ ਇਹਨਾਂ 87 ਸਾਲਾਂ ਦੇ ਦੌਰਾਨ ਅਣਗਿਣਤ ਵਾਰੀ ਉਹਨਾਂ ਦੀ ਸਰਗਰਮ ਵਰਤੋਂ ਕੀਤੀ ਗਈ ਹੈ। ਉਹ ਮਿਸਰ, ਐਬਿਸੀਨੀਆ, ਖਾੜੀ ਫ਼ਾਰਸ, ਮੈਸੋਪੋਟਾਮੀਆ, ਅਰਬ, ਸੀਰੀਆ, ਜਾਰਜੀਆ, ਤਿੱਬਤ ਅਫ਼ਗਾਨਿਸਤਾਨ ਅਤੇ ਬਰਮਾ ਵਿਚ ਭੇਜੀਆਂ ਗਈਆਂ ਹਨ। ਇਹ ਕਾਫ਼ੀ ਵੱਡੀ ਸੂਚੀ ਹੈ।

ਮੈਂ ਚਾਹੁੰਦਾ ਹਾਂ ਕਿ ਤੁਸੀਂ ਇਹ ਗੱਲ ਸਮਝੋ ਕਿ ਭਾਰਤ ਦਾ ਮਸਲਾ ਨਿਰੋਲ ਕੌਮੀ ਮਸਲਾ ਨਹੀਂ ਹੈ, ਸਗੋਂ ਇਹ ਸਿੱਧੇ ਤੌਰ ਉਤੇ ਬਹੁਤ ਸਾਰੇ ਦੂਜੇ ਦੇਸ਼ਾਂ ਨੂੰ, ਅਤੇ ਅਸਿੱਧੇ ਤੌਰ ਉਤੇ ਸਾਰੀ ਦੁਨੀਆ ਨੂੰ ਇਹਨਾਂ ਅਰਥਾਂ ਵਿਚ ਪ੍ਰਭਾਵਿਤ ਕਰਦਾ ਹੈ ਕਿ ਇਹ ਸਾਡੇ ਸਮੇਂ ਦੇ ਸਭ ਤੋਂ ਵੱਡੇ ਅਤੇ ਸਭ ਤੋਂ ਸ਼ਕਤੀਸ਼ਾਲੀ ਸਾਮਰਾਜ ਨੂੰ ਸਿੱਧੇ ਤੌਰ ਉਤੇ ਪ੍ਰਭਾਵਿਤ ਕਰਦਾ ਹੈ। ਇਹ ਪ੍ਰਤੱਖ ਹੈ ਕਿ ਭਾਰਤ ਵਿਚ ਸਾਡੇ ਲਈ ਇਹੋ ਜਿਹੇ ਹਾਲਾਤ ਬਰਦਾਸ਼ਤ ਕਰਨ ਤੋਂ ਬਾਹਰ ਹਨ। ਅਸੀਂ ਜਾਰੀ ਨਹੀਂ ਰੱਖ ਸਕਦੇ, ਸਿਰਫ਼ ਇਸ ਲਈ ਨਹੀਂ ਕਿ ਆਜ਼ਾਦੀ ਚੰਗੀ ਹੁੰਦੀ ਹੈ ਅਤੇ ਗ਼ੁਲਾਮੀ ਮਾੜੀ, ਸਗੋਂ ਇਸ ਲਈ ਕਿ ਇਹ ਸਾਡੇ ਲਈ ਅਤੇ ਸਾਡੇ ਦੇਸ਼ ਲਈ ਜ਼ਿੰਦਗੀ ਅਤੇ ਮੌਤ ਦਾ ਸਵਾਲ ਹੈ। ਸਿਰਫ਼ ਏਨਾਂ ਹੀ ਨਹੀਂ; ਇਹ ਤੁਹਾਡੇ ਲਈ ਵੀ ਏਨਾਂ ਹੀ ਬਰਦਾਸ਼ਤ ਤੋਂ ਬਾਹਰੀ ਗੱਲ ਹੈ। ਤੁਸੀਂ ਇਸ ਤਰ੍ਹਾਂ ਚੱਲਣਾ ਜਾਰੀ ਨਹੀਂ ਰੱਖ ਸਕਦੇ। ਤੁਸੀਂ, ਜਿਹੜੇ ਕਿ ਧਰਤੀ ਦੇ ਚੌਹਾਂ ਕੋਨਿਆਂ ਤੋਂ ਅਤੇ ਵੱਖਰੇ ਵੱਖਰੇ ਦੇਸ਼ਾਂ ਤੋਂ ਆਏ ਹੋਏ

ਹੋ, ਖੁਦ ਆਪਣੀ ਆਜ਼ਾਦੀ ਦੇ ਰਸਤੇ ਵਿਚ ਇਹਨਾਂ ਅਥਾਹ ਰੁਕਾਵਟਾਂ ਦੇ ਰੱਖੇ ਜਾਣ ਨੂੰ ਬਰਦਾਸ਼ਤ ਨਹੀਂ ਕਰ ਸਕਦੇ। ਮੈਂ ਸਮਝਦਾ ਹਾਂ ਕਿ ਅੰਗਰੇਜ਼ਾਂ ਵਲੋਂ ਭਾਰਤ ਦਾ ਸ਼ੋਸ਼ਣ ਦੂਜੇ ਦੇਸ਼ਾਂ ਲਈ ਵੀ ਰੁਕਾਵਟ ਹੈ ਜਿਹੜੇ ਦਬਾਏ ਅਤੇ ਲੁੱਟੇ-ਪੁੱਟੇ ਜਾ ਰਹੇ ਹਨ। (ਤਾਲੀਆਂ) ਇਹ ਤੁਹਾਡੇ ਲਈ ਫ਼ੌਰੀ ਆਵੱਸ਼ਕਤਾ ਹੈ ਕਿ ਅਸੀਂ ਆਜ਼ਾਦੀ ਪ੍ਰਾਪਤ ਕਰੀਏ। ਚੀਨੀ ਰਾਸ਼ਟਰਵਾਦੀਆਂ ਦੀ ਉੱਚੀ-ਸੁੱਚੀ ਉਦਾਹਰਣ ਨੇ ਸਾਨੂੰ ਆਸ ਨਾਲ ਭਰ ਦਿੱਤਾ ਹੈ ਅਤੇ ਅਸੀਂ ਤੀਬਰਤਾ ਨਾਲ ਚਾਹੁੰਦੇ ਹਾਂ ਕਿ ਜਿੰਨੀਂ ਜਲਦੀ ਸਾਡੇ ਕੋਲੋਂ ਹੋ ਸਕੇ ਅਸੀਂ ਉਹਨਾਂ ਦੀ ਰੀਸ ਕਰਨ ਦੇ ਸਮਰਥ ਹੋਈਏ ਅਤੇ ਉਹਨਾਂ ਦੇ ਪੈਰ-ਚਿੰਨ੍ਹਾਂ ਉਤੇ ਚੱਲੀਏ (ਲੰਮੀਆਂ ਤਾਲੀਆਂ)। ਅਸੀਂ ਆਪਣੇ ਦੇਸ਼ ਲਈ ਪੂਰੀ ਤੋਂ ਪੂਰੀ ਆਜ਼ਾਦੀ ਚਾਹੁੰਦੇ ਹਾਂ, ਬੇਸ਼ਕ ਸਿਰਫ਼ ਅੰਦਰੂਨੀ ਤੌਰ ਉਤੇ ਨਹੀਂ ਸਗੋਂ ਆਪਣੇ ਗੁਆਂਢੀਆਂ ਅਤੇ ਦੂਜੇ ਦੇਸ਼ਾਂ ਨਾਲ ਉਸ ਤਰ੍ਹਾਂ ਦੇ ਸੰਬੰਧ ਕਾਇਮ ਕਰ ਸਕਣ ਦੀ ਆਜ਼ਾਦੀ, ਜਿਸ ਤਰ੍ਹਾਂ ਦੇ ਅਸੀਂ ਚਾਹੁੰਦੇ ਹਾਂ। ਕਿਉਂਕਿ ਸਾਡਾ ਖ਼ਿਆਲ ਹੈ ਕਿ ਇਹ ਕੌਮਾਂਤਰੀ ਕਾਂਗਰਸ ਸਾਨੂੰ ਇਸ ਮਿਲਵਰਤਣ ਦਾ ਮੌਕਾ ਦੇਂਦੀ ਹੈ, ਇਹੀ ਕਾਰਣ ਹੈ ਕਿ ਅਸੀਂ ਇਸਦਾ ਸਵਾਗਤ ਕਰਦੇ ਹਾਂ ਅਤੇ ਇਸਨੂੰ ਸ਼ੁਭ-ਕਾਮਨਾਵਾਂ ਪੇਸ਼ ਕਰਦੇ ਹਾਂ।

# ਭਾਰਤ ਅਤੇ ਬਾਕੀ ਦੁਨੀਆ

ਮੁੜ ਮੁੜ ਵਾਪਰਦੇ ਸੰਕਟਾਂ ਦੇ ਰੂਬਰੂ ਅਤੇ ਆਪਣੇ ਘਰੇਲੂ ਮਾਮਲਿਆਂ ਵਿਚ ਖਚਿਤ ਹੋਏ ਹੋਣ ਕਰਕੇ, ਇਹ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਪੱਛਮ ਦੇ ਲੋਕ ਭਾਰਤ ਵੱਲ ਏਨਾਂ ਘੱਟ ਧਿਆਨ ਦੇਣ। ਹੋ ਸਕਦਾ ਹੈ ਕਿ ਕੁਝ ਲੋਕ ਭਾਰਤ ਦੇ ਅਮੀਰ ਅਤੀਤ ਵਿਚ ਆਕਰਸ਼ਣ ਮਹਿਸੂਸ ਕਰਨ ਅਤੇ ਇਸ ਦੇ ਪੁਰਾਤਨ ਸਭਿਆਚਾਰ ਦੀ ਤਾਰੀਫ਼ ਕਰਨ, ਕੁਝ ਵਿਅਕਤੀ ਆਜ਼ਾਦੀ ਲਈ ਘੋਲ ਕਰ ਰਹੀ ਕੌਮ ਨਾਲ ਆਪਮੁਹਾਰੀ ਹਮਦਰਦੀ ਮਹਿਸੂਸ ਕਰ ਸਕਦੇ ਹਨ, ਬਾਕੀ ਦੇ ਲੋਕ ਇਕ ਸਾਮਰਾਜੀ ਤਾਕਤ ਵਲੋਂ ਮਹਾਨ ਕੌਮ ਦੇ ਸ਼ੋਸ਼ਣ ਅਤੇ ਵਹਿਸ਼ੀਆਨਾ ਦਮਨ ਦੀ ਨਿਖੇਧੀ ਕਰਨ ਦੀ ਮਾਨਵਵਾਦੀ ਪ੍ਰੇਰਨਾ ਮਹਿਸੂਸ ਕਰ ਸਕਦੇ ਹਨ। ਪਰ ਭਾਰੀ ਬਹੁਗਿਣਤੀ ਭਾਰਤ ਦੀਆਂ ਹਾਲਤਾਂ ਤੋਂ ਅਤਿ ਦੀ ਅਨਜਾਣ ਹੈ। ਉਹਨਾਂ ਦੀਆਂ ਆਪਣੀਆਂ ਹੀ ਮੁਸੀਬਤਾਂ ਹਨ; ਇਹਨਾਂ ਵਿਚ ਵਾਧਾ ਕਿਉਂ ਕੀਤਾ ਜਾਏ ?

ਤਾਂ ਵੀ ਜਨਤਕ ਮਾਮਲਿਆਂ ਵਿਚ ਹੱਥ-ਪੱਥ ਮਾਰਨ ਵਾਲਾ ਹਰ ਸਿਆਣਾ ਵਿਅਕਤੀ ਜਾਣਦਾ ਹੈ ਕਿ ਆਧੁਨਿਕ ਸੰਸਾਰ ਦੇ ਮਸਲਿਆਂ ਨੂੰ ਇਕ ਦੂਜੇ ਤੋਂ ਬੇਅਸਰ ਨਹੀਂ ਰੱਖਿਆ ਜਾ ਸਕਦਾ; ਉਹਨਾਂ ਨਾਲ ਵੱਖਰੇ ਵੱਖਰੇ ਕਰਕੇ ਅਤੇ ਦੂਜਿਆਂ ਦਾ ਧਿਆਨ ਕੀਤੇ ਬਿਨਾਂ ਸਫ਼ਲਤਾ ਨਾਲ ਨਹੀਂ ਨਜਿੱਠਿਆ ਜਾ ਸਕਦਾ;

---

6 ਜਨਵਰੀ, 1936 ਨੂੰ ਬੇਡਨਵੀਲਰ ਵਿਚ ਲਿਖੇ ਗਏ ਇਕ ਲੇਖ ਵਿਚੋਂ, ਜਿਹੜਾ ਪਹਿਲੀ ਵਾਰੀ 1936 ਵਿਚ ਪੈਰਿਸ ਦੇ **ਵਨਦਰੇਦੀ** ਵਿਚ ਛਪਿਆ; ਇੱਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 7 ਦੇ ਸਫ਼ੇ 52-58 ਤੋਂ ਲਿਆ ਗਿਆ ਹੈ। ਜਵਾਹਰ ਲਾਲ ਨਹਿਰੂ ਨੂੰ 4 ਸਤੰਬਰ, 1935 ਨੂੰ ਰਿਹਾਅ ਕੀਤਾ ਗਿਆ ਤਾਂ ਕਿ ਉਹ ਆਪਣੀ ਪਤਨੀ ਕਮਲਾ ਨਹਿਰੂ ਨੂੰ ਦੇਖਣ ਜਾ ਸੱਕਣ, ਜਿਹੜੀ ਬੇਡਨਵੀਲਰ, ਜਰਮਨੀ, ਵਿਚ ਇਕ ਕਲਿਨਿਕ ਵਿਚ ਨਾਜ਼ਕ ਹਾਲਤ ਵਿਚ ਪਈ ਸੀ। ਜਨਵਰੀ 1936 ਵਿਚ ਕਮਲਾ ਨਹਿਰੂ ਨੂੰ ਲਾਸਾਨੇ, ਸਵਿਟਜ਼ਰਲੈਂਡ, ਵਿਚ ਲੈ ਗਏ, ਜਿੱਥੇ 28 ਫ਼ਰਵਰੀ ਨੂੰ ਉਹਨਾਂ ਦਾ ਦੇਹਾਂਤ ਹੋ ਗਿਆ।

ਉਹ ਇਕ ਦੂਜੇ ਦੇ ਨਾਲ ਘੁਲਮਿਲ ਜਾਂਦੇ ਹਨ ਅਤੇ, ਅੰਤਮ ਵਿਸ਼ਲੇਸ਼ਣ ਵਿਚ, ਇਕੋ ਇਕ ਸੰਸਾਰ ਸਮੱਸਿਆ ਬਣ ਜਾਂਦੇ ਹਨ ਜਿਸ ਦੇ ਕਈ ਪੱਖ ਹੁੰਦੇ ਹਨ। ਪੂਰਬੀ ਅਫ਼ਰੀਕਾ ਦੇ ਮਾਰੂਥਲਾਂ ਅਤੇ ਵੀਰਾਨਿਆਂ ਵਿਚਲੀਆਂ ਘਟਨਾਵਾਂ ਦੀ ਪ੍ਰਤਿਧੁਨੀ ਦੂਰ-ਦੁਰਾਡੇ ਦੇ ਦੂਤ-ਘਰਾਂ ਵਿਚ ਸੁਣਾਈ ਦੇਂਦੀ ਹੈ ਅਤੇ ਇਹ ਯੂਰਪ ਉਤੇ ਆਪਣਾ ਸੰਘਣਾ ਪ੍ਰਛਾਵਾਂ ਪਾਉਂਦੀਆਂ ਹਨ; ਪੂਰਬੀ ਸਾਇਬੇਰੀਆ ਵਿਚ ਚਲਾਈ ਗਈ ਇਕ ਗੋਲੀ ਦੁਨੀਆ ਨੂੰ ਅੱਗ ਲਾ ਸਕਦੀ ਹੈ। ਅੱਜ ਕਈ ਮੁਸ਼ਕਲ ਮਸਲੇ ਯੂਰਪ ਨੂੰ ਦੁਖੀ ਕਰ ਰਹੇ ਹਨ, ਅਤੇ ਫਿਰ ਵੀ ਇਹ ਬਿਲਕੁਲ ਹੋ ਸਕਦਾ ਹੈ ਕਿ ਭਵਿੱਖ ਦਾ ਕੋਈ ਇਤਿਹਾਸਕਾਰ, ਜਿਸ ਕੋਲ ਯਥਾਰਥਕ ਪ੍ਰਸੰਗ ਦੇਖਣ ਦੀ ਯੋਗਤਾ ਹੋਵੇ, ਇਹ ਖ਼ਿਆਲ ਕਰੇ ਕਿ ਭਾਰਤ ਅਤੇ ਚੀਨ ਅੱਜ ਦੀਆਂ ਅਤਿ ਦੀਆਂ ਮਹੱਤਵਪੂਰਨ ਸਮੱਸਿਆਵਾਂ ਸਨ, ਅਤੇ ਸੰਸਾਰ ਘਟਨਾਵਾਂ ਨੂੰ ਅੱਗੋਂ ਜਾ ਕੇ ਰੂਪ ਦੇਣ ਵਿਚ ਵਧੇਰੇ ਪ੍ਰਭਾਵ ਰਖਦੀਆਂ ਸਨ। ਕਿਉਂਕਿ, ਤੱਤ ਰੂਪ ਵਿਚ, ਭਾਰਤ ਅਤੇ ਚੀਨ ਸੰਸਾਰ ਮਸਲੇ ਹਨ ਅਤੇ ਉਹਨਾਂ ਵੱਲ ਧਿਆਨ ਨਾ ਦੇਣਾ ਜਾਂ ਉਹਨਾਂ ਦੀ ਮਹੱਤਤਾ ਘਟਾਉਣਾ, ਸੰਸਾਰ ਮਾਮਲਿਆਂ ਦੇ ਰੁਝਾਨ ਵੱਲੋਂ ਦੁਖਦਾਈ ਅਗਿਆਨਤਾ ਦਿਖਾਉਣਾ ਅਤੇ ਉਸ ਬੁਨਿਆਦੀ ਬੀਮਾਰੀ ਨੂੰ ਪੂਰੀ ਤਰ੍ਹਾਂ ਸਮਝਣ ਤੋਂ ਅਸਮਰਥ ਰਹਿਣਾ ਹੈ।

ਇਸ ਤਰ੍ਹਾਂ ਭਾਰਤ ਦਾ ਮਸਲਾ ਵਰਤਮਾਨ ਦਾ, ਅੱਜ ਦਾ ਮਸਲਾ ਹੈ। ਇਸ ਦੇ ਬੀਤੇ ਦੀ ਪ੍ਰਸੰਸਾ ਜਾਂ ਨਿਖੇਧੀ ਕਰਨਾ ਸਾਡੀ ਬਹੁਤੀ ਸਹਾਇਤਾ ਨਹੀਂ ਕਰੇਗਾ, ਸਿਵਾਇ ਉਸ ਹੱਦ ਤੱਕ, ਜਿੱਥੋਂ ਤੱਕ ਬੀਤੇ ਨੂੰ ਸਮਝਣਾ ਵਰਤਮਾਨ ਨੂੰ ਸਮਝਣ ਵਿਚ ਸਾਡੀ ਸਹਾਇਤਾ ਕਰਦਾ ਹੈ। ਸਾਡੇ ਲਈ ਇਹ ਸਮਝਣਾ ਜ਼ਰੂਰੀ ਹੈ ਕਿ ਉਥੇ ਵਾਪਰਦੀ ਕੋਈ ਵੀ ਵੱਡੀ ਗੱਲ ਬਾਕੀ ਦੁਨੀਆ ਉੱਤੇ ਬਹੁਤ ਹੱਦ ਤੱਕ ਪ੍ਰਭਾਵ ਪਾਇਗੀ ਅਤੇ ਸਾਡੇ ਵਿਚੋਂ ਕੋਈ ਵੀ ਇਸ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦਾ, ਭਾਵੇਂ ਅਸੀਂ ਕਿਤੇ ਵੀ ਰਹਿੰਦੇ ਹੋਈਏ ਅਤੇ ਸਾਡੀ ਕੋਈ ਵੀ ਕੌਮੀਅਤ ਹੋਵੇ। ਇਸ ਲਈ, ਇਸ ਵਧੇਰੇ ਵਿਸ਼ਾਲ ਦ੍ਰਿਸ਼ਟੀਕੋਣ ਤੋਂ, ਸਾਡੇ ਸਾਹਮਣੇ ਖੜ੍ਹੇ ਵਧੇਰੇ ਫ਼ੌਰੀ ਮਸਲਿਆਂ ਦੇ ਇਕ ਹਿੱਸੇ ਵਜੋਂ ਸਾਨੂੰ ਇਸ ਉਤੇ ਵਿਚਾਰ ਕਰਨੀ ਚਾਹੀਦੀ ਹੈ।

ਇਹ ਗੱਲ ਸਾਰੇ ਜਾਣਦੇ ਹਨ ਕਿ ਭਾਰਤ ਉਤੇ ਕਬਜ਼ੇ ਨੇ ਪਿਛਲੀ ਡੇਢ ਸਦੀ ਤੋਂ ਵੱਧ ਸਮੇਂ ਦੇ ਦੌਰਾਨ ਬਰਤਾਨੀਆ ਦੀ ਬਦੇਸ਼ੀ ਅਤੇ ਘਰੇਲੂ ਨੀਤੀ ਨੂੰ ਬੁਨਿਆਦੀ ਤੌਰ ਉਤੇ ਪ੍ਰਭਾਵਿਤ ਕੀਤਾ ਹੈ। ਭਾਰਤ ਦੇ ਧਨ ਅਤੇ ਸ਼ੋਸ਼ਣ ਤੋਂ ਇੰਗਲੈਂਡ ਨੂੰ ਉਹ ਸਰਮਾਇਆ ਮਿਲਿਆ ਜਿਸ ਦੀ ਉਸ ਨੂੰ ਸਨਅਤੀ ਇਨਕਲਾਬ ਦੇ ਪਹਿਲੇ ਦਿਨਾਂ ਵਿਚ ਆਪਣੀਆਂ ਮਹਾਨ ਸਨਅਤਾਂ ਦੇ ਵਿਕਾਸ ਲਈ ਲੋੜ ਸੀ, ਅਤੇ ਮਗਰੋਂ ਆਪਣੇ ਤਿਆਰ ਮਾਲ ਲਈ ਮੰਡੀਆਂ ਮੁਹੱਈਆ ਕੀਤੀਆਂ; ਨੈਪੋਲੀਅਨ ਨਾਲ

ਹੋਈਆਂ ਜੰਗਾਂ ਅਤੇ ਕਰੀਮੀਆ ਦੀਆਂ ਜੰਗਾਂ ਦੇ ਦੌਰਾਨ ਵੀ ਭਾਰਤ ਹਮੇਸ਼ਾ ਹੀ ਪਿਛੋਕੜ ਬਣਿਆ ਸੀ; ਅਤੇ ਭਾਰਤ ਨੂੰ ਜਾਂਦੇ ਰਸਤਿਆਂ ਦੀ ਸੁਰੱਖਿਆ ਕਰਨ ਦੀ ਇੱਛਾ ਨੇ ਹੀ ਇੰਗਲੈਂਡ ਨੂੰ ਮਿਸਰ ਅਤੇ ਮਧ ਪੂਰਬ ਦੇ ਦੇਸ਼ਾਂ ਵਿਚ ਮੁਦਾਖ਼ਲਤ ਕਰਨ ਲਈ ਮਜਬੂਰ ਕੀਤਾ। ਜੰਗ ਤੋਂ ਮਗਰਲੇ ਸੰਸਾਰ ਵਿਚ ਵੀ ਇਹ ਪ੍ਰਧਾਨ ਨੀਤੀ ਕਾਇਮ ਰਹੀ ਹੈ ਅਤੇ ਇੰਗਲਿਸਤਾਨ ਅਜੇ ਵੀ ਇਹਨਾਂ ਰਸਤਿਆਂ ਨੂੰ ਪੱਕੀ ਤਰ੍ਹਾਂ ਚੰਬੜਿਆ ਹੋਇਆ ਹੈ। ਵੱਡੀ ਜੰਗ ਤੋਂ ਜਲਦੀ ਹੀ ਮਗਰੋਂ ਬਰਤਾਨਵੀ ਸਿਆਸਤਦਾਨਾਂ ਨੂੰ ਇਕ ਸ਼ਾਨਦਾਰ ਫ਼ੁਰਨਾ ਫ਼ੁਰਿਆ ਕਿ ਕਸਤਨਤੁਨੀਆਂ ਤੋਂ ਲੈ ਕੇ ਭਾਰਤ ਤੱਕ ਫ਼ੈਲੀ ਹੋਈ ਇਕ ਮਹਾਨ ਪੂਰਬੀ ਸਲਤਨਤ ਦੀ ਬੁਨਿਆਦ ਰੱਖੀ ਜਾਏ। ਪਰ ਇਹ ਫ਼ੁਰਨਾ ਸਿਰੇ ਨਾ ਚੜ੍ਹਿਆ ਜਿਸ ਦਾ ਮੁੱਖ ਕਾਰਣ ਸੋਵੀਅਤ ਰੂਸ ਅਤੇ ਕਮਾਲ ਪਾਸ਼ਾ, ਅਤੇ ਫ਼ਾਰਸ ਵਿਚ ਰਜ਼ਾ ਸ਼ਾਹ ਦਾ ਅਤੇ ਅਫ਼ਗਾਨਿਸਤਾਨ ਵਿਚ ਅਮਾਨੁੱਲਾ ਦਾ ਜ਼ੋਰ ਫੜ ਜਾਣਾ ਅਤੇ ਸੀਰੀਆ ਉਤੇ ਫ਼ਰਾਂਸੀਸੀ ਸਰਪ੍ਰਸਤੀ ਸਥਾਪਿਤ ਹੋ ਜਾਣਾ ਸੀ। ਇਹ ਮਹਾਨ ਵਿਚਾਰ ਸਾਕਾਰ ਨਾ ਹੋ ਸਕਿਆ, ਪਰ ਤਾਂ ਵੀ ਇੰਗਲਿਸਤਾਨ ਭਾਰਤ ਨੂੰ ਜਾਂਦੇ ਧਰਮ-ਰਾਹਾਂ ਉਤੇ ਕਾਫ਼ੀ ਹੱਦ ਤੱਕ ਕੰਟਰੋਲ ਕਰਨ ਵਿਚ ਕਾਮਯਾਬ ਹੋ ਗਿਆ, ਅਤੇ ਇਸੇ ਕਰਕੇ ਹੀ, ਮੌਸੂਲ ਉਤੇ ਤੁਰਕੀ ਨਾਲ ਟੱਕਰ ਹੋ ਗਈ। ਇਹੀ ਪ੍ਰਧਾਨ ਨੀਤੀ ਹੈ ਜਿਸ ਨੇ ਇੰਗਲੈਂਡ ਨੂੰ ਇਕਦਮ ਇਥੋਪੀਆ ਵਿਚ ਲੀਗ ਆਫ਼ ਨੇਸ਼ਨਜ਼ ਦਾ ਸਮਰਥਕ ਹੋਣ ਲਈ ਪ੍ਰੇਰਿਆ ਹੈ। ਉਸ ਦੀਆਂ ਨੈਤਿਕ ਅੰਤਰ-ਬਿਰਤੀਆਂ ਨੂੰ ਕੁਝ ਨਹੀਂ ਸੀ ਹੋਇਆ ਜਦੋਂ ਮਾਨਚੂਰੀਆ ਵਿਚ ਲੀਗ ਦੀ ਨਹੀਂ ਸੀ ਚੱਲੀ।

ਸੰਸਾਰ ਮਸਲਾ ਅੰਤਮ ਰੂਪ ਵਿਚ ਸਾਮਰਾਜ ਦਾ ਮਸਲਾ ਹੈ — ਅੱਜ ਦੇ ਵਿੱਤੀ ਸਾਮਰਾਜ ਦਾ। ਯੂਰਪ ਅਤੇ ਹੋਰ ਥਾਵਾਂ ਉਤੇ ਮਸਲੇ ਦਾ ਇਕ ਬੜਾ ਮਹੱਤਵਪੂਰਨ ਪੱਖ ਫ਼ਾਸ਼ਿਜ਼ਮ ਦਾ ਸਿਰ ਚੁੱਕਣਾ ਹੈ, ਅਤੇ ਨਾਲ ਹੀ ਸੋਵੀਅਤ ਰੂਸ ਦਾ ਕਾਇਮ ਹੋਣਾ ਅਤੇ ਤਾਕਤ ਫੜਣਾ ਹੈ, ਜਿਹੜਾ ਕਿ ਇਕ ਨਵੇਂ ਨਿਜ਼ਾਮ ਦੀ ਪ੍ਰਤਿਨਿਧਤਾ ਕਰਦਾ ਹੈ ਜਿਹੜਾ ਸਾਮਰਾਜ ਦੇ ਨਿਜ਼ਾਮ ਨਾਲੋਂ ਬੁਨਿਆਦੀ ਤੌਰ ਉਤੇ ਉਲਟ ਹੈ। ਯੂਰਪ ਵਿਚ ਇਕ ਦੂਜੇ ਦੇ ਦੁਸ਼ਮਣ ਅਤੇ ਫ਼ਾਸ਼ਿਸਟ-ਵਿਰੋਧੀ ਗਰੁੱਪਾਂ ਵਿਚ ਕਤਾਰਬੰਦੀ ਇਸ ਸਾਮਰਾਜ ਦੇ ਉਹਨਾਂ ਨਵੀਆਂ ਸ਼ਕਤੀਆਂ ਨਾਲ ਟਕਰਾਅ ਨੂੰ ਪੇਸ਼ ਕਰਦੀ ਹੈ, ਜਿਹੜੀਆਂ ਇਸ ਲਈ ਖ਼ਤਰਾ ਬਣੀਆਂ ਹੋਈਆਂ ਹਨ। ਬਸਤੀਆਂ ਬਣੇ ਅਤੇ ਪਰਾਧੀਨ ਦੇਸ਼ਾਂ ਵਿਚ ਇਹੀ ਟਕਰਾਅ ਆਜ਼ਾਦੀ ਲਈ ਘੋਲ ਕਰ ਰਹੀਆਂ ਰਾਸ਼ਟਰਵਾਦੀ ਲਹਿਰਾਂ ਦੀ ਸ਼ਕਲ ਧਾਰਨ ਕਰ ਲੈਂਦਾ ਹੈ, ਜਿਸ ਵਿਚ ਸਦਾ ਵਧ ਰਿਹਾ ਸਮਾਜਿਕ ਮਸਲਾ ਰਾਸ਼ਟਰਵਾਦ ਨੂੰ ਰੰਗਤ ਦੇਂਦਾ ਅਤੇ ਪ੍ਰਭਾਵਿਤ ਕਰਦਾ ਹੈ। ਸਾਮਰਾਜ ਆਪਣੇ ਹੇਠਲੀਆਂ ਬਸਤੀਆਂ ਵਿਚ ਦਿਨੋ ਦਿਨ ਵਧੇਰੇ ਫ਼ਾਸ਼ਿਸਟ ਤਰੀਕੇ ਨਾਲ ਕੰਮ ਕਰ ਰਿਹਾ ਹੈ। ਇਸ ਤਰ੍ਹਾਂ ਘਰ ਵਿਚ ਆਪਣੇ

ਜਮਹੂਰੀ ਸੰਵਿਧਾਨ ਉਤੇ ਮਾਨ ਨਾਲ ਜ਼ੋਰ ਦੇਂਦਾ ਹੋਇਆ ਇੰਗਲੈਂਡ, ਭਾਰਤ ਵਿਚ ਫ਼ਾਸ਼ਿਸਟ ਤਰੀਕੇ ਨਾਲ ਵਿਹਾਰ ਕਰਦਾ ਹੈ।

ਇਹ ਸਪਸ਼ਟ ਹੈ ਕਿ ਸਾਮਰਾਜੀ ਮਹਾਜ਼ ਵਿਚ ਕਿਸੇ ਥਾਂ ਵਾਪਰੀ ਤਰੇੜ ਦੇ ਵੀ ਦੁਨੀਆ ਭਰ ਵਿਚ ਪ੍ਰਤਿਕਰਮ ਹੁੰਦੇ ਹਨ। ਯੂਰਪ ਵਿਚ ਜਾਂ ਹੋਰ ਕਿਤੇ ਫ਼ਾਸ਼ਿਜ਼ਮ ਦੀ ਜਿੱਤ ਸਾਮਰਾਜ ਨੂੰ ਮਜ਼ਬੂਤ ਕਰਦੀ ਹੈ ਅਤੇ ਹਰ ਥਾਂ ਪ੍ਰਤਿਕਰਮ ਪੈਦਾ ਕਰਦੀ ਹੈ, ਇਸ ਦੀ ਹਾਰ ਸਾਮਰਾਜ ਨੂੰ ਕਮਜ਼ੋਰ ਕਰਦੀ ਹੈ। ਇਸੇ ਤਰ੍ਹਾਂ, ਬਸਤੀਆਂ ਬਣੇ ਜਾਂ ਪਰਾਧੀਨ ਦੇਸ਼ਾਂ ਵਿਚ ਆਜ਼ਾਦੀ ਦੀ ਲਹਿਰ ਦੀ ਜਿੱਤ ਸਾਮਰਾਜ ਅਤੇ ਫ਼ਾਸ਼ਿਜ਼ਮ ਲਈ ਇਕ ਧੱਕਾ ਹੈ, ਇਸ ਲਈ ਇਹ ਸਮਝਣਾ ਸੌਖਾ ਹੈ ਕਿ ਨਾਜ਼ੀ ਆਗੂ ਕਿਉਂ ਭਾਰਤੀ ਰਾਸ਼ਟਰਵਾਦ ਉਤੇ ਘੂਰੀਆਂ ਵੱਟਦੇ ਹਨ ਅਤੇ ਭਾਰਤ ਵਿਚ ਬਰਤਾਨਵੀ ਗ਼ਲਬੇ ਦੇ ਜਾਰੀ ਰਹਿਣ ਪ੍ਰਤਿ ਆਪਣੀ ਰਜ਼ਾਮੰਦੀ ਜ਼ਾਹਰ ਕਰਦੇ ਹਨ। ਆਪਣੇ ਬੁਨਿਆਦੀ ਪੱਖਾਂ ਤੋਂ ਵਿਚਾਰੀ ਜਾਏ ਤਾਂ ਸਮੱਸਿਆ ਕਾਫ਼ੀ ਸਾਦੀ ਹੈ, ਪਰ ਤਾਂ ਵੀ, ਵੱਖੋ ਵੱਖਰੀਆਂ ਸੰਸਾਰ ਤਾਕਤਾਂ ਦੇ ਗੁੰਝਲਦਾਰ ਕਾਰਜ ਵਿਚ ਇਹ ਕਦੀ ਕਦੀ ਬੜੀ ਗੁੰਝਲਦਾਰ ਬਣ ਜਾਂਦੀ ਹੈ, ਜਿਵੇਂ ਕਿ ਜਦੋਂ ਦੋ ਸਾਮਰਾਜ ਇਕ ਦੂਜੇ ਦੇ ਮੁਕਾਬਲੇ ਉਤੇ ਖੜੋ ਜਾਂਦੇ ਹਨ ਅਤੇ ਉਹਨਾਂ ਵਿਚੋਂ ਹਰ ਕੋਈ ਦੂਜੇ ਦੇ ਅਧੀਨ ਦੇਸ਼ਾਂ ਵਿਚਲੇ ਰਾਸ਼ਟਰਵਾਦੀ ਜਾਂ ਫ਼ਾਸ਼ਿਸਟ ਵਿਰੋਧੀ ਰੁਝਾਨਾਂ ਨੂੰ ਵਰਤਣ ਦੀ ਕੋਸ਼ਿਸ਼ ਕਰਦਾ ਹੈ। ਇਹਨਾਂ ਜਟਿਲਤਾਵਾਂ ਉਤੇ ਕਾਬੂ ਪਾਉਣ ਦਾ ਇਕੋ ਇਕ ਤਰੀਕਾ ਬੁਨਿਆਦੀ ਪੱਖਾਂ ਨੂੰ ਧਿਆਨ ਵਿਚ ਰੱਖਣ ਦਾ ਹੈ, ਆਰਜ਼ੀ ਲਾਭ ਪ੍ਰਾਪਤ ਕਰਨ ਦੇ ਮੌਕਾਪ੍ਰਸਤ ਨਿਸ਼ਾਨਿਆਂ ਨਾਲ ਭਟਕ ਜਾਣ ਦਾ ਨਹੀਂ। ਨਹੀਂ ਤਾਂ ਆਰਜ਼ੀ ਲਾਭ ਗੰਭੀਰ ਹਾਨੀ ਅਤੇ ਮਗਰੋਂ ਜਾ ਕੇ ਬੋਝ ਸਾਬਤ ਹੋਵੇਗਾ।

ਇਤਿਹਾਸਕ ਤੌਰ ਉਤੇ ਵੀ ਅਤੇ ਆਪਣੀ ਮਹੱਤਤਾ ਕਰਕੇ ਵੀ, ਭਾਰਤ ਆਧੁਨਿਕ ਸਾਮਰਾਜ ਦੀ ਕਲਾਸਿਕ ਧਰਤੀ ਰਹੀ ਹੈ ਅਤੇ ਅਜੇ ਵੀ ਹੈ। ਭਾਰਤ ਉਤੇ ਸਾਮਰਾਜੀ ਜਕੜ ਵਿਚਲੇ ਕਿਸੇ ਵੀ ਖਲਲ ਦੇ ਸੰਸਾਰ ਮਾਮਲਿਆਂ ਵਿਚ ਲਾਜ਼ਮੀ ਤੌਰ ਉਤੇ ਦੂਰ-ਰਸ ਸਿੱਟੇ ਨਿਕਲਣਗੇ — ਇਸ ਨਾਲ ਬਰਤਾਨੀਆ ਦੀ ਸੰਸਾਰ ਵਿਚਲੀ ਪੁਜ਼ੀਸ਼ਨ ਉਤੇ ਅਥਾਹ ਅਸਰ ਪਵੇਗਾ, ਅਤੇ ਇਸ ਨਾਲ ਦੂਜੇ ਬਸਤੀਆਂ ਬਣੇ ਦੇਸ਼ਾਂ ਦੀਆਂ ਆਜ਼ਾਦੀ ਦੀਆਂ ਲਹਿਰਾਂ ਨੂੰ ਭਾਰੀ ਉਤਸ਼ਾਹ ਮਿਲੇਗਾ ਅਤੇ ਇਸ ਤਰ੍ਹਾਂ ਇਹ ਦੂਜੇ ਸਾਮਰਾਜਾਂ ਨੂੰ ਵੀ ਹਿਲਾ ਦੇਵੇਗਾ। ਆਜ਼ਾਦ ਭਾਰਤ ਅਟੱਲ ਤੌਰ ਉਤੇ ਕੌਮਾਂਤਰੀ ਮਾਮਲਿਆਂ ਵਿਚ ਵਧਦਾ ਹਿੱਸਾ ਪਾਏਗਾ, ਅਤੇ ਇਹ ਹਿੱਸਾ ਸੰਸਾਰ ਅਮਨ ਦੇ ਹੱਕ ਵਿਚ ਅਤੇ ਸਾਮਰਾਜ ਅਤੇ ਇਸ ਦੀਆਂ ਲਗਰਾਂ ਦੇ ਖਿਲਾਫ਼ ਪੈਣ ਦੀ ਸੰਭਾਵਨਾ ਹੈ।

ਭਾਰਤ ਨੂੰ ਆਜ਼ਾਦੀ ਕਦੋਂ ਮਿਲੇਗੀ? ਭਵਿੱਖ ਬਾਣੀ ਕਰਨਾ ਖ਼ਤਰਨਾਕ ਹੈ। ਪਰ ਦੁਨੀਆ ਤੇਜ਼ੀ ਨਾਲ ਹਰਕਤ ਕਰ ਰਹੀ ਹੈ, ਸੰਕਟ ਉਤੇ ਸੰਕਟ ਆਈ ਜਾਂ ਦਾ

ਹੈ, ਅਤੇ ਸਾਰੇ ਬਰਤਾਨਵੀ ਸਾਮਰਾਜ ਦਾ ਕਮਜ਼ੋਰ ਪੈਣਾ ਹੋ ਸਕਦਾ ਹੈ, ਉਸਤੋਂ ਬਹੁਤ ਨੇੜੇ ਹੋਵੇ ਜਿੰਨਾ ਕਿ ਕੁਝ ਲੋਕੀਂ ਖ਼ਿਆਲ ਕਰਦੇ ਹਨ। ਪਿਛਲੇ ਸੋਲ੍ਹਾਂ ਸਾਲਾਂ ਦੇ ਦੌਰਾਨ ਭਾਰਤ ਦੇ ਅੰਦਰ ਕੌਮੀ ਲਹਿਰ ਵਿਚ ਅਥਾਹ ਵਾਧਾ ਹੋਇਆ ਹੈ, ਉਦੋਂ ਤੋਂ ਹੀ ਜਦੋਂ ਤੋਂ ਮਹਾਤਮਾ ਗਾਂਧੀ ਨੇ ਇਸਦੀ ਅਗਵਾਈ ਸੰਭਾਲੀ ਹੈ ਅਤੇ ਕਰੋੜਾਂ ਲੋਕਾਂ ਨੂੰ ਇਕਮੁੱਠ ਯਤਨ ਅਤੇ ਕੁਰਬਾਨੀ ਕਰਨ ਲਈ ਪ੍ਰੇਰਿਆ ਹੈ। ਸੋਲ੍ਹਾਂ ਸਾਲਾਂ ਦੇ ਦੌਰਾਨ ਇਹ ਬਿਨਾਂ ਕਿਸੇ ਰੁਕਾਵਟ ਦੇ ਚੱਲਦੀ ਰਹੀ ਹੈ, ਭਾਵੇਂ ਉਤਾਰ-ਚੜ੍ਹਾਅ ਆਉਂਦੇ ਰਹੇ ਹਨ, ਅਤੇ ਤਿੰਨ ਵਾਰੀ — 1920-22, 1930-31, 1932-34 ਵਿਚ — ਇਸਨੇ ਨਾਮਿਲਵਰਤਣ ਅਤੇ ਸਿਵਲ ਨਾ-ਫੁਰਮਾਨੀ ਦੀਆਂ ਸ਼ਕਤੀਸ਼ਾਲੀ ਲਹਿਰਾ ਰਾਹੀਂ ਕਾਰਜ ਕੀਤਾ ਹੈ, ਜਿਨ੍ਹਾਂ ਨੇ ਭਾਰਤ ਵਿਚ ਬਰਤਾਨਵੀ ਹਕੂਮਤ ਦਾ ਤਾਣਾ-ਪੇਟਾ ਹਿਲਾ ਕੇ ਰੱਖ ਦਿੱਤਾ। ਇਹਨਾਂ ਲਹਿਰਾਂ ਦੀ ਤਾਕਤ ਦਾ ਅੰਦਾਜ਼ਾ ਇਹਨਾਂ ਵੱਲ ਬਰਤਾਨਵੀ ਪ੍ਰਤਿਕਰਮ ਤੋਂ ਲਾਇਆ ਜਾ ਸਕਦਾ ਹੈ। ਇਸਨੇ ਪ੍ਰਤਿਨਿਧ ਫ਼ਾਸ਼ਿਸਟ ਢੰਗ ਦੇ ਸਖਤ ਦਮਨ ਦਾ ਰੂਪ ਧਾਰਿਆ, ਜਿਸ ਵਿਚ ਸ਼ਹਿਰੀ ਆਜ਼ਾਦੀਆਂ ਖਤਮ ਕਰ ਦਿੱਤੀਆਂ ਗਈਆਂ, ਅਖ਼ਬਾਰ, ਤਕਰੀਰ ਅਤੇ ਜਲਸੇ ਬੰਦ ਕਰ ਦਿੱਤੇ ਗਏ, ਧਨ, ਜ਼ਮੀਨਾਂ ਅਤੇ ਇਮਾਰਤਾਂ ਕੁਰਕ ਕਰ ਲਈਆਂ ਗਈਆਂ, ਸੈਂਕੜੇ ਜੱਥੇਬੰਦੀਆਂ ਉਤੇ ਪਾਬੰਦੀ ਲਾ ਦਿੱਤੀ ਗਈ, ਜਿਨ੍ਹਾਂ ਵਿਚ ਸਕੂਲ, ਯੂਨੀਵਰਸਿਟੀਆਂ, ਹਸਪਤਾਲ ਬਾਲ-ਸੁਸਾਇਟੀਆ, ਸਮਾਜਕ ਕੰਮ ਦੀਆ ਕਲੱਬਾਂ, ਅਤੇ ਬੇਸ਼ਕ ਰਾਜਸੀ ਅਤੇ ਮਜ਼ਦੂਰ ਜੱਥੇਬੰਦੀਆ ਸ਼ਾਮਲ ਸਨ; ਹਜ਼ਾਰਾਂ, ਲੱਖਾਂ ਔਰਤਾਂ ਮਰਦਾਂ ਨੂੰ ਜੇਲ੍ਹਾਂ ਵਿਚ ਭੇਜ ਦਿੱਤਾ ਗਿਆ; ਕੈਦੀਆਂ ਅਤੇ ਹੋਰਨਾਂ ਨੂੰ ਵਹਿਸ਼ੀ ਢੰਗ ਨਾਲ ਕੁੱਟਿਆ ਗਿਆ ਅਤੇ ਉਹਨਾਂ ਨਾਲ ਦੁਰਵਿਹਾਰ ਕੀਤਾ ਗਿਆ। ਦੂਜੇ ਪਾਸੇ ਘਟਗਿਣਤੀ ਗਰੁੱਪਾਂ ਨੂੰ ਰਿਸ਼ਵਤਾਂ ਅਤੇ ਲਾਲਚ ਦੇ ਕੇ, ਅਤੇ ਦੇਸ਼ ਅੰਦਰਲੇ ਸਾਰੇ ਸਾਮੰਤੀ, ਪਿਛਾਂਹਖਿੱਚੂ ਅਤੇ ਹਨੇਰਬਿਰਤੀ ਵਾਲੇ ਅਨਸਰਾਂ ਨੂੰ ਬਰਤਾਨਵੀ ਸਰਕਾਰ ਦੇ ਮਗਰ ਮਜ਼ਬੂਤ ਕਰਕੇ ਰਾਸ਼ਟਰਵਾਦੀ ਸਫ਼ਾਂ ਵਿਚ ਵੰਡੀਆਂ ਪਾਉਣ ਦੀ ਕੋਸ਼ਿਸ਼ ਕੀਤੀ ਗਈ।

ਸਪਸ਼ਟ ਹੈ ਕਿ ਅੰਗਰੇਜ਼ ਸਰਕਾਰ ਸੁਤੰਤਰਤਾ ਲਹਿਰ ਨੂੰ ਖਤਮ ਕਰਨ ਵਿਚ ਸਫ਼ਲ ਨਹੀਂ ਹੋ ਸਕਦੀ, ਇਹ ਸਿਰਫ਼ ਕੁਝ ਸਮੇਂ ਲਈ ਇਸਨੂੰ ਦਬਾ ਕੇ ਰੱਖ ਸਕਦੀ ਹੈ, ਜਦ ਕਿ ਕੌਮ ਥਕੀ-ਟੁੱਟੀ ਹੋਈ ਹੈ। ਇਹ ਵੀ ਸਪਸ਼ਟ ਹੈ ਕਿ ਨਵੇਂ ਐਕਟ ਨੇ ਦੇਸ਼ ਵਿਚਲੇ ਸਾਰੇ ਸਰਗਰਮ ਅਨਸਰਾਂ ਨੂੰ ਨਾਖ਼ੁਸ਼ ਕੀਤਾ ਅਤੇ ਖਿਝ ਚੜ੍ਹਾਈ ਹੈ, ਅਤੇ ਉਹ ਕਦੇ ਵੀ ਇਸਨੂੰ ਆਪਣੀ ਮਰਜ਼ੀ ਨਾਲ ਨਹੀਂ ਮੰਨਣ ਲੱਗੇ। ਪਹਿਲੇ ਦੇ ਕਿਸੇ ਵੀ ਸਮੇਂ ਨਾਲੋਂ, ਭਾਰਤ ਵਿਚ ਸਾਮਰਾਜੀ ਗ਼ਲਬੇ ਦੇ ਖਿਲਾਫ਼ ਵਧੇਰੇ ਰੋਸ ਅਤੇ ਵਿਰੋਧ ਮਿਲਦਾ ਹੈ। ਹਾਲ ਦੀ ਘੜੀ ਗਾਂਧੀ ਜੀ ਸਰਗਰਮ ਰਾਜਨੀਤੀ ਤੋਂ ਪਿੱਛੇ ਹੱਟ ਜਾਂਦੇ ਹਨ, ਪਰ ਉਹ ਭਾਰਤ ਵਿਚ ਸਭ ਤੋਂ ਵੱਧ ਗ਼ਾਲਬ ਅਤੇ ਪ੍ਰਭਾਵਸ਼ਾਲੀ ਹਸਤੀ ਹਨ ਅਤੇ ਬਣੇ ਰਹਿਣਗੇ, ਲੱਖਾਂ ਲੋਕਾਂ ਨੂੰ ਹਰਕਤ ਵਿਚ ਲਿਆਉਣ ਦੇ

ਸਮਰਥ, ਅਤੇ ਉਹ ਕਿਸੇ ਵੀ ਨਾਜ਼ਕ ਘੜੀ ਰਾਜਸੀ ਪਿੜ ਵਿਚ ਵਾਪਸ ਆ ਸਕਦੇ ਹਨ। ਭਾਰਤ ਵਿਚ ਵਿਚਾਰਧਾਰਾਵਾਂ ਦੀ ਟੱਕਰ ਹੈ ਅਤੇ ਵੱਖ ਵੱਖ ਪਾਸਿਆਂ ਵੱਲ ਖਿੱਚ-ਧੂਹ ਹੋ ਰਹੀ ਹੈ, ਜਿਵੇਂ ਕਿ ਕਿਸੇ ਮਹਾਨ ਦੇਸ਼ ਵਿਚਲੀ ਸਜੀਵ ਲਹਿਰ ਵਿਚ ਕੁਦਰਤੀ ਹੀ ਹੈ, ਪਰ ਬਰਤਾਨਵੀ ਸਾਮਰਾਜ ਦੀ ਵਿਰੋਧਤਾ ਕਰਨ ਵਿਚ ਏਕਤਾ ਹੈ, ਸਿਵਾਇ ਉਹਨਾਂ ਸ਼ਰੇਣੀਆਂ ਦੇ, ਜਿਨ੍ਹਾਂ ਨੂੰ ਸਾਮਰਾਜ ਤੋਂ ਲਾਭ ਪੁੱਜਦਾ ਹੈ, ਜਾਂ ਫਿਰ ਇਸਦੀ ਹੀ ਸਿਰਜਣਾ ਹਨ। ਇਸ ਵਿਚ ਜ਼ਰਾ ਵੀ ਸ਼ੱਕ ਨਹੀਂ ਕਿ ਨਿਕਟ ਭਵਿੱਖ ਵਿਚ ਹੀ ਭਾਰਤ ਵਿਚ ਭਾਰੀ ਤਬਦੀਲੀਆਂ ਆਉਣਗੀਆਂ, ਅਤੇ ਆਜ਼ਾਦੀ ਮਿਲ ਜਾਏਗੀ।

ਅੱਜ ਦੁਨੀਆ ਭਰ ਵਿਚ, ਰਾਜਸੀ ਅਤੇ ਆਰਥਕ ਟੱਕਰਾਂ ਦੇ ਪਿੱਛੇ ਇਕ ਰੂਹਾਨੀ ਸੰਕਟ ਚੱਲ ਰਿਹਾ ਹੈ, ਪੁਰਾਣੀਆਂ ਕਦਰਾਂ ਅਤੇ ਵਿਸ਼ਵਾਸਾਂ ਉਤੇ ਕਿੰਤੂ ਕੀਤਾ ਜਾ ਰਿਹਾ ਹੈ, ਅਤੇ ਅੜਾਉਣੀ ਵਿਚੋਂ ਨਿਕਲਣ ਦਾ ਰਸਤਾ ਲੱਭਿਆ ਜਾ ਰਿਹਾ ਹੈ। ਭਾਰਤ ਵਿਚ ਵੀ, ਸ਼ਾਇਦ ਹੋਰ ਕਿਸੇ ਥਾਂ ਨਾਲੋਂ ਵੀ ਵਧੇਰੇ, ਇਹ ਰੂਹਾਨੀ ਸੰਕਟ ਮੌਜੂਦ ਹੈ, ਕਿਉਂਕਿ ਭਾਰਤੀ ਸਭਿਆਚਾਰ ਦੀਆਂ ਜੜ੍ਹਾਂ ਅਜੇ ਵੀ ਪੁਰਾਤਨ ਧਰਤੀ ਵਿਚ ਡੂੰਘੀਆਂ ਜਾਂਦੀਆਂ ਹਨ, ਅਤੇ ਭਾਵੇਂ ਭਵਿੱਖ ਬੁਲਾ ਰਿਹਾ ਹੈ, ਭੂਤ ਫੜ ਕੇ ਰੱਖ ਰਿਹਾ ਹੈ। ਪੁਰਾਣਾ ਸਭਿਆਚਾਰ ਆਧੁਨਿਕ ਮਾਮਲਿਆਂ ਦਾ ਕੋਈ ਹਲ ਨਹੀਂ ਪੇਸ਼ ਕਰਦਾ। ਸਰਮਾਇਦਾਰ ਪੱਛਮ, ਜਿਹੜਾ ਉਨ੍ਹੀਵੀਂ ਸਦੀ ਵਿਚ ਏਨਾ ਚਮਕਦਾ ਸੀ, ਆਪਣੀ ਆਭਾ ਗੁਆ ਬੈਠਾ ਹੈ, ਅਤੇ ਆਪਣੀਆਂ ਹੀ ਵਿਰੋਧਤਾਈਆਂ ਵਿਚ ਬੁਰੀ ਤਰ੍ਹਾਂ ਫ਼ਸਿਆ ਹੋਇਆ ਹੈ। ਸੋਵੀਅਤ ਦੇਸ਼ਾਂ ਵਿਚ ਉੱਸਰ ਰਹੀ ਨਵੀਂ ਸਭਿਅਤਾ, ਆਪਣੀਆਂ ਕੁਝ ਕੁ ਕਾਲੀਆਂ ਟਾਕੀਆਂ ਦੇ ਬਾਵਜੂਦ, ਖਿੱਚ ਪਾਉਂਦੀ ਹੈ, ਆਸ ਅਤੇ ਸੰਸਾਰ ਅਮਨ ਪੇਸ਼ ਕਰਦੀ ਹੈ ਅਤੇ ਲੱਖਾਂ ਲੋਕਾਂ ਦੀ ਬਦਹਾਲੀ ਅਤੇ ਸ਼ੋਸ਼ਣ ਨੂੰ ਖਤਮ ਕਰਨ ਦੀ ਸੰਭਾਵਨਾ ਪੈਦਾ ਕਰਦੀ ਹੈ। ਹੋ ਸਕਦਾ ਹੈ ਕਿ ਭਾਰਤ ਇਸ ਨਵੇਂ ਸੰਸਾਰ ਨਿਜ਼ਾਮ ਵੱਲ ਦਿਨੋ ਦਿਨ ਵਧੇਰੇ ਮੁੜ ਕੇ ਇਹ ਰੂਹਾਨੀ ਸੰਕਟ ਹਲ ਕਰੇ, ਪਰ ਜਦੋਂ ਵੀ ਉਹ ਇੰਝ ਕਰੇਗਾ, ਇਸਦਾ ਆਪਣਾ ਹੀ ਤਰੀਕਾ ਹੋਵੇਗਾ, ਆਪਣੇ ਲੋਕਾਂ ਦੀ ਪ੍ਰਤਿਭਾ ਨਾਲ ਇਸਦੀ ਬਣਤਰ ਨੂੰ ਅਨੁਕੂਲਦਿਆਂ।

# ਭਾਰਤ ਦਾ ਘੋਲ - ਸੰਸਾਰ ਪ੍ਰਸੰਗ ਵਿਚ

ਅਸੀਂ ਆਪਣੇ ਕੌਮੀ ਘੋਲ ਵਿਚ ਖੁਭੇ ਹੋਏ ਸਾਂ, ਅਤੇ ਇਸਨੇ ਜਿਹੜਾ ਮੋੜ ਕੱਟਿਆ, ਉਸ ਉਤੇ ਸਾਰੇ ਮਹਾਨ ਨੇਤਾ ਅਤੇ ਸਾਡੀ ਕੌਮੀ ਪ੍ਰਤਿਭਾ ਦੀ ਜ਼ਬਰਦਸਤ ਛਾਪ ਸੀ। ਉਦੋਂ ਅਸੀਂ ਸ਼ਾਇਦ ਹੀ ਹੈ ਇਸ ਗੱਲ ਤੋਂ ਚੇਤੰਨ ਹੋਈਏ ਕਿ ਬਾਹਰ ਕੀ ਵਾਪਰ ਰਿਹਾ ਹੈ। ਤਾਂ ਵੀ ਸਾਡਾ ਘੋਲ ਆਜ਼ਾਦੀ ਦੇ ਕਿਤੇ ਜ਼ਿਆਦਾ ਵਿਸ਼ਾਲ ਘੋਲ ਦਾ ਹਿੱਸਾ ਹੀ ਸੀ, ਅਤੇ ਜਿਹੜੀਆਂ ਸ਼ਕਤੀਆਂ ਸਾਨੂੰ ਹਰਕਤ ਵਿਚ ਲਿਆ ਰਹੀਆਂ ਸਨ, ਉਹ ਦੁਨੀਆ ਭਰ ਵਿਚ ਕਰੋੜਾਂ ਲੋਕਾਂ ਨੂੰ ਹਰਕਤ ਵਿਚ ਲਿਆ ਰਹੀਆਂ ਸਨ ਅਤੇ ਉਹਨਾਂ ਨੂੰ ਕਾਰਵਾਈ ਕਰਨ ਲਈ ਮਜਬੂਰ ਕਰ ਰਹੀਆਂ ਸਨ। ਭੂ-ਮਧ ਸਾਗਰ ਤੋਂ ਲੈ ਕੇ ਦੂਰ ਪੂਰਬ ਤੱਕ, ਮੁਸਲਿਮ ਪੱਛਮ ਤੋਂ ਲੈ ਕੇ ਬੋਧੀ ਪੂਰਬ ਤੱਕ ਸਾਰੇ ਏਸ਼ੀਆ ਵਿਚ ਹਲਚਲ ਮੱਚੀ ਹੋਈ ਸੀ; ਨਵੀਂ ਸਪਿਰਿਟ ਨੂੰ ਅਫ਼ਰੀਕਾ ਨੇ ਵੀ ਹੁੰਗਾਰਾ ਭਰਿਆ; ਜੰਗ ਦਾ ਹਾਰਿਆ-ਹੁੱਟਿਆ ਯੂਰਪ ਕਿਸੇ ਨਵੇਂ ਸੰਤੁਲਨ ਦੀ ਖੋਜ ਵਿਚ ਘੋਲ ਕਰ ਰਿਹਾ ਸੀ। ਅਤੇ ਯੂਰਪ ਅਤੇ ਏਸ਼ੀਆ ਦੇ ਵਿਸ਼ਾਲ ਇਲਾਕੇ ਦੇ ਬਿਲਕੁਲ ਆਰ-ਪਾਰ, ਸੋਵੀਅਤ ਇਲਾਕਿਆਂ ਉਤੇ, ਮਨੁੱਖਾ ਆਜ਼ਾਦੀ ਅਤੇ ਸਮਾਜਿਕ ਬਰਾਬਰੀ ਦਾ ਨਵਾਂ ਸੰਕਲਪ ਅਨੇਕਾਂ ਦੁਸ਼ਮਣਾਂ ਦੇ ਖਿਲਾਫ਼ ਜਾਨ-ਹੂਲਵੀਂ ਲੜਾਈ ਲੜ ਰਿਹਾ ਸੀ। ਦੁਨੀਆ ਭਰ ਵਿਚਲੇ ਇਸ ਆਜ਼ਾਦੀ ਦੇ ਘੋਲ 'ਚ ਕਈ ਪੱਖਾਂ ਵਿਚ ਬਹੁਤ ਜ਼ਿਆਦਾ ਫ਼ਰਕ ਸਨ; ਅਸੀਂ ਇਹਨਾਂ ਤੋਂ ਕੁਰਾਹੇ ਪੈ ਗਏ ਅਤੇ ਇਹਨਾਂ ਦੇ ਸਾਂਝੇ ਪਿਛੋਕੜ ਨੂੰ ਨਾ ਦੇਖਿਆ। ਤਾਂ ਵੀ, ਜੇ ਅਸੀਂ ਇਸ ਵੰਨ-ਸੁਵੰਨੇ ਵਰਤਾਰੇ ਨੂੰ ਦੇਖਣਾ ਹੋਵੇ ਅਤੇ ਆਪਣੇ ਕੌਮੀ ਘੋਲ ਲਈ ਇਸ ਤੋਂ ਸਬਕ ਸਿੱਖਣਾ

---

12 ਅਪਰੈਲ, 1936 ਨੂੰ ਲਖਨਊ ਵਿਖੇ ਹੋਏ ਇੰਡੀਅਨ ਨੈਸ਼ਨਲ ਕਾਂਗਰਸ ਦੇ ਪ੍ਰਧਾਨਗੀ ਭਾਸ਼ਣ ਵਿਚੋਂ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 7 ਦੇ ਸਫ਼ੇ 172-74, 179-80, 194-95 ਤੋਂ ਲਿਆ ਗਿਆ ਹੈ। ਜਵਾਹਰ ਲਾਲ ਨਹਿਰੂ ਨੂੰ ਉਦੋਂ ਪ੍ਰਧਾਨ ਚੁਣ ਲਿਆ ਗਿਆ ਸੀ, ਜਦੋਂ ਉਹ ਅਜੇ ਯੂਰਪ ਵਿਚ ਹੀ ਸਨ। ਉਹ ਕਮਲਾ ਨਹਿਰੂ ਦੀ ਮੌਤ ਤੋਂ ਜਲਦੀ ਹੀ ਮਗਰੋਂ ਭਾਰਤ ਮੁੜ ਆਏ ਸਨ।

ਹੋਵੇ, ਤਾਂ ਸਾਨੂੰ ਪੂਰੀ ਤਸਵੀਰ ਦੇਖਣ ਅਤੇ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਅਤੇ ਜੇ ਅਸੀਂ ਇੰਝ ਕਰਾਂਗੇ ਤਾਂ ਅਸੀਂ ਇਹਨਾਂ ਵਰਤਾਰਿਆਂ ਵਿਚਕਾਰ ਅਨਿੱਖੜ ਸੰਬੰਧ ਦੇਖੇ ਬਿਨਾਂ ਨਹੀਂ ਰਹਿ ਸਕਦੇ, ਜਿਹੜਾ ਬਦਲਦੀਆਂ ਹਾਲਤਾਂ ਵਿਚ ਵੀ ਕਾਇਮ ਰਹਿੰਦਾ ਹੈ। ਜੇ ਅਸੀਂ ਇਕ ਵਾਰੀ ਇਸ ਅਨਿੱਖੜ ਸੰਬੰਧ ਨੂੰ ਸਮਝ ਜਾਈਏ, ਤਾਂ ਸੰਸਾਰ ਸਥਿਤੀ ਨੂੰ ਸਮਝਣਾ ਵਧੇਰੇ ਸੌਖਾ ਹੋ ਜਾਂਦਾ ਹੈ ਅਤੇ ਸਾਡੇ ਆਪਣੇ ਕੌਮੀ ਮਸਲੇ ਵਧੇਰੇ ਵਿਸ਼ਾਲ ਤਸਵੀਰ ਵਿਚ ਆਪਣੀ ਉਚਿਤ ਥਾਂ ਲੈ ਲੈਂਦੇ ਹਨ। ਫਿਰ ਅਸੀਂ ਸਮਝ ਜਾਂਦੇ ਹਾਂ ਕਿ ਅਸੀਂ ਭਾਰਤ ਨੂੰ ਜਾਂ ਭਾਰਤੀ ਮਸਲੇ ਨੂੰ ਬਾਕੀ ਦੀ ਦੁਨੀਆ ਦੇ ਮਸਲੇ ਨਾਲੋਂ ਵੱਖ ਨਹੀਂ ਕਰ ਸਕਦੇ। ਇੰਝ ਕਰਨ ਦਾ ਮਤਲਬ ਅਸਲੀ ਸ਼ਕਤੀਆਂ ਨੂੰ ਅੱਖੋਂ ਉਹਲੇ ਕਰਨਾ ਹੋਵੇਗਾ, ਜਿਹੜੀਆ ਘਟਨਾਵਾਂ ਨੂੰ ਡੋਲ ਰਹੀਆਂ ਹਨ ਅਤੇ ਆਪਣੇ ਆਪ ਨੂੰ ਉਸ ਸਜੀਵ ਸ਼ਕਤੀ ਨਾਲੋਂ ਤੋੜ ਕੇ ਲਾਂਭੇ ਕਰ ਲੈਣਾ ਹੋਵੇਗਾ, ਜਿਹੜੀ ਉਹਨਾਂ ਵਿਚੋਂ ਵਹਿ ਰਹੀ ਹੈ। ਫਿਰ, ਇੰਝ ਕਰਨ ਦਾ ਮਤਲਬ ਖੁਦ ਆਪਣੇ ਮਸਲਿਆਂ ਦੀ ਮਹੱਤਤਾ ਨੂੰ ਸਮਝਣ ਤੋਂ ਅਸਮਰਥ ਰਹਿਣਾ ਹੋਵੇਗਾ, ਅਤੇ ਜੇ ਅਸੀਂ ਇਹੀ ਨਹੀਂ ਸਮਝਦੇ ਤਾਂ ਅਸੀਂ ਇਹਨਾਂ ਨੂੰ ਹਲ ਕਿਵੇਂ ਕਰ ਸਕਦੇ ਹਾਂ ? ਉਦੋਂ ਫਿਰ ਤੁੱਛ ਟਕਰਾਵਾਂ ਅਤੇ ਫਿਰਕੂ ਮਸਲੇ ਵਰਗੇ ਨਿੱਕੇ ਨਿੱਕੇ ਸਵਾਲਾਂ ਵਿਚ ਗੁਆਚ ਜਾਣ ਦੀ ਸਾਡੀ ਸੰਭਾਵਨਾ ਹੋਵੇਗੀ, ਜਿਵੇਂ ਕਿ ਅਸੀਂ ਸਚਮੁੱਚ ਭੁਲ ਹੀ ਗਏ ਹਾਂ।

ਵੱਡੀ ਜੰਗ ਦੇ ਦੁਖਦਾਈ ਸਿੱਟੇ ਦੇ ਦੌਰਾਨ ਯੂਰਪ ਅਤੇ ਏਸ਼ੀਆ ਵਿਚ ਇਨਕਲਾਬੀ ਤਬਦੀਲੀਆਂ ਆਈਆਂ, ਯੂਰਪ ਵਿਚ ਸਮਾਜਿਕ ਆਜ਼ਾਦੀ ਲਈ ਘੋਲ ਤੀਖਣ ਹੋਇਆ, ਅਤੇ ਏਸ਼ੀਆ ਦੇ ਦੇਸ਼ਾਂ ਵਿਚ ਨਵਾਂ ਆਕ੍ਰਮਣਸ਼ੀਲ ਰਾਸ਼ਟਰਵਾਦ ਵਧਿਆ। ਉਤਾਰ-ਚੜ੍ਹਾਅ ਆਉਂਦੇ ਰਹੇ, ਅਤੇ ਕਦੀ ਕਦੀ ਇੰਝ ਲੱਗਦਾ ਸੀ ਕਿ ਇਨਕਲਾਬੀ ਜੋਸ਼ ਜਿਵੇਂ ਮੁੱਕ ਚੁੱਕਾ ਹੈ ਅਤੇ ਹਾਲਾਤ ਸਥਿਰ ਹੋ ਰਹੇ ਹਨ। ਪਰ ਆਰਥਕ ਅਤੇ ਰਾਜਸੀ ਹਾਲਤਾਂ ਇਹੋ ਜਿਹੀਆਂ ਸਨ ਕਿ ਸਥਿਰਤਾ ਆ ਹੀ ਨਹੀਂ ਸੀ ਸਕਦੀ, ਮੌਜੂਦ ਬਣਤਰ ਇਹਨਾਂ ਹਾਲਤਾਂ ਨਾਲ ਨਜਿੱਠ ਹੀ ਨਹੀਂ ਸੀ ਸਕਦੀ ਅਤੇ ਇੰਝ ਕਰਨ ਦੇ ਇਸਦੇ ਸਾਰੇ ਯਤਨ ਵਿਅਰਥ ਅਤੇ ਨਿਹਫਲ ਸਨ। ਹਰ ਥਾਂ ਟਕਰਾਅ ਵਧਣ ਲੱਗੇ, ਅਤੇ ਭਾਰੀ ਮੰਦਵਾੜੇ ਨੇ ਦੁਨੀਆ ਨੂੰ ਲਪੇਟ ਵਿਚ ਲੈ ਲਿਆ ਅਤੇ ਹਰ ਥਾਂ ਹਾਲਤ ਵਧੇਰੇ ਵਿਗੜਦੀ ਗਈ, ਸਿਵਾਏ ਸੋਵੀਅਤ ਯੂਨੀਅਨ ਦੇ ਵਿਸ਼ਾਲ ਫ਼ੈਲੇ ਹੋਏ ਇਲਾਕਿਆਂ ਦੇ, ਜਿੱਥੇ ਬਾਕੀ ਦੀ ਦੁਨੀਆ ਨਾਲੋਂ ਉਘੜਵੀਂ ਤਰ੍ਹਾਂ ਵੱਖ, ਹਰ ਪਾਸੇ ਵੱਲ ਹੈਰਾਨਕੁਨ ਤਰੱਕੀ ਕੀਤੀ ਗਈ ਸੀ। ਦੋ ਵਿਰੋਧੀ ਆਰਥਕ ਅਤੇ ਰਾਜਸੀ ਪ੍ਰਬੰਧ ਦੁਨੀਆ ਵਿਚ ਇਕ ਦੂਜੇ ਦੇ ਸਾਹਮਣੇ ਸਨ ਅਤੇ ਭਾਵੇਂ ਉਹ ਅਜੇ ਇਕ ਦੂਜੇ ਨੂੰ ਬਰਦਾਸ਼ਤ ਕਰ ਰਹੇ ਸਨ, ਉਹਨਾਂ ਵਿਚਕਾਰ ਇਕ ਜਮਾਂਦਰੂ ਵਿਰੋਧ ਸੀ, ਅਤੇ ਉਹ ਦੁਨੀਆ ਦੇ ਮੰਚ ਦੀ ਸਰਦਾਰੀ ਲਈ ਯਤਨ ਕਰ ਰਹੇ ਸਨ, ਇਹਨਾਂ

ਵਿਚੋਂ ਇਕ ਸਰਮਾਇਦਾਰਾ ਨਿਜ਼ਾਮ ਸੀ ਜਿਹੜਾ ਵਿਕਾਸ ਕਰਕੇ ਅਟੱਲ ਤੌਰ ਉਤੇ ਵਿਸ਼ਾਲ ਸਾਮਰਾਜਾਂ ਦਾ ਰੂਪ ਧਾਰ ਗਿਆ ਸੀ, ਜਿਹੜੇ ਬਸਤੀਆਂ ਬਣੇ ਸੰਸਾਰ ਨੂੰ ਹੜੱਪ ਜਾਣ ਤੋਂ ਮਗਰੋਂ, ਹੁਣ ਇਕ ਦੂਜੇ ਨੂੰ ਖਾ ਜਾਣ ਉਤੇ ਤੁਲੇ ਹੋਏ ਸਨ। ਅਜੇ ਵੀ ਉਹ ਸ਼ਕਤੀਸ਼ਾਲੀ ਸਨ, ਪਰ ਜੰਗ ਤੋਂ ਡਰ ਰਹੇ ਸਨ, ਜਿਹੜੀ ਉਹਨਾਂ ਦੀਆਂ ਮਲਕੀਅਤਾਂ ਨੂੰ ਖਤਰੇ ਵਿਚ ਪਾ ਸਕਦੀ ਸੀ, ਫਿਰ ਵੀ ਉਹ ਇਕ ਦੂਜੇ ਨਾਲ ਅਟੱਲ ਤੌਰ ਉਤੇ ਟੱਕਰ ਵਿਚ ਆਉਂਦੇ ਸਨ ਅਤੇ ਪੂਰੇ ਜੋਸ਼ ਨਾਲ ਜੰਗ ਦੀ ਤਿਆਰੀ ਕਰ ਰਹੇ ਸਨ। ਉਹ ਆਪਣੇ ਲਈ ਖਤਰਾ ਬਣੇ ਮਸਲਿਆਂ ਨੂੰ ਹਲ ਕਰਨ ਤੋਂ ਬਿਲਕੁਲ ਅਸਮਰਥ ਸਨ, ਅਤੇ ਬੇਬਸ ਹੋ ਕੇ ਧੀਮੇ ਨਿਘਾਰ ਅੱਗੇ ਗੋਡੇ ਟੇਕ ਰਹੇ ਸਨ। ਦੂਜਾ ਨਿਜ਼ਾਮ ਸੋਵੀਅਤ ਯੂਨੀਅਨ ਵਿਚਲਾ ਸੋਸ਼ਲਿਸਟ ਨਿਜ਼ਾਮ ਸੀ, ਜਿਹੜਾ ਇਕ ਤੋਂ ਮਗਰੋਂ ਦੂਜੀ ਤਰੱਕੀ ਕਰ ਰਿਹਾ ਸੀ, ਭਾਵੇਂ ਅਕਸਰ ਹੀ ਭਾਰੀ ਕੀਮਤ ਉਤੇ ਹੀ, ਅਤੇ ਜਿੱਥੇ ਸਰਮਾਇਦਾਰਾ ਸੰਸਾਰ ਵਾਲੀਆਂ ਸਮੱਸਿਆਵਾਂ ਆਪਣੀ ਹੋਂਦ ਗੁਆ ਬੈਠਦੀਆਂ ਸਨ।

ਆਪਣੀਆਂ ਮੁਸ਼ਕਲਾਂ ਦੇ ਦਰਮਿਆਨ ਸ਼ਰਮਾਇਦਾਰੀ ਨੇ ਫ਼ਾਸ਼ਿਜ਼ਮ ਦਾ ਰਸਤਾ ਫੜਿਆ, ਜਿਸ ਵਿਚ ਉਸ ਸਭ ਨੂੰ ਵਹਿਸ਼ੀ ਢੰਗ ਨਾਲ ਦਬਾ ਦੇਣਾ ਸ਼ਾਮਲ ਸੀ, ਜੋ ਕੁਝ ਕਿ ਪ੍ਰਤੱਖ ਤੌਰ ਉਤੇ ਪੱਛਮੀ ਸਭਿਅਤਾ ਦਾ ਸਮਾਨਾਰਥੀ ਸੀ; ਕੁਝ ਕੁ ਉਹਨਾਂ ਥਾਵਾਂ ਉਤੇ ਵੀ ਜਿਹੜੀਆਂ ਇਸਦਾ ਘਰ ਸਨ, ਇਹ ਉਹ ਕੁਝ ਬਣ ਗਿਆ ਜੋ ਕੁਝ ਇਸਦੇ ਸਾਮਰਾਜੀ ਪ੍ਰਤਿਰੂਪ ਆਪਣੇ ਅਧੀਨ ਬਸਤੀਆਂ ਬਣੇ ਦੇਸ਼ਾਂ ਵਿਚ ਲੰਮੇਂ ਸਮੇਂ ਤੋਂ ਬਣੇ ਹੋਏ ਸਨ। ਇਸ ਤਰ੍ਹਾਂ ਨਾਲ, ਫ਼ਾਸ਼ਿਜ਼ਮ ਤੇ ਸਾਮਰਾਜ ਇਸ ਵੇਲੇ ਨਿਘਾਰ-ਗ੍ਰਸਤ ਸਰਮਾਇਦਾਰੀ ਦੇ ਦੋ ਚਿਹਰੇ ਬਣ ਕੇ ਉਘੜੇ, ਅਤੇ ਭਾਵੇਂ ਕੌਮੀ ਖਾਸਿਆਂ, ਅਤੇ ਆਰਥਕ ਅਤੇ ਰਾਜਸੀ ਹਾਲਤਾਂ ਦੇ ਮੁਤਾਬਿਕ ਇਹ ਵੱਖੋ ਵੱਖਰੇ ਦੇਸ਼ਾਂ ਵਿਚ ਵੱਖ ਵੱਖ ਰੂਪ ਰੱਖਦੇ ਸਨ, ਉਹ ਪ੍ਰਤਿਨਿਧਤਾ ਉਹਨਾਂ ਹੀ ਪਿਛਾਖੜੀ ਸ਼ਕਤੀਆਂ ਦੀ ਕਰਦੇ ਸਨ ਅਤੇ ਇਕ ਦੂਜੇ ਦੀ ਹਿਮਾਇਤ ਕਰਦੇ ਸਨ, ਅਤੇ ਨਾਲ ਹੀ ਇਕ ਦੂਜੇ ਨਾਲ ਟਕਰਾਅ ਵਿਚ ਵੀ ਆਉਂਦੇ ਸਨ, ਕਿਉਂਕਿ ਇਹੋ ਜਿਹਾ ਟਕਰਾਅ ਉਹਨਾਂ ਦੀ ਪ੍ਰਕਿਰਤੀ ਵਿਚ ਜਮਾਂਦਰੂ ਹੀ ਸੀ। ਪੱਛਮ ਵਿਚ ਸੋਸ਼ਲਿਜ਼ਮ ਅਤੇ ਪੂਰਬੀ ਅਤੇ ਦੂਜੇ ਪਰਾਧੀਨ ਦੇਸ਼ਾਂ ਦਾ ਵਧ ਰਿਹਾ ਰਾਸ਼ਟਰਵਾਦ ਫ਼ਾਸ਼ਿਜ਼ਮ ਅਤੇ ਸਾਮਰਾਜ ਦੇ ਇਸ ਗਠਜੋੜ ਦਾ ਵਿਰੋਧ ਕਰ ਰਿਹਾ ਸੀ। ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਪੂਰਬ ਦਾ ਰਾਸ਼ਟਰਵਾਦ ਫ਼ਾਸ਼ਿਸਟ ਦੇਸ਼ਾਂ ਦੇ ਨਵੇਂ ਅਤੇ ਭਿਆਨਕ ਹੱਦ ਤੱਕ ਤੰਗ ਰਾਸ਼ਟਰਵਾਦ ਨਾਲੋਂ ਤੱਤ ਰੂਪ ਵਿਚ ਵੱਖਰਾ ਸੀ; ਪਹਿਲੀ ਤਰ੍ਹਾਂ ਦਾ ਰਾਸ਼ਟਰਵਾਦ ਆਜ਼ਾਦੀ ਲਈ ਇਤਿਹਾਸਕ ਇੱਛਾ ਸੀ, ਮਗਰਲੀ ਤਰ੍ਹਾਂ ਦਾ ਪਿਛਾਖੜ ਦੀ ਆਖਰੀ ਸ਼ਰਨ ਸੀ।

ਇਸ ਤਰ੍ਹਾਂ ਅੱਜ ਅਸੀਂ ਦੁਨੀਆ ਨੂੰ ਦੋ ਵਿਸ਼ਾਲ ਗਰੁੱਪਾਂ ਵਿਚ ਵੰਡੀ ਹੋਈ

ਦੇਖਦੇ ਹਾਂ — ਇਕ ਪਾਸੇ ਸਾਮਰਾਜੀ ਅਤੇ ਫ਼ਾਸ਼ਿਸਟ ਗਰੁੱਪ ਹੈ, ਦੂਜੇ ਪਾਸੇ ਸੋਸ਼ਲਿਸਟ ਅਤੇ ਰਾਸ਼ਟਰਵਾਦੀ। ਦੋਵੇਂ ਇਕ ਦੂਜੇ ਵਿਚ ਕਿਤੇ ਕਿਤੇ ਘੁਲਮਿਲ ਵੀ ਜਾਂਦੇ ਹਨ ਅਤੇ ਉਹਨਾਂ ਵਿਚਕਾਰ ਨਿਖੇੜ-ਰੇਖਾ ਖਿੱਚਣੀ ਮੁਸ਼ਕਲ ਹੈ ਕਿਉਂਕਿ ਫ਼ਾਸ਼ਿਸਟ ਅਤੇ ਸਾਮਰਾਜੀ ਸ਼ਕਤੀਆਂ ਵਿਚਕਾਰ ਪ੍ਰਸਪਰ ਟਕਰਾਅ ਹੈ, ਅਤੇ ਪਰਾਧੀਨ ਦੇਸ਼ਾਂ ਦਾ ਰਾਸ਼ਟਰਵਾਦ ਕਦੀ ਕਦੀ ਫ਼ਾਸ਼ਿਜ਼ਮ ਵੱਲ ਰੁਝਾਨ ਰੱਖਦਾ ਹੈ। ਪਰ ਮੁੱਖ ਵੰਡ ਕਾਇਮ ਰਹਿੰਦੀ ਹੈ, ਅਤੇ ਜੇ ਅਸੀਂ ਇਸਨੂੰ ਧਿਆਨ ਵਿਚ ਰੱਖੀਏ, ਤਾਂ ਸਾਡੇ ਲਈ ਸੰਸਾਰ ਹਾਲਤਾਂ ਨੂੰ ਅਤੇ ਉਹਨਾਂ ਵਿਚ ਆਪਣੇ ਸਥਾਨ ਨੂੰ ਸਮਝਣਾ ਸੌਖਾ ਹੋ ਜਾਇਗਾ।

ਤਾਂ ਫਿਰ, ਅਸੀਂ ਕਿਥੇ ਖੜੇ ਹਾਂ, ਅਸੀਂ ਜਿਹੜੇ ਕਿ ਆਜ਼ਾਦ ਭਾਰਤ ਲਈ ਘਾਲਣਾ ਘਾਲ ਰਹੇ ਹਾਂ ? ਅਟੱਲ ਤੌਰ ਉਤੇ, ਅਸੀਂ ਦੁਨੀਆ ਦੀਆਂ ਪ੍ਰਗਤੀਸ਼ੀਲ ਸ਼ਕਤੀਆਂ ਦੇ ਨਾਲ ਖਲੋਂਦੇ ਹਾਂ ਅਤੇ ਫ਼ਾਸ਼ਿਜ਼ਮ ਅਤੇ ਸਾਮਰਾਜ ਦੇ ਖਿਲਾਫ਼ ਡਟੇ ਹੋਏ ਹਾਂ। ਸਾਨੂੰ ਖਾਸ ਕਰਕੇ ਇਕ ਸਾਮਰਾਜ ਨਾਲ ਨਜਿੱਠਣਾ ਪੈ ਰਿਹਾ ਹੈ, ਜਿਹੜਾ ਕਿ ਅੱਜ ਦੇ ਸੰਸਾਰ ਵਿਚ ਸਭ ਤੋਂ ਪੁਰਾਣਾ ਅਤੇ ਸਭ ਤੋਂ ਦੂਰ ਮਾਰ ਕਰਨ ਵਾਲਾ ਹੈ, ਪਰ ਭਾਵੇਂ ਇਹ ਸ਼ਕਤੀਸ਼ਾਲੀ ਹੀ ਹੈ, ਇਹ ਸੰਸਾਰ ਸਾਮਰਾਜ ਦਾ ਇਕ ਪੱਖ ਹੋਣ ਤੋਂ ਵੱਧ ਕੁਝ ਵੀ ਨਹੀਂ ਅਤੇ ਭਾਰਤ ਦੀ ਸਵੈਧੀਨਤਾ ਦੇ ਹੱਕ ਵਿਚ ਅਤੇ ਬਰਤਾਨਵੀ ਸਾਮਰਾਜ ਨਾਲੋਂ ਆਪਣਾ ਸੰਬੰਧ ਤੋੜ ਲੈਣ ਦੇ ਹੱਕ ਵਿਚ ਇਹ ਆਖਰੀ ਦਲੀਲ ਹੈ। ਭਾਰਤੀ ਰਾਸ਼ਟਰਵਾਦ, ਭਾਰਤ ਦੀ ਆਜ਼ਾਦੀ, ਅਤੇ ਬਰਤਾਨਵੀ ਸਾਮਰਾਜ ਦੇ ਵਿਚਕਾਰ ਕੋਈ ਸਾਂਝ ਨਹੀਂ ਹੋ ਸਕਦੀ, ਅਤੇ ਜੇ ਅਸੀਂ ਸਾਮਰਾਜੀ ਘੇਰੇ ਦੇ ਅੰਦਰ ਹੀ ਰਹਿੰਦੇ ਹਾਂ, ਸਾਡਾ ਨਾਂ ਅਤੇ ਰੁਤਬਾ ਕੋਈ ਵੀ ਹੋਵੇ, ਅਸੀਂ ਸਰਮਾਇਦਾਰਾ ਸੰਸਾਰ ਦੇ ਭਾਰੀ ਵਿੱਤੀ ਸਵਾਰਥੀ ਹਿਤਾਂ ਅਤੇ ਪਿਛਾਖੜੀ ਸ਼ਕਤੀਆਂ ਦੇ ਘੇਰੇ ਅਤੇ ਸੀਮਾ ਵਿਚ ਅਤੇ ਉਹਨਾਂ ਦੇ ਇਤਿਹਾਦੀ ਅਤੇ ਉਹਨਾਂ ਦੇ ਗ਼ਲਬੇ ਹੇਠ ਰਹਿੰਦੇ ਹਾਂ। ਸਾਡੇ ਲੋਕਾਂ ਦੀ ਲੁੱਟ-ਖਸੁੱਟ ਫਿਰ ਵੀ ਜਾਰੀ ਰਹੇਗੀ ਅਤੇ ਸਾਡੇ ਸਾਹਮਣੇ ਖੜ੍ਹੇ ਸਾਰੇ ਬੁਨਿਆਦੀ ਮਸਲੇ ਬਿਨਾਂ ਹਲ ਹੋਇਆਂ ਟਿਕੇ ਰਹਿਣਗੇ। ਇਥੋਂ ਤੱਕ ਕਿ ਅਸਲੀ ਰਾਜਸੀ ਆਜ਼ਾਦੀ ਵੀ ਸਾਡੀ ਪਹੁੰਚ ਤੋਂ ਬਾਹਰ ਹੋਵੇਗੀ, ਬੁਨਿਆਦੀ ਸਮਾਜਿਕ ਤਬਦੀਲੀਆਂ ਤਾਂ ਹੋਰ ਵੀ ਜ਼ਿਆਦਾ ਇੰਝ ਹੋਣਗੀਆਂ।

ਸਾਡੇ ਵਾਸਤੇ ਅਸਲੀ ਮਸਲਾ ਇਹ ਹੈ ਕਿ ਸਵੈਧੀਨਤਾ ਲਈ ਆਪਣੇ ਘੋਲ ਵਿਚ ਅਸੀਂ ਦੇਸ਼ ਵਿਚਲੀਆਂ ਸਾਰੀਆਂ ਸਾਮਰਾਜ-ਵਿਰੋਧੀ ਸ਼ਕਤੀਆਂ ਨੂੰ ਕਿਵੇਂ ਇਕੱਠੀਆਂ ਕਰ ਸਕਦੇ ਹਾਂ, ਅਸੀਂ ਮਧ ਸ਼ਰੇਣੀਆਂ ਦੀ ਭਾਰੀ ਬਹੁਗਿਣਤੀ ਨਾਲ, ਜਿਹੜੀ ਸਵੈਧੀਨਤਾ ਦੇ ਹੱਕ ਵਿਚ ਹੈ, ਆਪਣੇ ਵਿਸ਼ਾਲ ਅਨਸਰਾਂ ਦਾ ਵਿਸ਼ਾਲ ਮੁਹਾਜ਼ ਕਿਵੇਂ ਕਾਇਮ ਕਰ ਸਕਦੇ ਹਾਂ।

ਸਾਂਝੇ ਜਨਤਕ ਮੁਹਾਜ਼ ਦਾ ਸਾਰ-ਤੱਤ ਸਾਮਰਾਜ ਦੀ ਕੱਟੜ ਵਿਰੋਧਤਾ ਹੋਣਾ

ਚਾਹੀਦਾ ਹੈ ਅਤੇ ਇਸ ਦੀ ਤਾਕਤ ਅਟੱਲ ਤੌਰ ਉਤੇ ਕਿਸਾਨੀ ਅਤੇ ਮਜ਼ਦੂਰਾਂ ਦੀ ਸਰਗਰਮ ਸ਼ਮੂਲੀਅਤ ਤੋਂ ਆਉਣੀ ਚਾਹੀਦੀ ਹੈ ।

ਜਿਸ ਤਰੀਕੇ ਨਾਲ ਮੈਂ ਕੌਮਾਂਤਰੀ ਅਤੇ ਕੌਮੀ ਮਾਮਲਿਆਂ ਦੇ ਪਿਛੋਕੜ ਨੂੰ ਵਿਸਥਾਰ ਵਿਚ ਲਿਆ ਹੈ, ਅਤੇ ਅਜੇ ਤੱਕ ਉਹਨਾਂ ਫ਼ੌਰੀ ਮਸਲਿਆਂ ਨੂੰ ਛੋਹਿਆ ਤੱਕ ਨਹੀਂ, ਜਿਨ੍ਹਾਂ ਨੇ ਤੁਹਾਡੇ ਮਨਾਂ ਨੂੰ ਮੱਲਿਆ ਹੋਇਆ ਹੈ, ਤੁਸੀਂ ਉਸ ਉਤੇ ਸ਼ਾਇਦ ਹੈਰਾਨ ਹੁੰਦੇ ਹੋਵੋਗੇ । ਹੋ ਸਕਦਾ ਹੈ ਤੁਸੀਂ ਬੇਸਬਰੇ ਹੋ ਗਏ ਹੋਵੋ । ਪਰ ਮੈਨੂੰ ਯਕੀਨ ਹੈ ਕਿ ਸਾਡੇ ਆਪਣੇ ਮਸਲਿਆਂ ਨੂੰ ਦੇਖਣ ਦਾ ਇਕੋ ਇਕ ਠੀਕ ਤਰੀਕਾ ਉਹਨਾਂ ਨੂੰ ਸੰਸਾਰ ਸਥਿਤੀ ਵਿਚ ਉਹਨਾਂ ਦੀ ਯੋਗ ਥਾਂ ਉਤੇ ਦੇਖਣਾ ਹੈ । ਮੈਨੂੰ ਯਕੀਨ ਹੈ ਕਿ ਸੰਸਾਰ ਘਟਨਾਵਾਂ ਵਿਚਕਾਰ ਡੂੰਘਾ ਸੰਬੰਧ ਹੈ, ਅਤੇ ਸਾਡਾ ਕੌਮੀ ਮਸਲਾ ਸਰਮਾਇਦਾਰਾ ਸਾਮਰਾਜ ਦੀ ਸੰਸਾਰ ਸਮੱਸਿਆ ਦਾ ਸਿਰਫ਼ ਇਕ ਹਿੱਸਾ ਹੀ ਹੈ । ਇਕ ਘਟਨਾ ਨੂੰ ਦੂਜੀ ਨਾਲੋਂ ਵੱਖ ਕਰਕੇ ਦੇਖਣਾ, ਅਤੇ ਉਹਨਾਂ ਵਿਚਲੇ ਸੰਬੰਧ ਨੂੰ ਨਾ ਸਮਝਣਾ, ਲਾਜ਼ਮੀ ਤੌਰ ਉਤੇ ਗ਼ਲਤ ਵਿਚਾਰ ਬਣਾਉਣ ਵੱਲ ਲੈ ਜਾਇਗਾ । ਅੱਜ ਸੰਸਾਰ ਤਬਦੀਲੀ ਦੇ ਵਿਰਾਟ ਦ੍ਰਿਸ਼ ਉਤੇ ਇਕ ਝਾਤੀ ਮਾਰੋ, ਜਿੱਥੇ ਸ਼ਕਤੀਸ਼ਾਲੀ ਤਾਕਤਾਂ ਇਕ ਦੂਜੀ ਨਾਲ ਗਹਿ-ਗੱਚ ਹੋ ਰਹੀਆਂ ਹਨ ਅਤੇ ਭਿਆਨਕ ਜੰਗ ਦਾ ਦੁਮੇਲ ਉਤੇ ਹਨੇਰਾ ਵਧ ਰਿਹਾ ਹੈ । ਅਧੀਨ ਕੌਮਾਂ ਆਜ਼ਾਦੀ ਲਈ ਸੰਘਰਸ਼ ਕਰ ਰਹੀਆਂ ਹਨ ਅਤੇ ਸਾਮਰਾਜ ਉਹਨਾਂ ਨੂੰ ਕੁਚਲ ਰਿਹਾ ਹੈ; ਸ਼ੋਸ਼ਿਤ ਸ਼ਰੇਣੀਆਂ ਸ਼ੋਸ਼ਕਾਂ ਦੇ ਰੂਬਰੂ ਖੜ੍ਹੀਆਂ ਹਨ ਅਤੇ ਆਜ਼ਾਦੀ ਅਤੇ ਬਰਾਬਰੀ ਦੀ ਮੰਗ ਕਰ ਰਹੀਆਂ ਹਨ; ਇਤਾਲਵੀ ਸਾਮਰਾਜ ਬਹਾਦਰ ਇਥੋਪੀਅਨਾਂ ਉਤੇ ਬੰਬ ਸੁੱਟ ਰਿਹਾ ਅਤੇ ਉਹਨਾਂ ਨੂੰ ਮਾਰ ਰਿਹਾ ਹੈ; ਜਾਪਾਨੀ ਸਾਮਰਾਜ ਉੱਤਰੀ ਚੀਨ ਅਤੇ ਮੰਗੋਲੀਆ ਵਿਚ ਆਪਣਾ ਹਮਲਾ ਜਾਰੀ ਰੱਖ ਰਿਹਾ ਹੈ; ਬਰਤਾਨਵੀ ਸਾਮਰਾਜ ਦੂਜੇ ਦੇਸ਼ਾਂ ਦੇ ਮਾੜੇ ਵਿਹਾਰ ਉਤੇ ਪਾਕ-ਪਵਿੱਤਰ ਬਣ ਕੇ ਇਤਰਾਜ਼ ਕਰਦਾ ਹੈ, ਪਰ ਭਾਰਤ ਵਿਚ ਅਤੇ ਸਰਹੱਦੀ ਸੂਬੇ ਵਿਚ ਆਪ ਬਿਲਕੁਲ ਉਸੇ ਤਰ੍ਹਾਂ ਨਾਲ ਹੀ ਚੱਲੀ ਜਾ ਰਿਹਾ ਹੈ; ਅਤੇ ਇਸ ਸਭ ਕਾਸੇ ਦੇ ਪਿੱਛੇ ਇਕ ਨਿੱਘਰ ਰਿਹਾ ਆਰਥਕ ਨਿਜ਼ਾਮ ਹੈ, ਜਿਹੜਾ ਇਹਨਾਂ ਸਾਰੇ ਟਕਰਾਵਾਂ ਨੂੰ ਤੀਖਣ ਬਣਾ ਰਿਹਾ ਹੈ । ਕੀ ਅਸੀਂ ਇਹਨਾਂ ਸਾਰੇ ਵੱਖ ਵੱਖ ਵਰਤਾਰਿਆਂ ਵਿਚ ਕੋਈ ਅਨਿੱਖੜ ਸੰਬੰਧ ਨਹੀਂ ਦੇਖ ਸਕਦੇ ? ਆਓ ਅਸੀਂ ਇਤਿਹਾਸਕ ਸੂਝ ਦਾ ਵਿਕਾਸ ਕਰਨ ਦੀ ਕੋਸ਼ਿਸ਼ ਕਰੀਏ ਤਾਂ ਕਿ ਅਸੀਂ ਮੌਜੂਦਾ ਘਟਨਾਵਾਂ ਨੂੰ ਉਚਿਤ ਪ੍ਰਸੰਗ ਵਿਚ ਦੇਖ ਸਕੀਏ ਅਤੇ ਉਹਨਾਂ ਦੀ ਅਸਲੀ ਮਹੱਤਤਾ ਸਮਝ ਸਕੀਏ । ਸਿਰਫ਼ ਤਾਂ ਹੀ ਅਸੀਂ ਇਤਿਹਾਸ ਦੀ ਚਾਲ ਨੂੰ ਸਮਝ ਸਕਦੇ ਅਤੇ ਇਸ ਨਾਲ ਕਦਮ ਮਿਲਾ ਕੇ ਚੱਲ ਸਕਦੇ ਹਾਂ ।

ਸੰਸਾਰ ਦੀਆਂ ਪ੍ਰਗਤੀਸ਼ੀਲ ਸ਼ਕਤੀਆਂ ਨੂੰ, ਉਹਨਾਂ ਲੋਕਾਂ ਨੂੰ ਜਿਹੜੇ ਮਨੁੱਖਾ ਆਜ਼ਾਦੀ ਦੇ ਅਤੇ ਰਾਜਸੀ ਅਤੇ ਸਮਾਜਿਕ ਬੰਧਨ ਤੋੜਨ ਦੇ ਹੱਕ ਵਿਚ ਹਨ, ਅਸੀਂ

ਸਾਮਰਾਜ ਅਤੇ ਫ਼ਾਸ਼ੀ ਪਿਛਾਖੜ ਦੇ ਖ਼ਿਲਾਫ਼ ਉਹਨਾਂ ਦੇ ਘੋਲ ਵਿਚ ਆਪਣੀ ਪੂਰੀ ਮਿਲਵਰਤਣ ਦੀ ਪੇਸ਼ਕਸ਼ ਕਰਦੇ ਹਾਂ, ਕਿਉਂਕਿ ਅਸੀਂ ਸਮਝਦੇ ਹਾਂ ਕਿ ਸਾਡਾ ਘੋਲ ਇਕ ਸਾਂਝਾ ਘੋਲ ਹੈ। ਸਾਡਾ ਰੋਸ ਕਿਸੇ ਇਕ ਕੌਮ ਜਾਂ ਕਿਸੇ ਇਕ ਦੇਸ਼ ਦੇ ਖਿਲਾਫ਼ ਨਹੀਂ, ਅਤੇ ਸਾਨੂੰ ਪਤਾ ਹੈ ਕਿ ਸਾਮਰਾਜੀ ਇੰਗਲੈਂਡ ਵਿਚ ਵੀ, ਜਿਹੜਾ ਸਾਡਾ ਗਲਾ ਘੁੱਟ ਰਿਹਾ ਹੈ, ਬਹੁਤ ਸਾਰੇ ਲੋਕ ਹਨ ਜਿਹੜੇ ਸਾਮਰਾਜ ਨੂੰ ਪਸੰਦ ਨਹੀਂ ਕਰਦੇ ਅਤੇ ਜਿਹੜੇ ਆਜ਼ਾਦੀ ਦੇ ਹੱਕ ਵਿਚ ਹਨ।

# ਫ਼ਲਸਤੀਨ ਵਿਚਲੇ ਅਰਬ ਅਤੇ ਯਹੂਦੀ

ਅਰਬਾਂ ਦੀ ਕੌਮੀ ਲਹਿਰ ਅਤੇ ਆਜ਼ਾਦੀ ਲਈ ਉਹਨਾਂ ਦੇ ਘੋਲ ਨਾਲ ਮੇਰੇ ਵਲੋਂ ਹਮਦਰਦੀ ਦੇ ਪ੍ਰਗਟਾਅ ਉਤੇ ਭਾਰਤ ਵਿਚਲੇ ਯਹੂਦੀਆਂ ਵਲੋਂ ਕੁਝ ਰੋਸ ਪ੍ਰਗਟ ਕੀਤਾ ਗਿਆ ਹੈ। ਇਸ ਲਈ ਮੈਂ ਜ਼ਰਾ ਕੁ ਹੋਰ ਪੂਰੀ ਤਰ੍ਹਾਂ ਇਸ ਗਲ ਦੀ ਵਿਆਖਿਆ ਕਰਨ ਦੀ ਹਿੰਮਤ ਕਰ ਰਿਹਾ ਹਾਂ, ਕਿ ਫ਼ਲਸਤੀਨ ਦੇ ਇਸ ਮਸਲੇ ਵੱਲ ਮੇਰਾ ਵਤੀਰਾ ਕੀ ਹੈ।

ਮੇਰਾ ਖ਼ਿਆਲ ਹੈ ਕਿ ਕੁਝ ਹੀ ਲੋਕ ਹੋਣਗੇ, ਜਿਹੜੇ ਉਸ ਅਤਿ ਦੇ ਭਿਆਨਕ ਜਬਰ ਲਈ, ਜਿਹੜਾ ਯੂਰਪ ਭਰ ਵਿਚ ਯਹੂਦੀ ਕਈ ਸਦੀਆਂ ਤੋਂ ਸਹਿੰਦੇ ਰਹੇ ਹਨ, ਉਹਨਾਂ ਨਾਲ ਡੂੰਘੀ ਹਮਦਰਦੀ ਪ੍ਰਗਟ ਨਾ ਕਰਨ। ਅਤੇ ਅਜਿਹੇ ਲੋਕਾਂ ਦੀ ਗਿਣਤੀ ਹੋਰ ਵੀ ਘੱਟ ਹੋਵੇਗੀ, ਜਿਹੜੇ ਪਿਛਲੇ ਕੁਝ ਸਾਲਾਂ ਦੇ ਦੌਰਾਨ ਨਾਜ਼ੀਆਂ ਵਲੋਂ ਯਹੂਦੀਆਂ ਉਤੇ ਢਾਹੇ ਗਏ ਜ਼ੁਲਮਾਂ ਅਤੇ ਨਸਲੀ ਜਬਰ ਦੇ ਖ਼ਿਲਾਫ਼ ਆਪਣੇ ਰੋਹ ਨੂੰ ਦਬਾ ਕੇ ਰੱਖ ਸੱਕਣ, ਜਿਹੜਾ ਜਬਰ ਅਜੇ ਵੀ ਜਾਰੀ ਹੈ। ਜਰਮਨੀ ਤੋਂ ਬਾਹਰ ਵੀ, ਯਹੂਦੀਆਂ ਨੂੰ ਸ਼ਿਕਾਰ ਬਣਾਉਣਾ ਕਈ ਫ਼ਾਸ਼ਿਸਟ ਗਰੁੱਪਾਂ ਦਾ ਮਨਭਾਉਂਦਾ ਜੀਅ-ਪ੍ਰਚਾਵਾ ਬਣ ਗਿਆ ਹੈ। ਨਸਲੀ ਅਸਹਿਣਸ਼ੀਲਤਾ ਅਤੇ ਨਸਲੀ ਜੰਗ ਦਾ ਤੀਖਣ ਰੂਪ ਵਿਚ ਇਹ ਮੁੜ-ਸੁਰਜੀਤ ਹੋ ਜਾਣਾ ਮੇਰੇ ਲਈ ਬਿਲਕੁਲ ਘਿਣਾਉਣੀ ਗੱਲ ਹੈ, ਅਤੇ ਯਹੂਦੀ ਨਸਲ ਦੇ ਲੋਕਾਂ ਦੀ ਭਾਰੀ ਗਿਣਤੀ ਦੇ ਕਸ਼ਟਾਂ ਨੂੰ ਦੇਖ ਕੇ ਮੈਨੂੰ ਡੂੰਘਾ ਦੁੱਖ ਪੁੱਜਾ ਹੈ। ਇਹਨਾਂ ਬਦਕਿਸਮਤ ਜਲਾਵਤਨਾਂ ਵਿਚੋਂ, ਜਿਨ੍ਹਾਂ ਦਾ ਕੋਈ ਦੇਸ਼ ਜਾਂ ਘਰ ਨਹੀਂ ਜਿਸ ਨੂੰ ਉਹ ਆਪਣਾ ਕਹਿ ਸਕਣ, ਕਈਆਂ ਨੂੰ ਮੈਂ ਜਾਣਦਾ ਹਾਂ, ਅਤੇ ਉਹਨਾਂ ਵਿਚੋਂ ਕਈਆਂ ਨੂੰ ਆਪਣੇ ਦੋਸਤ ਦੱਸ ਕੇ ਮੈਂ ਫ਼ਖਰ ਮਹਿਸੂਸ ਕਰਦਾ ਹਾਂ।

---

13 ਜੂਨ, 1936 ਨੂੰ ਅਖਬਾਰਾਂ ਨੂੰ ਦਿੱਤਾ ਗਿਆ ਬਿਆਨ; 16 ਜੂਨ, 1936 ਦੇ ਟ੍ਰਿਬਿਊਨ ਵਿਚ ਛਪਿਆ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 7 ਦੇ ਸਫ਼ੇ 572-75 ਤੋਂ ਲਿਆ ਗਿਆ।

ਇਸ ਲਈ ਮੈਂ ਇਸ ਸਵਾਲ ਨੂੰ ਯਹੂਦੀਆਂ ਪ੍ਰਤਿ ਪੂਰਨ ਹਮਦਰਦੀ ਨਾਲ ਲੈਂਦਾ ਹਾਂ। ਜਿੱਥੋਂ ਤੱਕ ਮੇਰਾ ਸਵਾਲ ਹੈ, ਨਸਲੀ ਜਾਂ ਧਾਰਮਿਕ ਮਸਲੇ ਮੇਰੀ ਰਾਇ ਨੂੰ ਪ੍ਰਭਾਵਿਤ ਨਹੀਂ ਕਰਦੇ।

ਪਰ ਜੰਗ ਸਮੇਂ ਦੇ ਅਤੇ ਜੰਗ ਪਿੱਛੋਂ ਦੇ ਇਤਿਹਾਸ ਨੂੰ ਪੜ੍ਹਣ ਤੋਂ ਮੈਨੂੰ ਪਤਾ ਲੱਗਾ ਹੈ ਕਿ ਬਰਤਾਨਵੀ ਸਾਮਰਾਜ ਨੇ ਅਰਬਾਂ ਨਾਲ ਘੋਰ ਗ਼ੱਦਾਰੀ ਕੀਤੀ ਸੀ। ਕਰਨੈਲ ਲਾਰੰਸ ਅਤੇ ਹੋਰਨਾਂ ਨੇ ਬਰਤਾਨਵੀ ਸਰਕਾਰ ਵੱਲੋਂ ਜਿਹੜੇ ਉਹਨਾ ਨੂੰ ਕਿੰਨੇ ਸਾਰੇ ਵਚਨ ਦਿੱਤੇ ਸਨ, ਜਿਨ੍ਹਾਂ ਦੇ ਸਿੱਟੇ ਵਜੋਂ ਜੰਗ ਦੇ ਦੌਰਾਨ ਅਰਬਾਂ ਨੇ ਅੰਗਰੇਜ਼ਾਂ ਅਤੇ ਇਤਿਹਾਦੀਆਂ ਦੀ ਮੱਦਦ ਕੀਤੀ ਸੀ, ਜੰਗ ਮੁੱਕ ਜਾਣ ਪਿਛੋਂ ਉਹਨਾਂ ਨੂੰ ਇਕਸਾਰ ਅੱਖੋਂ ਉਹਲੇ ਕੀਤਾ ਗਿਆ। ਸੀਰੀਆ, ਇਰਾਕ, ਜਾਰਡਨ ਪਾਰ ਦੇ ਅਤੇ ਫ਼ਲਸਤੀਨ ਦੇ — ਸਾਰੇ ਹੀ ਅਰਬ ਇਸ ਗ਼ੱਦਾਰੀ ਕਾਰਨ ਦੁਖੀ ਸਨ, ਪਰ ਫ਼ਲਸਤੀਨ ਵਿਚਲੇ ਅਰਬਾਂ ਦੀ ਸਥਿਤੀ ਨਿਰਸੰਦੇਹ ਸਭ ਤੋਂ ਮਾੜੀ ਸੀ। 1915 ਤੋਂ ਉਹਨਾਂ ਨੂੰ ਮੁੜ ਮੁੜ ਕੇ ਆਜ਼ਾਦੀ ਅਤੇ ਸਵੈਧੀਨਤਾ ਦਾ ਵਚਨ ਦਿੱਤਾ ਜਾ ਰਿਹਾ ਸੀ, ਪਰ ਅਚਨਚੇਤ ਉਹਨਾਂ ਨੇ ਆਪਣੇ ਆਪ ਨੂੰ ਹੁਕਮਨ ਅਧੀਨ ਰਾਜ ਵਿਚ ਬਦਲੇ ਦੇਖਿਆ, ਜਿਸ ਵਿਚ ਇਕ ਨਵਾਂ ਬੋਝ ਜਮ੍ਹਾਂ ਕਰ ਦਿੱਤਾ ਗਿਆ ਸੀ — ਯਹੂਦੀਆਂ ਲਈ ਕੌਮੀ ਘਰ ਸਿਰਜਣ ਦਾ ਵਚਨ — ਜੋ ਕਿ ਐਸਾ ਬੋਝ ਸੀ, ਜਿਸ ਨੇ ਸਵੈਧੀਨਤਾ ਪ੍ਰਾਪਤ ਕਰ ਸੱਕਣਾ ਉਹਨਾਂ ਲਈ ਲਗਭਗ ਅਸੰਭਵ ਬਣਾ ਦਿੱਤਾ।

ਯੇਰੂਸ਼ਲਮ ਅਤੇ ਆਪਣੀ ਪਵਿੱਤਰ ਭੂਮੀ ਵੱਲ ਦੇਖਣ ਦਾ, ਅਤੇ ਉਥੋਂ ਤੱਕ ਖੁਲ੍ਹੀ ਤਰ੍ਹਾਂ ਜਾਣ-ਆਉਣ ਦਾ ਯਹੂਦੀਆਂ ਨੂੰ ਅਧਿਕਾਰ ਹੈ। ਪਰ ਬੈਲਫੋਰ ਐਲਾਨਨਾਮੇ ਤੋਂ ਮਗਰੋਂ ਸਥਿਤੀ ਬਿਲਕੁਲ ਵੱਖਰੀ ਸੀ। ਫ਼ਲਸਤੀਨ ਵਿਚ ਰਾਜ ਦੇ ਅੰਦਰ ਇਕ ਹੋਰ ਰਾਜ ਕਾਇਮ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਸੀ, ਇਕ ਸਦਾ-ਵਧਦਾ ਰਾਜ ਜਿਸ ਨੂੰ ਬਰਤਾਨਵੀ ਸਾਮਰਾਜ ਦੀ ਹਿਮਾਇਤ ਹਾਸਲ ਸੀ, ਅਤੇ ਆਸ ਦੁਆਈ ਗਈ ਸੀ ਕਿ ਇਹ ਨਵਾਂ ਯਹੂਦੀ ਰਾਜ ਨਿਕਟ ਭਵਿੱਖ ਵਿਚ ਗਿਣਤੀ ਅਤੇ ਆਰਥਕ ਪੁਜ਼ੀਸ਼ਨ ਦੇ ਪੱਖੋਂ ਏਨਾ ਤਾਕਤਵਰ ਬਣ ਜਾਇਗਾ ਕਿ ਇਹ ਸਾਰੇ ਫ਼ਲਸਤੀਨ ਉਤੇ ਗ਼ਾਲਬ ਹੋ ਜਾਇਗਾ। ਯਹੂਦੀਵਾਦੀ ਨੀਤੀ ਦਾ ਨਿਸ਼ਾਨਾ ਇਹ ਗ਼ਲਬਾ ਪ੍ਰਾਪਤ ਕਰਨਾ ਸੀ ਅਤੇ ਇਹ ਇਸ ਵਾਸਤੇ ਕੰਮ ਕਰਦੀ ਸੀ, ਭਾਵੇਂ ਕਿ, ਮੈਨੂੰ ਯਕੀਨ ਹੈ, ਯਹੂਦੀ ਰਾਇ ਦੇ ਕੁਝ ਤਬਕੇ ਇਸ ਹਮਲਾਵਰ ਵਤੀਰੇ ਦੇ ਵਿਰੁੱਧ ਸਨ। ਅਟੱਲ ਤੌਰ ਉਤੇ, ਯਹੂਦਵਾਦੀ ਅਰਬਾਂ ਦੀ ਵਿਰੋਧਤਾ ਕਰਦੇ ਸਨ ਅਤੇ ਬਰਤਾਨਵੀ ਸਰਕਾਰ ਵੱਲ ਰੱਖਿਆ ਅਤੇ ਹਿਮਾਇਤ ਲਈ ਦੇਖਦੇ ਸਨ।

ਜਿਸ ਤਰ੍ਹਾਂ ਦਾ ਕੇਸ ਯਹੂਦਵਾਦੀ ਪੇਸ਼ ਕਰਦੇ ਸਨ, ਉਸ ਨੂੰ ਇਖ਼ਲਾਕੀ ਕੇਸ ਕਿਹਾ ਜਾ ਸਕਦਾ ਹੈ — ਆਪਣੀ ਪਵਿੱਤਰ ਭੂਮੀ ਨਾਲ ਉਹਨਾਂ ਦੇ ਪੁਰਾਤਨ ਸੰਬੰਧ, ਅਤੇ ਵਰਤਮਾਨ ਵਿਚ ਇਸ ਪ੍ਰਤਿ ਉਹਨਾਂ ਦਾ ਸਤਿਕਾਰ। ਇਸ ਨਾਲ ਹਮਦਰਦੀ ਕੀਤੀ ਜਾ ਸਕਦੀ ਹੈ। ਪਰ ਅਰਬਾਂ ਬਾਰੇ ਕੀ ਕਿਹਾ ਜਾ ਸਕਦਾ ਹੈ ? ਉਹਨਾਂ ਲਈ ਵੀ ਇਹ ਮੁਕੱਦਸ ਜ਼ਮੀਨ ਸੀ — ਮੁਸਲਿਮ ਅਰਬਾਂ ਅਤੇ ਈਸਾਈ ਅਰਬਾਂ, ਦੋਹਾਂ ਲਈ ਹੀ। ਤੇਰ੍ਹਾਂ ਸੌ ਸਾਲ ਤੋਂ ਉਹ ਉਥੇ ਰਹਿੰਦੇ ਆ ਰਹੇ ਸਨ ਅਤੇ ਉਹਨਾਂ ਦੇ ਸਾਰੇ ਕੌਮੀ ਅਤੇ ਨਸਲੀ ਹਿਤ ਉਥੇ ਪੱਕੀਆਂ ਜੜ੍ਹਾਂ ਫੜ ਚੁੱਕੇ ਸਨ। ਫ਼ਲਸਤੀਨ ਕੋਈ ਖਾਲੀ ਧਰਤੀ ਨਹੀਂ ਸੀ ਜਿਹੜੀ ਬਦੇਸ਼ੀਆਂ ਵੱਲੋਂ ਬਸਤੀਆਂ ਵਸਾਏ ਜਾਣ ਲਈ ਸੂਤ ਬੈਠਦੀ ਹੋਵੇ। ਇਹ ਚੰਗੀ ਵੱਸੋਂ ਵਾਲੀ ਅਤੇ ਭਰੀ ਹੋਈ ਜ਼ਮੀਨ ਸੀ, ਜਿਸ ਉਤੇ ਬਦੇਸ਼ਾਂ ਤੋਂ ਆ ਕੇ ਬਸਤੀਆਂ ਵਸਾਉਣ ਦੀ ਭਾਰੀ ਗਿਣਤੀ ਲਈ ਕੋਈ ਥਾਂ ਨਹੀਂ ਸੀ। ਕੀ ਇਹ ਕੋਈ ਹੈਰਾਨੀ ਦੀ ਗੱਲ ਹੈ ਕਿ ਅਰਬਾਂ ਨੇ ਇਸ ਘੁਸਪੈਠ ਦੇ ਖ਼ਿਲਾਫ਼ ਇਤਰਾਜ਼ ਕੀਤਾ ? ਅਤੇ ਉਹਨਾਂ ਦਾ ਇਤਰਾਜ਼ ਵਧਦਾ ਗਿਆ ਜਦੋਂ ਉਹਨਾਂ ਨੂੰ ਸਮਝ ਆਈ ਕਿ ਬਰਤਾਨਵੀ ਸਾਮਰਾਜ ਦਾ ਨਿਸ਼ਾਨਾ ਅਰਬ-ਯਹੂਦੀ ਮਸਲੇ ਨੂੰ ਉਹਨਾਂ ਦੀ ਸਵੈਧੀਨਤਾ ਦੇ ਰਾਹ ਵਿਚ ਪੱਕੀ ਰੁਕਾਵਟ ਬਣਾ ਦੇਣ ਦਾ ਹੈ। ਭਾਰਤ ਵਿਚ ਸਾਨੂੰ ਇਹੋ ਜਿਹੀਆਂ ਰੁਕਾਵਟਾਂ ਦਾ ਕਾਫ਼ੀ ਤਜਰਬਾ ਹੈ, ਜਿਹੜੀਆਂ ਬਰਤਾਨਵੀ ਸਾਮਰਾਜ ਵਲੋਂ ਸਾਡੀ ਆਜ਼ਾਦੀ ਦੇ ਰਾਹ ਵਿਚ ਰੱਖੀਆਂ ਜਾਂਦੀਆਂ ਹਨ।

ਇਹ ਬਿਲਕੁਲ ਸੰਭਵ ਹੈ ਕਿ ਬਹੁਤ ਸਾਰੇ ਯਹੂਦੀਆਂ ਦਾ ਫ਼ਲਸਤੀਨ ਵਿਚ ਕਦੀ ਸਵਾਗਤ ਵੀ ਕੀਤਾ ਗਿਆ ਹੋਵੇ ਅਤੇ ਉਹ ਉਥੇ ਵੱਸ ਗਏ ਹੋਣ। ਪਰ ਜਦੋਂ ਯਹੂਦਵਾਦੀ ਉੱਥੇ ਅਰਬਾਂ ਨੂੰ ਮਹੱਤਤਾ ਵਾਲੀਆਂ ਸਭ ਥਾਵਾਂ ਤੋਂ ਅਰਬਾਂ ਨੂੰ ਕੱਢਣ ਅਤੇ ਦੇਸ਼ ਉਤੇ ਗ਼ਲਬਾ ਹਾਸਲ ਕਰਨ ਦੇ ਐਲਾਨੇ ਹੋਏ ਨਿਸ਼ਾਨੇ ਨਾਲ ਉਥੇ ਆਏ, ਤਾਂ ਉਹਨਾਂ ਦਾ ਸਵਾਗਤ ਨਹੀਂ ਸੀ ਕੀਤਾ ਜਾ ਸਕਦਾ। ਅਤੇ ਇਹ ਤੱਥ ਕਿ ਉਹ ਬਾਹਰੋਂ ਬਹੁਤ ਪੈਸਾ ਲੈ ਕੇ ਆਏ ਹਨ ਅਤੇ ਉਹਨਾਂ ਦੇ ਉਥੇ ਸਨਅਤਾਂ ਅਤੇ ਸਕੂਲ ਅਤੇ ਯੂਨੀਵਰਸਿਟੀਆਂ ਖੋਹਲ ਦਿੱਤੀਆਂ ਹਨ, ਅਰਬਾਂ ਵਲੋਂ ਹੁੰਦੇ ਵਿਰੋਧ ਨੂੰ ਘੱਟ ਨਹੀਂ ਕਰ ਸਕਦਾ ਜਿਹੜੇ ਆਪਣੇ ਸਦਾ ਲਈ ਅਧੀਨ ਨਸਲ ਬਣ ਜਾਣ ਦੀ ਸੰਭਾਵਨਾ ਨੂੰ ਮਾਯੂਸੀ ਨਾਲ ਦੇਖ ਰਹੇ ਹਨ, ਜਿਸ ਉਤੇ ਰਾਜਸੀ ਤੌਰ ਉਤੇ ਅਤੇ ਆਰਥਕ ਤੌਰ ਉਤੇ ਯਹੂਦਵਾਦੀਆਂ ਦਾ ਅਤੇ ਬਰਤਾਨਵੀ ਸਰਕਾਰ ਦਾ ਗ਼ਲਬਾ ਹੋਵੇਗਾ।

ਇਸ ਤਰ੍ਹਾਂ ਫ਼ਲਸਤੀਨ ਦਾ ਮਸਲਾ ਤੱਤ ਰੂਪ ਵਿਚ ਰਾਸ਼ਟਰਵਾਦੀ ਮਸਲਾ ਹੈ — ਸਾਮਰਾਜੀ ਕਬਜ਼ੇ ਅਤੇ ਸ਼ੋਸ਼ਣ ਦੇ ਖ਼ਿਲਾਫ਼ ਇਕ ਕੌਮ ਸਵੈਧੀਨਤਾ ਲਈ ਸੰਘਰਸ਼ ਕਰ ਰਹੀ ਹੈ। ਇਹ ਕੋਈ ਨਸਲੀ ਜਾਂ ਮਜ਼੍ਹਬੀ ਮਸਲਾ ਨਹੀਂ। ਸ਼ਾਇਦ ਸਾਡੇ

ਕੁਝ ਮੁਸਲਿਮ ਦੇਸ਼ਵਾਸੀ ਆਪਣੇ ਮਜ਼੍ਹਬੀ ਰਿਸ਼ਤੇ ਕਾਰਣ ਅਰਬਾਂ ਪ੍ਰਤਿ ਆਪਣੀ ਹਮਦਰਦੀ ਪ੍ਰਗਟ ਕਰਦੇ ਹਨ। ਪਰ ਅਰਬ ਵਧੇਰੇ ਸਿਆਣੇ ਹਨ ਅਤੇ ਉਹ ਰਾਸ਼ਟਰਵਾਦ ਅਤੇ ਸਵੈਧੀਨਤਾ ਉਤੇ ਜ਼ੋਰ ਦੇਂਦੇ ਹਨ, ਅਤੇ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਸਾਰੇ ਹੀ ਅਰਬ, ਈਸਾਈ ਵੀ ਅਤੇ ਮੁਸਲਮਾਨ ਵੀ, ਬਰਤਾਨਵੀ ਸਾਮਰਾਜ ਦੇ ਖ਼ਿਲਾਫ਼ ਇਸ ਘੋਲ ਵਿਚ ਇਕੱਠੇ ਹਨ। ਅਸਲ ਵਿਚ ਇਸ ਕੌਮੀ ਘੋਲ ਵਿਚ ਅਰਬਾਂ ਦੇ ਕੁਝ ਪ੍ਰਸਿੱਧ ਆਗੂ ਈਸਾਈ ਰਹੇ ਹਨ।

ਜੇ ਯਹੂਦੀ ਸਿਆਣੇ ਹੁੰਦੇ ਤਾਂ ਉਹ ਸਵੈਧੀਨਤਾ ਲਈ ਅਰਬਾਂ ਦੇ ਘੋਲ ਦਾ ਪੱਖ ਲੈਂਦੇ। ਇਸ ਦੀ ਥਾਂ ਉਹਨਾਂ ਨੇ ਬਰਤਾਨਵੀ ਸਾਮਰਾਜ ਦੀ ਧਿਰ ਚੁਣੀ ਹੈ ਅਤੇ ਦੇਸ਼ ਦੇ ਲੋਕਾਂ ਦੇ ਖ਼ਿਲਾਫ਼ ਇਸ ਤੋਂ ਹਿਫ਼ਾਜ਼ਤ ਮੰਗੀ ਹੈ। ਇਸ ਲਈ, ਅਖੀਰ ਵਿਚ, ਇਹ ਘੋਲ ਰਾਸ਼ਟਰਵਾਦ ਬਨਾਮ ਸਾਮਰਾਜ ਦਾ ਘੋਲ ਬਣ ਜਾਂਦਾ ਹੈ ਅਤੇ ਬਾਕੀ ਸਾਰੇ ਛੋਟੇ ਪੱਖ, ਜਿਵੇਂ ਕਿ ਅਰਬ-ਯਹੂਦੀ ਮਸਲਾ, ਭਾਵੇਂ ਅੱਜ ਮਹੱਤਵਪੂਰਨ ਹਨ, ਪਰ ਇਤਿਹਾਸਕ ਤੌਰ ਉਤੇ ਕੋਈ ਮਹੱਤਤਾ ਨਹੀਂ ਰਖਦੇ। ਇਸੇ ਤਰ੍ਹਾਂ ਹੀ ਬਰਤਾਨਵੀ ਸਾਮਰਾਜ ਦਾ ਵਿਗੜਿਆ ਹੋਇਆ ਬੱਚਾ, ਫ਼ਿਰਕੂ ਮਸਲਾ, ਅੱਜ ਭਾਰਤ ਉਤੇ ਮੰਡਲਾ ਰਿਹਾ ਹੈ, ਪਰ ਇਤਿਹਾਸ ਦੇ ਵਿਸ਼ਾਲ ਘੇਰੇ ਵਿਚ ਇਹ ਸਾਰੀ ਮਹੱਤਤਾ ਗੁਆ ਬੈਠਦਾ ਹੈ।

ਭਾਰਤ ਅਤੇ ਫ਼ਲਸਤੀਨ, ਦੋਹਾਂ ਦੇ ਹੀ ਕੌਮੀ ਮਸਲੇ ਹਨ ਅਤੇ ਦੋਵੇਂ ਸਵੈਧੀਨਤਾ ਲਈ ਘੋਲ ਕਰ ਰਹੇ ਹਨ; ਇਸ ਘੋਲ ਵਿਚ ਉਹਨਾਂ ਦੀ ਕੁਝ ਸਾਂਝ ਹੈ, ਅਤੇ ਵਿਰੋਧੀ ਇਕੋ ਹੀ ਹੈ। ਹੋਰ ਥਾਵਾਂ ਵਾਂਗ, ਦੋਹਾਂ ਸੂਰਤਾਂ ਵਿਚ ਹੀ ਰਾਸ਼ਟਰਵਾਦ ਨਵੀਆਂ ਸਮਾਜਿਕ ਸ਼ਕਤੀਆਂ ਦੇ ਸੰਪਰਕ ਵਿਚ ਆਉਂਦਾ ਹੈ ਅਤੇ ਉਹਨਾਂ ਤੋਂ ਪ੍ਰਭਾਵਿਤ ਹੁੰਦਾ ਹੈ, ਅਤੇ ਹੌਲੀ ਹੌਲੀ ਸੰਸਾਰ ਸਮੱਸਿਆ ਦੇ ਇਕ ਪੱਖ ਵਜੋਂ ਰੂਪ ਧਾਰਦਾ ਜਾਂਦਾ ਹੈ, ਜਿਹੜੀ ਸਾਨੂੰ ਸਭ ਨੂੰ ਇੱਕੋ ਜਿੰਨਾ ਹੀ ਪ੍ਰਭਾਵਿਤ ਕਰਦੀ ਹੈ, ਭਾਵੇਂ ਅਸੀਂ ਸਮਝੀਏ ਜਾਂ ਨਾ। ਇਸ ਲਈ ਸਾਨੂੰ ਇਕ ਦੂਜੇ ਨੂੰ ਸਮਝਣਾ ਅਤੇ ਇਕ ਦੂਜੇ ਨਾਲ ਹਮਦਰਦੀ ਕਰਨੀ ਚਾਹੀਦੀ ਹੈ।

ਜਦੋਂ ਅਸੀਂ ਇਸ ਦੂਰ ਦ੍ਰਿਸ਼ਟੀ ਤੋਂ ਦੇਖਦੇ ਹਾਂ ਤਾਂ ਅਰਬ-ਯਹੂਦੀ ਸਵਾਲ ਤੁੱਛ ਬਣ ਜਾਂਦਾ ਹੈ। ਫ਼ਲਸਤੀਨ ਦੇ ਅਰਬ ਨਿਰਸੰਦੇਹ ਸਵੈਧੀਨਤਾ ਪ੍ਰਾਪਤ ਕਰ ਲੈਣਗੇ, ਪਰ ਇਹ ਸੰਭਵ ਤੌਰ ਉਤੇ ਅਰਬ ਲੋਕਾਂ ਦੀ ਵਡੇਰੀ ਏਕਤਾ ਦਾ ਇਕ ਹਿੱਸਾ ਹੋਵੇਗੀ, ਜਿਸ ਲਈ ਪੱਛਮੀ ਏਸ਼ੀਆ ਦੇ ਦੇਸ਼ ਏਨੇ ਚਿਰ ਤੋਂ ਕੋਸ਼ਿਸ਼ ਕਰ ਰਹੇ ਹਨ, ਅਤੇ ਇਹ ਫਿਰ ਨਵੇਂ ਨਿਜ਼ਾਮ ਦਾ ਹਿੱਸਾ ਹੋਵੇਗੀ, ਜਿਹੜਾ ਮੌਜੂਦਾ ਗੜਬੜ ਵਿਚੋਂ ਪ੍ਰਗਟ ਹੋਵੇਗਾ। ਜੇ ਯਹੂਦੀ ਸਿਆਣੇ ਹੋਣ, ਤਾਂ ਉਹ ਇਤਿਹਾਸ ਦਾ ਸਬਕ ਪ੍ਰਵਾਨ ਕਰਨਗੇ, ਅਰਬਾਂ ਨਾਲ ਮਿੱਤਰਤਾ ਪਾਉਣਗੇ, ਫ਼ਲਸਤੀਨ ਦੀ ਆਜ਼ਾਦੀ

ਦੇ ਪੱਖ ਵਿਚ ਜ਼ੋਰ ਲਾਉਣਗੇ, ਅਤੇ ਸਾਮਰਾਜੀ ਤਾਕਤ ਦੀ ਸਹਾਇਤਾ ਨਾਲ ਲਾਭ ਅਤੇ ਗ਼ਲਬੇ ਵਾਲੀ ਪੁਜ਼ੀਸ਼ਨ ਲਈ ਕੋਸ਼ਿਸ਼ ਨਹੀਂ ਕਰਨਗੇ।

ਇਸ ਲਈ, ਮੈਂ ਵਿਸ਼ਵਾਸ ਕਰਦਾ ਹਾਂ ਕਿ ਭਾਰਤ ਦੇ ਲੋਕ ਸ਼ਕਤੀਸ਼ਾਲੀ ਵਿਰੋਧੀ ਦੇ ਖ਼ਿਲਾਫ਼ ਆਜ਼ਾਦੀ ਲਈ ਬਹਾਦਰ ਘੋਲ ਕਰਦੇ ਫ਼ਲਸਤੀਨ ਦੇ ਅਰਬਾਂ ਨੂੰ ਆਪਣੀਆਂ ਅਤਿ ਨਿੱਘੀਆਂ ਕਾਮਨਾਵਾਂ ਅਤੇ ਸ਼ੁਭ ਇੱਛਾਵਾਂ ਭੇਜਣਗੇ।

# ਸਪੇਨ ਵਿਚਲਾ ਸੰਘਰਸ਼

ਅੱਜ ਸਪੇਨ ਹੀ ਹੈ ਜਿਥੇ ਸਭ ਤੋਂ ਮਹੱਤਵਪੂਰਨ ਘਟਨਾਵਾਂ ਵਾਪਰ ਰਹੀਆਂ ਹਨ, ਡਰਾਉਣੀਆਂ ਅਤੇ ਭਿਅੰਕਰ ਘਟਨਾਵਾਂ, ਜਿਨ੍ਹਾਂ ਦੇ ਯੂਰਪ ਲਈ ਅਤੇ ਦੁਨੀਆ ਲਈ ਅਥਾਹ ਸਿੱਟੇ ਨਿਕਲ ਸਕਦੇ ਹਨ। ਭਾਰਤ ਵਿਚ ਸਾਡੀ ਹੋਣੀ ਉਹਨਾਂ ਨਾਲ ਉਸ ਤੋਂ ਵੀ ਵੱਧ ਜੁੜੀ ਹੋਈ ਹੈ, ਜਿੰਨੀ ਕੁ ਅਸੀਂ ਮਹਿਸੂਸ ਕਰਦੇ ਹਾਂ।

ਸਪੇਨ ਵਿਚ ਕੀ ਵਾਪਰਿਆ ਹੈ? ਕੁਝ ਮਹੀਨੇ ਹੋਏ, ਉਥੇ ਸਾਧਾਰਨ ਜਮਹੂਰੀ ਚੋਣਾਂ ਹੋਈਆਂ ਸਨ ਅਤੇ ਸਿੱਟੇ ਵਜੋਂ ਇਕ ਹਰਮਨਪਿਆਰੀ ਗਰਮ-ਖ਼ਿਆਲੀ ਪਾਰਟੀ — ਸਾਂਝਾ ਜਨਤਕ ਮੁਹਾਜ਼ — ਸੱਤਾ ਵਿਚ ਆ ਗਿਆ ਸੀ। ਉਹਨਾਂ ਨੇ ਉਦਾਰ ਜਮਹੂਰੀ ਕਿਸਮ ਦੀ ਸਰਕਾਰ ਬਣਾ ਲਈ ਸੀ। ਇਹ ਕੋਈ ਕਮਿਊਨਿਸਟ ਸਰਕਾਰ ਨਹੀਂ ਸੀ, ਸਗੋਂ ਸੋਸ਼ਲਿਸਟ ਵੀ ਨਹੀਂ ਸੀ। ਇਸ ਵਿਚ ਇਕ ਵੀ ਕਮਿਊਨਿਸਟ ਜਾਂ ਸੋਸ਼ਲਿਸਟ ਨਹੀਂ ਸੀ। ਉਹਨਾਂ ਨੇ ਸਪੇਨ ਨੂੰ ਸਾਮੰਤੀ ਅਤੇ ਪਿਛਾਖੜੀ ਰੱਟ ਵਿਚੋਂ ਕੱਢਣ ਲਈ, ਜਿਸ ਵਿਚ ਇਹ ਲੰਮੇ ਸਮੇਂ ਤੋਂ ਰਹਿੰਦਾ ਆ ਰਿਹਾ ਹੈ, ਉਦਾਰ ਸੁਧਾਰ ਦਾ ਪ੍ਰੋਗਰਾਮ ਸ਼ੁਰੂ ਕੀਤਾ। ਉਹਨਾਂ ਨੇ ਚੰਗੀ ਤਰੱਕੀ ਕੀਤੀ ਅਤੇ ਫਿਰ ਇਕਦਮ ਫ਼ੌਜੀ ਬਗ਼ਾਵਤ ਹੋ ਗਈ, ਜਿਸ ਦੀ ਅਗਵਾਈ ਫ਼ੌਜੀ ਮੁਖੀ ਅਤੇ ਦੂਜੇ ਪਿਛਾਂਹਖਿੱਚੂ ਕਰ ਰਹੇ ਸਨ। ਅਤੇ ਇਹ ਬਗ਼ਾਵਤ ਪਹਿਲਾਂ ਸਪੇਨ ਵਿਚ ਨਹੀਂ, ਮਰਾਕੋ ਵਿਚ ਗ਼ੈਰ-ਸਪੇਨੀ ਫ਼ੌਜੀਆਂ ਦੀ ਸਹਾਇਤਾ ਨਾਲ ਸ਼ੁਰੂ ਹੋਈ। ਇਹ ਕਾਨੂੰਨ ਅਤੇ ਵਿਵਸਥਾ ਦੇ ਖ਼ਿਲਾਫ਼ — ਜਿਹੜੇ ਸ਼ਬਦ ਕਿ ਬਰਤਾਨਵੀ ਸਰਕਾਰ ਨੂੰ ਬਹੁਤ ਪਿਆਰੇ ਹਨ — ਦੇਸ਼ ਦੀ ਚੁਣੀ ਹੋਈ ਸਰਕਾਰ ਦੇ ਖ਼ਿਲਾਫ਼, ਨਰਮ-ਖ਼ਿਆਲੀ ਉਦਾਰ ਸੁਧਾਰਾਂ ਦੇ ਖ਼ਿਲਾਫ਼ ਬਗ਼ਾਵਤ ਸੀ।

ਇਹਨਾਂ ਫ਼ੌਜੀ ਅਫ਼ਸਰਾਂ ਨੇ ਬਗ਼ਾਵਤ ਦਾ ਝੰਡਾ ਉੱਚਾ ਕਰਨ ਦੀ ਹਿੰਮਤ ਕਿਵੇਂ

---

27 ਸਤੰਬਰ, 1936 ਨੂੰ ਅਲਾਹਬਾਦ ਵਿਚ ਫ਼ਲਸਤੀਨ ਦਿਵਸ ਉਤੇ ਕੀਤੀ ਤਕਰੀਰ ਵਿਚੋਂ; ਇਹ 28 ਸਤੰਬਰ ਦੇ **ਲੀਡਰ** ਵਿਚ ਛਪੀ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 7 ਦੇ ਪੰਨੇ 582-84 ਤੋਂ ਲਈ ਗਈ ਹੈ।

ਕੀਤੀ ? ਹੁਣ ਇਹ ਕਾਫ਼ੀ ਸਪਸ਼ਟ ਹੋ ਚੁੱਕਾ ਹੈ। ਉਹਨਾਂ ਨੇ ਜਰਮਨੀ ਅਤੇ ਇਟਲੀ ਵਰਗੇ ਫ਼ਾਸ਼ਿਸਟ ਦੇਸ਼ਾਂ ਦੀ ਪਦਾਰਥਕ ਸਹਾਇਤਾ ਨਾਲ ਅਤੇ, ਜਿਹੜੀ ਗੱਲ ਨੋਟ ਕਰਨੀ ਦਿਲਚਸਪੀ ਵਾਲੀ ਹੈ, ਲੰਡਨ ਸ਼ਹਿਰ ਦੇ ਵੱਡੇ ਵੱਡੇ ਸ਼ਾਹੂਕਾਰਾਂ ਦੀ ਵਿੱਤੀ ਸਹਾਇਤਾ ਨਾਲ ਇੰਝ ਕੀਤਾ।

ਸਪੇਨ ਦੀ ਸਰਕਾਰ ਅਤੇ ਲੋਕ ਹੱਕੇ-ਬੱਕੇ ਰਹਿ ਗਏ। ਅਣਸੰਗਠਿਤ ਅਤੇ ਮਾੜੀ ਤਰ੍ਹਾਂ ਨਾਲ ਹਥਿਆਰਬੰਦ ਹੋਈ ਜਨਤਾ ਲਈ ਸੰਗਠਿਤ ਅਤੇ ਹਥਿਆਰਾਂ ਨਾਲ ਚੰਗੀ ਤਰ੍ਹਾਂ ਲੈਸ ਹੋਈ ਬਾਗ਼ੀ ਫ਼ੌਜ ਦਾ ਮੁਕਾਬਲਾ ਕਰਨਾ ਬੇਹਦ ਮੁਸ਼ਕਲ ਸੀ। ਅਤੇ ਇਹੀ ਕਾਰਨ ਸੀ ਕਿ ਬਾਗ਼ੀ ਸੌਖੀ ਜਿੱਤ ਦੀ ਆਸ ਰੱਖ ਰਹੇ ਸਨ। ਪਰ ਆਪਣੀ ਜਨਤਕ ਸਰਕਾਰ ਦੇ ਸੱਦੇ ਉਤੇ ਸਪੇਨ ਦੇ ਲੋਕ ਉਠ ਖੜੇ ਹੋਏ ਅਤੇ ਬਿਨਾਂ ਅਨੁਸ਼ਾਸਨ ਅਤੇ ਬਿਨਾਂ ਯੋਗ ਹਥਿਆਰਾਂ ਦੇ ਉਹ ਬਹਾਦਰੀ ਨਾਲ ਬਾਗ਼ੀ ਫ਼ੌਜਾਂ ਦਾ ਮੁਕਾਬਲਾ ਕਰਨ ਲੱਗੇ, ਜਿਨ੍ਹਾਂ ਫ਼ੌਜਾਂ ਵਿਚ ਬਹੁਤੇ ਮਰਾਕੋ ਦੇ ਸਿਪਾਹੀ ਸਨ। ਲੋਕਾਂ ਦੀ ਵਿਸ਼ਾਲ ਭਰਤੀ ਸ਼ੁਰੂ ਹੋਈ, ਇਥੋਂ ਤਕ ਕਿ ਮੁੰਡੇ ਕੁੜੀਆਂ ਵੀ ਆਪਣੀ ਮੁਸ਼ਕਲ ਨਾਲ ਜਿੱਤੀ ਆਜ਼ਾਦੀ ਨੂੰ ਬਚਾਉਣ ਲਈ ਉਮਡ ਆਏ। ਇਕ ਅਜੀਬ ਨਜ਼ਾਰਾ ਸਾਡੇ ਦੇਖਣ ਵਿਚ ਆਇਆ — ਇਹ ਜਨ-ਸਮੂਹ ਬਾਕਾਇਦਾ ਫ਼ੌਜਾਂ ਦੇ ਖਿਲਾਫ਼ ਲੜ ਰਹੇ ਸਨ ਅਤੇ ਉਹਨਾਂ ਨੂੰ ਅਕਸਰ ਡੱਟ ਕੇ ਰੱਖ ਰਹੇ ਸਨ।

ਦੂਜੇ ਦੇਸ਼ਾਂ ਵਿਚ ਹੋਏ ਪ੍ਰਤਿਕਰਮ ਧਿਆਨ ਦੇਣ ਵਾਲੇ ਸਨ। ਨਾਜ਼ੀ ਜਰਮਨੀ ਅਤੇ ਫ਼ਾਸ਼ਿਸਟ ਇਟਲੀ ਪੂਰੀ ਤਰ੍ਹਾਂ ਬਾਗ਼ੀਆਂ ਵੱਲ ਸਨ ਅਤੇ ਉਹਨਾਂ ਨੂੰ ਹਰ ਸਹਾਇਤਾ ਦੇ ਰਹੇ ਸਨ। ਫ਼ਰਾਂਸ ਸਪੇਨ ਦੀ ਸਰਕਾਰ ਨਾਲ ਹਮਦਰਦੀ ਰੱਖਦਾ ਸੀ, ਪਰ ਸਹਾਇਤਾ ਕਰਨ ਦੀ ਹਿੰਮਤ ਨਹੀਂ ਸੀ ਕਰ ਸਕਦਾ। ਇੰਗਲੈਂਡ ਵਿਚ **ਟਾਈਮਜ਼** ਵਰਗੇ ਵੱਡੇ ਵੱਡੇ ਅਖ਼ਬਾਰਾਂ ਨੇ ਖੁਲ੍ਹਮ-ਖੁਲ੍ਹਾ ਬਾਗ਼ੀਆਂ ਲਈ ਹਮਦਰਦੀ ਦਿਖਾਈ, ਅਤੇ ਇਸ ਤਰ੍ਹਾਂ ਬਰਤਾਨਵੀ ਸਰਕਾਰ ਅਤੇ ਬਰਤਾਨਵੀ ਹਾਕਮ ਜਮਾਤਾਂ ਦੇ ਵਤੀਰੇ ਬਾਰੇ ਸਪਸ਼ਟ ਸੰਕੇਤ ਕਰ ਦਿੱਤਾ। ਯੂਰਪੀ ਸਰਕਾਰਾਂ ਨੇ ਦਖ਼ਲ ਨਾ ਦੇਣ ਦੀ ਨੀਤੀ ਅਪਣਾਈ ਜਿਸਦਾ ਮਤਲਬ ਸੀ ਕਿ ਸਪੇਨ ਦੀ ਸਰਕਾਰ ਦੀ ਸਹਾਇਤਾ ਨਹੀਂ ਸੀ ਕੀਤੀ ਜਾ ਸਕਦੀ, ਪਰ ਬਾਗ਼ੀ ਬਾਹਰੋਂ ਸਹਾਇਤਾ ਲੈ ਸਕਦੇ ਸਨ।

ਅਤੇ ਇਸ ਤਰ੍ਹਾਂ ਸਪੇਨ ਵਿਚ ਇਹ ਭਿਆਨਕ ਰੱਸਾਕਸ਼ੀ ਚੱਲ ਰਹੀ ਹੈ, ਜਿਸ ਵਿਚ ਸਾਰਾ ਕੁਝ ਬਾਗ਼ੀਆਂ ਦੇ ਹੱਕ ਵਿਚ ਜਾਂਦਾ ਹੈ। ਪਰ ਤਾਂ ਵੀ ਆਮ ਲੋਕ, ਆਦਮੀ ਅਤੇ ਔਰਤਾਂ, ਮੁੰਡੇ ਅਤੇ ਕੁੜੀਆਂ ਆਪਣਾ ਪੱਲੜਾ ਉੱਚਾ ਰੱਖ ਰਹੇ ਹਨ ਅਤੇ ਆਪਣੇ ਦੇਸ਼ ਨੂੰ ਇਕ ਖ਼ੂਨੀ ਅਤੇ ਅਤਿ ਦੇ ਪਿਛਾਖੜੀ ਜ਼ੁਲਮ ਹੇਠ ਡਿੱਗਣ ਤੋਂ ਰੋਕਣ ਲਈ ਹਜ਼ਾਰਾਂ ਦੀ ਗਿਣਤੀ ਵਿਚ ਆਪਣੀਆਂ ਜਾਨਾਂ ਦੇ ਰਹੇ ਹਨ।

ਸਪੇਨ ਵਿਚ ਅੱਜ ਅਸੀਂ ਪ੍ਰਗਤੀ ਦੀਆਂ ਸ਼ਕਤੀਆਂ ਅਤੇ ਪਿਛਾਖੜ ਦੀਆਂ ਸ਼ਕਤੀਆਂ ਵਿਚਕਾਰ ਭਿਆਨਕ ਟੱਕਰ ਸਪਸ਼ਟ ਤਰ੍ਹਾਂ ਨਾਲ ਦੇਖ ਰਹੇ ਹਾਂ, ਇਕ

ਅਜੇਹੀ ਟੱਕਰ ਜਿਹੜੀ ਸਾਰੀ ਦੁਨੀਆ ਵਿਚ ਲੁਕਵੇਂ ਢੰਗ ਨਾਲ ਚਲ ਰਹੀ ਹੈ। ਇਸ ਟੱਕਰ ਦੇ ਸਿੱਟੇ ਉਤੇ ਨਿਰਭਰ ਕਰਦਾ ਹੈ ਕਿ ਯੂਰਪ ਅਤੇ ਦੁਨੀਆ ਉਤੇ ਫ਼ਾਸ਼ਿਜ਼ਮ ਦਾ ਗ਼ਲਬਾ ਹੋਵੇਗਾ ਜਾਂ ਨਹੀਂ। ਇਸ ਸਿੱਟੇ ਉਤੇ ਦੁਨੀਆ ਭਰ ਵਿਚਲੀ ਵਿਸ਼ਾਲ ਅਤੇ ਖ਼ੂਨੀ ਜੰਗ ਨਿਰਭਰ ਕਰਦੀ ਹੈ। ਬਾਗ਼ੀਆਂ ਦੀ ਜਿੱਤ ਦਾ ਮਤਲਬ ਹੈ ਫ਼ਰਾਂਸ ਦੇ ਦੁਆਲੇ ਦੇ ਤਿੰਨ ਫ਼ਾਸ਼ਿਸਟ ਦੇਸ਼ਾਂ ਵੱਲੋਂ ਫ਼ਰਾਸ ਦਾ ਗਲਾ ਘੁੱਟਣਾ। ਇਸਦਾ ਮਤਲਬ ਹੈ ਕਿ ਫ਼ਾਸ਼ਿਜ਼ਮ ਨਾਲ ਨਾਲ ਮਿਲ ਕੇ ਸੰਸਾਰ ਗ਼ਲਬੇ ਲਈ ਜੇਤੂ ਯਤਨ ਕਰੇਗਾ।

ਇਸ ਮਹੱਤਵਪੂਰਨ ਮਸਲੇ ਉਤੇ ਅਸੀਂ ਬਰਤਾਨਵੀ ਸਰਕਾਰ ਨੂੰ ਅਤੇ ਬਰਤਾਨਵੀਆਂ ਦੀਆਂ ਹਾਕਮ ਸ਼ਰੇਣੀਆਂ ਨੂੰ ਨਿਸਚਿਤ ਤੌਰ ਉਤੇ ਫ਼ਾਸ਼ਿਜ਼ਮ ਦੇ ਹੱਕ ਵਿਚ ਦੇਖਦੇ ਹਾਂ। ਅਸੀਂ ਦੇਖਦੇ ਹਾਂ ਕਿ ਆਪਣੀ ਜਮਹੂਰੀਅਤ ਦੀਆਂ ਬੜੀਆਂ ਫੜਾਂ ਮਾਰਨ ਵਾਲਾ ਸਾਮਰਾਜੀ ਬਰਤਾਨੀਆਂ ਉਹਨਾਂ ਨਾਲ ਹਮਦਰਦੀ ਦਿਖਾ ਰਿਹਾ ਹੈ ਜਿਹੜੇ ਸਪੇਨ ਵਿਚ ਜਮਹੂਰੀਅਤ ਨੂੰ ਕੁਚਲਣ ਦੀ ਕੋਸ਼ਿਸ਼ ਕਰ ਰਹੇ ਹਨ। ਕਿਉਂਕਿ ਇਹ ਯਾਦ ਰਖਿਆ ਜਾਣਾ ਚਾਹੀਦਾ ਹੈ ਕਿ ਸਪੇਨ ਵਿਚਲਾ ਘੋਲ ਕਮਿਊਨਿਜ਼ਮ ਜਾਂ ਸੋਸ਼ਲਿਜ਼ਮ ਅਤੇ ਫ਼ਾਸ਼ਿਜ਼ਮ ਵਿਚਕਾਰ ਘੋਲ ਨਹੀਂ, ਸਗੋਂ ਜਮਹੂਰੀਅਤ ਅਤੇ ਜ਼ਾਲਮ ਫ਼ੌਜੀ-ਫ਼ਾਸ਼ਿਜ਼ਮ ਵਿਚਕਾਰ ਘੋਲ ਹੈ।

ਇਹ ਅਸਲ ਵਿਚ ਕੋਈ ਹੈਰਾਨੀ ਵਾਲੀ ਗੱਲ ਨਹੀਂ, ਕਿਉਂਕਿ ਤੱਤਰੂਪ ਵਿਚ ਸਾਮਰਾਜ ਅਤੇ ਫ਼ਾਸ਼ਿਜ਼ਮ ਇਕੋ ਪਰਿਵਾਰ ਦੇ ਮੈਂਬਰ ਹਨ, ਅਤੇ ਜੇ ਸੰਕਟ ਆਉਂਦਾ ਹੈ ਤਾਂ ਉਹ ਇਕਮੁੱਠ ਹੋ ਜਾਣਗੇ। ਦੁਨੀਆ ਭਰ ਵਿਚ ਅੱਜ ਉਹ ਪ੍ਰਗਤੀ ਦੀਆਂ ਸ਼ਕਤੀਆਂ ਦਾ ਵਿਰੋਧ ਕਰ ਰਹੇ ਹਨ — ਯੂਰਪ ਵਿਚ ਸਮਾਜਿਕ ਪ੍ਰਗਤੀ ਦਾ, ਭਾਰਤ ਵਿਚ ਅਤੇ ਦੂਸਰੇ ਅਧੀਨ ਦੇਸ਼ਾਂ ਵਿਚ ਰਾਜਸੀ ਪ੍ਰਗਤੀ ਦਾ ਵੀ। ਸਾਮਰਾਜ ਅਤੇ ਫ਼ਾਸ਼ਿਸਟ ਤਾਕਤਾਂ ਵਿਚਕਾਰ ਵੀ ਜਮਾਂਦਰੂ ਵਿਰੋਧ ਹੈ ਕਿਉਂਕਿ ਉਹਨਾਂ ਵਿਚੋਂ ਕਈ ਲੁੱਟ-ਖਸੁੱਟ ਦੇ ਮਾਲ ਵਿਚੋਂ ਵੱਡਾ ਹਿੱਸਾ ਚਾਹੁੰਦੀਆਂ ਹਨ। ਪਰ ਇਸ ਪ੍ਰਸਪਰ ਵਿਰੋਧ ਦੇ ਬਾਵਜੂਦ ਉਹ ਆਜ਼ਾਦੀ ਦੀ ਸਮਾਜਿਕ ਇੱਛਾ ਅਤੇ ਰਾਜਸੀ ਆਜ਼ਾਦੀ ਲਈ ਰਾਸ਼ਟਰਵਾਦੀ ਘੋਲ ਦੇ ਖਿਲਾਫ਼ ਇਕ ਦੂਜੇ ਨਾਲ ਹਮਦਰਦੀ ਰੱਖਦੇ ਅਤੇ ਇਕ ਦੂਜੇ ਦੀ ਸਹਾਇਤਾ ਕਰਦੇ ਹਨ। ਅਤੇ ਇਸ ਤਰ੍ਹਾਂ ਅਸੀਂ ਸਵੈਧੀਨਤਾ ਲਈ ਭਾਰਤ ਦੇ ਘੋਲ ਨੂੰ ਸਾਮਰਾਜ ਅਤੇ ਫ਼ਾਸ਼ਿਜ਼ਮ ਦੇ ਖਿਲਾਫ਼ ਇਸ ਸੰਸਾਰ ਘੋਲ ਦੇ ਇਕ ਹਿੱਸੇ ਵਜੋਂ ਦੇਖਦੇ ਹਾਂ। ਇਸੇ ਤਰ੍ਹਾਂ ਹੀ ਅਸੀਂ ਫ਼ਲਸਤੀਨ ਵਿਚ ਬਰਤਾਨਵੀ ਸਾਮਰਾਜ ਦੇ ਖਿਲਾਫ਼ ਚੱਲ ਰਹੇ ਘੋਲ ਨੂੰ ਦੇਖਦੇ ਹਾਂ।

# ਵੰਦੀ ਉਤੇ

ਅੱਜ ਦੇ ਸੰਤਾਪ ਦਾ ਜੋ ਵੀ ਸਿੱਟਾ ਨਿਕਲੇ, ਇਹ ਗੱਲ ਸਪਸ਼ਟ ਹੈ ਕਿ ਆਉਂਦਾ ਸਮਾਂ ਪ੍ਰਗਤੀ ਅਤੇ ਪਿਛਾਖੜ ਦੀਆਂ ਵਿਰੋਧੀ ਸ਼ਕਤੀਆਂ ਵਿਚਕਾਰ ਨਿਰੰਤਰ ਟੱਕਰ ਦਾ ਸਮਾਂ ਹੋਵੇਗਾ। ਮਿਸਟਰ ਚੈਮਬਰਲੇਨ ਦੀ ਅਗਵਾਈ ਹੇਠ ਬਰਤਾਨਵੀ ਸਰਕਾਰ ਨੇ ਆਪਣਾ ਸਾਰਾ ਭਾਰ ਫ਼ਾਸ਼ਿਜ਼ਮ ਦੇ ਪਾਸੇ ਵੱਲ ਪਾ ਦਿੱਤਾ ਹੈ, ਪਰ ਬਰਤਾਨੀਆਂ ਦੇ ਲੋਕਾਂ ਵਲੋਂ ਅਜੇ ਨਬੇੜਾ ਹੋਣਾ ਹੈ, ਅਤੇ ਪਿਛਲੇ ਚਾਰ ਦਿਨਾਂ ਨੇ ਭਿਆਨਕ ਹਕੀਕਤ ਵੱਲੋਂ ਉਹਨਾਂ ਦੀਆਂ ਅੱਖਾਂ ਖੋਹਲ ਦਿੱਤੀਆਂ ਹਨ। ਉਹ ਸਮਝਦੇ ਜਾ ਰਹੇ ਹਨ, ਜਿਵੇਂ ਕਿ ਫ਼ਰਾਂਸ ਦੇ ਲੋਕ ਸਮਝਦੇ ਜਾ ਰਹੇ ਹਨ, ਕਿ ਉਹਨਾਂ ਦੀਆਂ ਸਰਕਾਰਾਂ ਵੱਲੋਂ ਕੀਤੀ ਜਾ ਰਹੀ ਸਾਰੀ ਗ਼ੱਦਾਰੀ ਅਤੇ ਧੋਖੇਬਾਜ਼ੀ ਦੇ ਬਾਵਜੂਦ, ਉਹਨਾਂ ਨੂੰ ਮਿਲੀ ਸਾਰੀ ਸ਼ਰਮਿੰਦਗੀ ਅਤੇ ਬੇਪਤੀ ਦੇ ਬਾਵਜੂਦ, ਇਸਦੀ ਕੀਮਤ ਸ਼ਾਇਦ ਫਿਰ ਵੀ ਅਮਨ ਦੇ ਰੂਪ ਵਿਚ ਨਾ ਮਿਲੇ।

ਆਉਣ ਵਾਲੇ ਦਿਨਾਂ ਵਿਚ ਭਾਰਤੀ ਲੋਕਾਂ ਨੂੰ ਮਹੱਤਵਪੂਰਨ ਫ਼ੈਸਲੇ ਲੈਣੇ ਪੈਣਗੇ ਅਤੇ ਇਹ ਜ਼ਰੂਰੀ ਹੈ ਕਿ ਉਹ ਇਸ ਸੰਕਟ ਦਾ ਅਸਲੀ ਅੰਦਰਲਾ ਪੱਖ ਸਮਝਣ।

---

ਇਹ ਲੇਖ 22 ਸਤੰਬਰ, 1938 ਨੂੰ ਪੈਰਿਸ ਵਿਚ ਲਿਖਿਆ ਗਿਆ ਅਤੇ 5 ਅਕਤੂਬਰ, 1938 ਦੇ **ਨੈਸ਼ਨਲ ਹੈਰਲਡ** ਵਿਚ ਛਪਿਆ; ਇਥੇ ਚੋਣੀਵੀਆਂ ਕਿਰਤਾਂ ਦੀ ਸੈਂਚੀ **9**, ਦੇ ਸਫ਼ੇ 155-58 ਤੋਂ ਲਿਆ ਗਿਆ ਹੈ। ਜਵਾਹਰਲਾਲ ਨਹਿਰੂ 1938 ਵਿਚ ਯੂਰਪ ਗਏ ਸਨ। ਉਹ ਪੰਜ ਦਿਨ ਬਾਰਸੇਲੋਨਾ, ਸਪੇਨ ਵਿਚ ਰਹੇ ਅਤੇ ਉਹਨਾਂ ਨੇ ਰਾਤਾਂ ਨੂੰ ਹਵਾ ਵਿਚੋਂ ਬੰਬ ਵਰ੍ਹਦੇ ਦੇਖੇ; ਉਹ ਚੈਕੋਸਲੋਵਾਕੀਆ ਗਏ ਅਤੇ ਉਹ ਮੁਸ਼ਕਲ ਅਤੇ ਗੁੰਝਲਦਾਰ ਖੇਡ ਨੇੜਿਉਂ ਦੀ ਹੋ ਕੇ ਦੇਖੀ, ਕਿ ਆਪਣੇ ਮਿੱਤਰਾਂ ਨੂੰ ਧੋਖਾ ਕਿਵੇਂ ਦਿੱਤਾ ਜਾਂਦਾ ਹੈ।' ਉਹਨਾਂ ਨੇ 'ਲੰਡਨ, ਪੈਰਿਸ ਅਤੇ ਜਨੇਵਾ ਵਿਚ ਵੀ ਇਹ ਖੇਡ ਖੇਡੀ ਜਾਂਦੀ ਦੇਖੀ।' ਇਹ ਲੇਖ ਚੈਕੋਸਲੋਵਾਕੀਆ ਨਾਲ ਗ਼ੱਦਾਰੀ ਦੇ ਆਖ਼ਰੀ ਸੀਨ ਤੋਂ ਇਕ ਹਫ਼ਤਾ ਪਹਿਲਾਂ ਲਿਖਿਆ ਗਿਆ ਸੀ, ਜਿਹੜਾ ਸੀਨ 29-30 ਸਤੰਬਰ, 1938 ਨੂੰ ਮਿਊਨਿਖ ਵਿਖੇ ਵਾਪਰਿਆ ਸੀ।

ਪਿਛਲੇ ਇਕ ਤੋਂ ਵੱਧ ਸਾਲ ਦੇ ਸਮੇਂ ਦੇ ਦੌਰਾਨ ਵੇਖਿਆ ਹੈ ਕਿ ਕਿਵੇਂ ਬਰਤਾਨੀਆਂ ਨੇ ਸਪੇਨ ਵਿਚ ਬਾਗ਼ੀਆਂ ਦੀ ਮਦਦ ਕਰਨ ਦੀ ਕੋਸ਼ਿਸ਼ ਕੀਤੀ ਹੈ। ਹੁਣ ਅਸੀਂ ਦੇਖ ਰਹੇ ਹਾਂ ਕਿ ਬਰਤਾਨੀਆ, ਯੂਰਪ ਵਿਚ ਅਤੇ ਸੰਸਾਰ ਵਿਚ ਆਪਣੇ ਆਪ ਨੂੰ ਕਮਜ਼ੋਰ ਕਰਨ ਦੀ ਕੀਮਤ ਉਤੇ ਵੀ, ਕਿਵੇਂ ਖੁਲ੍ਹਮ-ਖੁਲ੍ਹਾ ਅਤੇ ਪ੍ਰਤੱਖ ਤਰ੍ਹਾਂ ਨਾਲ ਨਾਜ਼ੀ ਸਰਕਾਰ ਦੀ ਮਦਦ ਕਰ ਰਿਹਾ ਹੈ। ਇੰਝ ਕਿਉਂ ਹੈ ?

ਇਹ ਸਪਸ਼ਟ ਹੈ ਕਿ ਜੇ ਯੂਰਪ ਵਿਚ ਜੰਗ ਹੁੰਦੀ ਹੈ, ਤਾਂ ਇਹ ਨਾਜ਼ੀ ਜਰਮਨੀ ਦੇ ਹਮਲੇ ਰਾਹੀਂ ਆਇਗੀ। ਹੋਰ ਕਿਸੇ ਹਲਕੇ ਤੋਂ ਜੰਗ ਸ਼ੁਰੂ ਨਹੀਂ ਹੋ ਸਕਦੀ।

ਇਹ ਵੀ ਸਪਸ਼ਟ ਹੋ ਚੁੱਕਾ ਹੈ ਕਿ ਜੇ ਨਾਜ਼ੀ ਜਾਂ ਫ਼ਾਸ਼ਿਸਟ ਹਮਲੇ ਦੇ ਖਿਲਾਫ਼ ਸ਼ਕਤੀਸ਼ਾਲੀ ਅਮਨ ਮਹਾਜ਼ ਕਾਇਮ ਕਰ ਲਿਆ ਜਾਂਦਾ, ਤਾਂ ਇਹ ਜੰਗ ਰੋਕੀ ਜਾ ਸਕਦੀ ਸੀ ਅਤੇ ਅਮਨ ਯਕੀਨੀ ਬਣਾਇਆ ਜਾ ਸਕਦਾ ਸੀ। ਇਸ ਅਮਨ ਮਹਾਜ਼ ਵਿਚ ਸੋਵੀਅਤ ਯੂਨੀਅਨ, ਫ਼ਰਾਂਸ, ਇੰਗਲੈਂਡ ਅਤੇ ਚੈਕੋਸਲੋਵਾਕੀਆ ਹੁੰਦੇ ਅਤੇ ਨਾਲ ਸੰਯੁਕਤ ਰਾਜ ਅਮਰੀਕਾ ਦੀ ਸਦਭਾਵਨਾ ਸ਼ਾਮਲ ਹੁੰਦੀ। ਪੋਲੈਂਡ, ਰੁਮਾਨੀਆ ਅਤੇ ਕੁਝ ਛੋਟੀਆਂ ਤਾਕਤਾਂ ਵੀ ਅੱਟਲ ਤੌਰ ਉਤੇ ਇਸ ਅਮਨ ਮਹਾਜ਼ ਵੱਲ ਖਿੱਚੀਆਂ ਜਾਂਦੀਆਂ। ਇਹ ਜਰਮਨੀ ਅਤੇ ਇਟਲੀ ਦੇ ਖਿਲਾਫ਼ (ਜੇ ਇਟਲੀ ਜਰਮਨੀ ਨਾਲ ਰਲ ਜਾਂਦਾ, ਜੋ ਕਿ ਕੋਈ ਪੱਕਾ ਨਹੀਂ ਸੀ) ਇਕ ਪ੍ਰਭਾਵਸ਼ਾਲੀ ਗਠਜੋੜ ਹੁੰਦਾ। ਜੇ ਇੰਝ ਹੋ ਜਾਂਦਾ ਤਾਂ ਨਾਜ਼ੀ ਸਰਕਾਰ ਵੱਲੋਂ ਹਮਲਾਵਰ ਦਾ ਰੋਲ ਅਦਾ ਕਰਨਾ ਪਾਗ਼ਲਪਨ ਹੁੰਦਾ ਅਤੇ ਅਮਨ ਯਕੀਨੀ ਹੋ ਜਾਂਦਾ।

ਇਹ ਸਿੱਧੀ ਅਤੇ ਪ੍ਰਤੱਖ ਨੀਤੀ, ਜਿਹੜੀ ਅਟੱਲ ਤੌਰ ਉਤੇ ਅਮਨ ਵੱਲ ਲੈ ਜਾਂਦੀ, ਬਰਤਨਾਵੀ ਸਰਕਾਰ ਨੂੰ ਪਸੰਦ ਨਹੀਂ ਸੀ, ਕਿਉਂਕਿ ਇਸ ਦਾ ਮਤਲਬ ਸੀ ਸੋਵੀਅਤ ਯੂਨੀਅਨ ਨਾਲ ਮਿਲਵਰਤਣ ਕਰਨਾ। ਇਸ ਦਾ ਮਤਲਬ ਸੀ ਸੋਵੀਅਤ ਯੂਨੀਅਨ ਨੂੰ ਮਜ਼ਬੂਤ ਕਰਨਾ ਅਤੇ ਦੁਨੀਆ ਭਰ ਵਿਚ ਜਨਤਕ ਸ਼ਕਤੀਆਂ ਨੂੰ ਆਜ਼ਾਦ ਕਰਨਾ। ਬਰਤਾਨਵੀ ਸਰਕਾਰ ਦੀਆਂ ਜਮਾਤੀ ਹਮਦਰਦੀਆਂ ਉਹਨਾਂ ਨੂੰ ਸੋਵੀਅਤ ਯੂਨੀਅਨ ਵੱਲ ਤ੍ਰਾਹ ਕੇ ਦੇਖਣ ਲਈ ਮਜਬੂਰ ਕਰਦੀਆਂ ਸਨ ਅਤੇ ਉਹਨਾਂ ਦਾ ਝੁਕਾਅ ਨਾਜ਼ੀਵਾਦ ਅਤੇ ਫ਼ਾਸ਼ਿਜ਼ਮ ਵੱਲ ਕਰ ਦੇਂਦੀਆਂ ਸਨ। ਅਤੇ ਇਸ ਤਰ੍ਹਾਂ ਭਾਵੇਂ ਉਹ ਜਮਹੂਰੀਅਤ ਅਤੇ ਅਮਨ ਦੀ ਗੱਲ ਕਰਦੇ ਸਨ, ਉਹ ਫ਼ਾਸ਼ਿਜ਼ਮ ਨੂੰ ਖੁਸ਼ ਕਰਨ ਦੀ ਨੀਤੀ ਉਤੇ ਚੱਲਦੇ ਸਨ, ਅਤੇ ਇਸ ਤਰ੍ਹਾਂ ਸਿੱਧੇ ਜੰਗ ਵੱਲ ਲੈ ਗਏ।

ਚੈਮਬਰਲੇਨ ਬਰਖਟੇਸਗਾਡੇਨ ਵਿਚ ਹੈ। ਕਿਹੜਾ ਹੋਰ ਅਪਰਾਧ, ਕਿਹੜੀ ਹੋਰ ਵੀ ਵੱਡੀ ਗ਼ੱਦਾਰੀ ਕੀਤੀ ਜਾਣ ਵਾਲੀ ਹੈ ? ਯਕੀਨੋਂ ਬਾਹਰੀਆਂ, ਵਿਸ਼ਵਾਸ ਨਾ ਆਉਣ ਵਾਲੀਆਂ ਚੀਜ਼ਾਂ ਪਹਿਲਾਂ ਹੀ ਵਾਪਰ ਚੁੱਕੀਆਂ ਹਨ, ਅਤੇ ਬੰਦੇ ਦੀ ਹੈਰਾਨ ਹੋਣ ਦੀ ਸਮਰਥਾ ਪਹਿਲਾਂ ਹੀ ਖਤਮ ਹੋ ਚੁੱਕੀ ਹੈ। ਇਕ ਬਰਤਾਨਵੀ ਪ੍ਰਧਾਨ

ਮੰਤਰੀ ਹਿਟਲਰ ਦੇ ਅਤੇ ਫ਼ਾਸ਼ਿਜ਼ਮ ਦੇ ਦੂਤ ਵਜੋਂ ਕੰਮ ਕਰ ਰਿਹਾ ਹੈ ਅਤੇ ਯੂਰਪ ਉਪਰ ਫ਼ਾਸ਼ਿਸਟ ਗ਼ਲਬੇ ਲਈ ਕੰਮ ਕਰ ਰਿਹਾ ਹੈ। ਇਕ ਫ਼ਰਾਂਸੀਸੀ ਬਦੇਸ਼ ਮੰਤਰੀ, ਮਿਸਟਰ ਬੌਨੇ, ਇਕ ਕਦਮ ਹੋਰ ਅੱਗੇ ਜਾਂਦਾ ਹੈ ਅਤੇ ਆਪਣੇ ਇਤਿਹਾਦੀ ਚੈਕੋਸਲੋਵਾਕੀਆ ਦੀ ਤਬਾਹੀ ਲਈ ਅਤੇ ਹਿਟਲਰ ਦੀ ਹੋਰ ਵੀ ਜ਼ਿਆਦਾ ਸ਼ਾਨ ਵਧਾਉਣ ਲਈ ਸਰਗਰਮੀ ਨਾਲ ਕੰਮ ਕਰਦਾ ਹੈ। ਇਹ ਸਾਰੇ ਭੱਦਰਪੁਰਸ਼ ਗੱਲਾਂ ਦੇਸ਼ਭਗਤੀ, ਰਾਸ਼ਟਰਵਾਦ, ਅਮਨ ਦੀਆਂ ਕਰਦੇ ਹਨ, ਪਰ ਨਿਸ਼ਾਨਾ ਸਾਹਮਣੇ ਹਿਟਲਰ ਦੀ ਜਿੱਤ ਦਾ ਰੱਖ ਛੱਡਿਆ ਹੈ। ਇਕਦਮ, ਜਿਵੇਂ ਕਿ ਬਿਜਲੀ ਦੇ ਲਿਸ਼ਕਾਰੇ ਨਾਲ, ਰਾਜਨੇਤਾਵਾਂ ਦੇ ਅਸਲੀ ਮਣਸ਼ੇ ਉੱਘੜ ਆਉਂਦੇ ਹਨ।

ਹਾਕਮ ਸ਼ਰੇਣੀਆਂ, ਉਪਰਲੇ ਵਿਅਕਤੀਆਂ ਲਈ ਆਜ਼ਾਦੀ ਜਾਂ ਜਮਹੂਰੀਅਤ ਦਾ ਕੋਈ ਲਾਭ ਨਹੀਂ। ਉਹ ਦੋਹਾਂ ਤੋਂ ਡਰਦੇ ਹਨ ਅਤੇ ਹਿਟਲਰ ਵਿਚ ਪਿਛਾਖੜ ਦਾ ਸਮਰਥਕ ਦੇਖਦੇ ਹਨ, ਜਿਸ ਨੂੰ ਭਾਵੇਂ ਬਰਦਾਸ਼ਤ ਕਰਨਾ ਔਖਾ ਅਤੇ ਮੁਸ਼ਕਲ ਹੈ ਪਰ ਜਿਹੜਾ ਅਸਲ ਜਮਹੂਰੀਅਤ ਨਾਲੋਂ ਬੇਹੱਦ ਚੰਗਾ ਹੈ। ਉਹ ਸਹਿਜੇ ਹੀ ਭੁੱਲ ਜਾਂਦੇ ਹਨ ਕਿ ਹਿਟਲਰ ਦਾ ਨਿਸ਼ਾਨਾ ਫ਼ਰਾਂਸ ਨੂੰ ਤਬਾਹ ਕਰਨਾ ਅਤੇ ਯੂਰਪ ਉਤੇ ਪੂਰੀ ਤਰ੍ਹਾਂ ਗ਼ਲਬਾ ਕਾਇਮ ਕਰਨਾ ਹੈ। ਉਹ ਭੁੱਲ ਜਾਂਦੇ ਹਨ ਕਿ ਚੈਕੋਸਲੋਵਾਕੀਆ ਯੂਰਪ ਵਿਚ ਜਮਹੂਰੀਅਤ ਦੀ ਇਕੋ ਇਕ ਫ਼ਸੀਲ ਹੈ। ਜੇ ਇਹ ਢਹਿ ਜਾਂਦੀ ਹੈ, ਤਾਂ ਫ਼ਰਾਂਸ ਵੀ ਢਹਿ ਜਾਂਦਾ ਹੈ। ਇਸ ਦਾ ਕੀ ਫ਼ਰਕ ਪੈਂਦਾ ਹੈ ਜੇ ਮਿਸਟਰ ਬੌਨੇ ਅਤੇ ਮਿਸਟਰ ਚੈਮਬਰਲੇਨ ਦੇ ਸ਼ਰੇਣੀ ਹਿੱਤ ਮਹਿਫ਼ੂਜ਼ ਰਹਿੰਦੇ ਹਨ ਤਾਂ ? ਅਸੀਂ ਦੇਖਦੇ ਹਾਂ ਕਿ ਸ਼ਰੇਣੀ ਭਾਵਨਾਵਾਂ ਕਿਸੇ ਸੰਕਟ ਦਾ ਸਾਹਮਣਾ ਕਰਨ ਵਿਚ ਕਿਵੇਂ ਅੰਤਮ ਕਸੌਟੀ ਬਣਦੀਆਂ ਹਨ।

ਫ਼ਰਾਂਸੀਸੀ ਅਤੇ ਅੰਗਰੇਜ਼ ਆਪਣੇ ਸਿਰ ਸ਼ਰਮ ਨਾਲ ਝੁਕਾ ਲੈਂਦੇ ਹਨ। ਹਾਲਾਤ ਦੇ ਤਿੱਖੇ ਮੋੜ ਉਤੇ ਡੌਰ-ਭੌਰੇ ਹੋਏ ਹੋਏ, ਜਦ ਕਿ ਨਾ ਸਿਰਫ਼ ਬੇਇਜ਼ਤੀ ਹੀ ਸਗੋਂ ਉਹਨਾਂ ਦੇ ਮਾਨਮੱਤੇ ਦੇਸ਼ਾਂ ਦੀ ਅੰਤਮ ਤਬਾਹੀ ਵੀ ਉਹਨਾਂ ਦੇ ਸਾਹਮਣੇ ਖੜ੍ਹੀ ਹੈ, ਚੈਮਬਰਲੇਨ ਅਤੇ ਬੌਨੇ ਚੈੱਕਾਂ ਨੂੰ ਆਪਣਾ ਅਲਟੀਮੇਟਮ ਭੇਜਦੇ ਹਨ। ਹਿਟਲਰ ਦੀ ਮੰਗ ਮੰਨ ਲੈ, ਨਹੀਂ ਤਾਂ ਅਸੀਂ ਵੀ ਤੇਰੇ ਵਿਰੁੱਧ ਆ ਖੜੋਵਾਂਗੇ। ਧਿਆਨ ਦਿਓ : ਇਹ ਸਿਰਫ਼ ਇਕ ਇਤਿਹਾਦੀ ਅਤੇ ਮਿੱਤਰ ਦਾ ਸਾਥ ਛੱਡ ਜਾਣਾ ਹੀ ਨਹੀਂ ਸੀ, ਸਗੋਂ ਦੁਸ਼ਮਣ ਦੀ ਮਦਦ ਕਰਨ ਦੀ ਧਮਕੀ ਦੇਣਾ ਵੀ ਸੀ। ਕਸ਼ਟ ਅਤੇ ਮਾਨਸਿਕ ਸੰਤਾਪ ਵਿਚ ਚੈੱਕ ਮੰਤਰੀ ਮੰਡਲ ਲਗਭਗ ਅਠਤਾਲੀ ਘੰਟਿਆਂ ਲਈ ਲਗਾਤਾਰ ਬੈਠਕ ਕਰਦਾ ਹੈ। ਚੈਮਬਰਲੇਨ ਜਵਾਬ ਉਤੇ ਹੁੰਦੀ ਦੇਰੀ ਉਤੇ ਬਹੁਤ ਗ਼ੁੱਸਾ ਕਰਦਾ ਹੈ, ਅਤੇ ਉਸ ਦਾ ਮੰਤਰੀ ਅਤੇ ਫ਼ਰਾਂਸੀਸੀ ਮੰਤਰੀ ਚੈੱਕ ਮੰਤਰੀਆਂ ਨੂੰ ਸਾਰੀ ਰਾਤ ਟੈਲੀਫ਼ੂਨ ਕਰਦੇ ਰਹਿੰਦੇ ਹਨ, ਅਤੇ ਆਪਣੀਆਂ ਧਮਕੀਆਂ ਵਿਚ ਵਾਧਾ ਕਰੀ ਜਾਂਦੇ ਹਨ। ਚੈੱਕ ਸਰਕਾਰ ਗੋਡੇ ਟੇਕ ਦੇਂਦੀ ਹੈ।

ਅਸੀਂ ਇਸ ਦਾ ਕਿਵੇਂ ਵਰਨਣ ਕਰਾਂਗੇ ? ਕਿਸੇ ਨੇ ਇਸ ਨੂੰ ਬਿਲਕੁਲ ਠੀਕ ਠੀਕ ਬਿਆਨ ਕੀਤਾ ਹੈ। ਇਹ ਜਰਮਨੀ ਵਲੋਂ ਚੈਕੋਸਲੋਵਾਕੀਆ ਨਾਲ ਬਲਾਤਕਾਰ ਸੀ, ਜਦ ਕਿ ਇੰਗਲੈਂਡ ਅਤੇ ਫ਼ਰਾਂਸ ਇਸ ਨੂੰ ਜ਼ਬਰਦਸਤੀ ਨੱਪ ਕੇ ਰੱਖ ਰਹੇ ਸਨ।

ਪਾਰਲੀਮੈਂਟਾਂ ਦੀ ਸਲਾਹ ਨਹੀਂ ਲਈ ਜਾਂਦੀ। ਇਹ ਬੁਲਾਈਆਂ ਵੀ ਨਹੀਂ ਜਾਂਦੀਆਂ। ਚੈਮਬਰਲੇਨ ਕਹਿੰਦਾ ਹੈ ਕਿ ਇਹ ਬੁਲਾਉਣਾ ਉਚਿਤ ਨਹੀਂ ਹੋਵੇਗਾ ਜਦ ਕਿ ਨਾਜ਼ਕ ਗੱਲਬਾਤ ਚੱਲ ਰਹੀ ਹੈ। ਫ਼ਰਾਂਸ ਵਿਚ ਜਲਸਿਆਂ ਅਤੇ ਜਲੂਸਾਂ ਉਤੇ ਪਾਬੰਦੀ ਹੈ। ਇੰਗਲੈਂਡ ਅਤੇ ਫ਼ਰਾਂਸ ਵਿਚ ਫ਼ਾਸ਼ਿਸਟ ਢੰਗ ਸਾਹਮਣੇ ਆ ਰਹੇ ਹਨ।

ਅੰਗਰੇਜ਼ ਕਹਿੰਦੇ ਹਨ ਕਿ ਉਹ ਅੰਗਰੇਜ਼ ਹੋਣ ਉਤੇ ਸ਼ਰਮਿੰਦਾ ਹਨ। ਫ਼ਰਾਂਸ ਵਿਚ ਇਕ ਕਾਰਨਾਮੇ ਦੀ ਖਬਰ ਬਿਜਲੀ ਵਾਂਗ ਫੈਲਦੀ ਹੈ ਅਤੇ ਭਰਮ-ਨਵਿਰਤ ਹੋਏ ਹੋਏ ਲੋਕਾਂ ਵਿਚ ਕੁਝ ਮਾਨ ਭਰ ਦੇਂਦੀ ਹੈ। ਪਰਾਗ ਵਿਚ ਫ਼ਰਾਂਸੀਸੀ ਫ਼ੌਜੀ ਮਿਸ਼ਨ ਉਤੇ ਕੰਮ ਕਰ ਰਹੇ ਇਕ ਫ਼ਰਾਂਸੀਸੀ ਜਰਨੈਲ ਨੇ ਐਲਾਨ ਕੀਤਾ ਹੈ ਕਿ ਮੇਰੇ ਦੇਸ਼ ਵੱਲੋਂ ਚੈੱਕਾਂ ਨਾਲ ਗ਼ੱਦਾਰੀ ਉਤੇ ਮੈਨੂੰ ਏਨੀ ਘਿਣ ਆਈ ਹੈ ਕਿ ਮੈਂ ਫ਼ਰਾਂਸੀਸੀ ਸ਼ਹਿਰੀਅਤ ਛੱਡਦਾ ਹਾਂ ਅਤੇ ਸਹੁੰ ਖਾਂਦਾ ਹਾਂ ਕਿ ਕਦੀ ਫ਼ਰਾਂਸ ਵਾਪਸ ਨਹੀਂ ਜਾਵਾਂਗਾ। ਹੁਣ ਤੋਂ ਉਹ ਆਪਣੇ ਆਪ ਨੂੰ ਚੈੱਕ ਸ਼ਹਿਰੀ ਸਮਝਦਾ ਹੈ। ਅਜੀਬ ਹੈ ਕਿ ਫਰਾਂਸੀਸੀ ਸ਼ਹਿਰੀਅਤ ਤਿਆਗਣ ਦੀ ਇਹ ਕਾਰਵਾਈ, ਕਿਉਂਕਿ ਉਹ ਉਸਨੂੰ ਅਪਮਾਨ ਸਮਝਦਾ ਹੈ, ਫ਼ਰਾਂਸੀਸੀਆਂ ਦੀ ਭਾਰੀ ਗਿਣਤੀ ਵਿਚ ਮਾਨ ਭਰ ਰਹੀ ਹੈ। ਉਹਨਾਂ ਨੂੰ ਮਾਨ ਹੈ ਕਿ ਇਕ ਬਹਾਦਰ ਫ਼ਰਾਂਸੀਸੀ ਨੇ ਸਾਫ਼ ਸਾਫ਼ ਕਹਿ ਦਿੱਤਾ ਹੈ, ਜੋ ਉਹ ਸੋਚਦਾ ਸੀ ਅਤੇ ਇਸਦੇ ਸਿੱਟੇ ਬਰਦਾਸ਼ਤ ਕੀਤੇ ਹਨ।

ਚੈਮਬਰਲੇਨ ਹਿਟਲਰ ਨੂੰ ਮਿਲ ਰਿਹਾ ਹੈ। ਇਧਰ ਜਨਤਾ ਵਿਚ ਹਲਚਲ ਹੋ ਰਹੀ ਹੈ ਅਤੇ ਫ਼ਰਾਂਸ ਅਤੇ ਬਰਤਾਨੀਆਂ ਵਿਚ ਅਜੀਬ ਆਵਾਜ਼ਾਂ ਸੁਣਾਈ ਦੇ ਰਹੀਆਂ ਹਨ। ਆਪਣੇ ਇਹਨਾਂ ਮੰਤਰੀਆਂ ਅਤੇ ਸਰਕਾਰਾਂ ਵਲੋਂ ਉਹਨਾਂ ਨੂੰ ਕਾਫ਼ੀ ਲੰਮਾਂ ਸਮਾਂ ਮੂਰਖ ਬਣਾਇਆ ਜਾ ਚੁੱਕਾ ਹੈ। ਫਿਰ ਵੀ ਉਹ ਮੁਸ਼ਕਲ ਸਥਿਤੀ ਵਿਚ ਹਨ। ਉਹ ਜੰਗ ਬਿਲਕੁਲ ਹੀ ਨਹੀਂ ਚਾਹੁੰਦੇ। ਉਹੀ ਹਨ ਅਤੇ ਉਹਨਾਂ ਦੇ ਬੇਟੇ, ਭਰਾ, ਪਤੀ ਹੀ ਹਨ ਜਿਹੜੇ ਮਰਨਗੇ, ਅਤੇ ਉਹਨਾਂ ਦੇ ਬੱਚਿਆਂ, ਪਤਨੀਆਂ, ਮਾਵਾਂ ਅਤੇ ਭੈਣਾਂ ਉਤੇ ਬੰਬ ਵਰ੍ਹਣਗੇ। ਉਹ ਕੀ ਹਨ ?

ਇਹ ਸਾਰਾ ਕੁਝ ਸੌਖੀ ਤਰ੍ਹਾਂ ਹੀ ਰੋਕਿਆ ਜਾ ਸਕਦਾ ਸੀ ਜੇ ਇੰਗਲੈਂਡ ਅਤੇ ਫ਼ਰਾਂਸ ਅਤੇ ਰੂਸ ਅਮਨ ਦੇ ਉਦੇਸ਼ ਲਈ ਇਕੱਠੇ ਹੋ ਜਾਂਦੇ। ਪਰ ਚੈਮਬਰਲੇਨ ਅਤੇ ਬੌਨੇ ਹਿਟਲਰ ਨੂੰ ਤਰਜੀਹ ਦੇਂਦੇ ਹਨ।

ਬਰਖਟੇਸਗਾਡੇਨ ਤੋਂ ਖਬਰ। ਚੈਮਬਰਲੇਨ ਅੱਜ ਦੁਪਹਿਰ-ਬਾਅਦ ਹਿਟਲਰ ਨੂੰ

ਨਹੀਂ ਮਿਲ ਰਿਹਾ, ਜਿਵੇਂ ਤੈਅ ਹੋਇਆ ਸੀ। ਤੋੜ-ਵਿਛੋੜਾ ਹੋ ਗਿਐ ? ਜੰਗ ਹੋਵੇਗੀ ? ਤਣਾਅ ਵਧ ਰਿਹਾ ਹੈ ਅਤੇ ਗੰਭੀਰ ਚਿਹਰੇ ਕਾਹਿਆਂ ਵਿਚ ਅਖਬਾਰਾਂ ਦੀਆਂ ਸੱਜਰੀਆਂ ਐਡੀਸ਼ਨਾਂ ਦੇ ਵਰਕੇ ਫੋਲ ਰਹੇ ਹਨ।

ਹੋਰ ਖ਼ਬਰ। ਚੈਮਬਰਲੈਨ ਅਤੇ ਹਿਟਲਰ ਨੇ ਇਕ ਦੂਜੇ ਨੂੰ ਚਿੱਠੀਆਂ ਭੇਜੀਆਂ ਹਨ। ਉਹ ਮੁੜਕੇ ਮਿਲਣਗੇ। ਪਰ ਉਤਸੁਕਤਾ ਦਾ ਸੰਤਾਪ ਇਸ ਸਭ ਕੁਝ ਦੇ ਪਿੱਛੇ ਹੈ। ਹੋਰ ਜਿਹੜੀਆਂ ਗ਼ੱਦਾਰੀਆਂ ਹੋਣ ਵਾਲੀਆਂ ਹਨ ? ਰਾਈਨ ਦੇ ਕੰਢਿਆਂ ਉਤੇ ਹੋਰ ਕਿਹੜੀਆਂ ਸ਼ੈਤਾਨੀ ਸ਼ਾਜ਼ਸ਼ਾਂ ਕੀਤੀਆਂ ਜਾ ਰਹੀਆਂ ਹਨ ?

ਜਨਤਾ ਵਿਚ ਹਲਚਲ ਹੈ। ਇਹ ਗ਼ੱਦਾਰੀ ਅਤੇ ਫ਼ਾਸ਼ਿਜ਼ਮ ਨਾਲ ਗੰਢ ਸੰਢ ਬਹੁਤ ਹੋ ਗਈ। ਸਰਕਾਰ ਵਲੋਂ ਲਾਈ ਗਈ ਪਾਬੰਦੀ ਦੇ ਬਾਵਜੂਦ, ਹਰ ਫ਼ੈਕਟਰੀ ਗੇਟ ਅੱਗੇ ਮਜ਼ਦੂਰ ਮੁਜ਼ਾਹਰੇ ਕਰ ਰਹੇ ਹਨ ਅਤੇ ਫਿਰ ਆਪਣੀ ਹਮਦਰਦੀ ਦਿਖਾਉਣ ਲਈ ਚੈਕੋਸਲੋਵਾਕੀਆ ਦੇ ਦੂਤ ਘਰ ਵੱਲ ਮਾਰਚ ਕਰਦੇ ਚਲੇ ਜਾਂਦੇ ਹਨ। ਹਰ ਥਾਂ ਫ਼ੌਜਾਂ ਅਤੇ ਫ਼ੌਜੀ ਪੁਲੀਸ ਦਿਖਾਈ ਦੇ ਰਹੀ ਹੈ। ਕਿਉਂ ? ਦੁਸ਼ਮਣ ਦੇ ਖਿਲਾਫ਼ ਨਹੀਂ ਸਗੋਂ ਫ਼ਰਾਂਸੀਸੀ ਲੋਕਾਂ ਨੂੰ ਡਰਾਉਣ ਲਈ। ਮਾੜੀਆਂ ਮੋਟੀਆਂ ਝੱੜਪਾਂ ਵੀ ਹੋਈਆਂ ਹਨ।

# ਮੈਂ ਚੀਨ ਜਾ ਰਿਹਾ ਹਾਂ

ਕੁਝ ਮਹੀਨੇ ਹੋਏ ਮੇਰਾ ਇਕ ਦੋਸਤ ਮੈਨੂੰ ਕਹਿਣ ਲੱਗਾ ਕਿ ਮੈਂ ਹਮੇਸ਼ਾ ਹੀ ਆਪਣੇ ਆਪ ਨੂੰ ਹਾਰ ਦੇ ਉਦੇਸ਼ਾਂ ਨਾਲ ਜੋੜ ਲੈਂਦਾ ਹਾਂ। ਉਹ ਕੌਮਾਂਤਰੀ ਸਥਿਤੀ ਉਤੇ ਵਿਚਾਰ ਕਰ ਰਿਹਾ ਸੀ ਅਤੇ ਉਸਨੂੰ ਮੇਰੇ ਮੋਹ ਪਸੰਦ ਨਹੀਂ ਸਨ। ਮਾਨਚੂਰੀਆ, ਐਬਿਸੀਨੀਆ, ਚੈਕੋਸਲੋਵਾਕੀਆ, ਸਪੇਨ — ਇਹ ਬਦਕਿਸਮਤੀ ਅਤੇ ਤਬਾਹੀ ਦੀ ਦੁਖਾਂਤਕ ਕਹਾਣੀ ਸੀ ਅਤੇ ਮੈਂ ਹਮੇਸ਼ਾ ਹੀ ਗ਼ਲਤ ਧਿਰ ਲੈ ਰਿਹਾ ਲੱਗਦਾ ਸਾਂ। ਉਹ ਯਥਾਰਥਵਾਦੀ ਨੀਤੀ ਦੇ ਹੱਕ ਵਿਚ ਸੀ, ਉਸ ਨੇ ਇਸੇ ਤਰ੍ਹਾਂ ਹੀ ਕਿਹਾ, ਉਹਨਾਂ ਲੋਕਾਂ ਨੂੰ ਦੋਸਤ ਬਣਾਉਣ ਦੇ ਹੱਕ ਵਿਚ ਜਿਹੜੇ ਕੌਮਾਂਤਰੀ ਤੌਰ ਉਤੇ ਗੱਲ ਕੀਤਿਆਂ, ਚੜ੍ਹਾਅ ਉਤੇ ਹੁੰਦੇ ਹਨ, ਜਾਂ ਕਿਸੇ ਤਰ੍ਹਾਂ ਵੀ ਉਹਨਾਂ ਨੂੰ ਬਹੁਤ ਜ਼ਿਆਦਾ ਖਿਝ ਨਾ ਚੜ੍ਹਾਉਣ ਦੇ ਹੱਕ ਵਿਚ ਸੀ। ਮੈਂ ਇਹ ਪ੍ਰਵਾਨ ਕੀਤਾ, ਭਾਵੇਂ ਮੈਂ ਇਹ ਮੰਨਣ ਨੂੰ ਤਿਆਰ ਨਹੀਂ ਕਿ ਮੈਂ ਯਥਾਰਥਵਾਦੀ ਨਹੀਂ ਹਾਂ। ਇਹ ਗੱਲ ਬੇਸ਼ਕ ਸਾਨੂੰ ਇਹ ਵਿਚਾਰਨ ਵੱਲ ਲੈ ਜਾਂਦੀ ਹੈ ਕਿ ਯਥਾਰਥਵਾਦ ਜਾਂ ਯਥਾਰਥ ਕੀ ਹੈ ? ਕੀ ਘੜੀ-ਪਲ ਦਾ ਆਰਜ਼ੀ ਲਾਭ ਕਸੌਟੀ ਹੋਣੀ ਚਾਹੀਦੀ ਹੈ ਜਾਂ ਕਿ ਸਾਨੂੰ ਕੋਈ ਵਧੇਰੇ ਦੂਰ ਦ੍ਰਿਸ਼ਟੀ ਵੀ ਰੱਖਣੀ ਚਾਹੀਦੀ ਹੈ ? ਕੀ ਅਸੂਲਾਂ ਅਤੇ ਆਦਰਸ਼ਾਂ ਦੀਆਂ ਕੋਈ ਵਧੇਰੇ ਬੁਨਿਆਦੀ ਕਸੌਟੀਆਂ ਵੀ ਹਨ ਜਾਂ ਕਿ ਸਾਨੂੰ ਸਿਰਫ਼ ਮੰਡੀ ਦੇ ਪੱਖੋਂ ਹੀ ਸੋਚਣਾ ਚਾਹੀਦਾ ਹੈ ? ਆਪਣੀ ਇਸ ਦੁਨੀਆ ਵਿਚ, ਜਿਥੇ ਕਿਸੇ ਦੇਸ਼ ਲਈ ਵੀ ਅਲਹਿਦਾ ਹੋ ਕੇ ਰਹਿਣਾ ਹੋਰ ਸੰਭਵ ਨਹੀਂ, ਅਤੇ ਜਿਥੇ ਹਰ ਕੌਮੀ ਸੰਕਟ ਦੇ ਦੂਰ-ਦੁਰਾਡੇ ਦੇ ਦੇਸ਼ਾਂ ਵਿਚ ਵੀ ਪ੍ਰਤਿਕਰਮ ਹੁੰਦੇ ਹਨ, ਅਸੀਂ ਕੀ ਇਕੋ ਕੌਮ ਦੇ ਪੱਖੋਂ ਸੋਚ ਸਕਦੇ ਹਾਂ ?

ਆਪਣੇ ਪਿਛਲੇ ਅਤੇ ਹੁਣ ਦੇ ਮੋਹਾਂ ਉਤੇ ਮੈਨੂੰ ਕੋਈ ਪਛਤਾਵਾ ਨਹੀਂ ਅਤੇ ਮੈਨੂੰ

---

20 ਅਗਸਤ, 1939 ਦੇ **ਨੈਸ਼ਨਲ ਹੈਰਲਡ** ਵਿਚ ਛਪਿਆ ਲੇਖ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 10 ਦੇ ਸਫ਼ਿਆਂ 81-83 ਤੋਂ ਲਿਆ ਗਿਆ ਹੈ। ਜਵਾਹਰ ਲਾਲ ਨਹਿਰੂ 20 ਅਗਸਤ, 1939 ਨੂੰ ਚੀਨ ਲਈ ਤੁਰੇ ਸਨ ਅਤੇ 9 ਸਤੰਬਰ, 1939 ਨੂੰ, ਦੂਜੀ ਜੰਗ ਛਿੜਨ ਤੋਂ ਮਗਰੋਂ, ਭਾਰਤ ਮੁੜੇ ਸਨ।

ਮਾਨ ਹੈ ਕਿ ਅੱਜ ਭਾਵੇਂ ਸਪੇਨ ਦੱਬਿਆ ਪਿਆ ਹੈ, ਪਰ ਉਸਦੀ ਲੋੜ ਦੀ ਘੜੀ ਭਾਰਤ ਨੇ ਉਸਦਾ ਸਾਥ ਦਿੱਤਾ ਸੀ। ਮੈਂ ਅਜੇ ਵੀ ਏਨਾਂ ਕੁ ਆਸ਼ਾਵਾਦੀ ਹਾਂ ਕਿ ਵਿਸ਼ਵਾਸ ਕਰ ਸਕਾਂ ਕਿ ਗਣਰਾਜੀ ਸਪੇਨ ਇਕ ਵਾਰੀ ਫਿਰ ਉੱਠੇਗਾ, ਅਤੇ ਚੈੱਕਾਂ ਦਾ ਗਣਰਾਜ ਵੀ, ਜਿਹੜੇ ਕਿ ਦੋਵੇਂ ਹੀ ਏਨੇਂ ਵਿਸਾਹਘਾਤੀ ਢੰਗ ਨਾਲ ਦੋਸਤਾਂ ਦੇ ਹੱਥੋਂ ਕਤਲ ਕੀਤੇ ਗਏ ਹਨ। ਪਰ ਇਹ ਜੇ ਫ਼ਜ਼ੂਲ ਭੁਲੇਖਾ ਵੀ ਹੋਵੇ, ਤਾਂ ਵੀ ਮੈਂ ਉਹਦੇ ਹੱਕ ਵਿਚ ਆਵਾਜ਼ ਉਠਾਵਾਂਗਾ, ਕਿਉਂਕਿ ਉਹ ਮੇਰੇ ਲਈ ਜ਼ਿੰਦਗੀ ਦੀਆਂ ਕੀਮਤੀ ਕਦਰਾਂ ਦੀ ਪ੍ਰਤਿਨਿਧਤਾ ਕਰਦੇ ਹਨ, ਜਿਨ੍ਹਾਂ ਕੀਮਤਾਂ ਲਈ ਅਸੀਂ ਭਾਰਤ ਵਿਚ ਘਾਲਣਾ ਘਾਲੀ ਹੈ। ਜੇ ਮੈਂ ਉਹਨਾਂ ਦਾ ਸਾਥ ਛੱਡ ਜਾਂਦਾ ਤਾਂ ਭਾਰਤ ਵਿਚ ਮੇਰੇ ਲਈ ਕਿਹੜੀ ਚੀਜ਼ ਪਿਆਰੀ ਹੋਣੀ ਸੀ, ਕਿਸ ਤਰ੍ਹਾਂ ਦੀ ਆਜ਼ਾਦੀ ਲਈ ਅਸੀਂ ਇਥੇ ਘੋਲ ਕਰ ਰਹੇ ਹਾਂ ?

ਮੈਂ ਚੀਨ ਜਾ ਰਿਹਾ ਹਾਂ ਕਿਉਂਕਿ ਉਹ ਮਹਾਨ ਦੇਸ਼ ਮੈਨੂੰ ਸੌ ਤਰੀਕਿਆਂ ਨਾਲ ਖਿੱਚ ਪਾਉਂਦਾ ਹੈ। ਆਪਣੇ ਮਾਮਲਿਆਂ ਵਿਚ ਇਸ ਸੰਕਟ ਦੀ ਘੜੀ ਮੈਂ ਅਣਚਾਹੇ ਮਨ ਨਾਲ ਭਾਰਤ ਤੋਂ ਜਾ ਰਿਹਾ ਹਾਂ। ਪਰ ਭਾਰਤ ਵਿਚ ਅਤੇ ਦੁਨੀਆ ਵਿਚ ਤਾਂ ਸੰਕਟ ਹਰ ਵੇਲੇ ਰਹਿੰਦਾ ਹੈ ਅਤੇ ਸਾਡੀਆਂ ਮਹਿਸੂਸਣ ਸ਼ਕਤੀਆਂ ਇਸ ਦੀ ਮਹੱਤਤਾ ਵਲੋਂ ਖੁੰਡੀਆਂ ਹੋ ਚੁੱਕੀਆਂ ਹਨ। ਅਸੀਂ ਤਿੱਖੀ ਧਾਰ ਉਤੇ ਚੱਲ ਰਹੇ ਹਾਂ, ਬੜੇ ਨਾਜ਼ਕ ਤਵਾਜਨ ਵਿਚ ਅਤੇ, ਘਟਨਾਵਾਂ ਦੇ ਇਕ ਦੂਜੀ ਦੀ ਥਾਂ ਲੈਣ ਦੀ ਉਡੀਕ ਕਰਦੇ ਹਾਂ। ਕੀ ਇਹ ਜੰਗ ਹੈ ਜਾਂ ਨਹੀਂ ? ਸ਼੍ਰੀਮਾਨ ਹਿਟਲਰ ਕੀ ਕਹਿ ਰਿਹਾ ਹੈ, ਸਿਨਿਓਰ ਮਸੋਲਿਨੀ ਕਿੱਥੇ ਹੈ, ਦਾਨਜ਼ਿੰਗ ਜਾਂ ਤੀਏਨਤਸਿਨ ਜਾਂ ਹਾਂਗਕਾਂਗ ਵਿਚ ਕੀ ਵਾਪਰ ਰਿਹਾ ਹੈ, ਕੀ ਮਿਸਟਰ ਨੇਵਿਲ ਚੈਮਬਰਲੇਨ ਮੌਜਾਂ ਮਾਣ ਰਿਹਾ ਹੈ ? ਪਰ ਅਸੰਤੁਲਨ ਕੁਝ ਦੇਰ ਜਾਰੀ ਰਹਿ ਰਿਹਾ ਹੈ, ਅਤੇ ਜਦੋਂ ਤੱਕ ਇਹ ਕਾਇਮ ਹੈ, ਸਾਨੂੰ ਇਹ ਕੰਮ ਸ਼ੁਰੂ ਰੱਖਣਾ ਚਾਹੀਦਾ ਹੈ।

ਲੰਮੀ ਹਿਚਕਿਚਾਹਟ ਤੋਂ ਮਗਰੋਂ ਮੈਂ ਚੀਨ ਜਾਣ ਦਾ ਫ਼ੈਸਲਾ ਕੀਤਾ। ਮੈਂ ਇਹ ਫ਼ੈਸਲਾ ਇਸ ਕਰਕੇ ਕੀਤਾ ਕਿ ਭਾਵੇਂ ਉਹ ਸਾਥੋਂ ਦੂਰ ਹੀ ਹੈ, ਪਰ ਹਵਾਈ ਸਫਰ ਨੇ ਇਸ ਨੂੰ ਸਾਡੇ ਨੇੜੇ ਲੈ ਆਂਦਾ ਹੈ, ਅਤੇ ਦੋ ਜਾਂ ਤਿੰਨ ਦਿਨਾਂ ਵਿਚ ਉਥੇ ਪੁੱਜ ਜਾਈਦਾ ਹੈ। ਉੱਥੇ ਜਾਣਾ ਅਤੇ ਜੇ ਲੋੜ ਪਵੇ ਤਾਂ ਜਲਦੀ ਨਾਲ ਵਾਪਸ ਆ ਜਾਣਾ ਸੌਖਾ ਹੈ। ਹਿਚਕਚਾਉਂਦਿਆਂ ਵੀ, ਮੈਂ ਜਾਣ ਦਾ ਫ਼ੈਸਲਾ ਕੀਤਾ ਕਿਉਂਕਿ ਪਿਆਰ ਦੇ ਅਤੇ ਸਾਥੀਆਂ ਵਾਲੇ ਹੱਥ ਮੈਨੂੰ ਚੀਨ ਤੋਂ ਬੁਲਾ ਰਹੇ ਸਨ ਅਤੇ ਬੀਤੇ ਯੁਗਾਂ ਵਿਚਲੀਆਂ ਦੂਰ ਦੀਆਂ ਯਾਦਾਂ ਮੈਨੂੰ ਜਾਣ ਲਈ ਪ੍ਰੇਰ ਰਹੀਆਂ ਸਨ। ਮੇਰੀਆਂ ਨਜ਼ਰਾਂ ਅੱਗੇ ਇਤਿਹਾਸ ਦਾ ਲੰਮਾ ਪ੍ਰਸੰਗ ਸਾਕਾਰ ਹੋ ਗਿਆ ਸੀ — ਭਾਰਤ ਅਤੇ ਚੀਨ ਦੇ ਕਸ਼ਟਾਂ ਅਤੇ ਜਿੱਤਾਂ ਦਾ, ਅਤੇ ਅੱਜ ਦੀਆਂ ਤਕਲੀਫ਼ਾਂ ਦਾ ਜਿਨ੍ਹਾਂ ਨੇ "ਅਰਬਾਂ ਵਾਂਗ ਆਪਣੇ ਤੰਬੂ ਵਲ੍ਹੇਟੇ ਅਤੇ ਉਹਨਾਂ ਵਾਂਗ ਹੀ ਚੁੱਪ ਚਾਪ ਖਿਸਕ

ਗਈਆਂ।" ਵਰਤਮਾਨ ਲੰਘ ਜਾਇਗਾ ਅਤੇ ਭਵਿੱਖ ਨਾਲ ਇਕਮਿਕ ਹੋ ਜਾਇਗਾ, ਅਤੇ ਭਾਰਤ ਕਾਇਮ ਰਹੇਗਾ, ਅਤੇ ਚੀਨ ਕਾਇਮ ਰਹੇਗਾ ਅਤੇ ਦੋਵੇਂ ਹੀ ਆਪਣੇ ਭਲੇ ਲਈ ਅਤੇ ਦੁਨੀਆ ਦੇ ਭਲੇ ਲਈ ਮਿਲ ਕੇ ਕੰਮ ਕਰਨਗੇ।

ਮੈਂ ਚੀਨ ਜਾ ਰਿਹਾ ਹਾਂ ਕਿਉਂਕਿ ਅੱਜ ਚੀਨ ਆਜ਼ਾਦੀ ਲਈ ਘੋਲ ਵਿਚ ਸ਼ਾਨਦਾਰ ਹਿੰਮਤ ਦਾ ਪ੍ਰਤੀਕ ਹੈ, ਉਸ ਦ੍ਰਿੜ੍ਹਤਾ ਦਾ ਪ੍ਰਤੀਕ ਹੈ ਜਿਹੜੀ ਅਕਹਿ ਕਸ਼ਟ ਅਤੇ ਬੇਮਿਸਾਲ ਤਬਾਹੀ ਵਿਚ ਵੀ ਕਾਇਮ ਰਹੀ ਹੈ, ਸਾਂਝੇ ਦੁਸ਼ਮਣ ਅੱਗੇ ਏਕਤਾ ਦਾ ਪ੍ਰਤੀਕ ਹੈ। ਮੈਂ ਆਪਣਾ ਸਤਿਕਾਰ ਅਤੇ ਸਦਭਾਵਨਾ ਲੈ ਕੇ ਉਥੇ ਜਾ ਰਿਹਾ ਹਾਂ।

ਦੋਸਤਾਂ ਨੇ ਮੈਨੂੰ ਸੰਭਵ ਖਤਰੇ ਅਤੇ ਨੁਕਸਾਨ ਬਾਰੇ ਚੇਤਾਵਨੀ ਦਿੱਤੀ ਹੈ, ਜਿਹੜਾ ਹੋ ਸਕਦਾ ਹੈ। ਉਹਨਾਂ ਨੇ ਦਬਾਅ ਪਾਇਆ ਹੈ ਕਿ ਮੈਂ ਇਹ ਮੂਰਖਾਂ ਵਾਲਾ ਕਾਰਨਾਮਾ ਛੱਡ ਦਿਆਂ। ਜੇ ਸਾਡੇ ਲੱਖਾਂ ਚੀਨੀ ਸਾਥੀ ਇਹਨਾਂ ਖਤਰਿਆਂ ਦਾ ਮੁਕਾਬਲਾ ਕਰ ਰਹੇ ਹਨ, ਤਾਂ ਯਕੀਨਨ ਇਕ ਭਾਰਤੀ ਨੂੰ ਇਹਨਾਂ ਵਿਚ ਉਹਨਾਂ ਨਾਲ ਭਿਆਲ ਹੋਣ ਦੇਣਾ ਚਾਹੀਦਾ ਹੈ। ਯਕੀਨਨ ਅਸੀਂ ਖਤਰਿਆਂ ਤੋਂ ਏਨਾ ਤਾਂ ਨਹੀਂ ਡਰਨ ਲੱਗ ਪਏ ਕਿ ਉਹਨਾਂ ਤੋਂ ਨੱਠ ਉੱਠੀਏ।

ਉਮਰ ਮੈਨੂੰ ਦਬਾਉਣ ਦੀ ਕੋਸ਼ਿਸ਼ ਕਰਦੀ ਹੈ, ਪਰ ਮਾਅਰਕਿਆਂ ਲਈ ਖਿੱਚ ਅਜੇ ਵੀ ਕਾਇਮ ਹੈ। ਕੀ ਮੇਰੇ ਦੋਸਤ ਮੈਨੂੰ ਇਸ ਔਸ਼ਧੀ ਅਤੇ ਇਸ ਖ਼ੁਸ਼ੀ ਤੋਂ ਵਾਂਝਿਆਂ ਕਰਨਾ ਚਾਹੁੰਦੇ ਹਨ ?

ਮੈਂ ਬੋਝਲ ਦਿਲ ਨਾਲ ਚੀਨ ਜਾ ਰਿਹਾ ਹਾਂ ਜਦ ਕਿ ਉਹ ਸਾਰਾ ਕੁਝ ਉੱਖੜਿਆ ਪਿਆ ਹੈ ਜੋ ਕੁਝ ਅਸੀਂ ਪਿਛਲੇ ਕਈ ਸਾਲ ਉਸਾਰਨ ਲਈ ਜਾਨ ਮਾਰਦੇ ਰਹੇ ਹਾਂ। ਸਾਰੀ ਲੁਕੀ ਹੋਈ ਬੁਰਾਈ ਆਪਣੇ ਉਹਲੇ ਤੋਂ ਬਾਹਰ ਆਉਂਦੀ ਹੈ ਅਤੇ ਆਪਣਾ ਸਿਰ ਚੁੱਕਦੀ ਹੈ, ਅਤੇ ਜਿਸ ਰਸਤੇ ਉਤੇ ਅਸੀਂ ਮਾਨ ਅਤੇ ਵਿਸ਼ਵਾਸ ਨਾਲ ਚੱਲਦੇ ਸਾਂ, ਉਸ ਉਤੇ ਅਜੀਬ ਅਤੇ ਕੋਝੀਆਂ ਸੂਰਤਾਂ ਧਾਵਾ ਬੋਲ ਰਹੀਆਂ ਹਨ। ਹਿੰਮਤ ਅਤੇ ਕੁਰਬਾਨੀ ਅਤੇ ਇਕ ਦੂਜੇ ਵਿਚ ਵਿਸ਼ਵਾਸ ਦੀ ਥਾਂ ਕਮੀਨਗੀ, ਅਤੇ ਸ਼ਿਕਾਇਤਾਂ ਅਤੇ ਮਾੜੇ ਸ਼ੱਕ-ਸੁਭੇ ਲੈ ਰਹੇ ਹਨ। ਅਸੀਂ ਆਪਣੇ ਆਪ ਨੂੰ ਭੁਲਾ ਬੈਠੇ ਹਾਂ।

ਪਰ ਅਸੀਂ ਮੁੜ ਕੇ ਆਪਣੇ ਆਪ ਨੂੰ ਪਾ ਲਵਾਂਗੇ, ਬੁਰਾਈ ਨੂੰ ਅੱਗੋਂ ਦੀ ਹੋ ਕੇ ਟਕਰਾਂਗੇ, ਇਸ ਨੂੰ ਰੋਕਾਂਗੇ ਅਤੇ ਖਤਮ ਕਰ ਦੇਵਾਂਗੇ। ਅਤੇ ਅਸੀਂ ਆਪਣੇ ਦਿਲਾਂ ਵਿਚ ਭਾਰਤ ਲਈ ਪਿਆਰ ਲੈ ਕੇ ਇਕ ਵਾਰੀ ਫਿਰ ਦੌੜ ਵਿਚ ਸ਼ਾਮਲ ਹੋਵਾਂਗੇ ਅਤੇ ਇਸ ਦੇ ਲੋਕਾਂ ਨੂੰ ਆਜ਼ਾਦ ਕਰਾਉਣ ਦੀ ਤੀਬਰ ਇੱਛਾ ਸਾਨੂੰ ਸਦਾ ਅੱਗੇ ਵਧਣ ਲਈ ਪ੍ਰੇਰਦੀ ਰਹੇਗੀ।

ਮੈਂ ਚੀਨ ਜਾ ਰਿਹਾ ਹਾਂ, ਪਰ ਮੇਰਾ ਦਿਲ ਭਾਰਤ ਵਿਚ ਹੋਵੇਗਾ ਅਤੇ ਮੇਰੇ

ਮਨ ਵਿਚ ਇਸ ਦੀ ਤਸਵੀਰ ਹੋਵੇਗੀ, ਮੈਂ ਜਿਥੇ ਕਿਤੇ ਵੀ ਜਾਵਾਂ। ਮੈਂ ਇਸ ਵਿਸ਼ਾਲ ਦੇਸ਼ ਉਤੇ ਇਹ ਤਸਵੀਰ ਹਜ਼ਾਰਾਂ ਹੀ ਸਦਾ ਬਦਲਦੇ ਰੂਪਾਂ ਅਤੇ ਆਕਾਰਾਂ ਅਤੇ ਰੰਗਾਂ ਵਿਚ ਦੇਖੀ ਹੈ। ਅਤੇ ਲੱਖਾਂ ਹੀ ਦੋਸਤ ਚਿਹਰੇ ਮੈਨੂੰ ਯਾਦ ਆਉਣਗੇ, ਉਹ ਚਿਹਰੇ ਜਿਨ੍ਹਾਂ ਦੀਆਂ ਉਤਸੁਕ ਅੱਖਾਂ ਵਿਚ ਮੈਂ ਝਾਕਿਆ ਹੋਇਆ ਹੈ ਅਤੇ ਇਹ ਲੱਭਣ ਦਾ ਯਤਨ ਕੀਤਾ ਹੋਇਆ ਹੈ ਕਿ ਉਹਨਾਂ ਦੇ ਪਿੱਛੇ ਕੀ ਲੁਕਿਆ ਪਿਆ ਹੈ। ਭਾਰਤ ਅਤੇ ਚੀਨ ਮੇਰੇ ਮਨ ਵਿਚ ਘੁਲ-ਮਿਲ ਜਾਣਗੇ, ਅਤੇ ਮੈਨੂੰ ਆਸ ਹੈ ਕਿ ਮੈਂ ਚੀਨੀ ਲੋਕਾਂ ਦੇ ਹੌਸਲੇ ਅਤੇ ਅਜਿੱਤ ਆਸ਼ਾਵਾਦ ਦਾ ਅਤੇ, ਜਦੋਂ ਮੁਸੀਬਤ ਸਾਹਮਣੇ ਖੜ੍ਹੀ ਹੋਵੇ ਤਾਂ, ਇਕਮੁੱਠ ਹੋ ਕੇ ਕੰਮ ਕਰ ਸੱਕਣ ਦੀ ਉਹਨਾਂ ਦੀ ਸਮਰਥਾ ਦਾ ਕੁਝ ਹਿੱਸਾ ਆਪਣੇ ਨਾਲ ਲੈ ਕੇ ਮੁੜਾਂਗਾ।

# ਜੰਗ ਦੇ ਨਿਸ਼ਾਨੇ ਅਤੇ ਅਮਨ ਦੇ ਨਿਸ਼ਾਨੇ

ਕਾਂਗਰਸ ਦੀ ਵਰਕਿੰਗ ਕਮੇਟੀ ਵੱਲੋਂ ਜਾਰੀ ਕੀਤੇ ਗਏ ਬਿਆਨ (14 ਸਤੰਬਰ, 1939) ਨੇ ਜੰਗੀ ਸਥਿਤੀ ਦੇ ਕੁਝ ਪੱਖਾਂ ਵੱਲ ਲੋਕਾਂ ਦਾ ਧਿਆਨ ਦੁਆਇਆ ਹੈ, ਜਿਨ੍ਹਾਂ ਨੂੰ ਅਫ਼ਸੋਸਨਾਕ ਢੰਗ ਨਾਲ ਅੱਖੋਂ ਉਹਲੇ ਕੀਤਾ ਗਿਆ ਹੋਇਆ ਸੀ। ਇਕ ਪਾਸੇ ਤਾਂ ਇਸ ਤਰ੍ਹਾਂ ਗੱਲਾਂ ਕਰਨ ਦਾ ਰੁਝਾਨ ਸੀ ਕਿ ਭਾਰਤ ਨੂੰ ਬਿਨਾਂ ਸੋਚੇ ਸਮਝੇ, ਜਾਂ ਬਿਨਾਂ ਨਿਸ਼ਾਨੇ ਜਾਂ ਮੰਤਵ ਦੇ ਜੰਗ ਵਿਚ ਜਾ ਵੜਣਾ ਚਾਹੀਦਾ ਹੈ, ਅਤੇ ਦੂਜੇ ਪਾਸੇ ਜੰਗ ਦਾ ਵਿਰੋਧ ਕਰਨ ਦੀਆਂ ਅਸਪਸ਼ਟ ਜਿਹੀਆਂ ਗੱਲਾਂ ਕਰਨ ਦਾ ਰੁਝਾਨ ਸੀ। ਇਹ ਦੋਵੇਂ ਹੀ ਵਤੀਰੇ ਨਫ਼ੀ ਵਤੀਰੇ ਸਨ ਜਿਹੜੇ ਮੌਜੂਦਾ ਸਥਿਤੀ ਦੀਆਂ ਹਕੀਕਤਾਂ ਨੂੰ ਅਤੇ ਉਹਨਾਂ ਅਣਗਿਣਤ ਘਟਨਾਵਾਂ ਨੂੰ ਧਿਆਨ ਵਿਚ ਨਹੀਂ ਸਨ ਰਖਦੇ ਜਿਹੜੀਆਂ ਦੁਨੀਆ ਵਿਚ ਅਤੇ ਭਾਰਤ ਵਿਚ ਵਾਪਰ ਚੁੱਕੀਆਂ ਹਨ। ਇਹਨਾਂ ਵਿਚੋਂ ਕੋਈ ਵਤੀਰਾ ਵੀ ਉਸਾਰੂ ਸਿਆਸਤਦਾਨੀ ਵਾਲਾ ਵਤੀਰਾ ਨਹੀਂ ਸੀ। ਵਰਕਿੰਗ ਕਮੇਟੀ ਨੇ ਕੌਮ ਨੂੰ ਉਸਾਰੂ ਅਗਵਾਈ ਦੇ ਕੇ ਭਾਰੀ ਸੇਵਾ ਕੀਤੀ ਹੈ। ਇਹ ਸੇਵਾ ਸਿਰਫ਼ ਭਾਰਤ ਤੱਕ ਸੀਮਿਤ ਨਹੀਂ; ਇਹ ਉਹਨਾਂ ਸਾਰਿਆਂ ਉਤੇ ਲਾਗੂ ਹੁੰਦੀ ਹੈ ਜਿਹੜੇ ਆਜ਼ਾਦੀ ਅਤੇ ਜਮਹੂਰੀਅਤ ਅਤੇ ਨਵੀਂ ਵਿਵਸਥਾ ਦੇ ਪੱਖੋਂ ਸੋਚਦੇ ਹਨ, ਅਤੇ ਅੱਜ ਦੀ ਦੁਨੀਆ ਵਿਚ ਇਹੋ ਜਿਹੇ ਲੋਕਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ। ਇਸ ਲਈ, ਅਸਲ ਵਿਚ ਵਰਕਿੰਗ ਕਮੇਟੀ ਨੇ ਦੁਨੀਆ ਭਰ ਦੀਆਂ ਪ੍ਰਗਤੀਸ਼ੀਲ ਸ਼ਕਤੀਆਂ ਨੂੰ ਅਗਵਾਈ ਦਿੱਤੀ ਹੈ। ਸਾਨੂੰ ਨਹੀਂ ਪਤਾ ਇਹਨਾਂ ਜੰਗ ਦੇ ਅਤੇ ਸੰਚਾਰ ਵਿਚ ਆਉਂਦੀ ਮੁਸ਼ਕਲ ਦੇ ਦਿਨਾਂ ਵਿਚ ਭਾਰਤ ਦੀ ਆਵਾਜ਼ ਕਿਥੋਂ ਕੁ ਤੱਕ ਜਾਇਗੀ ਜਾਂ ਭਾਰਤ ਤੋਂ ਬਾਹਰ ਕਿੰਨੇ ਕੁ ਲੋਕ ਇਸ ਨੂੰ ਸੁਣਨਗੇ। ਪਰ ਸਾਨੂੰ ਯਕੀਨ ਹੈ ਕਿ ਜਿਨ੍ਹਾਂ ਤੱਕ ਇਹ ਪਹੁੰਚੇਗੀ, ਉਹ ਇਸ ਦਾ ਸਵਾਗਤ

---

22-24 ਸਤੰਬਰ, 1939 ਦੇ **ਨੈਸ਼ਨਲ ਹੈਰਲਡ** ਦੇ ਸੰਪਾਦਕੀਆਂ ਵਿਚੋਂ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 10 ਦੇ ਸਫ਼ੇ 148-49, 154-58 ਤੋਂ ਦਿੱਤਾ ਜਾ ਰਿਹਾ ਹੈ।

ਕਰਨਗੇ, ਅਤੇ ਜੰਗ ਦੇ ਅਤੇ ਅਮਨ ਦੇ ਨਿਸ਼ਾਨਿਆਂ ਦੀ ਸਪਸ਼ਟ ਪੇਸ਼ਕਾਰੀ ਦੀ ਹਿਮਾਇਤ ਕਰਨਗੇ।

ਪੱਛਮੀ ਇਤਿਹਾਦੀਆਂ ਦੇ ਕਥਿਤ ਜੰਗੀ ਨਿਸ਼ਾਨੇ ਕੀ ਹਨ ? ਸਾਨੂੰ ਦੱਸਿਆ ਜਾਂਦਾ ਹੈ ਕਿ ਉਹ ਜਮਹੂਰੀਅਤ ਅਤੇ ਆਜ਼ਾਦੀ ਲਈ, ਨਾਜ਼ੀ ਨਿਜ਼ਾਮ ਨੂੰ, ਹਿਟਲਰਵਾਦ ਨੂੰ ਖ਼ਤਮ ਕਰਨ ਲਈ, ਪੋਲੈਂਡ ਦੀ ਆਜ਼ਾਦੀ ਲਈ ਲੜ ਰਹੇ ਹਨ। ਮਿਸਟਰ ਚੇਮਬਰਲੇਨ ਨੇ ਨਾਲ ਇਹ ਗੱਲ ਰਲਾਈ ਹੈ ਕਿ ਚੈਕੋਸਲੋਵਾਕੀਆ ਨੂੰ ਵੀ ਆਜ਼ਾਦ ਕਰਾਇਆ ਜਾਣਾ ਚਾਹੀਦਾ ਹੈ। ਅਸੀਂ ਸਹਿਮਤ ਹਾਂ। ਪਰ ਇਹ ਸਾਰਾ ਕੁਝ ਕਾਫ਼ੀ ਨਹੀਂ, ਅਤੇ ਇਸ ਵਿਚ ਹੀ ਵਰਕਿੰਗ ਕਮੇਟੀ ਵੱਲੋਂ ਬਰਤਾਨਵੀ ਸਰਕਾਰ ਨੂੰ ਦਿੱਤੇ ਗਏ ਇਸ ਸੱਦੇ ਦੀ ਮਹੱਤਤਾ ਹੈ ਕਿ ਉਹ ਪੂਰੀ ਤਰ੍ਹਾਂ ਅਤੇ ਸਪਸ਼ਟ ਢੰਗ ਨਾਲ ਇਹ ਦੱਸੇ ਕਿ ਉਸ ਦੇ ਜੰਗ ਦੇ ਅਤੇ ਅਮਨ ਦੇ ਨਿਸ਼ਾਨੇ ਕੀ ਹਨ।

ਆਓ, ਦਲੀਲ ਅੱਗੇ ਤੋਰੀਏ। ਜੇ ਹਿਟਲਰਵਾਦ ਨੇ ਖ਼ਤਮ ਹੋਣਾ ਹੈ, ਤਾਂ ਇਸ ਤੋਂ ਸਿੱਟਾ ਨਿਕਲਦਾ ਹੈ ਕਿ ਕਿਸੇ ਵੀ ਫ਼ਾਸ਼ਿਸਟ ਤਾਕਤ ਨਾਲ, ਜਰਮਨੀ ਤੋਂ ਇਲਾਵਾ ਕਿਸੇ ਹੋਰ ਤਾਕਤ ਨਾਲ ਵੀ, ਕੋਈ ਗੋਲੀਬੰਦੀ ਜਾਂ ਪੈਕਟ ਨਹੀਂ ਹੋਣੇ ਚਾਹੀਦੇ। ਇਸ ਦਾ ਮਤਲਬ ਹੈ ਕਿ ਜਾਪਾਨੀ ਅਤੇ ਚੀਨੀ ਹਮਲੇ ਨੂੰ ਮਾਨਤਾ ਨਹੀਂ ਦਿੱਤੀ ਜਾਣੀ ਚਾਹੀਦੀ ਅਤੇ ਸਾਡੀ ਨੀਤੀ ਆਜ਼ਾਦੀ ਲਈ ਚੀਨ ਦੇ ਘੋਲ ਵਿਚ ਉਸ ਦੀ ਸਹਾਇਤਾ ਕਰਨ ਦੀ ਹੋਣੀ ਚਾਹੀਦੀ ਹੈ, ਜਿਥੋਂ ਤੱਕ ਅਸੀਂ ਕਰ ਸਕਦੇ ਹਾਂ। ਫਿਰ, ਇਸ ਦਾ ਮਤਲਬ ਹੈ ਕਿ ਫ਼ਾਸ਼ਿਜ਼ਮ ਉਤੇ ਢੁਕਾਈ ਜਾਂਦੀ ਨੀਤੀ ਸਾਮਰਾਜ ਉਤੇ ਵੀ ਢੁਕਾਈ ਜਾਣੀ ਚਾਹੀਦੀ ਹੈ ਅਤੇ ਦੋਹਾਂ ਦਾ ਖਾਤਮਾ ਕੀਤਾ ਜਾਣਾ ਚਾਹੀਦਾ ਹੈ। ਹਰ ਸੂਰਤ ਵਿਚ ਅਤੇ ਇਥੋਂ ਤੱਕ ਕਿ ਕੌਮਾਂਤਰੀ ਘਟਨਾਵਾਂ ਤੋਂ ਵੀ ਵੱਖ, ਸਾਨੂੰ ਆਜ਼ਾਦ ਅਤੇ ਸਵੈਧੀਨ ਭਾਰਤ ਮਿਲਣਾ ਚਾਹੀਦਾ ਹੈ। ਪਰ ਹਾਲ ਦੀ ਘੜੀ ਅਸੀਂ ਭਾਰਤ ਦੀ ਆਜ਼ਾਦੀ ਬਾਰੇ ਸਾਮਰਾਜ ਦੇ ਸੰਸਾਰ ਪ੍ਰਸੰਗ ਵਿਚ ਵਿਚਾਰ ਕਰ ਰਹੇ ਹਾਂ। ਫ਼ਾਸ਼ਿਜ਼ਮ ਦੀ ਨਿਖੇਧੀ ਕਰਨਾ ਪਰ ਸਾਮਰਾਜ ਨੂੰ ਕਾਇਮ ਰੱਖਣ ਜਾਂ ਇਸ ਦੀ ਵਕਾਲਤ ਕਰਨ ਦੀ ਕੋਸ਼ਿਸ਼ ਕਰਨਾ ਬੇਮੰਤਕ ਅਤੇ ਬੇਹੂਦਾ ਹੈ। ਜਿਸ ਦੁਨੀਆ ਨੇ ਫ਼ਾਸ਼ਿਜ਼ਮ ਨੂੰ ਏਨਾ ਸਹਿ ਲਿਆ ਹੈ, ਉਹ ਸਾਮਰਾਜ ਨੂੰ ਬਰਦਾਸ਼ਤ ਨਹੀਂ ਕਰ ਸਕਦੀ। ਇਸ ਤਰ੍ਹਾਂ ਫ਼ਾਸ਼ਿਜ਼ਮ ਦੇ ਖ਼ਿਲਾਫ਼ ਘੋਲ ਦਾ ਅਟੱਲ ਸਿੱਟਾ ਇਹ ਹੈ ਕਿ ਸਾਮਰਾਜ ਦਾ ਵੀ ਖ਼ਾਤਮਾ ਕੀਤਾ ਜਾਏ, ਨਹੀਂ ਤਾਂ ਫਿਰ ਇਸ ਘੋਲ ਦੇ ਸਾਰੇ ਮੰਤਵ ਵਿਚ ਜ਼ਹਿਰ ਘੁਲ ਜਾਇਗੀ ਅਤੇ ਇਹ ਵਿਰੋਧੀ ਸਾਮਰਾਜਾਂ ਵਿਚਕਾਰ ਸੱਤਾ ਲਈ ਮੁਕਾਬਲਾ ਬਣ ਜਾਇਗਾ।

ਇਸ ਤਰ੍ਹਾਂ ਜੰਗੀ ਨਿਸ਼ਾਨਿਆਂ ਬਾਰੇ ਬਿਆਨ ਵਿਚ ਇਹ ਕੁਝ ਸ਼ਾਮਲ ਹੋਣਾ ਚਾਹੀਦਾ ਹੈ; ਹਿਟਲਰ ਵੱਲੋਂ ਮੱਲੇ ਗਏ ਦੇਸ਼ਾਂ ਦੀ ਆਜ਼ਾਦੀ, ਨਾਜ਼ੀ ਨਿਜ਼ਾਮ ਦਾ

ਖ਼ਾਤਮਾ, ਫ਼ਾਸ਼ਿਸਟ ਤਾਕਤਾਂ ਨਾਲ ਕੋਈ ਜੰਗਬੰਦੀ ਜਾਂ ਪੈਕਟ ਨਾ ਕੀਤੇ ਜਾਣ, ਸਾਮਰਾਜੀ ਬਣਤਰ ਨੂੰ ਖ਼ਤਮ ਕਰਕੇ ਜਮਹੂਰੀਅਤ ਅਤੇ ਆਜ਼ਾਦੀ ਦਾ ਪਸਾਰ, ਅਤੇ ਆਤਮ-ਨਿਰਣੇ ਦੇ ਅਸੂਲ ਨੂੰ ਲਾਗੂ ਕੀਤਾ ਜਾਣਾ। ਬੇਸ਼ਕ, ਕੋਈ ਖ਼ੁਫ਼ੀਆ ਸੰਧੀਆਂ ਨਹੀਂ ਹੋਣੀਆਂ ਚਾਹੀਦੀਆਂ, ਕੋਈ ਜਿੱਤਾਂ, ਕੋਈ ਹਾਨੀ-ਪੂਰਤੀਆਂ ਜਾਂ ਮੁਆਵਜ਼ੇ, ਬਸਤੀਆਂ ਦੇ ਇਲਾਕਿਆਂ ਬਾਰੇ ਕੋਈ ਵੀ ਸੌਦੇਬਾਜ਼ੀਆਂ ਨਹੀਂ ਹੋਣੀਆਂ ਚਾਹੀਦੀਆਂ। ਬਸਤੀਆਂ ਵਿਚ ਵੀ ਆਤਮ-ਨਿਰਣੇ ਦਾ ਅਸੂਲ ਲਾਗੂ ਕੀਤਾ ਜਾਣਾ ਚਾਹੀਦਾ ਹੈ, ਅਤੇ ਉਹਨਾਂ ਦੇ ਜਮਹੂਰੀਕਰਨ ਲਈ ਕਦਮ ਚੁੱਕੇ ਜਾਣੇ ਚਾਹੀਦੇ ਹਨ। ਨਸਲ-ਆਧਾਰਿਤ ਸਭ ਵਿਤਕਰੇ ਖ਼ਤਮ ਹੋਣੇ ਚਾਹੀਦੇ ਹਨ। ਅਸੀਂ ਬਸਤੀਆਂ ਵਿਚਲੇ ਲੋਕਾਂ ਦੀਆਂ ਲਾਸ਼ਾਂ ਉੱਤੇ ਕਿਸੇ ਅਮਨ-ਨਿਪਟਾਰੇ ਦੀ ਆਗਿਆ ਨਹੀਂ ਦੇ ਸਕਦੇ।

ਇਹ ਕੋਈ ਸੌਦੇਬਾਜ਼ੀ ਦੀ ਭਾਵਨਾ ਨਹੀਂ ਜਿਸ ਨਾਲ ਅਸੀਂ ਇਹ ਸੁਝਾਅ ਦੇ ਰਹੇ ਹਾਂ, ਨਾ ਹੀ ਕਿਸੇ ਦੂਜੇ ਦੀਆਂ ਮੁਸ਼ਕਲਾਂ ਤੋਂ ਲਾਭ ਲੈਣ ਦੀ ਜ਼ਰਾ ਜਿੰਨੀ ਵੀ ਇੱਛਾ ਹੈ। ਅਸੀਂ ਉਸ ਮੁਸ਼ਕਲ ਨਾਲ ਹਮਦਰਦੀ ਰੱਖਦੇ ਹਾਂ, ਪਰ ਇਹ ਹਮਦਰਦੀ ਸਾਨੂੰ ਖ਼ੁਦ ਆਪਣੀਆਂ ਮੁਸ਼ਕਲਾਂ ਅਤੇ ਅਸਮਰਥਾਵਾਂ ਭੁੱਲਣ ਲਈ ਮਜਬੂਰ ਨਹੀਂ ਕਰ ਸਕਦੀ। ਜੇ ਅਸੀਂ ਪੋਲੈਂਡ ਜਾਂ ਚੈਕੋਸਲੋਵਾਕੀਆ ਦੀ ਆਜ਼ਾਦੀ ਦੀ ਇੱਛਾ ਰੱਖਦੇ ਹਾਂ, ਅਤੇ ਇਹ ਕੋਈ ਨਿਰੀ ਤੰਗ ਖ਼ੁਦਗਰਜ਼ੀ ਨਹੀਂ, ਜਿਹੜੀ ਸਾਨੂੰ ਭਾਰਤ ਦੀ ਆਜ਼ਾਦੀ ਨੂੰ ਪਹਿਲੀ ਥਾਂ ਦੇਣ ਲਈ ਪ੍ਰੇਰਦੀ ਹੈ। ਸਾਡੇ ਲਈ ਆਜ਼ਾਦੀ ਦਾ ਕੋਈ ਮਤਲਬ ਨਹੀਂ ਹੋ ਸਕਦਾ, ਜੇ ਇਹ ਸਾਡੇ ਆਪਣੇ ਕੋਲ ਨਹੀ, ਅਤੇ ਇਹ ਇਕ ਖੋਖਲਾ ਮਜ਼ਾਕ ਹੋਵੇਗਾ ਜੇ ਅਸੀਂ ਕਿਸੇ ਦੂਰ-ਦੁਰਾਡੇ ਦੇਸ਼ ਦੀ ਆਜ਼ਾਦੀ ਲਈ ਤਾਂ ਕੂਕੀਏ, ਪਰ ਆਪ ਗ਼ੁਲਾਮ ਬਣੇ ਰਹੀਏ। ਪਰ ਜੰਗ ਦੇ ਦ੍ਰਿਸ਼ਟੀਕੋਣ ਤੋਂ ਇਸ ਉੱਤੇ ਝਾਤੀ ਮਾਰਿਆਂ ਵੀ, ਇਹੋ ਜਿਹੀ ਆਜ਼ਾਦੀ ਲਾਜ਼ਮੀ ਹੈ, ਤਾਂ ਕਿ ਇਸਨੂੰ ਲੋਕਾਂ ਦੀ ਜੰਗ ਬਣਾਇਆ ਜਾ ਸਕੇ, ਜਿਹੜੀ ਲੋਕਾਂ ਨੂੰ ਅਜਿਹੇ ਉਦੇਸ਼ ਲਈ ਦਲੇਰੀ ਅਤੇ ਕੁਰਬਾਨੀ ਵਾਸਤੇ ਪ੍ਰੇਰਦੀ ਹੋਵੇ, ਜਿਸ ਉਦੇਸ਼ ਨੂੰ ਉਹ ਆਪਣਾ ਉਦੇਸ਼ ਸਮਝਦੇ ਹੋਣ। ਜਿਉਂ ਜਿਉਂ ਇਹ ਜੰਗ ਮਹੀਨਾ ਮਹੀਨਾ ਕਰਕੇ, ਸਾਲ ਸਾਲ ਕਰਕੇ ਜਾਰੀ ਰਹਿੰਦੀ ਜਾ ਰਹੀ ਹੈ, ਅਤੇ ਖੀਣਤਾ ਸਾਰੇ ਦੇਸ਼ਾਂ ਦੇ ਲੋਕਾਂ ਉੱਤੇ ਭਾਰੀ ਹੋ ਰਹੀ ਹੈ, ਤਾਂ ਮੁਸ਼ਕਲ ਨਾਲ ਜਿੱਤੀ ਹੋਈ ਆਪਣੀ ਆਜ਼ਾਦੀ ਦੀ ਰਾਖੀ ਕਰਨ ਦੀ ਇਹ ਭਾਵਨਾ ਹੀ ਹੈ ਜਿਹੜੀ ਅਖੀਰ ਵਿਚ ਹਾਵੀ ਰਹੇਗੀ। ਇਹ ਜੰਗ ਲਾਲਚੀ ਨਿਸ਼ਾਨਿਆਂ ਨਾਲ ਭਾੜੇ ਦੀਆਂ ਟੱਟੂ ਫ਼ੌਜਾਂ ਵਲੋਂ ਨਹੀਂ ਜਿੱਤੀ ਜਾਇਗੀ, ਭਾਵੇਂ ਉਹ ਕਿੰਨੀ ਵੀ ਕਲਾ-ਕੌਸ਼ਲਤਾ ਕਿਉਂ ਨਾ ਰੱਖਦੀਆਂ ਹੋਣ।

ਭਾਰਤ ਵੱਲ ਆਉਂਦਿਆਂ, ਬਰਤਾਨਵੀ ਸਰਕਾਰ ਵੱਲੋਂ ਪਹਿਲਾਂ ਕਦਮ ਇਹ ਚੁੱਕਿਆ ਜਾਣਾ ਚਾਹੀਦਾ ਹੈ ਕਿ ਇਹ ਭਾਰਤ ਨੂੰ ਇਕ ਆਜ਼ਾਦ ਅਤੇ ਸਵੈਧੀਨ ਕੌਮ ਵਜੋਂ, ਜਿਹੜੀ ਆਪਣਾ ਸੰਵਿਧਾਨ ਆਪ ਬਣਾ ਸਕਦੀ ਹੈ, ਮਾਨਤਾ ਦੇਣ ਦਾ ਖੁੱਲ੍ਹਾ

ਐਲਾਨ ਕਰੇ । ਅਸੀਂ ਮੰਨਦੇ ਹਾਂ ਕਿ ਇਸ ਮਾਨਤਾ ਨੂੰ ਇਕਦਮ ਹੀ ਪੂਰੀ ਤਰ੍ਹਾਂ ਅਮਲ ਵਿਚ ਨਹੀਂ ਲਿਆਂਦਾ ਜਾ ਸਕਦਾ, ਪਰ ਜਿਵੇਂ ਕਿ ਵਰਕਿੰਗ ਕਮੇਟੀ ਨੇ ਧਿਆਨ ਦੁਆਇਆ ਹੈ, ਇਹ ਲਾਜ਼ਮੀ ਹੈ ਕਿ ਇਸ ਨੂੰ, ਜਿਥੋਂ ਤੱਕ ਸੰਭਵ ਹੋ ਸਕਦਾ ਹੈ, ਵਰਤਮਾਨ ਵਿਚ ਹੀ ਅਮਲ ਵਿਚ ਲਿਆਂਦਾ ਜਾਏ । ਕਿਉਂਕਿ ਇਹ ਅਮਲ ਵਿਚ ਲਿਆਂਦਾ ਜਾਣਾ ਹੀ ਲੋਕਾਂ ਦੇ ਦਿਲਾਂ ਅਤੇ ਦਿਮਾਗ਼ਾਂ ਨੂੰ ਟੁੰਭੇਗਾ ਅਤੇ ਦੁਨੀਆ ਨੂੰ ਪ੍ਰਭਾਵਿਤ ਕਰੇਗਾ । ਇਹੀ ਵਰਤਮਾਨ ਹੈ ਜਿਹੜਾ ਨਿਰਧਾਰਿਤ ਕਰੇਗਾ ਕਿ ਜੰਗ ਕਿਵੇਂ ਚੱਲਦੀ ਹੈ ਅਤੇ ਇਸ ਵਿਚ ਉਹ ਬਲ ਭਰੇਗਾ ਜਿਹੜਾ ਲੋਕਾਂ ਦੀ ਰਜ਼ਾ ਨੂੰ ਮਹਾਨ ਕਾਰਜ ਨਾਲ ਜੋੜਨ ਤੋਂ ਹੀ ਸਿਰਫ਼ ਆ ਸਕਦਾ ਹੈ । ਅਸੀਂ ਜੋ ਕੁਝ ਵੀ ਕਰਦੇ ਹਾਂ, ਉਹ ਸਾਡੀ ਆਜ਼ਾਦ ਮਰਜ਼ੀ ਅਤੇ ਚੋਣ ਦਾ ਸਿੱਟਾ ਹੋਣਾ ਚਾਹੀਦਾ ਹੈ, ਅਤੇ ਸਿਰਫ਼ ਤਾਂ ਹੀ ਸਾਂਝੇ ਯਤਨ ਸਚਮੁੱਚ ਦੇ ਸਾਂਝੇ ਯਤਨ ਹੋਣਗੇ, ਕਿਉਂਕਿ ਫਿਰ ਇਹ ਸਾਂਝੇ ਕੰਮ ਵਿਚਲੇ ਭਿਆਲਾਂ ਦੀ ਆਜ਼ਾਦ ਮਿਲਵਰਤਣ ਉਤੇ ਆਧਾਰਿਤ ਹੋਣਗੇ ।

ਬਦਕਿਸਮਤੀ ਨੂੰ, ਬਰਤਾਨਵੀ ਸਰਕਾਰ, ਜਿਵੇਂ ਕਿ ਇਸ ਦਾ ਤਰੀਕਾ ਹੈ, ਪਹਿਲਾਂ ਹੀ ਅਜਿਹੀ ਕਾਰਵਾਈ ਕਰ ਚੁੱਕੀ ਹੈ, ਜਿਹੜੀ ਸਾਡੇ ਵਲੋਂ ਉਚਿਤ ਪਹੁੰਚ ਨੂੰ ਮੁਸ਼ਕਲ ਬਣਾਉਂਦੀ ਹੈ । ਉਹਨਾਂ ਨੇ ਭਾਰਤ ਸਰਕਾਰ ਐਕਟ ਤਰਮੀਮੀ ਬਿਲ ਹਾਊਸ ਆਫ਼ ਕਾਮਨਜ਼ ਵਲੋਂ ਸਿਰਫ਼ ਗਿਆਰ੍ਹਾਂ ਮਿੰਟਾਂ ਵਿਚ ਇਸ ਦੇ ਸਾਰੇ ਪੜਾਵਾਂ ਵਿਚੋਂ ਲੰਘਾ ਕੇ ਪਾਸ ਕਰਵਾ ਲਿਆ, ਭਾਵੇਂ ਉਹ ਚੰਗੀ ਤਰ੍ਹਾਂ ਜਾਣਦੇ ਸਨ ਕਿ ਅਸੀਂ ਇਸ ਦੇ ਬਿਲਕੁਲ ਖ਼ਿਲਾਫ਼ ਹਾਂ । ਇਥੇ ਭਾਰਤ ਵਿਚ ਵੀ ਕਾਨੂੰਨ ਅਤੇ ਆਰਡੀਨੈਂਸ ਬਣਾਉਣ ਦੇ ਕੰਮ ਨੂੰ ਇਸੇ ਤਰ੍ਹਾਂ ਤੇਜ਼ੀ ਨਾਲ ਨਜਿੱਠਿਆ ਗਿਆ ਹੈ । ਇੰਡੀਅਨ ਆਫਿਸ ਅਤੇ ਭਾਰਤ ਸਰਕਾਰ ਅਜੇ ਵੀ ਐਸੇ ਯੁਗ ਵਿਚ ਰਹਿ ਰਹੇ ਹਨ, ਜਿਹੜਾ ਮੁੱਦਤਾਂ ਦਾ ਬੀਤ ਚੁੱਕਾ ਹੈ । ਉਹ ਨਾ ਵੱਡੇ ਹੁੰਦੇ ਹਨ, ਨਾ ਸਿੱਖਦੇ ਹਨ, ਨਾ ਯਾਦ ਰੱਖਦੇ ਹਨ । ਜੰਗ ਦੀ ਸੱਟ ਨੇ ਵੀ ਉਹਨਾਂ ਦੇ ਦਿਮਾਗ਼ੀ ਅਮਲਾਂ ਜਾਂ ਉਹਨਾਂ ਦੇ ਪੁਰਾਤਨ ਤੌਰ ਤਰੀਕਿਆਂ ਨੂੰ ਬਹੁਤਾ ਪ੍ਰਭਾਵਿਤ ਨਹੀਂ ਕੀਤਾ । ਉਹ ਭਾਰਤ ਦੀ ਸਹਿਮਤੀ ਨੂੰ ਮਿੱਥ ਕੇ ਹੀ ਚੱਲਦੇ ਹਨ, ਇਹ ਸਮਝੇ ਬਿਨਾਂ ਕਿ ਸਮਾਜਿਕ ਉਥਲ-ਪੁਥਲ ਦੇ ਇਸ ਯੁਗ ਵਿਚ ਕੁਝ ਵੀ ਮਿਥਿਆ ਨਹੀਂ ਜਾ ਸਕਦਾ, ਭਾਰਤ ਨੂੰ ਹੋਰ ਵੀ ਘੱਟ, ਜਿਹੜੇ ਭਾਵੇਂ ਉਪਰੋਂ ਉਪਰੋਂ ਸ਼ਾਂਤ ਹੈ, ਪਰ ਹਰ ਤਰ੍ਹਾਂ ਦੀਆਂ ਸ਼ਕਤੀਆਂ ਅਤੇ ਜੀਵਨ-ਪ੍ਰੇਰਨਾਵਾਂ ਜਿਸਨੂੰ ਹਿਲੂਣ ਰਹੀਆਂ ਹਨ ।

ਫਿਰ ਵੀ, ਪਹੁੰਚ ਵਿਚਲੀ ਇਸ ਮੁਸ਼ਕਲ ਦੇ ਬਾਵਜੂਦ, ਵਰਕਿੰਗ ਕਮੇਟੀ ਨੇ ਅਗਲੀ ਸਿਆਸਤਦਾਨਾਂ ਵਾਲੀ ਭਾਵਨਾ ਨਾਲ, ਹੱਥ ਵਧਾਇਆ ਹੈ ਅਤੇ ਬਰਤਾਨਵੀ ਲੋਕਾਂ ਨੂੰ ਬਾਕੀ ਸਾਰੀਆਂ ਕੌਮਾਂ ਨੂੰ, ਜਿਹੜੀਆਂ ਆਜ਼ਾਦੀ ਦੇ ਉਦੇਸ਼ ਲਈ ਘੋਲ ਕਰ ਰਹੀਆਂ ਹਨ, ਮਿਲਵਰਤਣ ਦੇਣ ਦੀ ਪੇਸ਼ਕਸ਼ ਕੀਤੀ ਹੈ । ਪਰ ਭਾਰਤ ਸਿਰਫ ਵੱਕਾਰ

ਨਾਲ ਅਤੇ ਆਜ਼ਾਦ ਹੋ ਕੇ ਹੀ ਮਿਲਵਰਤਣ ਕਰ ਸਕਦਾ ਹੈ, ਜਾਂ ਫਿਰ ਉਹ ਮਿਲਵਰਤਣ ਦੇ ਯੋਗ ਨਹੀਂ। ਹੋਰ ਕੋਈ ਵੀ ਤਰੀਕਾ ਜ਼ਬਰਦਸਤੀ ਵਾਲਾ ਤਰੀਕਾ ਹੈ, ਅਤੇ ਅਸੀਂ ਇਸਨੂੰ ਹੋਰ ਬਰਦਾਸ਼ਤ ਨਹੀਂ ਕਰ ਸਕਦੇ।

ਇਹ ਸਪਸ਼ਟ ਹੈ ਕਿ ਜੇ ਭਾਰਤ ਦੀ ਜੰਗਨੀਤੀ ਨੇ ਜਨਤਕ ਸਰਮਥਨ ਅਤੇ ਹਿਮਾਇਤ ਪ੍ਰਾਪਤ ਕਰਨੀ ਹੈ, ਤਾਂ ਇਸ ਉਤੇ ਜਨਤਕ ਪ੍ਰਤਿਨਿਧਾਂ ਰਾਹੀਂ ਹੀ ਅਮਲ ਹੋਣਾ ਚਾਹੀਦਾ ਹੈ, ਜਿਨ੍ਹਾਂ ਵਿਚ ਲੋਕਾਂ ਦਾ ਵਿਸ਼ਵਾਸ ਹੋਏ। ਬੀਤੀਆਂ ਕਈ ਪੁਸ਼ਤਾਂ ਦੇ ਤੁਅੱਸਬ ਨੂੰ ਘਟਾ ਸਕਣਾ, ਅਤੇ ਆਪਣੇ ਲੋਕਾਂ ਨੂੰ ਇਹ ਯਕੀਨ ਕਰਾ ਸਕਣਾ ਕਿ ਉਹ ਇਹਨਾਂ ਯਤਨਾਂ ਨੂੰ ਆਪਣੇ ਹੀ ਸਮਝਣ, ਕੋਈ ਸੌਖਾ ਕੰਮ ਨਹੀਂ। ਇਹ ਗੱਲ ਉਹਨਾਂ ਨੂੰ ਵਿਸ਼ਵਾਸ ਵਿਚ ਲੈ ਕੇ, ਉਹਨਾਂ ਨੂੰ ਆਪਣੀਆਂ ਨੀਤੀਆਂ ਸਮਝਾ ਕੇ ਅਤੇ ਉਹਨਾਂ ਨੂੰ ਇਹ ਯਕੀਨ ਕਰਕੇ ਹੀ ਕੀਤੀ ਜਾ ਸਕਦੀ ਹੈ ਕਿ ਇਹ ਉਹਨਾਂ ਦੇ ਅਤੇ ਸਾਰੀ ਦੁਨੀਆ ਦੇ ਭਲੇ ਵਿਚ ਹੈ। ਇਸ ਤਰ੍ਹਾਂ ਨਾਲ ਲੋਕਤੰਤਰ ਕੰਮ ਕਰਦਾ ਹੈ। ਸਾਨੂੰ ਜੰਗ ਪਿੱਛੇ ਕੰਮ ਕਰਦੀਆਂ ਵਡੇਰੀਆਂ ਨੀਤੀਆਂ ਦਾ ਵੀ ਪਤਾ ਹੋਣਾ ਚਾਹੀਦਾ ਹੈ, ਤਾਂ ਕਿ ਅਸੀਂ ਉਹਨਾਂ ਨੂੰ ਆਪਣੇ ਲੋਕਾਂ ਅਤੇ ਦੁਨੀਆ ਸਾਹਮਣੇ ਠੀਕ ਸਿੱਧ ਕਰ ਸਕੀਏ।

ਕਿਸੇ ਕੌਮ ਦੀ ਜੰਗੀ ਨੀਤੀ ਲਈ ਪਹਿਲੀ ਥਾਂ ਉਤੇ ਅਟੱਲ ਤੌਰ ਉਤੇ ਇਹ ਜ਼ਰੂਰੀ ਹੈ ਕਿ ਇਹ ਉਸ ਦੇਸ਼ ਦੀ ਰੱਖਿਆ ਨੂੰ ਸਾਹਮਣੇ ਰੱਖੇ। ਭਾਰਤ ਨੂੰ ਇਹ ਮਹਿਸੂਸ ਹੋਣਾ ਚਾਹੀਦਾ ਹੈ ਕਿ ਉਹ ਆਪਣੀ ਰਾਖੀ ਵਿਚ ਅਤੇ ਆਪਣੀ ਆਜ਼ਾਦੀ ਕਾਇਮ ਰੱਖਣ ਵਿਚ ਹਿੱਸਾ ਲੈ ਰਿਹਾ ਹੈ, ਅਤੇ ਨਾਲ ਹੀ ਹੋਰ ਥਾਵਾਂ ਉਤੇ ਆਜ਼ਾਦੀ ਦੇ ਘੋਲ ਵਿਚ ਸਹਾਇਤਾ ਕਰ ਰਿਹਾ ਹੈ। ਫ਼ੌਜ ਨੂੰ ਕੌਮੀ ਫ਼ੌਜ ਸਮਝਣਾ ਪਵੇਗਾ, ਨਾ ਕਿ ਭਾੜੇ ਦੀ ਟੱਟੂ ਫ਼ੌਜ ਜਿਸਦੀ ਵਫ਼ਾਦਾਰੀ ਕਿਸੇ ਹੋਰ ਥਾਂ ਨਾਲ ਹੈ। ਇਸ ਕੌਮੀ ਆਧਾਰ ਉਤੇ ਹੀ ਭਰਤੀ ਕੀਤੀ ਜਾਣੀ ਜਾਹੀਦੀ ਹੈ, ਤਾਂ ਕਿ ਸਾਡੇ ਫ਼ੌਜੀ ਸਿਰਫ਼ ਤੋਪਾਂ ਦਾ ਖਾਜਾ ਹੀ ਨਾ ਬਣਨ, ਸਗੋਂ ਆਪਣੇ ਦੇਸ਼ ਅਤੇ ਆਜ਼ਾਦੀ ਲਈ ਘੋਲ ਕਰਨ ਵਾਲੇ ਹੋਣ। ਇਸ ਤੋਂ ਇਲਾਵਾ, ਮਿਲਸ਼ੀਆ ਦੇ ਆਧਾਰ ਉਤੇ ਇਕ ਵੱਡੇ ਪੈਮਾਨੇ ਦੀ ਸ਼ਹਿਰੀ ਸੁਰੱਖਿਆ ਦੀ ਜਥੇਬੰਦੀ ਕਾਇਮ ਕਰਨਾ ਜ਼ਰੂਰੀ ਹੋਵੇਗਾ। ਇਹ ਸਾਰਾ ਕੁਝ ਸਿਰਫ਼ ਇਕ ਜਨਤਕ ਸਰਕਾਰ ਹੀ ਕਰ ਸਕਦੀ ਹੈ।

ਜੰਗੀ ਅਤੇ ਹੋਰ ਲੋੜਾਂ ਪੂਰੀਆਂ ਕਰਨ ਲਈ ਸਨਅਤਾਂ ਦਾ ਵਿਕਾਸ ਹੋਰ ਵੀ ਜ਼ਰੂਰੀ ਹੈ। ਜੰਗ ਦੇ ਸਮੇਂ ਭਾਰਤ ਵਿਚ ਸਨਅਤਾ ਦਾ ਵਿਸ਼ਾਲ ਪੈਮਾਨੇ ਉਤੇ ਵਿਕਾਸ ਹੋਣਾ ਚਾਹੀਦਾ ਹੈ। ਇਹਨਾਂ ਦਾ ਉਗੜ-ਦੁਗੜੀ ਤਰ੍ਹਾਂ ਨਾਲ ਵਿਕਾਸ ਨਹੀਂ ਹੋਣਾ ਚਾਹੀਦਾ, ਸਗੋਂ ਕੌਮੀ ਹਿਤਾਂ ਵਿਚ ਅਤੇ ਮਜ਼ਦੂਰਾਂ ਲਈ ਹਿਫ਼ਾਜ਼ਤੀ ਕਦਮਾਂ ਦਾ ਪੂਰਾ ਧਿਆਨ ਰੱਖ ਕੇ ਇਹਨਾ ਨੂੰ ਨਿਯੋਜਿਤ ਅਤੇ ਕੰਟਰੋਲ ਕੀਤਾ ਜਾਣਾ ਚਾਹੀਦਾ ਹੈ। ਕੌਮੀ ਪਲਾਨਿੰਗ ਕਮੇਟੀ ਇਸ ਕੰਮ ਵਿਚ ਭਾਰੀ ਸਹਾਇਤਾ ਕਰ ਸਕਦੀ ਹੈ।

ਆਖਰੀ ਗੱਲ, ਅਮਨ ਕਾਨਫਰੰਸ ਵਿਚ ਭਾਰਤ ਨੂੰ ਆਜ਼ਾਦ ਕੌਮ ਵਜੋਂ ਬੋਲਣਾ ਚਾਹੀਦਾ ਹੈ।

ਅਸੀਂ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਜਿਹੜੇ ਲੋਕ ਜਮਹੂਰੀਅਤ ਦੇ ਹੱਕ ਵਿਚ ਗੱਲ ਕਰਦੇ ਹਨ, ਉਹਨਾਂ ਦੇ ਜੰਗੀ ਅਤੇ ਅਮਨ ਦੇ ਨਿਸ਼ਾਨੇ ਕੀ ਹੋਣੇ ਚਾਹੀਦੇ ਹਨ, ਅਤੇ ਖਾਸ ਕਰਕੇ, ਇਹਨਾਂ ਨੂੰ ਭਾਰਤ ਉਤੇ ਕਿਵੇਂ ਢੁਕਾਇਆ ਜਾਣਾ ਚਾਹੀਦਾ ਹੈ। ਸੂਚੀ ਸੰਪੂਰਨ ਨਹੀਂ, ਪਰ ਉਸਾਰੀ ਲਈ ਇਹ ਠੋਸ ਨੀਂਹ, ਅਤੇ ਲੋੜੀਂਦੀ ਭਾਰੀ ਕੋਸ਼ਿਸ਼ ਲਈ ਇਕ ਪ੍ਰੇਰਨਾ ਹੈ। ਅਸੀਂ ਜੰਗ ਤੋਂ ਮਗਰੋਂ ਦੁਨੀਆ ਦੇ ਪੁਨਰਗਠਨ ਦੀ ਸਮੱਸਿਆ ਨੂੰ ਨਹੀਂ ਛੇੜਿਆ, ਭਾਵੇਂ ਅਸੀਂ ਕਿਸੇ ਅਜਿਹੇ ਪੁਨਰਗਠਨ ਨੂੰ ਲਾਜ਼ਮੀ ਅਤੇ ਅਟੱਲ ਸਮਝਦੇ ਹਾਂ।

ਕੀ ਦੁਨੀਆ ਦੇ, ਅਤੇ ਖਾਸ ਕਰਕੇ ਜੰਗ ਕਰ ਰਹੇ ਦੇਸ਼ਾਂ ਦੇ ਸਿਆਸਤਦਾਨ ਅਤੇ ਲੋਕ ਏਨੇ ਸਿਆਣੇ ਅਤੇ ਦੂਰ-ਦ੍ਰਿਸ਼ਟੀ ਵਾਲੇ ਹੋਣਗੇ ਕਿ ਉਸ ਰਾਹ ਉਤੇ ਚੱਲਣ ਜਿਸਦਾ ਅਸੀਂ ਸੰਕੇਤ ਕੀਤਾ ਹੈ ? ਅਸੀਂ ਨਹੀਂ ਜਾਣਦੇ। ਪਰ ਇਥੇ ਭਾਰਤ ਵਿਚ ਆਓ ਅਸੀਂ ਆਪਣੇ ਸਾਰੇ ਮੱਤਭੇਦ, ਸਾਰਾ ਖੱਬਪੱਖੀਪੁਣਾ ਅਤੇ ਸੱਜਪੱਖੀਪੁਣਾ ਭੁੱਲ ਜਾਈਏ, ਅਤੇ ਇਹਨਾਂ ਬੁਨਿਆਦੀ ਮਸਲਿਆਂ ਬਾਰੇ ਸੋਚੀਏ ਜਿਹੜੇ ਸਾਡੇ ਸਾਹਮਣੇ ਖੜੇ ਹਨ ਅਤੇ ਜ਼ੋਰ ਦੇ ਕੇ ਹਲ ਦੀ ਮੰਗ ਕਰ ਰਹੇ ਹਨ। ਸੰਸਾਰ ਸੰਭਾਵਨਾਵਾਂ ਨਾਲ ਆਸਵੰਦ ਹੈ। ਕਮਜ਼ੋਰ ਲਈ ਜਾਂ ਬੇਅਸਰ ਲਈ ਜਾਂ ਫੁਟ-ਮਾਰਿਆਂ ਲਈ ਕਿਸੇ ਸਮੇਂ ਵੀ ਇਹ ਕੋਈ ਤਰਸ ਨਹੀਂ ਰੱਖਦਾ। ਅੱਜ ਜਦੋਂ ਕੌਮਾਂ ਜਿਊਂਦੇ ਰਹਿਣ ਲਈ ਬੁਰੀ ਤਰ੍ਹਾਂ ਘੋਲ ਕਰ ਰਹੀਆਂ ਹਨ, ਤਾਂ ਉਸ ਇਤਿਹਾਸ ਵਿਚ, ਜਿਹੜਾ ਸਿਰਜਿਆ ਜਾ ਰਿਹਾ ਹੈ, ਸਿਰਫ ਉਹ ਲੋਕ ਹੀ ਕੋਈ ਰੋਲ ਅਦਾ ਕਰ ਸਕਣਗੇ, ਜਿਹੜੇ ਦੂਰ-ਦ੍ਰਿਸ਼ਟੀ ਰਖਦੇ ਹਨ, ਅਨੁਸ਼ਾਸਨ ਵਾਲੇ ਹਨ ਅਤੇ ਕਾਰਜ ਵਿਚ ਇਕਮੁੱਠ ਹਨ।

# ਜੰਗ ਦਾ ਅੰਤ

ਸ ਪੰਜ ਸਾਲ ਅਤੇ ਅੱਠ ਮਹੀਨਿਆਂ ਪਿਛੋਂ ਯੂਰਪ ਦਾ ਮਹਾਂ ਯੁਧ ਪਹਿਲਾਂ ਹੀ ਬੀਤਿਆਂ ਇਤਿਹਾਸ ਬਣ ਚੁੱਕਾ ਹੈ; ਇਹ ਨਾ ਮੁੱਕਣ ਵਾਲਾ ਸਮਾਂ ਲੱਗਦਾ ਸੀ। ਅੰਤ — ਮੈਂ ਖ਼ਿਆਲ ਕਰਦਾ ਹਾਂ ਕਿ ਇਹ ਅੰਤ ਹੈ, ਭਾਵੇਂ ਉਪਚਾਰਕ ਤੌਰ ਉਤੇ ਅਜੇ ਪੁਸ਼ਟੀ ਨਹੀਂ ਕੀਤੀ ਗਈ — ਇਕਦਮ ਅਤੇ ਨਾਟਕੀ ਢੰਗ ਨਾਲ ਹੋਇਆ ਭਾਵੇਂ ਇਸਦੇ ਕਈ ਸੰਕੇਤ ਮਿਲ ਰਹੇ ਸਨ।

ਇਹਨਾਂ ਸਾਲਾਂ ਦੇ ਦੌਰਾਨ ਯੂਰਪ ਕਿਸ ਘੋਰ ਭਿਅੰਕਰਤਾ ਵਿਚੋਂ ਲੰਘਿਆ ਹੈ — ਖਾਸ ਕਰਕੇ ਪੋਲੈਂਡ, ਰੂਸ ਅਤੇ ਜਰਮਨੀ! 'ਬਰਲਿਨ ਤਬਾਹੀ ਦੀ ਰਾਖ ਵਿਚ ਮਰ ਰਿਹਾ ਹੈ' — ਅਖਬਾਰ ਦੀ ਅੱਜ ਦੀ ਸੁਰਖੀ ਹੈ। ਰਾਖ ਦੇ ਇਸ ਢੇਰ ਵਿਚ ਹਿਟਲਰਵਾਦ ਅਤੇ ਨਾਜ਼ੀਵਾਦ ਦੀਆਂ ਹੱਡੀਆਂ ਪਈਆਂ ਹਨ, ਜਿਹੜੇ ਸੰਸਾਰ ਗ਼ਲਬੇ ਲਈ ਮਗ਼ਰੂਰ ਵੰਗਾਰ ਸਨ।

ਹਿਟਲਰ ਦੇ ਤਾਕਤ ਫੜਣ ਤੋਂ ਲੈ ਕੇ ਯੂਰਪ ਵਿਚਲੇ ਪਿਛਲੇ 12 ਸਾਲਾਂ ਦੀ ਕਹਾਣੀ — ਜੇਤੂ ਢੰਗ ਨਾਲ ਅੱਗੇ ਵਧਣਾ, ਸ਼ੈਤਾਨੀ ਜ਼ੁਲਮ, ਸੰਸਾਰ ਰਾਏ ਦਾ ਮਗ਼ਰੂਰ ਤ੍ਰਿਸਕਾਰ, ਤਾਕਤ ਵਿਚ ਚਕ੍ਰਿਤ ਕਰ ਦੇਣ ਵਾਲਾ ਵਾਧਾ, ਸਾਰੀ ਵਿਰੋਧੀ ਰਾਏ ਨੂੰ ਇਕਸਾਰ ਕੁਚਲੀ ਜਾਣਾ, ਅਤੇ ਖਾਸ ਕਰਕੇ ਯਹੂਦੀਆਂ, ਸਾਆਰ, ਆਸਟਰੀਆ, ਸੂਡੇਟਨਲੈਂਡ, ਮਿਊਨਿਖ, ਪਰਾਗ ਅਤੇ ਚੈਕੋਸਲੋਵਾਕੀਆ ਨੂੰ — ਪੋਲੈਂਡ ਦਾ ਲਾਂਘਾ — ਅਤੇ ਫਿਰ, ਜੰਗ! ਅਤੇ ਕਿਆ ਜੰਗ ਸੀ! ਕੁਝ ਸਾਲਾਂ

---

ਜਵਾਹਰ ਲਾਲ ਨਹਿਰੂ ਜੇਲ੍ਹ ਵਿਚ ਸਨ, ਜਦੋਂ 7 ਮਈ, 1945 ਨੂੰ ਯੂਰਪ ਵਿਚ ਦੂਜੀ ਸੰਸਾਰ ਜੰਗ ਖਤਮ ਹੋਈ। ਪਹਿਲਾ ਟੋਟਾ 30 ਅਪ੍ਰੈਲ, 1945 ਨੂੰ ਲਿਖੇ ਗਏ ਇਕ ਨੋਟ ਵਿਚੋਂ ਹੈ, ਅਤੇ ਉਹਨਾਂ ਦੀ **ਜੇਲ੍ਹ-ਡਾਇਰੀ** ਵਿਚੋਂ ਲਿਆ ਗਿਆ ਹੈ। **ਚੋਣਵੀਆਂ ਕਿਰਤਾਂ**, ਸੈਂਚੀ 13, ਸਫ਼ਾ 615, ਦੂਜਾ ਟੋਟਾ ਇਕ ਮਈ, 1945 ਨੂੰ ਜਵਾਹਰ ਲਾਲ ਨਹਿਰੂ ਵਲੋਂ ਇੰਦਰਾ ਗਾਂਧੀ ਨੂੰ ਲਿਖੀ ਗਈ ਇਕ ਚਿੱਠੀ ਵਿਚੋਂ ਹੈ। **ਚੋਣਵੀਆਂ ਕਿਰਤਾਂ,** ਦੀ ਸੈਂਚੀ 13 ਦੇ ਸਫ਼ੇ 616-17 ਤੋਂ ਲਿਆ ਗਿਆ **ਹੈ**।

ਲਈ ਸੌ ਫ਼ੀਸਦੀ ਜਿੱਤ ਅਤੇ ਫਿਰ ਪੂਰੀ ਤਰ੍ਹਾਂ ਮਿਟ ਜਾਣਾ, ਬੀਜ-ਨਾਸ ਹੋਣਾ, ਡਰਾਮੇ ਅਤੇ ਭਿਅੰਕਰਤਾ ਅਤੇ ਬਦਲਦੀਆਂ ਕਿਸਮਤਾਂ ਦੀ ਇਹ ਕਿਆ ਕਹਾਣੀ ਸੀ ।

ਮੇਰਾ ਦਿਮਾਗ਼ ਵਾਪਸ ਉਹਨਾਂ ਸਾਲਾਂ ਵੱਲ ਪਰਤਦਾ ਹੈ, ਅਤੇ ਇਕ ਤੋਂ ਮਗਰੋਂ ਦੂਜੀ ਤਸਵੀਰ ਮੇਰੇ ਮਨ ਵਿਚ ਆਈ ਜਾਂਦੀ ਹੈ । ਅਤੇ ਫਿਰ ਇਹ ਆਖਰੀ ਦ੍ਰਿਸ਼ ਉਤੇ ਆ ਕੇ ਰੁਕ ਜਾਂਦੀ ਹੈ — ਜਰਮਨੀ ਦੇ ਵੱਡੇ ਹਿੱਸੇ ਦੀ ਭਿਆਨਕ ਮੌਜੂਦਾ ਤਬਾਹੀ । ਸਾਰੀ ਸ਼ਾਨੋ-ਸ਼ੌਕਤ, ਅੜਕ-ਮੜਕ ਅਤੇ ਘੁਮੰਡੀ ਫ਼ੜ੍ਹਬਾਜ਼ੀ ਦਾ ਇਹ ਅੰਤ ਹੁੰਦਾ ਹੈ । ਅਤੇ ਨਾਜ਼ੀ ਜਰਮਨੀ ਬੜਾ ਮੁਸ਼ਕਲ ਮਰਿਆ ਹੈ । ਇਸ ਵਿਚ ਹੌਸਲੇ ਦੀ ਘਾਟ ਨਹੀਂ ਸੀ । ਭਾਰੀ ਔਕੜਾਂ ਅਤੇ ਪਿਛਲੇ ਕਈ ਮਹੀਨਿਆਂ ਦੀ ਡੂੰਘੀ ਹੁੰਦੀ ਜਾ ਰਹੀ ਭਿਅੰਕਰਤਾ ਦੇ ਰੂਬਰੂ ਕਿਹੜੀ ਕੋਈ ਦੂਜੀ ਕੌਮ ਏਨਾਂ ਚਿਰ ਜਿਊਂਦੀ ਰਹਿ ਸਕਦੀ ਸੀ ? ਸਿਰਫ਼ ਰੂਸ, ਮੇਰਾ ਖ਼ਿਆਲ ਹੈ ।

ਹੁਣ ਫਿਰ ?

## II

ਸੋ ਯੂਰਪੀ ਜੰਗ ਖਤਮ ਹੋ ਗਈ ਹੈ, ਜਾਂ ਲਗਭਗ ਖਤਮ ਹੋ ਗਈ ਹੈ । ਇਸਦੇ ਅੰਤ ਦੀ ਬੜੀ ਦੇਰ ਤੋਂ ਆਸ ਸੀ, ਫਿਰ ਵੀ ਇਹ ਨਾਟਕੀ ਅਚਨਚੇਤਤਾ ਨਾਲ ਹੋਇਆ ਹੈ । ਜੰਗ ਅਜੇ ਖਤਮ ਨਹੀਂ ਹੋਈ ਅਤੇ ਦੁਨੀਆ ਦੇ ਦੂਜੇ ਭਾਗਾਂ ਵਿਚ ਇਹ ਕੁਝ ਦੇਰ ਅਜੇ ਚੱਲੇਗੀ; ਯੂਰਪ ਵਿਚ ਵੀ ਅਸਲ ਅਮਨ ਅਜੇ ਬਹੁਤ ਦੂਰ ਹੈ । ਤਾਂ ਵੀ ਲੰਮਾਂ ਅਤੇ ਭਿਆਨਕ ਤੌਰ ਉਤੇ ਖ਼ੂਨੀ ਅਤੇ ਭਿਅੰਕਰ ਕਾਂਡ ਮੁੱਕਦਾ ਹੈ । ਆਉਂਦੇ ਸਾਲਾਂ ਵਿਚ ਅਸੀਂ ਹੌਲੀ ਹੌਲੀ ਇਸ ਬਾਰੇ ਬੀਤੇ ਇਤਿਹਾਸ ਵਜੋਂ ਗੱਲ ਕਰਿਆ ਕਰਾਂਗੇ, ਅਜੇਹੀ ਚੀਜ਼ ਵਜੋਂ ਜਿਹੜੀ ਖਤਮ ਹੋ ਚੁੱਕੀ ਅਤੇ ਲੰਘ ਚੁੱਕੀ ਹੈ, ਅਤੇ ਅੱਜ ਵਾਲਾ ਜੋਸ਼ ਕਿਸੇ ਹੱਦ ਤੱਕ ਘਟ ਜਾਇਗਾ । ਚੰਗੀ ਗੱਲ ਹੈ ਕਿ ਜੰਗ, ਜਾਂ ਇਸਦਾ ਇਹ ਹਿੱਸਾ ਸਮਝ ਲਵੋ, ਖਤਮ ਹੋ ਚੁੱਕਾ ਹੈ । ਭਿਅੰਕਰਤਾ ਅਤੇ ਜ਼ੁਲਮ ਅਤੇ ਅਮਾਨਵਤਾ ਅਤੇ ਨਿਰੋਲ ਕਸ਼ਟ ਦੀ ਸਾਡੇ ਕੋਲ ਏਨੀਂ ਹੱਦੋਂ ਵੱਧ ਬਹੁਲਤਾ ਰਹੀ ਹੈ ਕਿ ਸਮਝ ਵਿਚ ਨਹੀਂ ਆਉਂਦੀ । ਸਾਡੇ ਮਨ ਅਤੇ ਅਹਿਸਾਸ ਸੁੰਨ ਹੋ ਗਏ ਹਨ ਅਤੇ ਸਾਧਾਰਨ ਪ੍ਰਤਿਕਰਮ ਦੇ ਅਸਮਰਥ ਹੋ ਗਏ ਹਨ । ਅਜੇ ਇਹ ਸੁੰਨਪੁਣੇ ਅਤੇ ਭਿਅੰਕਰਤਾ ਦਾ ਅਹਿਸਾਸ ਜਾਰੀ ਰਹਿ ਰਿਹਾ ਹੈ । ਚੀਨ ਤੋਂ ਸਿਵਾ, ਯੂਰਪ ਦੇ ਕਈ ਹਿੱਸਿਆਂ ਨੇ ਦੁਨੀਆ ਦੇ ਹੋਰ ਕਿਸੇ ਵੀ ਹਿੱਸੇ ਨਾਲੋਂ, ਕਈ ਪੱਖਾਂ ਤੋਂ ਚੀਨ ਤੋਂ ਵੀ ਜ਼ਿਆਦਾ ਜੰਗ ਅਤੇ ਤਬਾਹੀ ਦੀ ਇਹ ਹੱਦ ਵੇਖੀ ਹੈ । ਪੂਰਬੀ ਅਤੇ ਕੇਂਦਰੀ ਯੂਰਪ ਕਿਆ ਮਲਬਾ ਬਣ ਗਿਆ ਹੈ, ਤਬਾਹੀ ਅਤੇ ਬਰਬਾਦੀ ਅਤੇ ਸਵਾਹ ਦਾ ਵਿਸ਼ਾਲ ਟੋਆ । ਪੂਰਬ ਵਿਚ ਸਟਾਲਿਨ-ਗਰਾਦ

ਅਤੇ ਕਾਕੇਸ਼ੀਆ ਤੋਂ ਸ਼ੁਰੂ ਹੋ ਕੇ ਅੱਗ ਅਤੇ ਮੌਤ ਦੀ ਇਹ ਲਕੀਰ ਜਰਮਨੀ ਤੋਂ ਬਿਲਕੁਲ ਪਾਰ ਹਾਲੈਂਡ ਅਤੇ ਬੈਲਜੀਅਮ ਤੱਕ ਫ਼ੈਲੀ ਹੋਈ ਹੈ। ਯੂਰਪੀ ਮਹਾਂਦੀਪ ਦੇ ਮਹਾਨ ਸ਼ਹਿਰਾਂ ਵਿਚੋਂ ਕਿੰਨੇ ਸਾਰੇ ਮਿੱਟੀ ਅਤੇ ਮਲਬੇ ਦਾ ਢੇਰ ਬਣ ਚੁੱਕੇ ਹਨ। ਪੈਰਿਸ ਅਤੇ ਰੋਮ ਅਤੇ ਪਰਾਗ ਅਜੇ ਵੀ ਕਾਇਮ ਹਨ, ਬਾਹਰੋਂ ਬਾਹਰੋਂ ਉਹ ਬਹੁਤਾ ਬਦਲੇ ਨਹੀਂ, ਤਾਂ ਵੀ ਮੈਂ ਹੈਰਾਨ ਹਾਂ ਕਿ ਇਹਨਾਂ ਸ਼ਹਿਰਾਂ ਦੀ ਭਾਵਨਾ ਅਤੇ ਆਤਮਾ ਕਿੱਥੋਂ ਕੁ ਤੱਕ ਪਹਿਲਾਂ ਵਾਲੀ ਰਹਿ ਗਈ ਹੈ। ਇਹ ਮੁੜ ਕੇ ਉਹੋ ਜਿਹੀ ਨਹੀਂ ਹੋ ਸਕਦੀ। ਪਰ ਇਹ ਹੋ ਸਕਦਾ ਹੈ ਆਪਣਾ ਪੁਰਾਣੇ ਵਾਲਾ ਮਾਹੌਲ ਫਿਰ ਪ੍ਰਾਪਤ ਕਰ ਲੈਣ। ਪਰ ਵਾਰਸਾ ਅਤੇ ਕੀਵ ਅਤੇ ਸਟਾਲਿਨਗਰਾਦ ਅਤੇ ਬੁਡਾਪੈਸਟ ਅਤੇ ਡਰੈਸਡਨ ਅਤੇ ਲੈਨਿਨਗਰਾਦ ਅਤੇ ਬਰਲਿਨ ਉਹ ਨਹੀਂ ਰਹੇ ਜੋ ਹੁੰਦੇ ਸਨ, ਅਤੇ ਉਹਨਾਂ ਨੂੰ ਮੁੜਕੇ ਆਪਣੀ ਰਾਖ ਤੋਂ ਪੈਦਾ ਹੋਣਾ ਪਵੇਗਾ।

ਪੰਜ ਸਾਲ ਅਤੇ ਅੱਠ ਮਹੀਨੇ! ਮੇਰਾ ਦਿਮਾਗ਼ ਚੁੰਗਕਿੰਗ ਵਿਚਲੇ ਉਸ ਦਿਨ ਵੱਲ ਵਾਪਸ ਜਾਂਦਾ ਹੈ, ਜਦੋਂ ਮੈਨੂੰ ਪਹਿਲੀ ਵਾਰੀ ਪੋਲੈਂਡ ਉਤੇ ਜਰਮਨ ਹਮਲੇ ਦਾ ਅਤੇ ਯੂਰਪ ਵਿਚ ਜੰਗ ਛਿੜਣ ਦਾ ਪਤਾ ਲੱਗਾ। ਆਪਣੀ ਸਾਰੀ ਭਿਅੰਕਰਤਾ ਦੇ ਬਾਵਜੂਦ, ਇਹ ਕਿੰਨਾ ਅਸਧਾਰਨ ਤੌਰ ਉਤੇ ਨਾਟਕੀ ਸਮਾਂ ਰਿਹਾ ਹੈ — ਆਪਣੇ ਉਤਾਰ-ਚੜ੍ਹਾਵਾਂ, ਅਤੇ ਮਨੁੱਖਤਾ ਨੂੰ ਜੜ੍ਹੋਂ ਪੁੱਟਣ, ਅਤੇ ਕਿਸਮਤਾਂ ਦੇ ਅਜੀਬ ਹੇਰ-ਫੇਰਾਂ ਨਾਲ! ਪਰ ਹੋਰ ਵੀ ਪਿੱਛੇ ਜਾਈਏ ਤਾਂ — ਹਿਟਲਰ ਦੇ ਤਾਕਤ ਵਿਚ ਆਉਣ ਤੋਂ ਲੈ ਕੇ ਮਗਰਲੇ ਬਾਰ੍ਹਾਂ ਸਾਲਾਂ ਵਿਚ — ਕਿਆ ਚਕ੍ਰਿਤ ਕਰਨ ਵਾਲੀਆਂ ਤਬਦੀਲੀਆਂ ਅਤੇ ਘਟਨਾਵਾਂ ਵਾਪਰੀਆਂ ਹਨ। ਹੋਰ ਵੀ ਜੇ ਪਿੱਛੇ ਜਾਈਏ ਤਾਂ — ਪਿਛਲੀ ਜੰਗ ਦਾ ਅੰਤ ਅਤੇ ਇਸ ਤੋਂ ਮਗਰਲੇ ਤਸੀਹਿਆਂ ਭਰੇ ਸਾਲ। ਇਸ ਤਰ੍ਹਾਂ ਸਾਡੀਆਂ ਅੱਖਾਂ ਦੇ ਸਾਹਮਣੇ ਇਤਿਹਾਸ ਦੇ ਦੋ ਡਰਾਮੇ ਖੇਡੇ ਜਾ ਚੁੱਕੇ ਹਨ ਅਤੇ ਕਹਾਣੀ ਜਾਰੀ ਹੈ। ਇੰਝ ਲੱਗਦਾ ਹੈ ਕਿ ਯੂਰਪ ਵਿਚ ਜੰਗ ਅਜੇ ਮੁਕੀ ਨਹੀਂ, ਪਰ ਇਹ ਜਲਦੀ ਮੁਕ ਜਾਣੀ ਚਾਹੀਦੀ ਹੈ। ਇਹ ਜਾਰੀ ਨਹੀਂ ਰਹਿ ਸਕਦੀ। ਅਤੇ ਫਿਰ ਪੂਰਬ ਵਿਚਲੀ ਜੰਗ। ਇਹ ਹੋ ਸਕਦਾ ਹੈ ਆਉਂਦੇ ਕੁਝ ਸਮੇਂ ਤਕ ਜਾਰੀ ਰਹੇ, ਪਰ ਇਹ ਵੀ ਮੁੱਕ ਜਾਇਗੀ। ਅਤੇ ਫਿਰ ? ਹੋਰ ਤਰ੍ਹਾਂ ਦੇ ਟਕਰਾਅ, ਮਸਲਿਆਂ ਅਤੇ ਮੁਸ਼ਕਲਾਂ ਦਾ ਵਧਦਾ ਜਾਣਾ, ਯਥਾਰਥਵਾਦ ਅਤੇ ਆਦਰਸ਼ਵਾਦ, ਅਸਲੀ ਅਮਨ ਦੀ ਖੋਜ ਜਿਹੜਾ ਕਿ ਏਨਾ ਛਲੀਆ ਹੈ ਅਤੇ ਪ੍ਰਾਪਤ ਕਰਨਾ ਮੁਸ਼ਕਲ ਹੈ।

# ਮੌਤ ਦਾ ਵਪਾਰੀ

ਮੈਨੂੰ ਅੱਜ ਇਹ ਪੁੱਛਿਆ ਗਿਆ ਕਿ ਐਟਮ ਬੰਬ ਦੇ ਤਜਰਬੇ ਵੱਲ ਮੇਰਾ ਕੀ ਪ੍ਰਤਿਕਰਮ ਸੀ। ਕੁਝ ਸਮਾਂ ਤਾਂ ਮੈਂ ਕੁਝ ਨਾ ਕਿਹਾ, ਪਰ ਸਾਡੀ ਸਭਿਅਤਾ ਦੀ ਇਹ ਨਵੀਨਤਮ 'ਉੱਨਤੀ' ਮੇਰੇ ਮਨ ਨੂੰ ਵਧਦੀ ਮਾਤਰਾ ਵਿਚ ਮੱਲਦੀ ਗਈ, ਅਤੇ ਜੋ ਕੁਝ ਵਾਪਰ ਸਕਦਾ ਹੈ, ਉਸ ਦੀਆਂ ਅਨੇਕਾਂ ਤਸਵੀਰਾ ਮੇਰੇ ਸਾਹਮਣੇ ਆਉਣ ਲੱਗੀਆਂ।

ਪਹਿਲੀ ਗੱਲ, ਮੈਨੂੰ ਬੜਾ ਅਜੀਬ ਲੱਗਾ ਕਿ ਇਹ ਤਜਰਬਾ ਉਸ ਤਰ੍ਹਾਂ ਨਾਲ ਕੀਤਾ ਜਾਵੇ, ਜਿਵੇਂ ਕਿ ਇਹ ਕੀਤਾ ਗਿਆ ਹੈ, ਇਸ਼ਤਿਹਾਰਬਾਜ਼ੀ ਦੇ ਉਸ ਸਾਰੇ ਧੂਮ-ਧੜੱਕੇ ਨਾਲ ਜਿਸ ਲਈ ਅਮਰੀਕਾ ਪ੍ਰਸਿੱਧ ਹੈ। ਆਮ ਕਰਕੇ ਜੰਗੀ ਵਿਭਾਗ ਆਪਣੇ ਨਵੀਨਤਮ ਹਥਿਆਰਾਂ ਬਾਰੇ ਖੱਪ ਨਹੀਂ ਪਾਉਂਦੇ, ਅਤੇ ਅਸਲ ਵਿਚ ਉਹਨਾਂ ਨੂੰ ਗੁਪਤ ਰੱਖਣ ਦੀ ਵੱਧ ਤੋਂ ਵੱਧ ਕੋਸ਼ਿਸ਼ ਕਰਦੇ ਹਨ। ਇਹ ਠੀਕ ਹੈ ਕਿ ਇਸ ਤਰ੍ਹਾਂ ਦਾ ਤਜਰਬਾ ਸ਼ਾਇਦ ਪੂਰੀ ਤਰ੍ਹਾਂ ਲੁਕਾ ਕੇ ਨਹੀਂ ਸੀ ਰਖਿਆ ਜਾ ਸਕਦਾ। ਪਰ ਤਾਂ ਵੀ ਜਾਣ-ਬੁਝ ਕੇ ਕੀਤੀ ਗਈ ਇਸ਼ਤਿਹਾਰਬਾਜ਼ੀ ਦੀ ਕੋਈ ਪ੍ਰਤੱਖ ਜ਼ਰੂਰਤ ਨਹੀਂ ਸੀ, ਜਿੰਨਾ ਚਿਰ ਤੱਕ ਕੋਈ ਨਿਸਚਿਤ ਨਿਸ਼ਾਨਾ ਸਾਹਮਣੇ ਨਾ ਰਖਿਆ ਗਿਆ ਹੋਵੇ।

ਇਹ ਕੀ ਹੋ ਸਕਦਾ ਸੀ ? ਯਕੀਨਨ ਇਹ ਨਿਸ਼ਾਨਾ ਦੁਨੀਆ ਸਾਹਮਣੇ ਅਤੇ ਜਿਨ੍ਹਾਂ ਨਾਲ ਵੀ ਇਸਦਾ ਸੰਬੰਧ ਹੋਵੇ, ਉਹਨਾਂ ਸਾਹਮਣੇ ਸੰਯੁਕਤ ਰਾਜ ਅਮਰੀਕਾ ਦੀ ਇਸ ਸ਼ਕਤੀ ਦਾ ਅਤੇ ਇਸਦੀ ਇਸ ਤਤਪਰਤਾ ਦਾ ਐਲਾਨ ਕਰਨਾ ਸੀ ਕਿ ਕਿਹੜੇ ਵੀ ਦੇਸ਼ ਜਾਂ ਕੌਮਾਂ, ਇਸਦੀ ਨੀਤੀ ਦੇ ਰਾਹ ਵਿਚ ਆਉਣਗੇ, ਉਡਾ ਦਿੱਤੇ ਜਾਣਗੇ। ਇਹ ਵੰਗਾਰ ਅਤੇ ਡਰਾਵਾ ਸੀ। ਇਹ ਵਿਦੇਸ਼ ਮੰਤਰਾਲਿਆਂ ਅਤੇ ਸੰਯੁਕਤ ਰਾਸ਼ਟਰ

---

ਅਮਰੀਕਾ ਵਲੋਂ ਬਿਕਨੀ ਟਾਪੂਆਂ ਉਤੇ 1 ਜੁਲਾਈ, 1946 ਨੂੰ ਕੀਤੇ ਗਏ ਐਟਮ ਬੰਬ ਦੇ ਤਜਰਬੇ ਬਾਰੇ 2 ਜੁਲਾਈ, 1946 ਦੇ **ਨੈਸ਼ਨਲ ਹੈਰਲਡ** ਵਿਚ ਪ੍ਰਕਾਸ਼ਿਤ ਸੰਪਾਦਕੀ। ਇਥੇ **ਕਿਰਤ ਸੰਗ੍ਰਹਿ**, ਸੈਂਚੀ 15, ਦੇ ਸਫ਼ੇ 543-44 ਤੋਂ ਲਿਆ ਗਿਆ ਹੈ।

ਦੀਆਂ ਸਾਰੀਆਂ ਗੱਲਾਂਬਾਤਾਂ ਦੇ ਪਿੱਛੇ ਕੰਮ ਕਰਦੀ ਨੰਗੀ ਹਕੀਕਤ ਦੀ ਯਾਦ-ਕਹਾਣੀ ਸੀ। ਇਹ ਆਉਂਦੀ ਜੰਗ — ਤੀਜੀ ਸੰਸਾਰ ਜੰਗ — ਦਾ ਕਾਲਾ ਪ੍ਰਛਾਵਾਂ ਸੀ।

ਅਮਨ ਦੀ ਨੀਂਹ ਰੱਖਣ ਦਾ ਜਾਂ ਲੋਕਾਂ ਦੇ ਮਨਾਂ 'ਚੋਂ ਡਰ ਹਟਾਉਣ ਦਾ ਇਹ ਕੋਈ ਤਰੀਕਾ ਨਹੀਂ, ਜਿਹੜਾ ਡਰ ਕਿ ਅਕਸਰ ਜੰਗ ਵੱਲ ਲੈ ਜਾਂਦਾ ਹੈ। ਅਟੱਲ ਤੌਰ ਉਤੇ ਇਹ ਡਰ ਵਧੇਗਾ। ਅਤੇ ਕੌਮਾਂ ਅਤੇ ਲੋਕਾਂ ਨੂੰ ਆਪਣੀ ਪਕੜ ਵਿਚ ਲੈ ਲਵੇਗਾ, ਅਤੇ ਹਰ ਕੋਈ ਇਹ ਨਵਾਂ ਹਥਿਆਰ ਜਾਂ ਇਸ ਤੋਂ ਉਚਿਤ ਰੱਖਿਆ ਲੈਣ ਲਈ ਹੱਥ ਪੈਰ ਮਾਰੇਗਾ।

ਅਮਨ ਹੁਣ ਬਹੁਤ ਦੂਰ ਲੱਗਦਾ ਹੈ, ਇਕ ਸੁਪਨਾ ਜਿਹੜਾ ਮਾਂਦ ਪੈ ਚੁੱਕਾ ਹੈ, ਅਤੇ ਮਨੁੱਖਤਾ ਪ੍ਰਤੱਖ ਤੌਰ ਉਤੇ ਆਪਣੀ ਮੌਤ ਵੱਲ ਵਧ ਰਹੀ ਹੈ। ਕਿਉਂਕਿ ਭਾਵੇਂ ਦੁਨੀਆ ਨੂੰ ਉਡਾਉਣ ਲਈ ਐਟਮ ਬੰਬ ਆ ਗਿਆ ਹੈ, ਪਰ ਕਿਸੇ ਵੀ ਬੰਬ ਨੇ ਅਜੇ ਸਾਡੇ ਸਿਆਸਤਦਾਨਾਂ ਅਤੇ ਅਧਿਕਾਰ ਰੱਖਦੇ ਬੰਦਿਆਂ ਦੇ ਦਿਲਾਂ ਨੂੰ ਨਹੀਂ ਛੂਹਿਆ, ਜਿਹੜੇ ਆਪਣੀ ਪੁਰਾਣੀ ਰਟ ਵਿਚੋਂ ਨਹੀਂ ਨਿਕਲ ਸਕਦੇ, ਅਤੇ ਅਜੇ ਵੀ ਆਪਣੀ ਪੁਰਾਣੀ ਦੁਨੀਆ ਕਾਇਮ ਰੱਖਣਾ ਚਾਹੁੰਦੇ ਹਨ। ਅਸੀਂ ਚਾਰ ਆਜ਼ਾਦੀਆਂ ਬਾਰੇ ਅਤੇ ਆ ਰਹੀ ਬਹਾਦਰ ਨਵੀਂ ਦੁਨੀਆ ਬਾਰੇ ਬੜਾ ਕੁਝ ਸੁਣਿਆ ਹੈ, ਪਰ ਫਿਰ ਵੀ ਇਕੋ ਇਕ ਆਜ਼ਾਦੀ ਜਿਹੜੀ ਸੰਭਵ ਤੌਰ ਉਤੇ ਬਹੁਤੀ ਮਨੁੱਖਤਾ ਨੂੰ ਮਿਲੇਗੀ, ਉਹ ਮਾਰਨ ਦੀ ਅਤੇ ਉਡਾਏ ਜਾ ਕੇ ਟੋਟੇ ਟੋਟੇ ਹੋਣ ਦੀ ਆਜ਼ਾਦੀ ਹੋਵੇਗੀ : ਬੇਸ਼ਕ ਜਮਹੂਰੀਅਤ ਨੂੰ ਅਤੇ ਆਜ਼ਾਦੀ ਨੂੰ ਅਤੇ ਚਾਰ ਆਜ਼ਾਦੀਆਂ ਨੂੰ ਕਾਇਮ ਰੱਖਣ ਲਈ।

ਕੀ ਸ਼ਬਦ ਆਪਣੇ ਸਾਰੇ ਅਰਥ ਅਤੇ ਮਨੁੱਖਾਂ ਦੇ ਮਨ ਆਪਣੀ ਸਾਰੀ ਟੇਕ ਗੁਆ ਬੈਠੇ ਹਨ ? ਕਿਉਂਕਿ ਇਹ ਯਕੀਨਨ ਪਾਗ਼ਲਪਨ ਦਾ ਰਾਹ ਹੈ, ਅਤੇ ਸਾਡੀਆਂ ਹੋਣੀਆਂ ਨੂੰ ਕੰਟਰੋਲ ਕਰ ਰਹੇ ਮਹਾਨ ਆਦਮੀ ਖ਼ਤਰਨਾਕ ਸਵੈ-ਕੇਂਦ੍ਰਿਤ ਪਾਗ਼ਲ ਹਨ, ਜਿਹੜੇ ਆਪਣੇ ਦੰਭ ਅਤੇ ਤਾਕਤ ਦੇ ਘੁਮੰਡ ਨਾਲ ਏਨੇ ਜ਼ਿਆਦਾ ਭਰੇ ਪਏ ਹਨ ਕਿ ਉਹ ਆਪਣੀਆਂ ਤੁੱਛ ਰਾਵਾਂ ਛੱਡਣ ਅਤੇ ਠੀਕ ਸੋਚਣ ਅਤੇ ਕਾਰਵਾਈ ਕਰਨ ਨਾਲੋਂ ਸਾਰੀ ਦੁਨੀਆ ਉਤੇ ਮੌਤ ਅਤੇ ਤਬਾਹੀ ਵਰ੍ਹਾਉਣ ਨੂੰ ਤਰਜੀਹ ਦੇਣਗੇ।

ਇਹ ਚਕ੍ਰਿਤ ਕਰਨ ਵਾਲੀ ਸ਼ਰਮਨਾਕ ਗੱਲ ਹੈ ਕਿ ਲੋਕ ਇਸ ਪਾਗ਼ਲਪਣ ਨੂੰ ਬਰਦਾਸ਼ਤ ਕਰਨ, ਖਾਸ ਕਰਕੇ ਉਦੋਂ ਜਦੋਂ ਦੁਨੀਆ ਉਹ ਕੁਝ ਪ੍ਰਾਪਤ ਕਰਨ ਦੇ ਏਨਾਂ ਨੇੜੇ ਲੱਗਦੀ ਹੋਵੇ, ਜਿਸਦੀ ਉਹ ਕਈ ਯੁਗਾਂ ਤੋਂ ਇੱਛਾ ਕਰਦਾ ਅਤੇ ਸੁਪਨੇ ਲੈਂਦਾ ਰਿਹਾ ਹੈ। ਅਮਨ ਅਤੇ ਮਿਲਵਰਤਣ ਅਤੇ ਦੁਨੀਆ ਦੀਆਂ ਸਾਰੀਆਂ ਕੌਮਾਂ ਦੀ ਭਲਾਈ ਕਾਫ਼ੀ ਪਹੁੰਚ ਵਿਚ ਹੀ ਸਨ। ਪਰ ਦੇਵਤੇ ਸ਼ਾਇਦ ਮਨੁੱਖ ਦੀ ਹੋਣੀ ਉਤੇ ਰਸ਼ਕ ਕਰਨ ਲੱਗ ਪਏ ਸਨ, ਜਿਸ ਕਰਕੇ ਉਸਨੂੰ ਪਾਗਲ ਕਰ ਦਿੱਤਾ।

ਕੋਈ ਨਹੀਂ ਕਹਿ ਸਕਦਾ ਕਿ ਨਿਕਟ ਭਵਿੱਖ ਵਿਚ ਮਨੁੱਖ ਦੀ ਕਿਸਮਤ ਵਿਚ

ਪਾਗਲਪਣ ਅਤੇ ਮੌਤ ਹੀ ਹੈ, ਜਾਂ ਕਿ ਕੋਈ ਚੰਗੇਰੀ ਚੀਜ਼। ਪਰ ਇਹ ਯਕੀਨੀ ਹੈ ਕਿ ਐਟਮ ਬੰਬ ਦਾ ਰਾਹ ਅਮਨ ਅਤੇ ਆਜ਼ਾਦੀ ਦਾ ਰਾਹ ਨਹੀਂ। ਇਸ ਤੋਂ ਇਕੋ ਇਕ ਲਾਭਕਾਰੀ ਮੰਤਵ ਇਹ ਪੂਰਾ ਹੋ ਸਕਦਾ ਹੈ ਕਿ ਸੱਤਾ ਵਿਚਲੇ ਤਾਕਤ ਨਾਲ ਹਲਕਾਏ ਬੰਦਿਆਂ ਦਾ, ਉਹਨਾਂ ਬੰਦਿਆਂ ਦਾ, ਜਿਹੜੇ ਦੂਜਿਆਂ ਉਤੇ ਗ਼ਾਲਬ ਹੋਣਾ ਚਾਹੁੰਦੇ ਹਨ, ਨਸਲ ਦੇ ਘੁਮੰਡੀਆਂ ਦਾ, ਜਿਹੜੇ ਦੂਜਿਆਂ ਨੂੰ ਬਰਾਬਰੀ ਨਹੀਂ ਦੇਂਦੇ, ਵਿਸ਼ੇਸ਼ਾਧਿਕਾਰਾਂ ਵਾਲੇ ਬੰਦਿਆਂ ਦਾ ਜਿਹੜੇ ਦੂਜਿਆਂ ਦੀ ਕਿਰਤ ਅਤੇ ਕਸ਼ਟ ਉਤੇ ਟਿਕੇ ਹੋਏ ਹਨ, ਉਹਨਾਂ ਦਾ, ਜਿਹੜੇ ਵਧਦੇ ਫੁਲਦੇ ਹਨ, ਜਦ ਕਿ ਦੂਜੇ ਭੁੱਖੇ ਰਹਿੰਦੇ ਅਤੇ ਮਰਦੇ ਹਨ, ਅੰਤ ਹੋ ਜਾਏ।

# ਏਸ਼ੀਆ ਮੁੜ ਆਪਣੇ ਆਪ ਨੂੰ ਪਾ ਰਿਹਾ ਹੈ

ਦੋਸਤੋ ਅਤੇ ਸਾਥੀਓ, ਏਸ਼ੀਆ ਵਾਸੀਓ ! ਤੁਹਾਨੂੰ ਏਸ਼ੀਆ ਦੇ ਮਰਦਾਂ ਔਰਤਾਂ ਨੂੰ ਕਿਹੜੀ ਚੀਜ਼ ਏਥੇ ਲੈ ਕੇ ਆਈ ਹੈ ? ਸਾਡੇ ਇਸ ਮਾਤ-ਮਹਾਂਦੀਪ ਦੇ ਵੱਖੋ-ਵੱਖਰੇ ਦੇਸ਼ਾਂ ਤੋਂ ਤੁਸੀਂ ਕਿਉਂ ਆਏ ਹੋ ਅਤੇ ਦਿੱਲੀ ਦੇ ਇਸ ਪੁਰਾਤਨ ਸ਼ਹਿਰ ਵਿਚ ਇੱਕਠੇ ਹੋਏ ਹੋ ? ਸਾਡੇ ਵਿਚੋਂ ਕੁਝ ਨੇ ਬੜੀ ਦਲੇਰੀ ਕਰਕੇ ਤੁਹਾਨੂੰ ਇਸ ਕਾਨਫਰੰਸ ਲਈ ਸੱਦਾ-ਪੱਤਰ ਭੇਜੇ ਅਤੇ ਉਸ ਸੱਦਾ-ਪੱਤਰ ਦਾ ਤੁਸੀਂ ਨਿੱਘਾ ਸੁਆਗਤ ਕੀਤਾ । ਪਰ ਤਾਂ ਵੀ ਇਹ ਸਿਰਫ਼ ਸਾਡਾ ਸੱਦਾ ਹੀ ਨਹੀਂ ਸੀ ਸਗੋਂ ਤੁਹਾਡੀ ਕੋਈ ਵਧੇਰੇ ਡੂੰਘੀ ਭਾਵਨਾ ਸੀ, ਜਿਹੜੀ ਤੁਹਾਨੂੰ ਇਥੇ ਲੈ ਆਈ ਹੈ ।

ਅਸੀਂ ਇਕ ਯੁਗ ਦੇ ਅੰਤ ਉਤੇ ਅਤੇ ਇਤਿਹਾਸ ਦੇ ਨੌਵੇਂ ਦੌਰ ਦੀਆਂ ਬਰੂਹਾਂ ਉਤੇ ਖੜੇ ਹਾਂ । ਮਨੁੱਖਾ ਇਤਿਹਾਸ ਅਤੇ ਘਾਲਣਾ ਦੇ ਦੋ ਦੌਰਾਂ ਨੂੰ ਵੰਡਦੀ ਇਸ ਨਿਖੇੜ-ਰੇਖਾ ਉਤੇ ਖੜੇ, ਅਸੀਂ ਪਿੱਛੇ ਆਪਣੇ ਲੰਮੇਂ ਬੀਤੇ ਸਮੇਂ ਵੱਲ ਝਾਤੀ ਮਾਰ ਸਕਦੇ ਹਾਂ ਅਤੇ ਅੱਗੇ ਭਵਿੱਖ ਵੱਲ ਦੇਖ ਸਕਦੇ ਹਾਂ, ਜਿਹੜਾ ਸਾਡੀਆਂ ਅੱਖਾਂ ਸਾਹਮਣੇ ਹੀ ਰੂਪ ਧਾਰ ਰਿਹਾ ਹੈ । ਸਿੱਥਲਤਾ ਦੇ ਲੰਮੇਂ ਸਮੇਂ ਤੋਂ ਮਗਰੋਂ ਏਸ਼ੀਆ ਸੰਸਾਰ ਮਾਮਲਿਆਂ ਵਿਚ ਇਕ ਵਾਰੀ ਫਿਰ ਇਕਦਮ ਮਹੱਤਵਪੂਰਨ ਬਣ ਗਿਆ ਹੈ । ਜੇ ਅਸੀਂ ਇਤਿਹਾਸ ਦੇ ਹਜ਼ਾਰਾਂ ਸਾਲਾਂ ਉਤੇ ਝਾਤੀ ਮਾਰੀਏ, ਤਾਂ ਏਸ਼ੀਆ ਦੇ ਇਸ ਮਹਾਂਦੀਪ ਨੇ, ਜਿਸ ਦੇ ਨਾਲ ਸਭਿਆਚਾਰਕ ਸਾਂਝ ਰਾਹੀਂ ਮਿਸਰ ਏਨਾਂ ਡੂੰਘੀ ਤਰ੍ਹਾਂ ਜੁੜਿਆ ਰਿਹਾ ਹੈ, ਮਨੁੱਖਤਾ ਦੇ ਵਿਕਾਸ ਵਿਚ ਸ਼ਕਤੀਸ਼ਾਲੀ ਰੋਲ ਅਦਾ ਕੀਤਾ ਹੈ । ਇਹੀ ਥਾਂ ਸੀ ਜਿੱਥੋਂ ਸਭਿਅਤਾ ਸ਼ੁਰੂ ਹੋਈ ਅਤੇ ਮਨੁੱਖ ਨੇ ਜ਼ਿੰਦਗੀ ਦਾ ਆਪਣਾ ਨਾ ਖਤਮ ਹੋਣ ਵਾਲਾ ਮਾਅਰਕਾ ਸ਼ੁਰੂ ਕੀਤਾ । ਇਥੇ ਹੀ ਮਨੁੱਖੀ ਮਨ ਸੱਚ ਦੀ ਸਦੀਵੀ ਖੋਜ ਕਰਦਾ ਰਿਹਾ ਅਤੇ ਮਨੁੱਖ ਦੀ ਆਤਮਾ ਇਕ ਮਿਸ਼ਾਲ ਵਾਂਗ ਚਮਕਦੀ ਰਹੀ

---

23 ਮਾਰਚ, 1947 ਨੂੰ ਨਵੀਂ ਦਿੱਲੀ ਵਿਚ ਹੋਈ ਏਸ਼ੀਆਈ ਸੰਬੰਧਾਂ ਦੀ ਕਾਨਫ਼ਰੰਸ ਦਾ ਉਦਘਾਟਨੀ ਭਾਸ਼ਨ; ਇਥੇ **ਜਵਾਹਰ ਲਾਲ ਨਹਿਰੂ ਦੀਆਂ ਤਕਰੀਰਾਂ**, ਦੀ ਸੈਂਚੀ 1, ਦੇ ਸਫ਼ੇ 297-304 ਤੋਂ ਲਿਆ ਗਿਆ ।

ਜਿਸਨੇ ਸਾਰੀ ਦੁਨੀਆ ਨੂੰ ਰੁਸ਼ਨਾ ਦਿੱਤਾ ।

ਇਹ ਗਤੀਸ਼ੀਲ ਏਸ਼ੀਆ, ਜਿਸ ਵਿਚੋਂ ਸਭਿਆਚਾਰ ਦੀਆਂ ਮਹਾਨ ਨਦੀਆਂ ਸਾਰੀਆਂ ਦਿਸ਼ਾਵਾਂ ਵੱਲ ਵਹਿੰਦੀਆਂ ਰਹੀਆਂ, ਹੌਲੀ ਹੌਲੀ ਅਹਿਲ ਅਤੇ ਅਬਦਲ ਬਣ ਗਿਆ । ਦੂਜੇ ਲੋਕ ਅਤੇ ਦੂਜੇ ਮਹਾਂਦੀਪ ਅੱਗੇ ਆ ਗਏ ਅਤੇ ਆਪਣੀ ਨਵੀਂ ਗਤੀਸ਼ੀਲਤਾ ਨਾਲ ਉਹ ਦੁਨੀਆ ਦੇ ਵੱਡੇ ਹਿੱਸਿਆਂ ਉਤੇ ਫੈਲ ਗਏ ਅਤੇ ਉਹਨਾਂ ਉਤੇ ਕਬਜ਼ਾ ਕਰ ਲਿਆ । ਇਹ ਸ਼ਕਤੀਸ਼ਾਲੀ ਮਹਾਂਦੀਪ ਯੂਰਪ ਵਿਚਲੇ ਵਿਰੋਧੀ ਸਾਮਰਾਜਾਂ ਲਈ ਸਿਰਫ਼ ਇਕ ਰਣਖੇਤਰ ਬਣ ਗਿਆ, ਅਤੇ ਯੂਰਪ ਇਤਿਹਾਸ ਦਾ ਅਤੇ ਮਨੁੱਖਾ ਮਾਮਲਿਆਂ ਵਿਚ ਤਰੱਕੀ ਦਾ ਕੇਂਦਰ ਬਣ ਗਿਆ ।

ਹੁਣ ਦ੍ਰਿਸ਼ ਬਦਲ ਰਿਹਾ ਹੈ ਅਤੇ ਏਸ਼ੀਆ ਮੁੜ ਆਪਣੇ ਆਪ ਨੂੰ ਪਾ ਰਿਹਾ ਹੈ । ਅਸੀਂ ਅਥਾਹ ਤਬਦੀਲੀ ਦੇ ਯੁਗ ਵਿਚ ਰਹਿੰਦੇ ਹਾਂ ਅਤੇ ਪਹਿਲਾਂ ਹੀ ਅਗਲਾ ਰੂਪ ਧਾਰ ਰਿਹਾ ਹੈ ਜਦੋਂ ਏਸ਼ੀਆ ਦੂਜੇ ਮਹਾਂਦੀਪਾਂ ਨਾਲ ਆਪਣੀ ਹੱਕੀ ਥਾਂ ਮੱਲ ਰਿਹਾ ਹੈ ।

ਇਹ ਮਹਾਨ ਘੜੀ ਹੈ, ਜਦੋਂ ਅਸੀਂ ਇੱਥੇ ਮਿਲ ਬੈਠੇ ਹਾਂ ਅਤੇ ਭਾਰਤੀ ਲੋਕਾਂ ਨੂੰ ਮਾਨ ਹੈ ਕਿ ਉਹਨਾਂ ਨੂੰ ਦੂਜੇ ਦੇਸ਼ਾਂ ਤੋਂ ਆਏ ਆਪਣੇ ਸਾਥੀ ਏਸ਼ੀਆਈਆਂ ਦਾ ਸਵਾਗਤ ਕਰਨ ਦਾ, ਵਰਤਮਾਨ ਅਤੇ ਭਵਿੱਖ ਬਾਰੇ ਉਹਨਾਂ ਨਾਲ ਸਲਾਹ-ਮਸ਼ਵਰਾ ਕਰਨ ਦਾ, ਅਤੇ ਆਪਣੀ ਪ੍ਰਸਪਰ ਤਰੱਕੀ, ਭਲਾਈ ਅਤੇ ਮਿੱਤਰਤਾ ਦੀ ਨੀਂਹ ਰੱਖਣ ਦਾ ਵਿਸ਼ੇਸ਼ਾਧਿਕਾਰ ਪ੍ਰਾਪਤ ਹੋਇਆ ਹੈ ।

ਏਸ਼ੀਆਈ ਕਾਨਫਰੰਸ ਕਰਨ ਦਾ ਵਿਚਾਰ ਨਵਾਂ ਨਹੀਂ, ਅਤੇ ਕਈਆਂ ਨੇ ਇਸ ਬਾਰੇ ਸੋਚਿਆ ਹੈ । ਇਹ ਬੇਸ਼ਕ ਹੈਰਾਨੀ ਦੀ ਗੱਲ ਹੈ ਕਿ ਇਹ ਕਈ ਸਾਲ ਪਹਿਲਾਂ ਨਹੀਂ ਹੋਈ; ਪਰ ਸ਼ਾਇਦ ਇਸ ਲਈ ਅਜੇ ਉਚਿਤ ਮੌਕਾ ਨਹੀਂ ਸੀ ਆਇਆ ਅਤੇ ਇੰਝ ਕਰਨ ਦਾ ਕੋਈ ਵੀ ਯਤਨ ਸਤਹੀ ਹੁੰਦਾ ਅਤੇ ਸੰਸਾਰ ਘਟਨਾਵਾਂ ਨਾਲ ਬੇਮੇਲ ਹੁੰਦਾ । ਇਹ ਸਬੱਬ ਹੀ ਹੈ ਕਿ ਅਸੀਂ ਭਾਰਤੀਆਂ ਨੇ ਇਹ ਕਾਨਫਰੰਸ ਬੁਲਾ ਲਈ, ਪਰ ਇਹੋ ਜਿਹੀ ਕਾਨਫਰੰਸ ਦਾ ਵਿਚਾਰ ਇਕੋ ਵੇਲੇ ਕਈ ਦਿਮਾਗ਼ਾਂ ਵਿਚ ਅਤੇ ਏਸ਼ੀਆਂ ਦੇ ਕਈ ਦੇਸ਼ਾਂ ਵਿਚ ਪੈਦਾ ਹੋਇਆ । ਵਿਸ਼ਾਲ ਪੈਮਾਨੇ ਉਤੇ ਇਹ ਇੱਛਾ ਅਤੇ ਚੇਤਨਾ ਮਿਲਦੀ ਸੀ ਕਿ ਅਸਾਂ, ਏਸ਼ੀਆਂ ਦੇ ਲੋਕਾਂ, ਲਈ ਮਿਲ ਬੈਠਣ ਦਾ, ਇੱਕਠੇ ਹੋਣ ਦਾ ਅਤੇ ਮਿਲ ਕੇ ਅੱਗੇ ਵਧਣ ਦਾ ਸਮਾਂ ਆ ਗਿਆ ਹੈ । ਇਹ ਕੋਈ ਧੁੰਦਲੀ ਜਿਹੀ ਇੱਛਾ ਹੀ ਨਹੀਂ, ਸਗੋਂ ਘਟਨਾਵਾਂ ਦੀ ਪੈਦਾ ਕੀਤੀ ਮਜਬੂਰੀ ਸੀ ਜਿਸਨੇ ਸਾਨੂੰ ਸਾਰਿਆਂ ਨੂੰ ਇਹਨਾਂ ਲੀਹਾਂ ਉਤੇ ਸੋਚਣ ਲਈ ਮਜਬੂਰ ਕੀਤਾ । ਇਸੇ ਕਾਰਣ, ਅਸੀਂ ਭਾਰਤੀਆਂ ਨੇ ਜਿਹੜਾ ਸੱਦਾ-ਪੱਤਰ ਭੇਜਿਆ, ਉਸਦਾ ਏਸ਼ੀਆ ਦੇ ਹਰ ਦੇਸ਼ ਵੱਲੋਂ ਹੁੰਗਾਰਾ ਅਤੇ ਸ਼ਾਨਦਾਰ ਉੱਤਰ ਮਿਲਿਆ ।

ਅਸੀਂ ਤੁਹਾਡਾ ਸਵਾਗਤ ਕਰਦੇ ਹਾਂ, ਡੈਲੀਗੇਟ ਅਤੇ ਪ੍ਰਤਿਨਿਧ ਸਾਹਿਬਾਨ ਜਿਹੜੇ ਚੀਨ ਤੋਂ ਆਏ ਹੋ, ਜੋ ਕਿ ਉਹ ਮਹਾਨ ਦੇਸ਼ ਹੈ, ਜਿਸਦਾ ਏਸ਼ੀਆ ਏਨਾਂ ਜ਼ਿਆਦਾ ਰਿਣੀ ਹੈ ਅਤੇ ਜਿਸ ਤੋਂ ਏਨੇ ਕੁਝ ਦੀ ਆਸ ਕੀਤੀ ਜਾਂਦੀ ਹੈ; ਮਿਸਰ ਅਤੇ ਪੱਛਮੀ ਏਸ਼ੀਆ ਦੇ ਅਰਬ ਦੇਸ਼ਾਂ ਤੋਂ ਆਏ ਹੋ, ਜੋ ਕਿ ਉਸ ਮਾਨ-ਮੱਤੇ ਸਭਿਆਚਾਰ ਦੇ ਵਾਰਸ ਹੋ, ਜਿਹੜਾ ਦੂਰ ਦੂਰ ਤੱਕ ਫੈਲ ਗਿਆ ਅਤੇ ਜਿਸਨੇ ਭਾਰਤ ਨੂੰ ਏਨਾਂ ਜ਼ਿਆਦਾ ਪ੍ਰਭਾਵਿਤ ਕੀਤਾ; ਈਰਾਨ ਤੋਂ ਆਏ ਹੋ ਜਿਸ ਨਾਲ ਭਾਰਤ ਦੇ ਸੰਬੰਧ ਇਤਿਹਾਸ ਦੇ ਪਹੁਫੁਟਾਲੇ ਤੱਕ ਪਿੱਛੇ ਜਾਂਦੇ ਹਨ; ਇੰਡੋਨੇਸ਼ੀਆ ਅਤੇ ਹਿੰਦ ਚੀਨੀ ਤੋਂ ਆਏ ਹੋ, ਜਿਸਦਾ ਇਤਿਹਾਸ ਭਾਰਤੀ ਸਭਿਆਚਾਰ ਨਾਲ ਘੁਲਿਆ-ਮਿਲਿਆ ਹੋਇਆ ਹੈ, ਅਤੇ ਜਿਥੇ ਪਿਛਲੇ ਕੁਝ ਸਮੇਂ ਤੋਂ ਆਜ਼ਾਦੀ ਦੀ ਲੜਾਈ ਜਾਰੀ ਰਹਿ ਰਹੀ ਹੈ, ਜੋ ਕਿ ਸਾਨੂੰ ਸਭ ਨੂੰ ਯਾਦ ਕਰਾਉਂਦੀ ਹੈ ਕਿ ਆਜ਼ਾਦੀ ਜਿੱਤਣੀ ਹੀ ਪੈਂਦੀ ਹੈ ਅਤੇ ਇਹ ਸੁਗਾਤ ਵਜੋਂ ਨਹੀਂ ਮਿਲ ਸਕਦੀ; ਤੁਰਕੀ ਤੋਂ ਆਏ ਹੋ, ਜਿਸ ਵਿਚ ਇਕ ਮਹਾਨ ਆਗੂ ਦੀ ਪ੍ਰਤਿਭਾ ਨੇ ਮੁੜ ਜਵਾਨੀ ਲੈ ਆਂਦੀ ਹੈ; ਕੋਰੀਆ ਅਤੇ ਮੰਗੋਲੀਆ, ਸਿਆਮ, ਮਲਾਇਆ ਅਤੇ ਫਿਲਿਪੀਨਜ਼ ਤੋਂ ਆਏ ਹੈ, ਏਸ਼ੀਆ ਦੀਆਂ ਸੋਵੀਅਤ ਰੀਪਬਲਿਕਾਂ ਤੋਂ ਆਏ ਹੋ, ਜਿਨ੍ਹਾਂ ਸਾਡੀ ਪੀੜ੍ਹੀ ਦੇ ਸਮੇਂ ਵਿਚ ਹੀ ਏਨੀਂ ਤੇਜ਼ ਤਰੱਕੀ ਕੀਤੀ ਹੈ, ਅਤੇ ਜਿਨ੍ਹਾਂ ਕੋਲ ਸਾਨੂੰ ਸਿਖਾਉਣ ਲਈ ਏਨੇਂ ਸਾਰੇ ਸਬਕ ਹਨ; ਅਤੇ ਸਾਡੇ ਗੁਆਂਢੀ ਦੇਸ਼ਾਂ ਅਫ਼ਗਾਨਿਸਤਾਨ, ਤਿੱਬਤ, ਨੇਪਾਲ, ਭੂਟਾਨ, ਬਰਮਾ ਅਤੇ ਲੰਕਾ ਤੋਂ ਆਏ ਹੋ, ਜਿਨ੍ਹਾਂ ਵੱਲ ਅਸੀਂ ਮਿਲਵਰਤਣ ਲਈ ਅਤੇ ਨਿਕਟਵਰਤੀ ਅਤੇ ਦੋਸਤਾਨਾ ਲੈਣ-ਦੇਣ ਲਈ ਖਾਸ ਕਰਕੇ ਦੇਖਦੇ ਹਾਂ। ਇਸ ਕਾਨਫਰੰਸ ਵਿਚ ਏਸ਼ੀਆਂ ਦੀ ਬੜੀ ਵਧੀਆ ਪ੍ਰਤਿਨਿਧਤਾ ਹੋਈ ਹੈ, ਅਤੇ ਜੇ ਇਕ ਜਾਂ ਦੋ ਦੇਸ਼ ਆਪਣੇ ਪ੍ਰਤਿਨਿਧ ਭੇਜਣ ਤੋਂ ਅਸਮਰਥ ਰਹੇ ਹਨ, ਤਾਂ ਇਸਦਾ ਕਾਰਣ ਉਹਨਾਂ ਵਲੋਂ ਕੋਈ ਇੱਛਾ ਦੀ ਘਾਟ ਨਹੀਂ ਸੀ, ਸਗੋਂ ਇਹ ਸੀ ਕਿ ਸਾਡੇ ਵੱਸੋਂ ਬਾਹਰੇ ਹਾਲਾਤ ਰਸਤੇ ਵਿਚ ਆ ਗਏ। ਅਸੀਂ ਆਸਟਰੇਲੀਆ ਅਤੇ ਨਿਊਜ਼ੀਲੈਂਡ ਤੋਂ ਆਏ ਦਰਸ਼ਕਾਂ ਦਾ ਵੀ ਸਵਾਗਤ ਕਰਦੇ ਹਾਂ, ਕਿਉਂਕਿ ਸਾਡੇ ਕਈ ਮਸਲੇ ਸਾਂਝੇ ਹਨ, ਖਾਸ ਕਰਕੇ ਸ਼ਾਂਤ ਮਹਾਂਸਾਗਰ ਦੇ ਇਲਾਕੇ ਵਿਚ ਅਤੇ ਏਸ਼ੀਆ ਦੇ ਦੱਖਣ-ਪੂਰਬ ਖੰਡ ਵਿਚ, ਅਤੇ ਇਹਨਾਂ ਦਾ ਹਲ ਲੱਭਣ ਲਈ ਸਾਨੂੰ ਇਕ ਦੂਜੇ ਨਾਲ ਮਿਲਵਰਤਣ ਕਰਨੀ ਚਾਹੀਦੀ ਹੈ।

ਅਸੀਂ ਜਿਸ ਵੇਲੇ ਅੱਜ ਇੱਥੇ ਜੁੜ ਬੈਠੇ ਹਾਂ, ਤਾਂ ਏਸ਼ੀਆ ਦਾ ਲੰਮਾ ਬੀਤਿਆ ਸਮਾਂ ਸਾਡੀਆਂ ਅੱਖਾਂ ਅੱਗੇ ਆਉਂਦਾ ਹੈ, ਪਿਛਲੇ ਕੁਝ ਸਾਲਾਂ ਦੀਆਂ ਤਕਲੀਫ਼ਾਂ ਧੁੰਦਲੀਆਂ ਪੈ ਜਾਂਦੀਆਂ ਹਨ ਅਤੇ ਹਜ਼ਾਰਾਂ ਯਾਦਾਂ ਸੁਰਜੀਤ ਹੋ ਜਾਂਦੀਆਂ ਹਨ, ਪਰ ਮੈਂ ਤੁਹਾਡੇ ਸਾਹਮਣੇ ਇਹਨਾਂ ਬੀਤੇ ਯੁਗਾਂ ਦੀ ਗੱਲ ਨਹੀਂ ਕਰਾਂਗਾ ਜਿਨ੍ਹਾਂ ਵਿਚ ਸ਼ਾਨ ਵੀ ਸੀ, ਜਿੱਤਾਂ ਵੀ ਸਨ ਹਾਰਾਂ ਵੀ ਸਨ, ਨਾ ਹੀ ਵਧੇਰੇ ਨੇੜਲੇ ਸਮੇਂ ਦੀ ਗੱਲ

ਕਰਾਂਗਾ ਜਿਸਨੇ ਸਾਨੂੰ ਏਨਾਂ ਦਬਾ ਰਖਿਆ ਸੀ ਅਤੇ ਜਿਹੜਾ ਅਜੇ ਵੀ ਸਾਡਾ ਪਿੱਛਾ ਕਰ ਰਿਹਾ ਹੈ। ਪਿਛਲੇ ਦੋ ਸਾਲਾਂ ਦੇ ਦੌਰਾਨ ਅਸੀਂ ਪੱਛਮੀ ਸਾਮਰਾਜਾਂ ਨੂੰ ਵਧਦਿਆਂ ਅਤੇ ਏਸ਼ੀਆ ਦੇ ਵੱਡੇ ਹਿੱਸਿਆਂ ਨੂੰ ਬਸਤੀਆਂ ਅਤੇ ਅਰਧ-ਬਸਤੀਆਂ ਬਣਦੇ ਦੇਖਿਆ ਹੈ। ਇਹਨਾਂ ਸਾਲਾਂ ਦੇ ਦੌਰਾਨ ਬੜਾ ਕੁਝ ਵਾਪਰ ਗਿਆ ਹੈ, ਪਰ ਏਸ਼ੀਆ ਉੱਪਰ ਯੂਰਪੀ ਗ਼ਲਬੇ ਦਾ ਇਕ ਉੱਘੜਵਾਂ ਸਿੱਟਾ ਸ਼ਾਇਦ ਇਹ ਨਿਕਲਿਆ ਹੈ ਕਿ ਏਸ਼ੀਆ ਦੇ ਦੇਸ਼ ਇਕ ਦੂਜੇ ਨਾਲੋਂ ਕੱਟੇ ਗਏ ਹਨ। ਭਾਰਤ ਦਾ ਹਮੇਸ਼ਾ ਹੀ ਆਪਣੇ ਉੱਤਰ-ਪੱਛਮ, ਉੱਤਰ-ਪੂਰਬ, ਪੂਰਬ ਅਤੇ ਦੱਖਣ-ਪੂਰਬ ਵਿਚਲੇ ਗੁਆਂਢੀ ਦੇਸ਼ਾਂ ਨਾਲ ਸੰਪਰਕ ਅਤੇ ਲੈਣ-ਦੇਣ ਚੱਲਦਾ ਰਿਹਾ ਸੀ। ਭਾਰਤ ਵਿਚ ਬਰਤਾਨਵੀ ਰਾਜ ਕਾਇਮ ਹੋਣ ਨਾਲ ਇਹ ਸੰਪਰਕ ਟੁੱਟ ਗਏ ਅਤੇ ਭਾਰਤ ਬਾਕੀ ਦੇ ਏਸ਼ੀਆ ਨਾਲੋਂ ਲਗਭਗ ਪੂਰੀ ਤਰ੍ਹਾਂ ਕੱਟਿਆ ਗਿਆ। ਪੁਰਾਣੇ ਜ਼ਮੀਨੀ ਰਸਤੇ ਵਰਤੋਂ ਵਿਚ ਆਉਣੇ ਲਗਭਗ ਬੰਦ ਹੋ ਗਏ ਅਤੇ ਬਾਹਰਲੀ ਦੁਨੀਆ ਵੱਲ ਖੁਲ੍ਹਦੀ ਮੁੱਖ ਬਾਰੀ ਸਮੁੰਦਰ ਵੱਲ ਦੀ ਸੀ, ਜਿਹੜੀ ਸਿੱਧੀ ਇੰਗਲੈਂਡ ਵੱਲ ਜਾਂਦੀ ਸੀ। ਏਸ਼ੀਆ ਦੇ ਦੂਜੇ ਦੇਸ਼ ਵੀ ਲਗਭਗ ਇਸੇ ਤਰ੍ਹਾਂ ਦੇ ਅਮਲ ਦਾ ਸ਼ਿਕਾਰ ਹੋ ਗਏ। ਉਹਨਾਂ ਦੀ ਆਰਥਕਤਾ ਇਕ ਜਾਂ ਦੂਜੇ ਯੂਰਪੀ ਸਾਮਰਾਜ ਨਾਲ ਬੱਝੀ ਹੋਈ ਸੀ। ਇੱਥੋਂ ਤੱਕ ਕਿ ਸਭਿਆਚਾਰ ਵਿਚ ਵੀ ਉਹ ਯੂਰਪ ਵੱਲ ਦੇਖਦੇ ਸਨ, ਨਾ ਕਿ ਆਪਣੇ ਦੋਸਤਾਂ ਅਤੇ ਗੁਆਢੀਆਂ ਵੱਲ ਜਿਨ੍ਹਾਂ ਤੋਂ ਉਹਨਾਂ ਨੇ ਬੀਤੇ ਵਿਚ ਏਨਾਂ ਕੁਝ ਲਿਆ ਸੀ।

ਅੱਜ ਇਹ ਅਲਹਿਦਗੀ ਟੁੱਟ ਰਹੀ ਹੈ, ਜਿਸਦੇ ਕਈ ਰਾਜਸੀ ਅਤੇ ਦੂਜੇ ਕਾਰਣ ਹਨ। ਪੁਰਾਣੇ ਸਾਮਰਾਜ ਲੋਪ ਹੋ ਰਹੇ ਹਨ। ਜ਼ਮੀਨੀ ਰਸਤੇ ਮੁੜ ਵਰਤੋਂ ਵਿਚ ਆਉਣ ਲੱਗੇ ਹਨ ਅਤੇ ਹਵਾਈ ਸਫ਼ਰ ਇਕਦਮ ਸਾਨੂੰ ਇਕ ਦੂਜੇ ਦੇ ਬਹੁਤ ਨੇੜੇ ਲੈ ਆਉਂਦਾ ਹੈ। ਇਹ ਕਾਨਫਰੰਸ ਆਪਣੇ ਆਪ ਵਿਚ ਏਸ਼ੀਆ ਦੇ ਮਨ ਅਤੇ ਆਤਮਾ ਦੀ ਇਸ ਡੂੰਘੇਰੀ ਇੱਛਾ ਦੇ ਪ੍ਰਗਟਾਅ ਵਜੋਂ ਮਹੱਤਵਪੂਰਨ ਹੈ, ਜਿਹੜੀ ਅਲੱਗਵਾਦ ਦੇ ਬਾਵਜੂਦ ਕਾਇਮ ਰਹੀ ਹੈ, ਜਿਹੜਾ ਅਲੱਗਵਾਦ ਕਿ ਯੂਰਪੀ ਗ਼ਲਬੇ ਦੇ ਸਾਲਾਂ ਦੇ ਦੌਰਾਨ ਵਧਿਆ ਸੀ। ਜਿਉਂ ਜਿਉਂ ਇਹ ਗ਼ਲਬਾ ਖਤਮ ਹੋਈ ਜਾਂਦਾ ਹੈ, ਤਿਉਂ ਤਿਉਂ ਉਹ ਦੀਵਾਰਾਂ ਢਹਿੰਦੀਆਂ ਜਾਂਦੀਆਂ ਹਨ, ਜਿਹੜੀਆਂ ਸਾਡੇ ਦੁਆਲੇ ਖੜੀਆਂ ਸਨ ਅਤੇ ਅਸੀਂ ਮੁੜਕੇ ਇਕ ਦੂਜੇ ਵੱਲ ਦੇਖਦੇ ਹਨ ਅਤੇ ਚਿਰਾਂ-ਵਿਛੁੰਨੇ ਪੁਰਾਣੇ ਦੋਸਤਾਂ ਵਾਂਗ ਮਿਲਦੇ ਹਾਂ।

ਇਸ ਕਾਨਫਰੰਸ ਵਿਚ ਅਤੇ ਇਸ ਕੰਮ ਵਿਚ ਕੋਈ ਵੀ ਆਗੂ ਅਤੇ ਅਨੁਆਈ ਨਹੀਂ। ਏਸ਼ੀਆ ਦੇ ਸਾਰੇ ਦੇਸ਼ਾਂ ਲਈ ਸਾਂਝੇ ਕੰਮ ਅਤੇ ਘਾਲਣਾ ਵਿਚ ਬਰਾਬਰੀ ਦੇ ਆਧਾਰ ਉਤੇ ਇੱਕਠੇ ਹੋਣਾ ਜ਼ਰੂਰੀ ਹੈ। ਇਹ ਠੀਕ ਹੀ ਹੈ ਕਿ ਏਸ਼ੀਆਈ ਵਿਕਾਸ ਦੇ ਇਸ ਨਵੇਂ ਦੌਰ ਵਿਚ ਭਾਰਤ ਆਪਣਾ ਰੋਲ ਅਦਾ ਕਰੇ। ਇਸ ਤੱਥ ਤੋਂ ਇਲਾਵਾ ਕਿ ਭਾਰਤ ਖੁਦ ਆਜ਼ਾਦ ਅਤੇ ਸਵੈਧੀਨ ਹੋ ਕੇ ਨਿਕਲ ਰਿਹਾ ਹੈ, ਉਹ ਏਸ਼ੀਆ ਵਿਚ

ਕੰਮ ਕਰ ਰਹੀਆਂ ਕਈ ਸ਼ਕਤੀਆਂ ਦਾ ਕੁਦਰਤੀ ਧੁਰਾ ਅਤੇ ਕੇਂਦਰੀ ਨੁਕਤਾ ਹੈ। ਭੂਗੋਲ ਜ਼ੋਰਾਵਰ ਅੰਸ਼ ਹੈ, ਅਤੇ ਭੂਗੋਲਿਕ ਤੌਰ ਉਤੇ ਇਹ ਇਸ ਤਰ੍ਹਾਂ ਸਥਿਤ ਹੈ ਕਿ ਅਜਿਹਾ ਨੁਕਤਾ ਬਣ ਜਾਂਦਾ ਹੈ, ਜਿੱਥੇ ਪੱਛਮੀ ਅਤੇ ਉੱਤਰੀ ਅਤੇ ਪੂਰਬੀ ਅਤੇ ਦੱਖਣ-ਪੂਰਬੀ ਏਸ਼ੀਆ ਮਿਲਦਾ ਹੈ। ਇਸ ਕਰਕੇ, ਭਾਰਤ ਦਾ ਇਤਿਹਾਸ ਏਸ਼ੀਆ ਦੇ ਦੂਜੇ ਦੇਸ਼ਾਂ ਨਾਲ ਇਸਦੇ ਸੰਬੰਧਾਂ ਦਾ ਲੰਮਾਂ ਇਤਿਹਾਸ ਹੈ। ਪੱਛਮ ਅਤੇ ਪੂਰਬ ਤੋਂ ਸਭਿਆਚਾਰ ਦੀਆਂ ਰੌਆਂ ਭਾਰਤ ਵੱਲ ਆਉਂਦੀਆਂ ਰਹੀਆਂ ਹਨ ਅਤੇ ਭਾਰਤ ਵਿਚ ਜਜ਼ਬ ਹੋ ਜਾਂਦੀਆਂ ਰਹੀਆਂ ਹਨ ਅਤੇ ਉਹ ਭਰਪੂਰ ਅਤੇ ਵੰਨ-ਸੁਵੰਨਾ ਸਭਿਆਚਾਰ ਪੈਦਾ ਹੋਇਆ, ਜੋ ਕਿ ਅੱਜ ਦਾ ਭਾਰਤ ਹੈ। ਇਸਦੇ ਨਾਲ ਹੀ ਸਭਿਆਚਾਰਕ ਰੌਆਂ ਭਾਰਤ ਵੱਲੋਂ ਵੀ ਏਸ਼ੀਆ ਦੇ ਦੂਰ-ਦੁਰਾਡੇ ਦੇ ਹਿੱਸਿਆਂ ਵੱਲ ਜਾਂਦੀਆਂ ਰਹੀਆਂ ਹਨ। ਜੇ ਤੁਸੀਂ ਭਾਰਤ ਬਾਰੇ ਜਾਣਨਾ ਚਾਹੁੰਦੇ ਹੋ ਤਾਂ ਅਫ਼ਗ਼ਾਨਿ-ਸਤਾਨ ਅਤੇ ਪੱਛਮੀ ਏਸ਼ੀਆ ਜਾਓ, ਕੇਂਦਰੀ ਏਸ਼ੀਆ ਅਤੇ ਚੀਨ ਅਤੇ ਜਾਪਾਨ ਅਤੇ ਦੱਖਣ-ਪੂਰਬੀ ਏਸ਼ੀਆ ਦੇ ਦੇਸ਼ਾਂ ਵਿਚ ਜਾਓ। ਉੱਥੇ ਤੁਹਾਨੂੰ ਭਾਰਤ ਦੇ ਸਭਿਆਚਾਰ ਦੀ ਸਜੀਵਤਾ ਦਾ ਸ਼ਾਨਦਾਰ ਸਬੂਤ ਮਿਲੇਗਾ, ਜਿਹੜਾ ਫ਼ੈਲਿਆ ਅਤੇ ਜਿਸਨੇ ਲੋਕਾਂ ਦੀ ਭਾਰੀ ਗਿਣਤੀ ਨੂੰ ਪ੍ਰਭਾਵਿਤ ਕੀਤਾ।

ਦੂਰ ਅਤੀਤ ਵਿਚ ਇਰਾਨ ਤੋਂ ਭਾਰਤ ਤੱਕ ਇਕ ਮਹਾਨ ਸਭਿਆਚਾਰਕ ਰੌਅ ਪੁੱਜੀ। ਅਤੇ ਫਿਰ ਭਾਰਤ ਅਤੇ ਦੂਰ-ਪੂਰਬ, ਖਾਸ ਕਰਕੇ ਚੀਨ ਵਿਚਕਾਰ ਇਕ ਨਿਰੰਤਰ ਲੈਣ-ਦੇਣ ਸ਼ੁਰੂ ਹੋਇਆ। ਮਗਰਲੇ ਸਾਲਾਂ ਵਿਚ ਦੱਖਣ-ਪੂਰਬੀ ਏਸ਼ੀਆ ਵਿਚ ਭਾਰਤੀ ਕਲਾ ਅਤੇ ਸਭਿਆਚਾਰ ਦਾ ਚਕ੍ਰਿਤ ਕਰ ਦੇਣ ਵਾਲਾ ਖੇੜਾ ਨਜ਼ਰ ਆਉਂਦਾ ਹੈ। ਇਕ ਸ਼ਕਤੀਸ਼ਾਲੀ ਰੌਅ ਜਿਹੜੀ ਅਰਬ ਤੋਂ ਸ਼ੁਰੂ ਹੋਈ ਅਤੇ ਮਿਸ਼ਰਤ ਈਰਾਨ-ਅਰਬ ਸਭਿਆਚਾਰ ਵਜੋਂ ਵਿਕਸਤ ਹੋਈ, ਭਾਰਤ ਵਿਚ ਆ ਰਲੀ। ਇਹ ਸਾਰਾ ਕੁਝ ਸਾਡੇ ਤੱਕ ਪੁੱਜਾ ਅਤੇ ਇਸਨੇ ਸਾਨੂੰ ਪ੍ਰਭਾਵਿਤ ਕੀਤਾ, ਪਰ ਫਿਰ ਵੀ ਭਾਰਤ ਦੇ ਆਪਣੇ ਮਨ ਅਤੇ ਸਭਿਆਚਾਰ ਦੀ ਜ਼ੋਰਦਾਰ ਛਾਪ ਏਨੀਂ ਜ਼ਿਆਦਾ ਸੀ ਕਿ ਇਹ ਉਹਨਾਂ ਵਿਚ ਵਹਿ ਜਾਣ ਜਾਂ ਉਹਨਾਂ ਦੇ ਹੇਠਾਂ ਆ ਜਾਣ ਤੋਂ ਬਿਨਾਂ ਉਹਨਾਂ ਨੂੰ ਪ੍ਰਵਾਨ ਕਰ ਸਕਦਾ ਸੀ। ਫਿਰ ਵੀ, ਇਸ ਅਮਲ ਵਿਚ ਅਸੀਂ ਸਾਰੇ ਬਦਲ ਗਏ ਅਤੇ ਅੱਜ ਦੇ ਭਾਰਤ ਵਿਚ ਅਸੀਂ ਸਾਰੇ ਇਹਨਾਂ ਵੱਖੋ ਵੱਖਰੇ ਪ੍ਰਭਾਵਾਂ ਦੀ ਮਿਲੀ-ਜੁਲੀ ਉਪਜ ਹਾਂ। ਇਕ ਭਾਰਤੀ ਭਾਵੇਂ ਏਸ਼ੀਆ ਵਿਚ ਕਿਤੇ ਵੀ ਚਲਾ ਜਾਏ, ਉਹ ਉਸ ਦੇਸ਼ ਨਾਲ, ਜਿਥੋਂ ਦੀ ਉਹ ਯਾਤਰਾ ਕਰ ਰਿਹਾ ਹੁੰਦਾ ਹੈ, ਅਤੇ ਉਹਨਾਂ ਲੋਕਾਂ ਨਾਲ ਜਿਨ੍ਹਾਂ ਨੂੰ ਉਹ ਮਿਲਦਾ ਹੈ, ਇਸ ਤਰ੍ਹਾਂ ਦੀ ਨੇੜਤਾ ਮਹਿਸੂਸ ਕਰਦਾ ਹੈ।

ਮੈਂ ਬੀਤੇ ਬਾਰੇ ਨਹੀਂ, ਸਗੋਂ ਵਰਤਮਾਨ ਬਾਰੇ ਤੁਹਾਡੇ ਨਾਲ ਗੱਲ ਕਰਨੀ ਚਾਹੁੰਦਾ ਹਾਂ। ਅਸੀਂ ਇਥੇ ਜੁੜੇ ਹਾਂ, ਆਪਣੇ ਪੁਰਾਣੇ ਇਤਿਹਾਸ ਅਤੇ ਸੰਪਰਕਾਂ ਉਤੇ

ਵਿਚਾਰ ਕਰਨ ਲਈ ਹੀ ਨਹੀਂ, ਸਗੋਂ ਭਵਿੱਖ ਵਾਸਤੇ ਸੰਬੰਧ ਜੋੜਨ ਲਈ। ਅਤੇ ਕੀ ਮੈਂ ਇਹ ਕਹਿਣ ਦੀ ਆਗਿਆ ਲੈ ਸਕਦਾ ਹਾਂ ਕਿ ਇਹ ਕਾਨਫਰੰਸ, ਅਤੇ ਇਸਦੇ ਪਿੱਛੇ ਕੰਮ ਕਰ ਰਿਹਾ ਵਿਚਾਰ, ਕਿਸੇ ਤਰ੍ਹਾਂ ਵੀ ਆਕ੍ਰਮਣਸ਼ੀਲ ਜਾਂ ਕਿਸੇ ਦੂਜੇ ਮਹਾਂਦੀਪ ਜਾਂ ਦੇਸ਼ ਵਿਰੁੱਧ ਨਹੀਂ ? ਜਦੋਂ ਤੋਂ ਇਸ ਕਾਨਫਰੰਸ ਬਾਰੇ ਖਬਰ ਬਦੇਸ਼ਾਂ ਵਿਚ ਪੁੱਜੀ ਹੈ, ਯੂਰਪ ਅਤੇ ਅਮਰੀਕਾ ਵਿਚਲੇ ਕੁਝ ਲੋਕ ਇਸਨੂੰ ਸ਼ੱਕ ਦੀ ਨਜ਼ਰ ਨਾਲ ਦੇਖ ਰਹੇ ਹਨ, ਇਹ ਕਲਪਣਾ ਕਰਦਿਆਂ ਕਿ ਇਹ ਇਕ ਤਰ੍ਹਾਂ ਦੀ ਕੁੱਲ-ਏਸ਼ੀਆਈ ਲਹਿਰ ਹੈ, ਜਿਹੜੀ ਯੂਰਪ ਅਤੇ ਅਮਰੀਕਾ ਦੇ ਖਿਲਾਫ਼ ਸੇਧ ਰੱਖਦੀ ਹੈ। ਸਾਡਾ ਕਿਸੇ ਦੇ ਖਿਲਾਫ਼ ਕੋਈ ਮਨਸੂਬਾ ਨਹੀਂ; ਸਾਡਾ ਦੁਨੀਆ ਭਰ ਵਿਚ ਅਮਨ ਅਤੇ ਤਰੱਕੀ ਵਿਚ ਸਹਾਈ ਹੋਣ ਦਾ ਮਹਾਨ ਮਨਸੂਬਾ ਹੈ। ਬਹੁਤ ਲੰਮਾਂ ਹੀ ਸਮਾਂ ਅਸੀਂ ਏਸ਼ੀਆਈ ਲੋਕ ਪੱਛਮੀ ਕਚਹਿਰੀਆਂ ਅਤੇ ਮੰਤਰਾਲਿਆਂ ਸਾਹਮਣੇ ਫ਼ਰਿਆਦੀ ਬਣੇ ਰਹੇ ਹਾਂ। ਅਸੀਂ ਖੁਦ ਆਪਣੀਆਂ ਲੱਤਾਂ ਉਤੇ ਖੜੋਣ ਅਤੇ ਬਾਕੀ ਉਹਨਾਂ ਸਾਰਿਆਂ ਨਾਲ ਮਿਲਵਰਤਣ ਕਰਨ ਦਾ ਇਰਾਦਾ ਰੱਖਦੇ ਹਾਂ, ਜਿਹੜੇ ਸਾਡੇ ਨਾਲ ਮਿਲਵਰਤਣ ਕਰਨ ਨੂੰ ਤਿਆਰ ਹਨ। ਅਸੀਂ ਦੂਜਿਆਂ ਦੇ ਖਿਡੌਣੇ ਬਣਨ ਦਾ ਇਰਾਦਾ ਨਹੀਂ ਰੱਖਦੇ।

ਸੰਸਾਰ ਇਤਿਹਾਸ ਵਿਚਲੇ ਇਸ ਸੰਕਟ ਦੇ ਦੌਰਾਨ ਏਸ਼ੀਆ ਲਾਜ਼ਮੀ ਤੌਰ ਉਤੇ ਇਕ ਮਹੱਤਵਪੂਰਨ ਰੋਲ ਅਦਾ ਕਰੇਗਾ। ਏਸ਼ੀਆ ਦੇ ਦੇਸ਼ਾਂ ਨੂੰ ਦੂਜੇ ਲੋਕ ਹੁਣ ਹੋਰ ਮੋਹਰਿਆਂ ਵਾਂਗ ਨਹੀਂ ਵਰਤ ਸਕਦੇ; ਸੰਸਾਰ ਮਾਮਲਿਆਂ ਵਿਚ ਉਹਨਾਂ ਦਾ ਖੁਦ ਆਪਣੀਆਂ ਨੀਤੀਆਂ ਰੱਖਣਾ ਅਨਿਵਾਰੀ ਹੈ। ਯੂਰਪ ਅਤੇ ਅਮਰੀਕਾ ਨੇ ਮਨੁੱਖਾ ਤਰੱਕੀ ਵਿਚ ਬਹੁਤ ਹਿੱਸਾ ਪਾਇਆ ਹੈ, ਅਤੇ ਇਸ ਵਾਸਤੇ ਸਾਡਾ ਉਹਨਾਂ ਦੀ ਤਾਰੀਫ਼ ਕਰਨਾ ਅਤੇ ਉਹਨਾਂ ਦਾ ਸਨਮਾਨ ਕਰਨਾ ਬਣਦਾ ਹੈ, ਅਤੇ ਸਾਨੂੰ ਉਹਨਾਂ ਤੋਂ ਕਈ ਸਬਕ ਸਿੱਖਣੇ ਚਾਹੀਦੇ ਹਨ, ਜਿਹੜੇ ਉਹ ਸਾਨੂੰ ਸਿਖਾ ਸਕਦੇ ਹਨ। ਪਰ ਪੱਛਮ ਨੇ ਸਾਨੂੰ ਅਣਗਿਣਤ ਜੰਗਾਂ ਅਤੇ ਟੱਕਰਾਂ ਵਿਚ ਵੀ ਖਿੱਚਿਆ ਹੈ, ਅਤੇ ਹੁਣ ਵੀ ਭਿਆਨਕ ਜੰਗ ਤੋਂ ਤੁਰੰਤ ਪਿੱਛੋਂ, ਐਟਮੀ ਯੁਗ ਵਿਚ, ਜਿਸ ਵਿਚ ਅਸੀਂ ਦਾਖਲ ਹੋ ਗਏ ਹਾਂ, ਹੋਰ ਜੰਗਾਂ ਦੀਆਂ ਗੱਲਾਂ ਕੀਤੀਆਂ ਜਾ ਰਹੀਆਂ ਹਨ। ਐਟਮੀ ਯੁਗ ਵਿਚ ਏਸ਼ੀਆ ਨੂੰ ਅਮਨ ਕਾਇਮ ਰੱਖਣ ਲਈ ਕਾਰਗਰ ਢੰਗ ਨਾਲ ਕਾਰਜ ਕਰਨਾ ਪਵੇਗਾ। ਬੇਸ਼ਕ ਅਮਨ ਨਹੀਂ ਹੋ ਸਕਦਾ ਜਦੋਂ ਤੱਕ ਏਸ਼ੀਆ ਆਪਣਾ ਰੋਲ ਅਦਾ ਨਹੀਂ ਕਰਦਾ। ਅੱਜ ਕਈ ਦੇਸ਼ਾਂ ਵਿਚ ਟਕਰਾਅ ਚਲ ਰਿਹਾ ਹੈ, ਅਤੇ ਏਸ਼ੀਆ ਵਿਚ ਅਸੀਂ ਸਾਰੇ ਆਪਣੀਆਂ ਮੁਸੀਬਤਾਂ ਨਾਲ ਭਰੇ ਪਏ ਹਾਂ। ਫਿਰ ਵੀ ਏਸ਼ੀਆ ਦੀ ਸਾਰੀ ਭਾਵਨਾ ਅਤੇ ਦ੍ਰਿਸ਼ਟੀ ਸ਼ਾਂਤਮਈ ਹੈ, ਅਤੇ ਸੰਸਾਰ ਮਾਮਲਿਆਂ ਵਿਚ ਏਸ਼ੀਆ ਦੇ ਸ਼ਾਮਲ ਹੋਣ ਨਾਲ ਸੰਸਾਰ ਅਮਨ ਉਤੇ ਸ਼ਕਤੀਸ਼ਾਲੀ ਪ੍ਰਭਾਵ ਪਵੇਗਾ।

ਅਮਨ ਉਦੋਂ ਹੀ ਹੋ ਸਕਦਾ ਹੈ ਜਦੋਂ ਕੌਮਾਂ ਆਜ਼ਾਦ ਹੋਣ ਅਤੇ ਨਾਲ ਹੀ,

ਜਦੋਂ ਹਰ ਥਾਂ ਮਨੁੱਖ ਆਜ਼ਾਦ ਅਤੇ ਸੁਰੱਖਿਅਤ ਹੋਣ ਅਤੇ ਉਹਨਾਂ ਕੋਲ ਮੌਕੇ ਹੋਣ। ਇਸ ਲਈ, ਅਮਨ ਅਤੇ ਆਜ਼ਾਦੀ ਨੂੰ ਇਹਨਾਂ ਦੇ ਰਾਜਸੀ ਅਤੇ ਆਰਥਕ, ਦੋਹਾਂ ਪੱਖਾਂ ਤੋਂ ਹੀ ਵਿਚਾਰਿਆ ਜਾਣਾ ਚਾਹੀਦਾ ਹੈ। ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਏਸ਼ੀਆ ਦੇ ਦੇਸ਼ ਬਹੁਤ ਪੱਛੜੇ ਹੋਏ ਹਨ ਅਤੇ ਜੀਵਨ-ਮਿਆਰ ਭਿਆਨਕ ਹੱਦ ਤੱਕ ਨੀਵੇਂ ਹਨ। ਇਹ ਆਰਥਕ ਮਸਲੇ ਤੁਰਤ ਹੱਲ ਹੋਣਾ ਮੰਗਦੇ ਹਨ ਨਹੀਂ ਤਾਂ ਸੰਕਟ ਅਤੇ ਤਬਾਹੀ ਸਾਨੂੰ ਆਪਣੀ ਲਪੇਟ ਵਿਚ ਲੈ ਸਕਦੀ ਹੈ। ਇਸ ਲਈ ਸਾਨੂੰ ਆਮ ਆਦਮੀ ਦੇ ਪੱਖੋਂ ਸੋਚਣਾ ਚਾਹੀਦਾ ਹੈ ਅਤੇ ਆਪਣੀ ਰਾਜਸੀ, ਸਮਾਜਿਕ ਅਤੇ ਆਰਥਕ ਬਣਤਰ ਨੂੰ ਇੰਝ ਢਾਲਣਾ ਚਾਹੀਦਾ ਹੈ ਕਿ ਉਹ ਬੋਝ, ਜਿਹੜੇ ਉਸ ਨੂੰ ਕੁਚਲ ਰਹੇ ਹਨ, ਹਟਾਏ ਜਾ ਸੱਕਣ ਅਤੇ ਉਸ ਨੂੰ ਵਧਣ-ਫੁਲਣ ਦਾ ਪੂਰਾ ਮੌਕਾ ਮਿਲ ਸਕੇ।

ਅਸੀਂ ਮਨੁੱਖੀ ਮਾਮਲਿਆਂ ਵਿਚ ਅਜਿਹੇ ਪੜਾਅ ਉਤੇ ਪੁੱਜ ਗਏ ਹਾਂ ਜਦੋਂ ਇਕ ਦੁਨੀਆ ਦਾ ਆਦਰਸ਼ ਅਤੇ ਕਿਸੇ ਨਾ ਕਿਸੇ ਪ੍ਰਕਾਰ ਦੀ ਸੰਸਾਰ ਫ਼ੇਡਰੇਸ਼ਨ ਲਾਜ਼ਮੀ ਲੱਗਦੀ ਹੈ, ਭਾਵੇਂ ਇਸ ਦੇ ਰਸਤੇ ਵਿਚ ਕਈ ਖ਼ਤਰੇ ਅਤੇ ਰੁਕਾਵਟਾਂ ਹਨ। ਸਾਨੂੰ ਉਸ ਵਿਚਾਰ ਲਈ ਕੰਮ ਕਰਨਾ ਚਾਹੀਦਾ ਹੈ, ਨਾ ਕਿ ਕਿਸੇ ਗਰੁੱਪ ਲਈ ਜੋ ਕਿ ਇਸ ਵਡੇਰੇ ਸੰਸਾਰ ਗਰੁੱਪ ਦੇ ਰਾਹ ਵਿਚ ਆਉਂਦਾ ਹੋਵੇ। ਇਸ ਲਈ, ਅਸੀਂ ਸੰਯੁਕਤ ਰਾਸ਼ਟਰ ਦੀ ਬਣਤਰ ਦੀ ਹਿਮਾਇਤ ਕਰਦੇ ਹਾਂ ਜਿਹੜੀ ਆਪਣੇ ਬਾਲਪੁਣੇ ਵਿਚੋਂ ਏਨੇ ਕਸ਼ਟ ਨਾਲ ਨਿਕਲ ਰਹੀ ਹੈ। ਪਰ ਇਕ ਦੁਨੀਆ ਕਾਇਮ ਕਰਨ ਲਈ ਸਾਨੂੰ ਏਸ਼ੀਆ ਵਿਚ, ਇਹ ਵੀ ਸੋਚਣਾ ਚਾਹੀਦਾ ਹੈ ਕਿ ਏਸ਼ੀਆ ਦੇ ਦੇਸ਼ ਉਸ ਵਡੇਰੇ ਆਦਰਸ਼ ਲਈ ਮਿਲਵਰਤਣ ਕਰਨ।

ਇਹ ਕਾਨਫਰੰਸ, ਛੋਟੇ ਪੈਮਾਨੇ ਉਤੇ, ਏਸ਼ੀਆ ਦੇ ਦੇਸ਼ਾਂ ਨੂੰ ਇਕ ਥਾ ਲਿਆਉਣ ਦੇ ਯਤਨਾਂ ਨੂੰ ਪੇਸ਼ ਕਰਦੀ ਹੈ। ਇਸ ਦੀ ਪ੍ਰਾਪਤੀ ਜੋ ਵੀ ਹੋਵੇ, ਇਹ ਤੱਥ ਆਪਣੇ ਆਪ ਵਿਚ ਹੀ ਇਤਿਹਾਸਕ ਮਹੱਤਤਾ ਰਖਦਾ ਹੈ ਕਿ ਇਹ ਹੋ ਰਹੀ ਹੈ। ਇਹ ਮੌਕਾ ਸਚਮੁੱਚ ਇਤਿਹਾਸ ਵਿਚ ਲਾਸਾਨੀ ਹੈ, ਕਿਉਂਕਿ ਇਸ ਤੋਂ ਪਹਿਲਾਂ ਕਦੀ ਵੀ ਕਿਸੇ ਥਾਂ ਇਹੋ ਜਿਹਾ ਇਕੱਠ ਨਹੀਂ ਹੋਇਆ। ਇਸ ਲਈ ਇਥੇ ਇਕੱਠੇ ਹੋਣ ਵਿਚ ਹੀ ਅਸੀਂ ਬੜਾ ਕੁਝ ਪ੍ਰਾਪਤ ਕਰ ਲਿਆ ਹੈ, ਅਤੇ ਮੈਨੂੰ ਕੋਈ ਸ਼ੱਕ ਨਹੀਂ ਕਿ ਇਕ ਇਕੱਤ੍ਰਤਾ ਵਿਚੋਂ ਇਸ ਤੋਂ ਵੀ ਵਡੇਰੀਆਂ ਚੀਜ਼ਾਂ ਨਿਕਲਣਗੀਆਂ। ਜਦੋਂ ਸਾਡੇ ਸਮਿਆਂ ਦਾ ਇਤਿਹਾਸ ਲਿਖਿਆ ਜਾਵੇਗਾ, ਤਾਂ ਇਹ ਘਟਨਾ ਬੜੀ ਉਘੜਵੀਂ ਤਰ੍ਹਾਂ ਇਕ ਮੀਲ-ਪੱਥਰ ਵਜੋਂ ਸਾਹਮਣੇ ਆਇਗੀ, ਜਿਹੜੀ ਏਸ਼ੀਆ ਦੇ ਭੂਤਕਾਲ ਨੂੰ ਭਵਿੱਖਤ ਨਾਲੋਂ ਨਿਖੇੜੇਗੀ। ਅਤੇ ਕਿਉਂਕਿ ਅਸੀਂ ਇਸ ਇਤਿਹਾਸ ਦੀ ਸਿਰਜਣਾ ਵਿਚ ਹਿੱਸਾ ਲੈ ਰਹੇ ਹਾਂ, ਇਸ ਲਈ ਇਸ ਘਟਨਾ ਦੀ ਮਹਾਨਤਾ ਦਾ ਕੁਝ ਭਾਗ ਸਾਡੇ ਲੇਖੇ ਵੀ ਲੱਗਦਾ ਹੈ।

ਅਸੀਂ ਤੰਗ ਕੌਮ-ਪ੍ਰਸਤੀ ਨਹੀਂ ਚਾਹੁੰਦੇ। ਕੌਮ-ਪ੍ਰਸਤੀ ਦਾ ਹਰ ਦੇਸ਼ ਵਿਚ ਇਕ ਸਥਾਨ ਹੈ ਅਤੇ ਇਸ ਨੂੰ ਪਾਲਿਆ ਜਾਣਾ ਚਾਹੀਦਾ ਹੈ, ਪਰ ਇਸ ਨੂੰ ਆਕ੍ਰਮਣਸ਼ੀਲ ਰੂਪ ਧਾਰਨ ਦੀ ਅਤੇ ਕੌਮਾਂਤਰੀ ਵਿਕਾਸ ਦੇ ਰਸਤੇ ਵਿਚ ਆਉਣ ਦੀ ਆਗਿਆ ਨਹੀਂ ਦਿੱਤੀ ਜਾਣੀ ਚਾਹੀਦੀ। ਏਸ਼ੀਆ ਯੂਰਪ ਅਤੇ ਅਮਰੀਕਾ ਵੱਲ, ਅਤੇ ਅਫ਼ਰੀਕਾ ਵਿਚਲੇ ਆਪਣੇ ਕਸ਼ਟ ਭੋਗ ਰਹੇ ਵੀਰਾਂ ਵੱਲ ਵੀ ਦੋਸਤੀ ਦਾ ਹੱਥ ਵਟਾਉਂਦਾ ਹੈ। ਸਾਡੀ, ਏਸ਼ੀਆਈਆਂ ਦੀ, ਅਫ਼ਰੀਕਾ ਦੇ ਲੋਕਾਂ ਵੱਲ ਵਿਸ਼ੇਸ਼ ਜ਼ਿੰਮੇਵਾਰੀ ਹੈ। ਸਾਨੂੰ ਉਹਨਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ ਕਿ ਉਹ ਮਨੁੱਖਾ ਪਰਿਵਾਰ ਵਿਚ ਆਪਣੀ ਯੋਗ ਥਾਂ ਪ੍ਰਾਪਤ ਕਰਨ। ਜਿਸ ਆਜ਼ਾਦੀ ਦੀ ਅਸੀਂ ਕਲਪਨਾ ਕਰ ਰਹੇ ਹਾਂ ਉਹ ਇਕ ਜਾਂ ਦੂਜੀ ਕੌਮ ਜਾਂ ਵਿਸ਼ੇਸ਼ ਲੋਕਾਂ ਤੱਕ ਸੀਮਿਤ ਨਹੀਂ, ਸਗੋਂ ਇਹ ਸਾਰੀ ਮਾਨਵ ਜਾਤੀ ਤੱਕ ਫੈਲਣੀ ਚਾਹੀਦੀ ਹੈ। ਇਹ ਸੰਸਾਰ-ਵਿਆਪੀ ਆਜ਼ਾਦੀ ਵੀ ਕਿਸੇ ਵਿਸ਼ੇਸ਼ ਸ਼ਰੇਣੀ ਦੀ ਸਰਵ-ਉੱਚਤਾ ਉਤੇ ਆਧਾਰਿਤ ਨਹੀਂ ਹੋਣੀ ਚਾਹੀਦੀ ਹੈ। ਇਹ ਹਰ ਥਾਂ ਸਾਧਾਰਨ ਆਦਮੀ ਅਤੇ ਵਿਕਾਸ ਲਈ ਉਸ ਨੂੰ ਪੂਰੇ ਮੌਕੇ ਦਿੱਤੇ ਜਾਣ ਦੀ ਆਜ਼ਾਦੀ ਹੋਣੀ ਚਾਹੀਦੀ ਹੈ।

ਅੱਜ ਅਸੀਂ ਏਸ਼ੀਆਈ ਆਜ਼ਾਦੀ ਦੇ ਮਹਾਨ ਉਸਰੀਆਂ — ਸਨ ਯਤ-ਸੇਨ, ਜ਼ਾਗਲੂਲ ਪਾਸ਼ਾ, ਕਮਾਲ ਪਾਸ਼ਾ ਅਤਾਤੁਰਕ ਅਤੇ ਹੋਰਨਾਂ ਨੂੰ ਯਾਦ ਕਰਦੇ ਹਾਂ ਜਿਨ੍ਹਾਂ ਦੀਆਂ ਘਾਲਨਾਵਾਂ ਨੂੰ ਫਲ ਲੱਗੇ ਹਨ। ਅਸੀਂ ਉਸ ਮਹਾਨ ਹਸਤੀ ਨੂੰ ਵੀ ਯਾਦ ਕਰਦੇ ਹਾਂ ਜਿਸ ਦੀ ਪ੍ਰੇਰਨਾ ਨਾਲ ਭਾਰਤ ਆਜ਼ਾਦੀ ਦੀਆਂ ਬਰੂਹਾਂ ਤੱਕ ਪੁੱਜਾ ਹੈ, ਭਾਵ, ਮਹਾਤਮਾ ਗਾਂਧੀ ਨੂੰ। ਇਸ ਕਾਨਫ਼ਰੰਸ ਵਿਚ ਸਾਨੂੰ ਉਹਨਾਂ ਦੀ ਘਾਟ ਮਹਿਸੂਸ ਹੋ ਰਹੀ ਹੈ, ਪਰ ਤਾਂ ਵੀ ਮੈਂ ਆਸ ਕਰਦਾ ਹਾਂ ਕਿ ਸਾਡਾ ਕੰਮ ਮੁੱਕਣ ਤੋਂ ਪਹਿਲਾਂ ਪਹਿਲਾਂ ਉਹ ਸਾਡੇ ਕੋਲ ਜ਼ਰੂਰ ਆਉਣਗੇ। ਉਹ ਭਾਰਤ ਦੇ ਸਾਧਾਰਨ ਮਨੁੱਖਾਂ ਦੀ ਸੇਵਾ ਵਿਚ ਜੁੱਟੇ ਹੋਏ ਹਨ, ਅਤੇ ਇਹ ਕਾਨਫ਼ਰੰਸ ਵੀ ਉਹਨਾਂ ਨੂੰ ਇਸ ਕੰਮ ਵਿਚੋਂ ਕੱਢ ਕੇ ਨਹੀਂ ਲਿਆ ਸਕੀ।

ਸਾਰੇ ਏਸ਼ੀਆ ਵਿਚ ਅਸੀਂ ਅਜ਼ਮਾਇਸ਼ਾਂ ਅਤੇ ਕਸ਼ਟਾਂ ਵਿਚੋਂ ਲੰਘ ਰਹੇ ਹਾਂ। ਭਾਰਤ ਵਿਚ ਵੀ ਤੁਹਾਨੂੰ ਟਕਰਾਅ ਅਤੇ ਕਸ਼ਟ ਦੇਖਣ ਵਿਚ ਆਇਗਾ। ਸਾਨੂੰ ਇਸ ਤੋਂ ਮਾਯੂਸ ਨਹੀਂ ਹੋਣਾ ਚਾਹੀਦਾ; ਸ਼ਕਤੀਸ਼ਾਲੀ ਪਰਿਵਰਤਨ ਦੇ ਯੁਗ ਵਿਚ ਇਹ ਅਟੱਲ ਹੈ। ਏਸ਼ੀਆ ਦੇ ਸਾਰੇ ਲੋਕਾਂ ਵਿਚ ਸ਼ਕਤੀਸ਼ਾਲੀ ਰਚਣੇਈ ਜੋਸ਼ ਅਤੇ ਨਵੀਂ ਸਜੀਵਤਾ ਮੌਜੂਦ ਹੈ। ਜਨਤਾ ਜਾਗ ਚੁੱਕੀ ਹੈ ਅਤੇ ਉਹ ਆਪਣੇ ਵਿਰਸੇ ਦੀ ਮੰਗ ਕਰਦੀ ਹੈ। ਸਾਰੇ ਏਸ਼ੀਆ ਵਿਚ ਜ਼ੋਰਦਾਰ ਹਵਾਵਾਂ ਚੱਲ ਰਹੀਆਂ ਹਨ। ਸਾਨੂੰ ਉਹਨਾਂ ਤੋਂ ਡਰਨਾ ਨਹੀਂ ਚਾਹੀਦਾ, ਸਗੋਂ ਉਹਨਾਂ ਦਾ ਸਵਾਗਤ ਕਰਨਾ ਚਾਹੀਦਾ ਹੈ; ਕਿਉਂਕਿ ਉਹਨਾਂ ਦੀ ਸਹਾਇਤਾ ਨਾਲ ਹੀ ਅਸੀਂ ਆਪਣੇ ਸੁਪਨਿਆਂ

ਦਾ ਨਵਾਂ ਏਸ਼ੀਆ ਉਸਾਰ ਸਕਦੇ ਹਾਂ । ਆਓ ਇਹਨਾਂ ਮਹਾਨ ਨਵੀਆਂ ਸ਼ਕਤੀਆਂ ਵਿਚ ਅਤੇ ਉਸ ਸੁਪਨੇ ਵਿਚ ਵਿਸ਼ਵਾਸ ਰੱਖੀਏ ਜਿਹੜਾ ਸਾਕਾਰ ਹੋ ਰਿਹਾ ਹੈ । ਅਤੇ ਪਹਿਲੀ ਥਾਂ ਉਤੇ, ਆਓ ਮਨੁੱਖ ਦੀ ਸਪਿਰਿਟ ਵਿਚ ਵਿਸ਼ਵਾਸ ਰੱਖੀਏ, ਜਿਸ ਦਾ ਇਹਨਾਂ ਪਿਛਲੇ ਸਾਰੇ ਬੀਤੇ ਯੁਗਾਂ ਵਿਚ ਏਸ਼ੀਆ ਪ੍ਰਤੀਕ ਬਣਿਆ ਰਿਹਾ ਹੈ ।

# ਸ਼ਹਿਰੀ ਆਜ਼ਾਦੀਆਂ ਬਾਰੇ ਗਸ਼ਤੀ ਚਿੱਠੀ

ਮੈਂ ਭਾਰਤ ਵਿਚ ਸ਼ਹਿਰੀ ਆਜ਼ਾਦੀਆਂ ਖ਼ਤਮ ਕਰਨ ਦੇ ਵਿਸ਼ੇ ਉਤੇ ਤੁਹਾਨੂੰ ਸੰਬੋਧਨ ਕਰਨ ਦੀ ਖੁਲ੍ਹ ਲੈ ਰਿਹਾ ਹਾਂ। ਇਹ ਦਮਨ ਦਿਨੋ ਦਿਨ ਵਧੇਰੇ ਵਿਸ਼ਾਲ ਅਤੇ ਤੀਖਣ ਹੁੰਦਾ ਜਾ ਰਿਹਾ ਹੈ ਅਤੇ ਹੁਣ ਇਹ ਰਾਜਪ੍ਰਬੰਧ ਦਾ ਸਾਧਾਰਨ ਲੱਛਣ ਬਣ ਗਿਆ ਹੈ। ਜਿਵੇਂ ਕਿ ਧਿਆਨ ਦੁਆਇਆ ਜਾ ਚੁੱਕਾ ਹੈ, 1857 ਦੀ ਬਗ਼ਾਵਤ ਤੋਂ ਮਗਰੋਂ ਹੋਰ ਕਿਸੇ ਸਮੇਂ ਵੀ ਭਾਰਤ ਵਿਚ ਸ਼ਹਿਰੀ ਆਜ਼ਾਦੀਆਂ ਨੂੰ ਇਸ ਪੈਮਾਨੇ ਉਤੇ ਨਹੀਂ ਖਤਮ ਕੀਤਾ ਗਿਆ, ਜਿੰਨਾ ਇਸ ਵੇਲੇ ਹੈ। ਇਹ ਪ੍ਰਤੱਖ ਹੈ ਕਿ ਅਸਲੀ ਰਾਜਸੀ ਜੀਵਨ, ਸਗੋਂ ਸਮਾਜਿਕ ਅਤੇ ਨਿੱਜੀ ਜੀਵਨ ਵਿਚ ਵੀ ਇਸ ਦਮਨ ਨਾਲ ਬੜੀ ਗੰਭੀਰ ਮੁਦਾਖਲਤ ਕੀਤੀ ਜਾ ਰਹੀ ਹੈ। ਵੱਖੋ ਵੱਖਰੀਆਂ ਰਾਜਸੀ ਅਤੇ ਦੂਜੀਆਂ ਜੱਥੇਬੰਦੀਆਂ ਸਮੇਂ ਸਮੇਂ ਇਸ ਦੇ ਖਿਲਾਫ਼ ਰੋਸ ਪ੍ਰਗਟ ਕਰਦੀਆਂ ਰਹੀਆਂ ਹਨ ਅਤੇ ਉਹਨਾਂ ਲਈ ਇਹ ਉਚਿਤ ਹੋਵੇਗਾ ਕਿ ਉਹ ਇਸ ਮਸਲੇ ਉਤੇ ਮਿਲਵਰਤਣ ਦੇਣ, ਭਾਵੇਂ ਉਹ ਦੂਜੇ ਮਸਲਿਆਂ ਬਾਰੇ ਮੱਤਭੇਦ ਵੀ ਰਖਦੀਆਂ ਹੋਣ, ਤਾਂ ਕਿ ਇਸ ਮਹੱਤਵਪੂਰਨ ਸਵਾਲ ਉਤੇ ਸਾਂਝੀ ਲੜਾਈ ਲੜੀ ਜਾ ਸਕੇ।

ਸ਼ਹਿਰੀ ਆਜ਼ਾਦੀਆਂ ਦੀ ਹੋਂਦ ਆਮ ਕਰਕੇ ਰਾਜਸੀ, ਸਭਿਆਚਾਰਕ, ਸਮਾਜਿਕ ਅਤੇ ਆਰਥਕ — ਹਰ ਤਰ੍ਹਾਂ ਦੀ ਕੌਮੀ ਸਰਗਰਮੀ ਦੇ ਵਿਕਾਸ ਲਈ ਲਾਜ਼ਮੀ ਸਮਝੀ ਜਾਂਦੀ ਹੈ। ਇਹਨਾਂ ਨੂੰ ਖ਼ਤਮ ਕਰਨ ਨਾਲ ਇਨ੍ਹਾਂ ਸਾਰੀਆਂ ਸਰਗਰਮੀਆਂ ਉਤੇ ਪ੍ਰਭਾਵ ਪੈਂਦਾ ਹੈ। ਜਮਹੂਰੀ ਪਿਛੋਕੜ ਵਾਲੇ ਦੇਸ਼ਾਂ ਵਿਚ ਇਸੇ ਲਈ ਸ਼ਹਿਰੀ ਆਜ਼ਾਦੀ ਨੂੰ ਸਭ ਤੋਂ ਵੱਧ ਮਹੱਤਤਾ ਦਿੱਤੀ ਜਾਂਦੀ ਹੈ ਅਤੇ ਸਾਰੀ ਆਜ਼ਾਦੀ ਅਤੇ ਸਰਗਰਮੀ ਦੀ ਇਸ ਬੁਨਿਆਦ ਦੀ ਰਾਖੀ ਕਰਨ ਦੇ ਸਾਂਝੇ ਯਤਨ ਵਿਚ ਬੇਹੱਦ ਵੱਖ ਵੱਖ ਅਤੇ ਪ੍ਰਸਪਰ ਤੌਰ ਉਤੇ ਵਿਰੋਧੀ ਖ਼ਿਆਲਾਂ ਵਾਲੇ ਲੋਕ ਇਕੱਠੇ ਹੋ ਜਾਂਦੇ

---

22 ਅਪਰੈਲ, 1936 ਨੂੰ ਪ੍ਰਸਿੱਧ ਵਿਅਕਤੀਆਂ ਅਤੇ ਅਖ਼ਬਾਰਾਂ ਦੇ ਸੰਪਾਦਕਾਂ ਨੂੰ ਭੇਜੀ ਗਈ ਗਸ਼ਤੀ ਚਿੱਠੀ, ਜਿਸ ਵਿਚ ਭਾਰਤੀ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਕਾਇਮ ਕਰਨ ਦੀ ਤਜਵੀਜ਼ ਦਿੱਤੀ ਗਈ ਸੀ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 7 ਦੇ ਸਫ਼ਿਆਂ 410-11 ਤੋਂ ਲਿਆ ਗਿਆ ਹੈ।

ਹਨ । ਉਸ ਰਾਏ ਜਾਂ ਸਰਗਰਮੀ ਨੂੰ ਦਬਾਉਣ ਦਾ ਵੀ ਵਿਰੋਧ ਕਰਨ ਨੂੰ ਉਹ ਆਪਣਾ ਫ਼ਰਜ਼ ਸਮਝਦੇ ਹਨ ਜਿਸ ਦੇ ਉਹ ਜ਼ਾਤੀ ਤੌਰ ਉਤੇ ਖ਼ਿਲਾਫ਼ ਹੁੰਦੇ ਹਨ ਕਿਉਂਕਿ ਇਕ ਵਾਰੀ ਜੇ ਇਹੋ ਜਿਹੇ ਦਮਨ ਦੇ ਅਸੂਲ ਨੂੰ ਮੰਨ ਲਿਆ ਜਾਂਦਾ ਹੈ ਤਾਂ ਇਸ ਨੂੰ ਹਰ ਤਰ੍ਹਾਂ ਦੀਆਂ ਦੂਜੀਆਂ ਸਰਗਰਮੀਆਂ ਉਤੇ ਵੀ ਲਾਗੂ ਕੀਤਾ ਜਾ ਸਕਦਾ ਹੈ ਅਤੇ ਅਕਸਰ ਕੀਤਾ ਜਾਂਦਾ ਰਿਹਾ ਹੈ। ਅਮਰੀਕਾ, ਇੰਗਲੈਂਡ ਅਤੇ ਫ਼ਰਾਂਸ ਵਿਚ ਇਹੋ ਜਿਹੇ ਸਾਰੇ ਹਮਲਿਆਂ ਦਾ ਮੁਕਾਬਲਾ ਕਰਨ ਲਈ ਨਿਰੋਲ ਗ਼ੈਰ-ਪਾਰਟੀ ਖਾਸੇ ਵਾਲੀਆਂ ਸ਼ਹਿਰੀ ਆਜ਼ਾਦੀਆਂ ਦੀਆਂ ਯੂਨੀਅਨਾਂ ਕਾਇਮ ਕੀਤੀਆਂ ਗਈਆਂ ਹੋਈਆਂ ਹਨ, ਅਤੇ ਉਹਨਾਂ ਦੀਆਂ ਸਰਗਰਮੀਆਂ ਦੇ ਭਾਰੀ ਸਿੱਟੇ ਨਿਕਲੇ ਹਨ । ਭਾਰਤ ਵਿਚ ਸ਼ਹਿਰੀ ਆਜ਼ਾਦੀਆਂ ਵਿਚ ਯਕੀਨ ਰੱਖਣ ਵਾਲੇ ਸਾਰੇ ਗਰੁੱਪਾਂ ਅਤੇ ਵਿਅਕਤੀਆਂ ਨੂੰ ਲਪੇਟ ਵਿਚ ਲੈਂਦੇ ਇਹੋ ਜਿਹੇ ਸਾਂਝੇ ਯਤਨ ਦੀ ਲੋੜ ਪ੍ਰਤੱਖ ਤੌਰ ਉਤੇ ਹੋਰ ਕਿਸੇ ਵੀ ਥਾਂ ਨਾਲੋਂ ਜ਼ਿਆਦਾ ਜ਼ਰੂਰੀ ਹੈ ।

ਇਸ ਲਈ ਇਹ ਤਜਵੀਜ਼ ਹੈ ਕਿ ਇਕ ਭਾਰਤੀ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਸ਼ੁਰੂ ਕੀਤੀ ਜਾਏ ਜਿਸ ਦਾ ਇਕੋ ਇਕ ਕਾਰਜ ਕੌਮੀ ਸਰਗਰਮੀ ਦੇ ਸਾਰੇ ਖੇਤਰਾਂ ਵਿਚ ਸ਼ਹਿਰੀ ਆਜ਼ਾਦੀਆਂ ਦੀ ਰਾਖੀ ਕਰਨਾ ਹੋਵੇਗਾ । ਇਹ ਉਹਨਾਂ ਸਾਰੇ ਵਿਅਕਤੀਆਂ ਲਈ ਖੁਲ੍ਹੀ ਹੋਣੀ ਚਾਹੀਦੀ ਹੈ ਜਿਹੜੇ ਇਸ ਬੁਨਿਆਦੀ ਮਿਥਣ ਨਾਲ ਸਹਿਮਤ ਹਨ ਅਤੇ ਇਸ ਨੂੰ ਕਿਸੇ ਵੀ ਹੋਰ ਰਾਜਸੀ ਜਾਂ ਆਰਥਕ ਮਸਲਿਆਂ ਵਿਚ ਫਸਣ ਤੋਂ ਕਤਰਾਉਣਾ ਚਾਹੀਦਾ ਹੈ ।...ਇਸ ਯੂਨੀਅਨ ਦਾ ਪਹਿਲਾ ਨਿਸ਼ਾਨਾ ਅੰਕੜੇ ਇਕੱਠੇ ਕਰਨਾ ਅਤੇ ਇਹਨਾਂ ਦਾ ਪ੍ਰਚਾਰ ਕਰਨਾ ਹੋਣਾ ਚਾਹੀਦਾ ਹੈ । ਸ਼ਹਿਰੀ ਆਜ਼ਾਦੀਆਂ ਉੱਪਰ ਹਰ ਹਮਲੇ ਦਾ ਵਿਰੋਧ ਕਰਨ ਲਈ ਲੋਕ-ਰਾਏ ਨੂੰ ਜੱਥੇਬੰਦ ਕਰਨ ਵਰਗੀਆਂ ਦੂਜੀਆਂ ਸਰਗਰਮੀਆਂ ਮਗਰੋਂ ਆਉਣਗੀਆਂ ।

ਇਹ ਚਿੱਠੀ ਮੈਂ ਕੁਝ ਉਹਨਾਂ ਦੋਸਤਾਂ ਨੂੰ ਸੰਬੋਧਨ ਕਰ ਰਿਹਾ ਹਾਂ ਜਿਹੜੇ ਕਾਂਗਰਸ ਜੱਥੇਬੰਦੀ ਨਾਲ ਸੰਬੰਧਿਤ ਨਹੀਂ ਹਨ ਅਤੇ ਮੈਨੂੰ ਵਿਸ਼ਵਾਸ ਹੈ ਕਿ ਉਹਨਾਂ ਦੀ ਸਹਾਇਤਾ ਅਤੇ ਮਿਲਵਰਤਣ ਨਾਲ ਉਪ੍ਰੋਕਤ ਤਰ੍ਹਾਂ ਦੀ ਗ਼ੈਰ-ਪਾਰਟੀ ਅਤੇ ਸੰਕੀਰਣਤਾ-ਰਹਿਤ ਯੂਨੀਅਨ ਕਾਇਮ ਕਰਨਾ ਸੰਭਵ ਹੋਵੇਗਾ । ਜਿਸ ਤਰ੍ਹਾਂ ਦਾ ਠੀਕ ਠੀਕ ਰੂਪ ਇਹੋ ਜਿਹੀ ਯੂਨੀਅਨ ਧਾਰਨ ਕਰ ਸਕਦੀ ਹੈ, ਉਹ ਅਤੇ ਇਸ ਦੀਆਂ ਭਵਿੱਖੀ ਸਰਗਰਮੀਆਂ ਕੁਦਰਤੀ ਤੌਰ ਉਤੇ ਉਹਨਾਂ ਲੋਕਾਂ ਦੇ ਵਿਚਾਰਾਂ ਉਤੇ ਨਿਰਭਰ ਕਰਨਗੀਆਂ ਜਿਹੜੇ ਇਸ ਵਿਸ਼ੇ ਵਿਚ ਦਿਲਚਸਪੀ ਰਖਦੇ ਹਨ ਅਤੇ ਇਸ ਵਿਚ ਸ਼ਾਮਲ ਹੁੰਦੇ ਹਨ ।

ਮੈਨੂੰ ਆਸ ਹੈ ਕਿ ਇਸ ਮਹੱਤਵਪੂਰਨ ਕੌਮੀ ਕੰਮ ਵਿਚ ਮੈਂ ਤੁਹਾਡੀ ਮਿਲਵਰਤਣ ਦਾ ਭਰੋਸਾ ਰੱਖ ਸਕਦਾ ਹਾਂ । ਸਿਆਸਤਦਾਨ ਅਤੇ ਜਨਤਕ ਕੰਮ ਵਿਚ ਹੱਥ-ਪੱਥ ਮਾਰਨ ਵਾਲੇ ਵਿਅਕਤੀ ਕੁਦਰਤੀ ਤੌਰ ਉਤੇ ਇਸ ਵਿਚ ਦਿਲਚਸਪੀ ਰਖਦੇ

ਹੋਣਗੇ; ਵਿਦਿਆ-ਸ਼ਾਸਤ੍ਰੀ, ਵਕੀਲ ਅਤੇ ਪੇਸ਼ਾਵਰ ਲੋਕ, ਲੇਖਕ ਅਤੇ ਪੱਤਰਕਾਰ, ਛਾਪਕ ਅਤੇ ਪ੍ਰਕਾਸ਼ਕ, ਸਮਾਜ-ਸੁਧਾਰਕ ਅਤੇ ਉਹ ਸਾਰੇ ਵੀ ਏਨੀ ਹੀ ਦਿਲਚਸਪੀ ਰੱਖਦੇ ਹੋਣਗੇ, ਜਿਹੜੇ ਕਿਸਾਨੀ ਅਤੇ ਸਨਅਤੀ ਕਾਮਿਆਂ ਦੀ ਬਿਹਤਰੀ ਲਈ ਕੰਮ ਕਰਦੇ ਹਨ ।

ਕੀ ਤੁਸੀਂ ਕਿਰਪਾ ਕਰਕੇ ਇਸ ਵਿਸ਼ੇ ਬਾਰੇ ਆਪਣੇ ਵਿਚਾਰਾਂ ਤੋਂ ਜਾਣੂ ਕਰਾਓਗੇ ?

# ਬੰਬਈ ਵਿਚ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਦਾ ਉਦਘਾਟਨ

ਤਿੰਨ ਕੁ ਮਹੀਨੇ ਹੋਏ, ਸ਼ਹਿਰੀ ਆਜ਼ਾਦੀਆਂ ਦੀ ਭਾਰਤੀ ਯੂਨੀਅਨ ਕਾਇਮ ਕਰਨ ਦਾ ਵਿਚਾਰ ਪੇਸ਼ ਕੀਤਾ ਗਿਆ ਸੀ। ਉਦੋਂ ਤੋਂ ਲੈ ਕੇ ਦੇਸ਼ ਵਿਚਲੇ ਰਾਜਸੀ ਅਤੇ ਦੂਜੇ ਆਗੂਆਂ ਵਿਚਕਾਰ ਅਤੇ ਅਖ਼ਬਾਰਾਂ ਵਿਚ ਵੀ ਬਹਿਸਾਂ ਚੱਲਦੀਆਂ ਰਹੀਆਂ ਹਨ। ਭਾਰਤ ਇਕ ਵਿਸ਼ਾਲ ਦੇਸ਼ ਹੈ, ਜਿਸ ਦੇ ਲੋਕ ਮਸਲਿਆਂ ਬਾਰੇ ਵੱਖੋ ਵੱਖਰੇ ਵਿਚਾਰ ਰਖਦੇ ਹਨ, ਅਤੇ ਯਕੀਨਨ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਕਾਇਮ ਕਰਨਾ ਕੋਈ ਸੌਖਾ ਕੰਮ ਨਹੀਂ ਸੀ। ਇਸ ਬਾਰੇ ਕੋਈ ਸ਼ੱਕ ਨਹੀਂ ਸੀ ਕਿ ਇਹੋ ਜਿਹੀ ਜੱਥੇਬੰਦੀ ਸ਼ੁਰੂ ਕਰਨ ਦੀ ਭਾਰੀ ਲੋੜ ਸੀ। ਪਰ ਇਹ ਮਹਿਸੂਸ ਕੀਤਾ ਗਿਆ ਸੀ ਕਿ ਕਾਹਲੀ ਵਿਚ ਕੰਮ ਕਰਨ ਨਾਲੋਂ ਇਸ ਨੂੰ ਆਪਣਾ ਸਮਾਂ ਲੈਣ ਦੇਣਾ ਚਾਹੀਦਾ ਹੈ ਤਾਂ ਕਿ ਵਿਸ਼ਾਲ ਆਧਾਰ ਉਤੇ ਜੱਥੇਬੰਦੀ ਸ਼ੁਰੂ ਕੀਤੀ ਜਾ ਸਕੇ ਅਤੇ ਇਹ ਮਜ਼ਬੂਤ ਅਤੇ ਠੋਸ ਜੱਥੇਬੰਦੀ ਹੋਵੇ।

ਭਾਰਤੀ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਦਾ ਵਿਧਾਨ ਅਮਰੀਕਾ ਦੀ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਅਤੇ ਬਰਤਾਨੀਆ ਦੀ ਕੌਮੀ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਦੀਆਂ ਲੀਹਾਂ ਉਤੇ ਤਿਆਰ ਕੀਤਾ ਗਿਆ ਹੈ; ਇਹ ਇਸ ਢੰਗ ਨਾਲ ਤਿਆਰ ਕੀਤਾ ਗਿਆ ਹੈ ਜਿਹੜਾ ਜੱਥੇਬੰਦੀ ਦੇ ਭਵਿੱਖੀ ਵਿਕਾਸ ਵਿਚ ਭਾਰੀ ਸਹਾਇਤਾ ਕਰੇਗਾ।...ਸ਼ਹਿਰੀ ਆਜ਼ਾਦੀਆਂ ਖ਼ਤਮ ਕਰਨ ਦੇ ਖ਼ਿਲਾਫ਼ ਲੜਾਈ ਨੂੰ ਮੈਂ ਸਵੈਧੀਨਤਾ ਲਈ ਲੜਾਈ ਦਾ ਇਕ ਭਾਗ ਹੀ ਸਮਝਦਾ ਹਾਂ। ਇਹ ਲਾਜ਼ਮੀ ਹੈ ਕਿ ਵੱਖੋ ਵੱਖਰੇ ਵਿਚਾਰਾਂ ਵਾਲੇ ਲੋਕ ਜਿੱਥੇ ਵੀ ਸੰਭਵ ਹੋ ਸਕੇ ਇਕ ਸਾਂਝੇ ਮੰਚ ਉਤੇ ਆਉਣ ਅਤੇ ਸਾਂਝੇ ਉਦੇਸ਼ ਲਈ ਕੰਮ ਕਰਨ। ਕਾਂਗਰਸ ਦੇਸ਼ ਵਿਚ ਸਭ ਤੋਂ ਵੱਡੀ

---

24 ਅਗਸਤ, 1936 ਨੂੰ ਦਿੱਤੇ ਭਾਸ਼ਨ ਵਿਚੋਂ; ਇਹ 25 ਅਗਸਤ, 1936 ਦੇ **ਬੰਬੇ ਕਰਾਨੀਕਲ** ਵਿਚ ਛਪਿਆ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 7 ਦੇ ਸਫ਼ਿਆਂ 425-27 ਤੋਂ ਲਿਆ ਗਿਆ ਹੈ।

ਜੱਥੇਬੰਦੀ ਹੈ। ਕਾਂਗਰਸ ਭਾਰਤੀਆਂ ਦੀਆਂ ਸ਼ਹਿਰੀ ਆਜ਼ਾਦੀਆਂ ਲਈ ਲੜਦੀ ਰਹੀ ਹੈ। ਪਰ ਕਈ ਹੋਰ ਵੀ ਹਨ ਜਿਹੜੇ, ਭਾਵੇਂ ਕਾਂਗਰਸ ਦੀ ਨੀਤੀ ਅਤੇ ਪ੍ਰੋਗਰਾਮ ਦਾ ਸਮਰਥਨ ਨਹੀਂ ਕਰਦੇ, ਸ਼ਹਿਰੀ ਆਜ਼ਾਦੀਆਂ ਖ਼ਤਮ ਕੀਤੇ ਜਾਣ ਦੇ ਸਵਾਲ ਉਤੇ ਏਨੇ ਹੀ ਜ਼ੋਰਦਾਰ ਵਿਚਾਰ ਰਖਦੇ ਹਨ। ਇਹ ਦੋਵੇਂ ਇਕੱਠੇ ਹੋ ਸਕਦੇ ਹਨ ਅਤੇ ਇਸ ਸਾਂਝੇ ਸਵਾਲ ਉਤੇ ਮਿਲ ਕੇ ਕੰਮ ਕਰ ਸਕਦੇ ਹਨ।

ਕੁਝ ਲੋਕ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਵਿਚ ਸ਼ਾਮਲ ਨਹੀਂ ਹੋਣਾ ਚਾਹੁੰਦੇ, ਕਿਉਂਕਿ ਉਹ ਗ਼ੈਰ-ਸਿਆਸੀ ਬੰਦੇ ਹਨ। ਮੈਨੂੰ ਨਹੀਂ ਪਤਾ ਕਿ ਇਕ ਗ਼ੁਲਾਮ ਦੇਸ਼ ਵਿਚ ਕੋਈ ਬੰਦਾ ਆਪਣੇ ਆਪ ਨੂੰ ਗ਼ੈਰ-ਸਿਆਸੀ ਮਨ ਵਾਲਾ ਆਦਮੀ ਕਹਿ ਸਕਦਾ ਹੈ। ਹੋ ਸਕਦਾ ਹੈ ਕਿਸੇ ਦੀ ਰਾਜਨੀਤੀ ਵਿਚ ਦਿਲਚਸਪੀ ਨਾ ਹੋਵੇ, ਹੋ ਸਕਦਾ ਹੈ ਕਿ ਕੋਈ ਕਲਾਕਾਰ ਜਾਂ ਲੇਖਕ ਜਾਂ ਪੇਂਟਰ ਹੋਵੇ, ਪਰ ਫਿਰ ਵੀ, ਜਦੋਂ ਤੱਕ ਉਸ ਦਾ ਦੇਸ਼ ਬਦੇਸ਼ੀ ਗ਼ਲਬੇ ਹੇਠ ਹੈ, ਉਹ ਲਾਜ਼ਮੀ ਤੌਰ ਉਤੇ ਰਾਜਸੀ ਵਿਚਾਰਾਂ ਵਾਲਾ ਹੋਵੇਗਾ ਹੀ। ਮੈਂ ਉਹਨਾਂ ਕੁਝ ਵਿਅਕਤੀਆਂ ਦੀ ਦੋਸਤੀ ਦੀ ਕਦਰ ਕਰਦਾ ਹਾਂ, ਜਿਹੜੇ ਰਾਜਸੀ ਖੇਤਰ ਵਿਚ ਨਹੀਂ ਹਨ, ਕਿਉਂਕਿ ਮੈਨੂੰ ਬੜੀ ਰਾਹਤ ਮਿਲਦੀ ਹੈ ਜਦੋਂ ਮੈਂ ਕੁਝ ਸਮਾਂ ਰਾਜਸੀ ਵੰਨਗੀ ਦੇ ਬੰਦਿਆਂ ਤੋਂ ਦੂਰ ਉਹਨਾਂ ਨਾਲ ਰਹਿ ਸਕਦਾ ਹਾਂ। ਫ਼ਰਜ਼ ਕਰੋ ਕਿ ਸਿਵਲ ਨਾਫ਼ੁਰਮਾਨੀ ਸ਼ੁਰੂ ਕਰ ਦਿੱਤੀ ਜਾਂਦੀ ਹੈ, ਤਾਂ ਜਿਹੜੇ ਬੰਦੇ ਲਹਿਰ ਵਿਚ ਹਿੱਸਾ ਲੈਂਦੇ ਹਨ, ਉਹ ਜੇਲ੍ਹੀਂ ਚਲੇ ਜਾਦੇ ਹਨ, ਫਿਰ ਬਾਹਰ ਰਹਿ ਗਏ ਬੰਦਿਆਂ ਦਾ ਫ਼ਰਜ਼ ਹੋਵੇਗਾ ਕਿ ਸ਼ਹਿਰੀ ਆਜ਼ਾਦੀਆਂ ਦੇ ਖ਼ਾਤਮੇ ਦੇ ਖ਼ਿਲਾਫ਼ ਘੋਲ ਕਰਨ।

ਭਾਰਤੀ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਦੀ ਕੌਮੀ ਕੌਂਸਲ ਦੀ ਕਾਰਜਕਾਰਨੀ ਉਹ ਆਮ ਨੀਤੀ ਤੈਅ ਕਰੇਗੀ ਜਿਸ ਉਤੇ ਯੂਨੀਅਨ ਨੇ ਕੰਮ ਕਰਨਾ ਹੈ। ਕੰਮ ਦਾ ਨਿੱਕਾ ਨਿੱਕਾ ਵਿਸਥਾਰ ਬੇਸ਼ਕ ਸਥਾਨਕ ਕਮੇਟੀਆਂ ਦੇ ਸਿਰ ਆਉਂਦਾ ਹੈ। ਇਹ ਖਿਆਲ ਨਹੀਂ ਕੀਤਾ ਜਾਂਦਾ ਕਿ ਇਹ ਯੂਨੀਅਨ ਵਿਸ਼ਾਲ ਜਨਤਕ ਜੱਥੇਬੰਦੀ ਹੋਵੇਗੀ, ਭਾਵੇਂ ਇਸ ਦਾ ਮੈਂਬਰ ਬਣਨ ਤੋਂ ਕਿਸੇ ਨੂੰ ਵੀ ਰੋਕ ਨਹੀਂ। ਇਹ ਸੂਬਿਆਂ ਵਿਚ ਸ਼ਹਿਰੀ ਆਜ਼ਾਦੀਆਂ ਖ਼ਤਮ ਕੀਤੇ ਜਾਣ ਬਾਰੇ ਧਿਆਨ ਰੱਖੇਗੀ, ਤੱਥ ਇਕੱਠੇ ਕਰੇਗੀ ਅਤੇ ਉਹਨਾਂ ਨੂੰ ਪ੍ਰਕਾਸ਼ਿਤ ਕਰੇਗੀ, ਬਦੇਸ਼ੀ ਯੂਨੀਅਨਾਂ ਨਾਲ ਸੰਪਰਕ ਰਖੇਗੀ ਅਤੇ ਉਹਨਾਂ ਦੀ ਮਦਦ ਅਤੇ ਹਮਦਰਦੀ ਪ੍ਰਾਪਤ ਕਰੇਗੀ। ਇਹ ਉਹਨਾਂ ਜੱਥੇਬੰਦੀਆਂ ਨਾਲ, ਅਤੇ ਉਹਨਾਂ ਰਾਹੀਂ ਸੰਸਾਰ ਰਾਇ ਨਾਲ ਸੰਪਰਕ ਰੱਖੇਗੀ। ਬਰਤਾਨਵੀ ਸਰਕਾਰ ਸੰਸਾਰ ਰਾਇ ਦਾ ਕਾਫ਼ੀ ਖ਼ਿਆਲ ਰਖਦੀ ਹੈ। ਭਾਰਤੀ ਯੂਨੀਅਨ ਦੇ ਆਨਰੇਰੀ ਪ੍ਰਧਾਨ ਡਾਕਟਰ ਰਾਬਿੰਦਰਨਾਥ ਟੈਗੋਰ ਹਨ, ਅਤੇ ਇਸ ਪਦਵੀ ਲਈ ਉਹਨਾਂ ਤੋਂ ਚੰਗਾ ਬੰਦਾ ਲੱਭ ਸੱਕਣਾ ਸੰਭਵ ਨਹੀਂ। ਦੁਨੀਆ ਭਰ ਵਿਚ ਉਹਨਾਂ ਦਾ ਬੜਾ ਸਤਿਕਾਰ ਹੈ ਅਤੇ ਉਹ ਇਕ ਕੌਮਾਂਤਰੀ ਸ਼ਖ਼ਸੀਅਤ ਹਨ।

ਅਸਲ ਪ੍ਰਧਾਨ ਸ਼੍ਰੀਮਤੀ ਸਰੋਜਨੀ ਨਾਇਡੂ ਹਨ ਅਤੇ ਇਹ ਅਸਧਾਰਨ ਤੌਰ ਉਤੇ ਉਚਿਤ ਚੋਣ ਹੈ।

ਕੁਝ ਲੋਕ ਇਕ ਜਾਂ ਦੂਜੇ ਕਾਰਣ ਕਰਕੇ ਯੂਨੀਅਨ ਵਿਚ ਸ਼ਾਮਲ ਨਹੀਂ ਹੋਣਾ ਚਾਹੁੰਦੇ। ਜਦੋਂ ਕੋਈ ਵਿਅਕਤੀ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਸ਼ੁਰੂ ਕਰਨ ਦੀ ਤਜਵੀਜ਼ ਦੇਣ ਵਾਲਿਆਂ ਦੇ ਇਰਾਦਿਆਂ ਉਤੇ ਸ਼ੱਕ ਕਰਦਾ ਹੈ, ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਬਾਰੇ ਕੁਝ ਵੀ ਨਹੀਂ ਕਿਹਾ ਜਾ ਸਕਦਾ। ਰਾਜਨੀਤੀ ਜਾਂ ਹੋਰ ਥਾਂ ਕਈ ਖੇਤਰਾਂ ਵਿਚ ਲੋਕ ਮਤ-ਭੇਦ ਰੱਖ ਸਕਦੇ ਹਨ, ਪਰ ਉਹ ਆਪਣੀਆਂ ਸ਼ਹਿਰੀ ਆਜ਼ਾਦੀਆਂ ਵਾਸਤੇ ਲੜਨ ਲਈ ਸੌਖੀ ਤਰ੍ਹਾਂ ਸਹਿਮਤ ਹੋ ਸਕਦੇ ਹਨ। ਕਿਸੇ ਨੇ ਕਿਹਾ ਹੈ ਕਿ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਕਾਇਮ ਕਰਨਾ ਕਾਂਗਰਸ ਦੀ ਕਮਾਨ ਦੀ ਦੂਜੀ ਤਾਰ ਹੈ। ਮੈਂ ਉਸ ਨੂੰ ਦੱਸਿਆ ਕਿ ਕਾਂਗਰਸ ਦੀ ਕਮਾਨ ਜ਼ੋਰਦਾਰ ਕਮਾਨ ਹੈ ਅਤੇ ਇਸ ਦੀਆਂ ਕਿੰਨੀਆ ਹੀ ਤਾਰਾਂ ਹਨ ਅਤੇ ਕਿੰਨੀਆਂ ਹੋਰ ਤਾਰਾਂ ਪੈ ਜਾਣਗੀਆਂ। ਸਾਡੇ ਇਰਾਦਿਆ ਉਤੇ ਸ਼ੱਕ ਕਰਨਾ ਅਨਿਆਂ ਹੈ। ਸ਼ਹਿਰੀ ਆਜ਼ਾਦੀ ਤੋਂ ਬਿਨਾਂ ਵਿਦਿਆ ਫ਼ਜ਼ੂਲ ਹੈ। ਅਜਿਹੇ ਲੋਕ ਵੀ ਹਨ ਜਿਹੜੇ ਸ਼ਹਿਰੀ ਆਜ਼ਾਦੀਆਂ ਦੀ ਯੂਨੀਅਨ ਨੂੰ ਕਈ ਚੀਜ਼ਾਂ ਨਾਲ ਮਿਲਾ ਦੇਂਦੇ ਹਨ ਅਤੇ ਘਚੋਲਾ ਪੈਦਾ ਕਰ ਦੇਂਦੇ ਹਨ। ਇਕ ਵੱਡੇ ਆਗੂ ਨੇ ਇਸ ਯੂਨੀਅਨ ਵਿਚ ਸ਼ਾਮਲ ਹੋਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਆਪਣੀ **ਆਤਮ ਕਥਾ** ਵਿਚ ਮੈਂ ਉਸ ਦੀ ਆਲੋਚਨਾ ਕੀਤੀ ਸੀ। ਘੱਟੋ ਘੱਟ ਮੈਂ ਆਲੋਚਨਾ ਦਾ ਸਵਾਗਤ ਕਰਦਾ ਹਾਂ; ਮੈਂ ਵਿਚਾਰਾਂ ਦੀ ਵੱਧ ਤੋਂ ਵੱਧ ਸਪਸ਼ਟ ਅਤੇ ਜ਼ੋਰਦਾਰ ਆਲੋਚਨਾ ਦੇ ਹੱਕ ਵਿਚ ਹਾਂ, ਜੇ ਆਲੋਚਕ ਸਹਿਮਤ ਨਾ ਹੋਣ ਤਾਂ। ਪਰ ਇਹ ਆਲੋਚਨਾ ਖ਼ਾਰ ਤੋਂ ਬਿਨਾਂ ਹੋਵੇ ਅਤੈ ਜ਼ਾਤੀ ਨਹੀਂ ਹੋਣੀ ਚਾਹੀਦੀ। ਪਰ ਕਿਸੇ ਦੇ ਵਿਚਾਰਾਂ ਦੀ ਸਖਤ ਆਲੋਚਨਾ ਨੂੰ ਨਿੱਜੀ ਹਮਲਾ ਨਹੀਂ ਸਮਝਿਆ ਜਾਣਾ ਚਾਹੀਦਾ। ਅਸੀਂ ਕਿਸੇ ਦੇ ਵਿਚਾਰਾਂ ਦੀ ਸਖਤ ਆਲੋਚਨਾ ਕਰਦੇ ਹੋਏ ਵੀ ਉਸ ਦੇ ਸਭ ਤੋਂ ਚੰਗੇ ਮਿੱਤਰ ਰਹਿ ਸਕਦੇ ਹਾਂ। ਲੋਕ ਜੀਵਨ ਦੇ ਸਿਹਤਮੰਦ ਅਤੇ ਜਮਹੂਰੀ ਵਿਕਾਸ ਲਈ ਇਹ ਬੜਾ ਜ਼ਰੂਰੀ ਹੈ ਕਿ ਸਖਤ ਅਤੇ ਖੁਲ੍ਹੀ ਆਲੋਚਨਾ ਹੋਵੇ।

# ਪ੍ਰੈਸ ਦੀ ਆਜ਼ਾਦੀ

ਮੇਰੀ ਪੱਕੀ ਰਾਇ ਹੈ ਕਿ ਬੀ. ਪੀ. ਸੀ. ਸੀ. ਦੀ ਕਾਰਜਾਕਰਨੀ ਵਲੋਂ ਜੁਗਾਂਤਰ ਅਖ਼ਬਾਰ ਦਾ ਬਾਈਕਾਟ ਕਰਨ ਦਾ ਮਤਾ ਪਾਸ ਕੀਤਾ ਜਾਣਾ ਬਦਕਿਸਮਤੀ ਵਾਲੀ ਅਤੇ ਸਿਆਣਪ-ਰਹਿਤ ਗੱਲ ਸੀ। ਮੈਨੂੰ ਨਿੱਜੀ ਤੌਰ ਉਤੇ ਲੇਖਾਂ ਜਾਂ ਦੂਜੇ ਮਾਮਲਿਆਂ ਦਾ ਨਹੀਂ ਪਤਾ ਜਿਹੜੇ ਜੁਗਾਂਤਰ ਵਿਚ ਛਪਦੇ ਰਹੇ ਹਨ ਅਤੇ ਮੈਂ ਉਹਨਾਂ ਬਾਰੇ ਕੁਝ ਨਹੀਂ ਕਹਿ ਸਕਦਾ। ਪਰ ਮੈਂ ਪ੍ਰੈਸ ਦੀ ਆਜ਼ਾਦੀ ਵਿਚ ਪੱਕਾ ਵਿਸ਼ਵਾਸ ਰੱਖਦਾ ਹਾਂ ਅਤੇ ਖ਼ਿਆਲ ਕਰਦਾ ਹਾਂ ਕਿ ਰਾਵਾਂ ਪ੍ਰਗਟ ਕਰਨ ਅਤੇ ਨੀਤੀਆਂ ਦੀ ਆਲੋਚਨਾ ਕਰਨ ਦੀ ਪੂਰੀ ਤੋਂ ਪੂਰੀ ਖੁਲ੍ਹ ਦਿੱਤੀ ਜਾਣੀ ਚਾਹੀਦੀ ਹੈ। ਇਸ ਦਾ ਬੇਸ਼ਕ ਇਹ ਮਤਲਬ ਨਹੀਂ ਕਿ ਕੋਈ ਵੀ ਅਖਬਾਰ ਜਾਂ ਵਿਅਕਤੀ ਕਿਸੇ ਉਤੇ ਵੀ ਖੋਰੀ ਹਮਲੇ ਕਰ ਸਕਦਾ ਹੈ, ਜਾਂ ਉਸ ਨੂੰ ਘਟੀਆ ਕਿਸਮ ਦੀ ਪੱਤਰਕਾਰੀ ਵਿਚ ਪੈਣਾ ਚਾਹੀਦਾ ਹੈ, ਜੋ ਕਿ ਸਾਡੇ ਫ਼ਿਰਕੂ ਪੱਤਰਾਂ ਵਿਚੋਂ ਕੁਝ ਦਾ ਲੱਛਣ ਹੈ। ਪਰ ਮੇਰਾ ਪੱਕਾ ਵਿਸਵਾਸ ਹੈ ਕਿ ਲੋਕ-ਜੀਵਨ ਆਜ਼ਾਦ ਅਤੇ ਸਵੈਧੀਨ ਪ੍ਰੈਸ ਦੀਆਂ ਨੀਂਹਾਂ ਉਤੇ ਉਸਾਰਿਆ ਜਾਣਾ ਚਾਹੀਦਾ ਹੈ। ਇਸ ਲਈ ਮੈਨੂੰ ਜੁਗਾਂਤਰ ਦਾ ਬਾਈਕਾਟ ਕਰਨ ਦੀ ਕੋਸ਼ਿਸ਼ ਉਤੇ ਬਹੁਤ ਅਫ਼ਸੋਸ ਹੈ।

ਇਥੇ ਮੈਂ ਨਾਲ ਇਹ ਵੀ ਕਹਿਣਾ ਚਾਹਾਂਗਾ ਕਿ ਬੰਗਾਲ ਸਰਕਾਰ ਵਲੋਂ ਪਿੱਛੇ ਜਿਹੇ ਹੀ **ਹਿੰਦੁਸਤਾਨ ਸਟੈਂਡਰਡ** ਨੂੰ ਦਿੱਤਾ ਗਿਆ ਹੁਕਮ, ਕਿ ਇਹ ਹਰ ਸੰਪਾਦਕੀ ਮਸਾਲਾ ਛਪਣ ਤੋਂ ਪਹਿਲਾਂ ਸੈਂਸਰਸ਼ਿਪ ਲਈ ਪੇਸ਼ ਕਰੇ, ਮੈਨੂੰ ਸਰਕਾਰੀ ਅਧਿਕਾਰ ਦੀ ਹੈਰਾਨਕੁਨ ਦੁਰਵਰਤੋਂ ਲੱਗਦੀ ਹੈ। ਜੇ ਇਸ ਤਰ੍ਹਾਂ ਦੀ ਗੱਲ ਦੀ ਆਗਿਆ ਦਿੱਤੀ ਜਾਂਦੀ ਹੈ, ਤਾਂ ਅਖਬਾਰਾਂ ਵਿਚ ਸਵੈਧੀਨ ਸੰਪਾਦਕੀ ਲਿਖਣ ਦੇ

---

ਭਾਰਤ ਦੀ ਪੱਤਰਕਾਰ ਐਸੋਸੀਏਸ਼ਨ ਦੇ ਪ੍ਰਧਾਨ ਅਤੇ **ਅੰਮ੍ਰਿਤ ਬਾਜ਼ਾਰ ਪਤ੍ਰਿਕਾ** ਦੇ ਸੰਪਾਦਕ ਤੁਸ਼ਾਰ ਕਾਂਤੀ ਘੋਸ਼ ਨੂੰ 4 ਮਾਰਚ, 1940 ਨੂੰ ਲਿਖੀ ਗਈ ਚਿੱਠੀ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 11 ਦੇ ਸਫ਼ਿਆਂ 365-68 ਤੋਂ ਲਈ ਗਈ ਹੈ।

ਕੰਮ ਦਾ ਪੂਰੀ ਤਰ੍ਹਾਂ ਭੋਗ ਪੈ ਜਾਇਗਾ। ਉਹਨਾਂ ਦੇ ਮੁੱਖ ਲੇਖ ਉਹਨਾਂ ਦੇ ਨਹੀਂ ਹੋਣਗੇ ਸਗੋਂ ਸੈਂਸਰ ਦੇ ਹੋਣਗੇ, ਅਤੇ ਕੋਈ ਵੀ ਇਹ ਨਹੀਂ ਪੜ੍ਹਨਾ ਚਾਹੁੰਦਾ ਕਿ ਕਿਸੇ ਖ਼ਾਸ ਮਾਮਲੇ ਬਾਰੇ ਸੈਂਸਰ ਵਾਲੇ ਕੀ ਸੋਚਦੇ ਹਨ। ਸਰਕਾਰ ਨੂੰ ਆਪਣੀ ਰਾਇ ਪ੍ਰਗਟ ਕਰਨ ਦਾ ਅਤੇ ਇਸ ਨੂੰ ਲੋਕਾਂ ਸਾਹਮਣੇ ਰੱਖਣ ਦਾ ਪੂਰਾ ਹੱਕ ਹੈ — ਸਿੱਧੇ ਤੌਰ ਉਤੇ ਜਿਵੇਂ ਕਿ ਇਸ ਵੱਲੋਂ ਆ ਰਿਹਾ ਹੋਵੇ। ਪਰ ਅਖ਼ਬਾਰਾਂ ਦੇ ਸੰਪਾਦਕੀ ਕਾਲਮਾਂ ਰਾਹੀਂ ਇਸ ਵੱਲੋਂ ਆਪਣੀ ਰਾਇ ਦਾ ਪ੍ਰਚਾਰ ਕਰਨ ਦਾ ਜਾ ਖ਼ੁਦ ਆਪਣੀਆਂ ਕਾਰਵਾਈਆਂ ਦੀ ਆਲੋਚਨਾ ਨੂੰ ਦਬਾਉਣ ਦਾ ਅਸਿੱਧਾ ਤਰੀਕਾ ਇਕ ਐਸੀ ਚੀਜ਼ ਹੈ, ਜਿਹੜੀ ਹਮੇਸ਼ਾ ਹੀ ਅਖਬਾਰ ਦੇ ਕੰਮ ਲਈ ਬੁਨਿਆਦੀ ਤੌਰ ਉਤੇ ਗ਼ਲਤ ਸਮਝੀ ਜਾਂਦੀ ਰਹੀ ਹੈ। ਇਸ ਅਪਮਾਨ ਜਾਂ ਆਤਮਾ ਦੀ ਹਾਰ ਅੱਗੇ ਗੋਡੇ ਟੇਕਣ ਨਾਲੋਂ ਕਿਸੇ ਅਖਬਾਰ ਲਈ ਇਹ ਜ਼ਿਆਦਾ ਠੀਕ ਹੈ ਕਿ ਉਹ ਕੋਈ ਸੰਪਾਦਕੀ ਮਸਾਲਾ ਹੀ ਨਾ ਰੱਖੇ। ਮੈਨੂੰ ਖ਼ੁਸ਼ੀ ਹੈ ਕਿ **ਹਿੰਦੁਸਤਾਨ ਸਟੈਂਡਰਡ** ਨੇ ਇਸ ਰਸਤੇ ਨੂੰ ਤਰਜੀਹ ਦਿੱਤੀ ਅਤੇ ਸੰਪਾਦਕੀ ਛਾਪਣੇ ਬੰਦ ਕਰ ਦਿੱਤੇ।

ਮਸ਼ਹੂਰ ਰਾਸ਼ਟਰਵਾਦੀ ਅਖਬਾਰ, ਜਿਹੜੇ ਆਪਣੀ ਪੁਜ਼ੀਸ਼ਨ ਪੱਕੀ ਕਰ ਚੁੱਕੇ ਹਨ, ਕਾਫ਼ੀ ਹੱਦ ਤੱਕ ਆਪਣਾ ਖ਼ਿਆਲ ਆਪ ਰੱਖ ਸਕਦੇ ਹਨ। ਉਹਨਾ ਨਾਲ ਜਿਹੜੀ ਵੀ ਗੱਲ ਵਾਪਰਦੀ ਹੈ, ਉਸ ਵੱਲ ਲੋਕਾਂ ਦਾ ਧਿਆਨ ਅਤੇ ਲੋਕਾ ਦੀ ਹਿਮਾਇਤ ਖਿੱਚੀ ਜਾਂਦੀ ਹੈ। ਛੋਟੇ ਅਤੇ ਘੱਟ ਪ੍ਰਸਿੱਧ ਅਖ਼ਬਾਰਾਂ ਨੂੰ ਅਕਸਰ ਸਰਕਾਰੀ ਮੁਦਾਖ਼ਲਤ ਬਰਦਾਸ਼ਤ ਕਰਨੀ ਪੈਂਦੀ ਹੈ ਕਿਉਂਕਿ ਉਹ ਏਨੇ ਪ੍ਰਸਿੱਧ ਨਹੀਂ ਹੁੰਦੇ। ਪਰ ਆਪਣੇ ਛੋਟੇ ਤੋਂ ਛੋਟੇ ਅਤੇ ਕਮਜ਼ੋਰ ਤੋਂ ਕਮਜ਼ੋਰ ਰਸਾਲਿਆਂ ਨੂੰ ਵੀ ਸਰਕਾਰੀ ਮੁਦਾਖ਼ਲਤ ਅਤੇ ਦਮਨ ਦਾ ਸ਼ਿਕਾਰ ਹੋਣ ਦੇਣਾ ਖ਼ਤਰਨਾਕ ਹੈ। ਕਿਉਂਕਿ ਵਰਤੋਂ ਨਾਲ ਇਹ ਆਦਤ ਵਧਦੀ ਜਾਂਦੀ ਹੈ ਅਤੇ ਹੌਲੀ ਹੌਲੀ ਲੋਕਾ ਦਾ ਦਿਮਾਗ਼ ਸਰਕਾਰ ਵੱਲੋਂ ਆਪਣੀਆਂ ਤਾਕਤਾਂ ਦੀ ਦੁਰਵਰਤੋਂ ਕਰਨ ਦਾ ਆਦੀ ਹੁੰਦਾ ਜਾਂਦਾ ਹੈ। ਇਸ ਲਈ ਪੱਤਰਕਾਰ ਐਸੋਸੀਏਸ਼ਨ ਲਈ, ਅਤੇ ਸਾਰੇ ਅਖਬਾਰਾਂ ਲਈ ਵੀ ਇਹ ਜ਼ਰੂਰੀ ਹੈ ਕਿ ਘੱਟ ਪ੍ਰਸਿੱਧ ਅਖ਼ਬਾਰਾਂ ਨਾਲ ਸੰਬੰਧਿਤ ਇਹੋ ਜਿਹੇ ਕੇਸਾਂ ਨੂੰ ਵੀ ਬੇਧਿਆਨੀ ਕਰਕੇ ਹੀ ਵਾਪਰਨ ਨਾ ਦੇਣ। ਜੇ ਉਹ ਸਾਰੇ ਪ੍ਰੈਸ ਦੀ ਆਜ਼ਾਦੀ ਕਾਇਮ ਰੱਖਣ ਲਈ ਚਿੰਤਤ ਹਨ, ਤਾਂ ਉਹਨਾਂ ਨੂੰ ਇਸ ਆਜ਼ਾਦੀ ਦੇ ਚੌਕਸ ਸਰਪ੍ਰਸਤ ਬਣ ਕੇ ਰਹਿਣਾ ਚਾਹੀਦਾ ਹੈ ਅਤੇ ਹਰ ਹਮਲੇ ਦਾ ਵਿਰੋਧ ਕਰਨਾ ਚਾਹੀਦਾ ਹੈ, ਭਾਵੇਂ ਇਹ ਕਿਸੇ ਪਾਸਿਉਂ ਵੀ ਹੋ ਰਿਹਾ ਹੋਵੇ। ਇਹ ਕੋਈ ਰਾਜਸੀ ਵਿਚਾਰਾਂ ਜਾਂ ਰਾਵਾਂ ਦਾ ਮਸਲਾ ਨਹੀਂ। ਜਿਉਂ ਹੀ ਅਸੀਂ ਅਜਿਹੇ ਅਖ਼ਬਾਰ ਉਤੇ, ਜਿਸ ਨਾਲ ਸਬੱਬ ਵਜੋਂ ਅਸੀਂ ਸਹਿਮਤ ਨਹੀਂ, ਹਮਲੇ ਨੂੰ ਸਹਿ ਜਾਂਦੇ ਹਾਂ, ਤਾਂ ਅਸੀਂ ਅਸੂਲੀ ਤੌਰ ਉਤੇ ਗੋਡੇ ਟੇਕ ਦੇਂਦੇ ਹਾਂ, ਅਤੇ ਜਦੋਂ ਫਿਰ

ਸਾਡੇ ਉਤੇ ਹਮਲਾ ਹੁੰਦਾ ਹੈ, ਤਾਂ ਇਸ ਦਾ ਵਿਰੋਧ ਕਰਨ ਦੀ ਸਾਡੇ ਕੋਲ ਕੋਈ ਤਾਕਤ ਨਹੀਂ ਰਹਿ ਜਾਂਦੀ।

ਪ੍ਰੈਸ ਦੀ ਆਜ਼ਾਦੀ ਦਾ ਮਤਲਬ ਇਹ ਨਹੀਂ ਕਿ ਅਸੀਂ ਉਹ ਚੀਜ਼ਾਂ ਛਪਣ ਦੇਈਏ, ਜਿਹੜੀਆਂ ਸਾਨੂੰ ਪਸੰਦ ਹਨ। ਇਕ ਜ਼ਾਲਮ ਵੀ ਇਸ ਤਰ੍ਹਾਂ ਦੀ ਆਜ਼ਾਦੀ ਨੂੰ ਪਸੰਦ ਨਹੀਂ ਕਰੇਗਾ। ਸ਼ਹਿਰੀ ਆਜ਼ਾਦੀ ਅਤੇ ਪ੍ਰੈਸ ਦੀ ਆਜ਼ਾਦੀ ਇਸ ਵਿਚ ਹੁੰਦੀ ਹੈ ਕਿ ਅਸੀਂ ਉਹ ਕੁਝ ਛਪਣ ਦੇਈਏ ਜੋ ਕੁਝ ਸਾਨੂੰ ਪਸੰਦ ਨਹੀਂ, ਕਿ ਅਸੀਂ ਆਪਣੀ ਆਲੋਚਨਾ ਬਰਦਾਸ਼ਤ ਕਰੀਏ, ਅਜਿਹੇ ਵਿਚਾਰਾਂ ਦੇ ਖੁਲ੍ਹੇ ਪ੍ਰਗਟਾਅ ਦੀ ਆਗਿਆ ਦੇਈਏ ਜਿਹੜੇ ਸਾਨੂੰ ਆਪਣੇ ਉਦੇਸ਼ ਲਈ ਵੀ ਹਾਨੀਕਾਰਕ ਲੱਗਦੇ ਹਨ। ਕਿਉਂਕਿ ਕਿਸੇ ਵਡੇਰੀ ਭਲਾਈ ਜਾਂ ਅੰਤਮ ਨਿਸ਼ਾਨੇ ਦੀ ਕੀਮਤ ਉਤੇ ਆਰਜ਼ੀ ਲਾਭ ਲੈਣਾ ਹਮੇਸ਼ਾ ਹੀ ਖ਼ਤਰਨਾਕ ਗੱਲ ਹੁੰਦੀ ਹੈ। ਜੇ ਅਸੀਂ ਗ਼ਲਤ ਮਿਆਰ ਕਾਇਮ ਕਰ ਲਵਾਂਗੇ ਅਤੇ ਗ਼ਲਤ ਸਾਧਨ ਅਪਣਾਵਾਂਗੇ, ਭਾਵੇਂ ਇਸ ਵਿਸ਼ਵਾਸ ਨਾਲ ਹੀ ਕਿ ਅਸੀਂ ਠੀਕ ਉਦੇਸ਼ ਨੂੰ ਅੱਗੇ ਤੋਰ ਰਹੇ ਹਾਂ, ਤਾਂ ਉਹ ਉਦੇਸ਼ ਖ਼ੁਦ ਪ੍ਰਭਾਵਿਤ ਹੋਵੇਗਾ ਅਤੇ ਉਹ ਮਿਆਰ ਅਤੇ ਉਹ ਸਾਧਨ ਇਸ ਬਾਰੇ ਤੁਅੱਸਬ ਪੈਦਾ ਕਰਨਗੇ।

ਜੇ ਸਾਡਾ ਨਿਸ਼ਾਨਾ ਲੋਕਰਾਜ ਅਤੇ ਆਜ਼ਾਦੀ ਹੈ, ਤਾਂ ਸਾਨੂੰ ਆਪਣੇ ਕੰਮ ਅਤੇ ਆਪਣੀਆਂ ਸਰਗਰਮੀਆਂ ਵਿਚ ਇਸ ਗੱਲ ਨੂੰ ਹਮੇਸ਼ਾ ਸਾਹਮਣੇ ਰੱਖਣਾ ਚਾਹੀਦਾ ਹੈ। ਜੇ ਇਹ ਕੰਮ ਅਤੇ ਸਰਗਰਮੀ ਇਸ ਤਰੀਕੇ ਨਾਲ ਚਲਾਈ ਜਾਂਦੀ ਹੈ ਕਿ ਇਹ ਲੋਕਰਾਜ ਅਤੇ ਆਜ਼ਾਦੀ ਦੇ ਵਿਰੁੱਧ ਜਾਂਦੀ ਹੈ, ਤਾਂ ਯਕੀਨਨ ਅੰਤ ਲੋਕਰਾਜ ਅਤੇ ਆਜ਼ਾਦੀ ਨਹੀਂ ਸਗੋਂ ਕੁਝ ਹੋਰ ਹੀ ਹੋਵੇਗਾ।

ਇਹ ਠੀਕ ਹੈ ਕਿ ਉੱਚੇ ਅਸੂਲ ਕਾਇਮ ਕਰਨੇ ਸੌਖੇ ਹਨ, ਜਿਹੜੇ ਮੰਤਕੀ ਲੱਗਣ ਅਤੇ ਕੰਨਾਂ ਨੂੰ ਵੀ ਚੰਗੇ ਲੱਗਣ। ਉਹਨਾਂ ਨੂੰ ਅਮਲ ਵਿਚ ਲਿਆਉਣਾ ਵਧੇਰੇ ਮੁਸ਼ਕਲ ਹੁੰਦਾ ਹੈ। ਕਿਉਂਕਿ ਜ਼ਿੰਦਗੀ ਬਹੁਤੀ ਮੰਤਕੀ ਨਹੀਂ ਹੁੰਦੀ ਅਤੇ ਮਨੁੱਖੀ ਵਿਹਾਰ ਦਾ ਮਿਆਰ ਏਨਾ ਉੱਚਾ ਨਹੀਂ ਹੁੰਦਾ ਜਿੰਨਾ ਅਸੀਂ ਚਾਹਾਂਗੇ ਕਿ ਇਹ ਹੋਵੇ। ਅਸੀਂ ਇਕ ਜੰਗਲ ਵਿਚ ਰਹਿੰਦੇ ਹਾਂ ਜਿਥੇ, ਅਕਸਰ ਹੀ, ਧਾੜਵੀ ਵਿਅਕਤੀ ਅਤੇ ਕੌਮਾਂ ਆਪਣੀ ਮਰਜ਼ੀ ਨਾਲ ਪਈਆਂ ਫਿਰਦੀਆਂ ਹਨ ਅਤੇ ਸਮਾਜ ਨੂੰ ਹਾਨੀ ਪੁਚਾਉਣ ਦੀ ਕੋਸ਼ਿਸ਼ ਕਰਦੀਆਂ ਹਨ। ਸੰਕਟ ਪੈਦਾ ਹੋ ਜਾਂਦੇ ਹਨ, ਜਿਵੇਂ ਕਿ ਜੰਗਾਂ ਜਾਂ ਕੌਮੀ ਆਜ਼ਾਦੀ ਲਈ ਘੋਲ, ਜਾਂ ਸ਼ਰੇਣੀ ਘੋਲ, ਜਿਹੜੇ ਘਟਨਾਵਾਂ ਦੇ ਸਾਧਾਰਨ ਵਹਿਣ ਵਿਚ ਵਿਘਨ ਪਾਉਂਦੇ ਹਨ। ਉਹਨਾਂ ਉੱਚੇ ਅਸੂਲਾਂ ਉਤੇ, ਜਿਹੜੇ ਅਸੀਂ ਕਾਇਮ ਕਰਦੇ ਹਾਂ ਅਤੇ ਜਿਹੜੇ ਮਨੁੱਖਾ ਵਿਹਾਰ ਦਾ ਖ਼ਾਸ ਮਾਪ ਬਣ ਜਾਦੇ ਹਨ, ਪੂਰੀ ਤਰ੍ਹਾਂ ਅਮਲ ਕਰ ਸੱਕਣਾ ਉਦੋਂ ਫਿਰ ਮੁਸ਼ਕਲ ਹੋ ਜਾਂਦਾ ਹੈ।

ਇਹਨਾਂ ਸੰਕਟਾਂ ਜਾਂ ਇਨਕਲਾਬੀ ਸਮਿਆਂ ਦੇ ਦੌਰਾਨ ਵਿਅਕਤੀ ਜਾਂ ਗਰੁੱਪ ਦੀ ਸਾਧਾਰਨ ਆਜ਼ਾਦੀ ਬਾਰੇ, ਕਿਸੇ ਹੱਦ ਤੱਕ ਮੁੜ ਵਿਚਾਰ ਕਰਨਾ ਜ਼ਰੂਰੀ ਹੋ ਜਾਂਦਾ ਹੈ। ਤਾਂ ਵੀ, ਇਹ ਖ਼ਤਰਨਾਕ ਚੀਜ਼ ਹੈ ਅਤੇ ਸੰਭਵ ਤੌਰ ਉਤੇ ਮਾੜੇ ਸਿੱਟੇ ਕੱਢ ਸਕਦੀ ਹੈ, ਜੇ ਵੱਧ ਤੋਂ ਵੱਧ ਚੌਕਸੀ ਨਹੀਂ ਵਰਤੀ ਜਾਂਦੀ। ਨਹੀਂ ਤਾਂ ਅਸੀਂ ਉਸੇ ਬੁਰਾਈ ਦਾ ਸ਼ਿਕਾਰ ਹੋ ਜਾਂਦੇ ਹਾਂ, ਜਿਸ ਦੇ ਖ਼ਿਲਾਫ਼ ਅਸੀਂ ਲੜ ਰਹੇ ਹੁੰਦੇ ਹਾਂ।

ਜਦੋਂ ਅਸੀਂ ਜਮਹੂਰੀਅਤ ਅਤੇ ਆਜ਼ਾਦੀ ਦੀ ਅਤੇ ਸ਼ਹਿਰੀ ਆਜ਼ਾਦੀਆਂ ਦੀ ਵੀ ਗੱਲ ਕਰਦੇ ਹਾਂ, ਤਾਂ ਸਾਨੂੰ ਹਮੇਸ਼ਾ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਜ਼ਿੰਮੇਵਾਰੀ ਅਤੇ ਅਨੁਸ਼ਾਸਨ ਦੀ ਮੰਗ ਕਰਦੀਆਂ ਹਨ। ਵਿਅਕਤੀ ਜਾਂ ਗਰੁੱਪ ਵਿਚ ਅਨੁਸ਼ਾਸਨ ਅਤੇ ਜ਼ਿੰਮੇਵਾਰੀ ਤੋਂ ਬਿਨਾਂ, ਸੰਭਾਵਨਾ ਇਹ ਹੈ ਕਿ ਕੋਈ ਸੱਚੀ ਆਜ਼ਾਦੀ ਨਹੀਂ ਹੋਵੇਗੀ। ਗ਼ੁਲਾਮੀ ਦੀ ਅਤੇ ਆਜ਼ਾਦੀਆ ਤੋਂ ਵਾਂਝਿਆਂ ਹੋਣ ਦੀ ਅਵਸਥਾ ਤੋਂ ਆਜ਼ਾਦੀ ਦੀ ਅਵਸਥਾ ਵੱਲ ਤਬਦੀਲੀ ਵਿਚ, ਖੁਲ੍ਹ ਲੈਣ ਵੱਲ ਕੁਝ ਰੁਝਾਨ ਸ਼ਾਇਦ ਅਟੱਲ ਹੈ। ਇਹ ਅਫ਼ਸੋਸਨਾਕ ਗੱਲ ਹੈ ਪਰ ਇਹ ਸਮਝਣੀ ਮੁਸ਼ਕਲ ਨਹੀਂ, ਕਿਉਂਕਿ ਇਹ ਲੰਮੇ ਨਿਰੰਤਰ ਦਮਨ ਵੱਲ ਪ੍ਰਤਿਕਰਮ ਹੁੰਦਾ ਹੈ।

ਭਾਰਤ ਵਿਚ ਸਾਡਾ ਸਹਿਨਸ਼ੀਲਤਾ ਦਾ ਸ਼ਾਨਦਾਰ ਰੀਕਾਰਡ ਹੈ। ਚੀਨ ਤੋਂ ਛੁੱਟ ਹੋਰ ਕਿਸੇ ਦੇਸ਼ ਦਾ ਵੀ ਇਹੋ ਜਿਹਾ ਰੀਕਾਰਡ ਨਹੀਂ। ਜਦੋਂ ਯੂਰਪ ਦੇ ਅਤੇ ਹੋਰ ਦੇਸ਼ ਧਰਮ-ਯੁੱਧਾਂ ਕਰਕੇ ਇਕ ਜਾਂ ਦੂਜੀ ਰਾਇ ਨੂੰ ਦਬਾਉਣ ਲਈ ਜੰਗਾਂ ਵਿਚ ਵਹਿੰਦੇ ਖ਼ੂਨ ਵਿਚ ਡੁੱਬੇ ਹੋਏ ਸਨ, ਉਦੋਂ ਭਾਰਤ ਅਤੇ ਚੀਨ ਨੇ, ਆਪਣੇ ਪਿੱਛੇ ਹਜ਼ਾਰਾਂ ਸਾਲ ਦੇ ਸਭਿਆਚਾਰ ਤੋਂ ਪੈਦਾ ਹੋਏ ਯਕੀਨ ਨਾਲ, ਬਦੇਸ਼ਾਂ ਤੋਂ ਆਉਂਦੇ ਵਿਚਾਰਾਂ ਅਤੇ ਧਰਮਾਂ ਲਈ ਆਪਣੇ ਦਰ ਖੋਹਲ ਦਿੱਤੇ। ਸਹਿਨਸ਼ੀਲਤਾ ਅਤੇ ਸਭਿਆਚਾਰ ਦਾ ਇਹ ਅਥਾਹ ਪਿਛੋਕੜ ਸਾਡੇ ਲਈ ਇਕ ਕੀਮਤੀ ਵਿਰਸਾ ਹੈ।

ਅੱਜ ਸਾਨੂੰ ਬੁਨਿਆਦੀ ਤੌਰ ਉਤੇ ਪ੍ਰਭਾਵਿਤ ਕਰਦੇ ਦੂਜੇ ਮਸਲਿਆਂ ਉਤੇ ਜਜ਼ਬੇ ਭੜਕੇ ਹੋਏ ਹਨ। ਇਹ ਠੀਕ ਹੈ ਕਿ ਸਾਨੂੰ ਇਹਨਾਂ ਮਸਲਿਆਂ ਬਾਰੇ ਡੂੰਘੀ ਤਰ੍ਹਾਂ ਮਹਿਸੂਸ ਕਰਨਾ ਚਾਹੀਦਾ ਹੈ, ਕਿਉਂਕਿ ਇਹਨਾਂ ਦੇ ਸਿੱਟੇ ਉਤੇ ਸਾਡੇ ਦੇਸ਼ ਦਾ ਅਤੇ ਦੁਨੀਆ ਦਾ ਭਵਿੱਖ ਨਿਰਭਰ ਕਰਦਾ ਹੈ। ਇਹ ਠੀਕ ਹੈ ਕਿ ਅਸੀਂ ਜਿਸ ਉਦੇਸ਼ ਨੂੰ ਪਿਆਰ ਕਰਦੇ ਹਾਂ, ਉਸ ਨੂੰ ਅੱਗੇ ਤੋਰਨ ਵਿਚ ਆਪਣੀ ਸਾਰੀ ਤਾਕਤ ਲਾ ਦੇਈਏ। ਪਰ ਇਹ ਠੀਕ ਨਹੀਂ ਕਿ ਅਸੀਂ ਉਹਨਾਂ ਅਸੂਲਾਂ ਨੂੰ ਹੀ ਛੱਡ ਦੇਈਏ ਜਾਂ ਮੱਧਮ ਕਰ ਦੇਈਏ ਜਿਹੜੇ ਬੀਤੇ ਵਿਚ ਭਾਰਤੀ ਸਭਿਅਤਾ ਦੀ ਸ਼ਾਨ ਰਹੇ ਹਨ ਅਤੇ ਜਿਹੜੇ, ਕੁਝ ਵੱਖਰੇ ਅਰਥਾਂ ਵਿਚ, ਜਮਹੂਰੀ ਆਜ਼ਾਦੀ ਦੀਆਂ ਬੁਨਿਆਦਾਂ ਹਨ।

ਸਭ ਤੋਂ ਵੱਡੀ ਗੱਲ, ਸਾਨੂੰ ਸੁਤੰਤਰਤਾ ਅਤੇ ਸ਼ਹਿਰੀ ਆਜ਼ਾਦੀ ਨੂੰ ਅਨੁਸ਼ਾਸਨ ਅਤੇ ਜ਼ਿੰਮੇਵਾਰੀ ਨਾਲ ਮਿਲਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ।

ਕਿਉਂਕਿ ਹੋ ਸਕਦਾ ਹੈ ਇਹ ਮੇਰੀ ਚਿੱਠੀ ਅਖ਼ਬਾਰਾਂ ਲਈ ਅਤੇ ਲੋਕਾਂ ਲਈ ਦਿਲਚਸਪੀ ਰਖਦੀ ਹੋਵੇ, ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਇਹ ਪ੍ਰਕਾਸ਼ਨ ਹਿਤ ਪ੍ਰੈਸ ਨੂੰ ਜਾਰੀ ਕਰ ਦਿੱਤੀ ਜਾਏ ।

# ਕਾਂਗਰਸੀ ਵਜ਼ਾਰਤਾਂ ਅਤੇ ਸ਼ਹਿਰੀ ਆਜ਼ਾਦੀਆਂ

ਕਾਂਗਰਸ ਨੇ ਸ਼ਹਿਰੀ ਆਜ਼ਾਦੀ ਅਤੇ ਖੁਲ੍ਹੀ ਤਰ੍ਹਾਂ ਰਾਇ ਪ੍ਰਗਟ ਕਰਨ ਦੇ, ਆਜ਼ਾਦੀ ਨਾਲ ਮਿਲ-ਬੈਠਣ ਅਤੇ ਇਕੱਠੇ ਹੋਣ ਦੇ, ਆਜ਼ਾਦ ਪ੍ਰੈਸ ਦੇ, ਜ਼ਮੀਰ ਦੀ, ਧਰਮ ਦੀ ਆਜ਼ਾਦੀ ਦੇ ਹੱਕ ਉਤੇ ਮੁੜ ਮੁੜ ਕੇ ਜ਼ੋਰ ਦਿੱਤਾ ਹੈ। ਅਸੀਂ ਭਾਰਤੀ ਲੋਕਾਂ ਨੂੰ ਦਬਾਉਣ ਲਈ ਹੰਗਾਮੀ ਤਾਕਤਾਂ ਦੀ ਵਰਤੋਂ ਕਰਨ ਅਤੇ ਆਰਡੀਨੈਂਸ ਅਤੇ ਵਿਸ਼ੇਸ਼ ਕਾਨੂੰਨ ਬਣਾਉਣ ਦੀ ਨਿਖੇਧੀ ਕਰਦੇ ਹਾਂ, ਅਤੇ ਅਸੀਂ ਆਪਣੇ ਪ੍ਰੋਗਰਾਮ ਵਿਚ ਐਲਾਨ ਕੀਤਾ ਹੈ ਕਿ ਅਸੀਂ ਇਹਨਾਂ ਤਾਕਤਾਂ ਅਤੇ ਕਾਨੂੰਨਾਂ ਨੂੰ ਖਤਮ ਕਰਨ ਲਈ ਹਰ ਸੰਭਵ ਕਦਮ ਚੁੱਕਾਂਗੇ। ਸੂਬਿਆਂ ਵਿਚ ਸੱਤਾ ਪ੍ਰਵਾਨ ਕਰ ਲੈਣ ਨਾਲ ਇਸ ਨੀਤੀ ਵਿਚ ਤਬਦੀਲੀ ਨਹੀਂ ਆਉਂਦੀ, ਅਤੇ ਬੇਸ਼ਕ ਇਸ ਨੂੰ ਅਮਲ ਵਿਚ ਲਿਆਉਣ ਲਈ ਬਹੁਤ ਕੁਝ ਪਹਿਲਾਂ ਹੀ ਕੀਤਾ ਜਾ ਚੁੱਕਾ ਹੈ। ਰਾਜਸੀ ਕੈਦੀ ਰਿਹਾਅ ਕੀਤੇ ਜਾ ਚੁੱਕੇ ਹਨ, ਬਹੁਤ ਸਾਰੀਆਂ ਜੱਥੇਬੰਦੀਆਂ ਉਤੋਂ ਪਾਬੰਦੀ ਹਟਾਈ ਜਾ ਚੁੱਕੀ ਹੈ, ਅਤੇ ਅਖਬਾਰਾਂ ਦੀਆਂ ਜ਼ਮਾਨਤਾਂ ਵਾਪਸ ਕੀਤੀਆਂ ਜਾ ਚੁੱਕੀਆਂ ਹਨ। ਇਹ ਠੀਕ ਹੈ ਕਿ ਇਸ ਪੱਖੋਂ ਅਜੇ ਕੁਝ ਹੋਰ ਕੀਤਾ ਜਾਣਾ ਬਾਕੀ ਹੈ, ਪਰ ਇਸ ਦਾ ਕਾਰਣ ਇਹ ਨਹੀਂ ਕਿ ਕਾਂਗਰਸ ਵਜ਼ਾਰਤਾਂ ਵਿਚ ਹੋਰ ਕਦਮ ਚੁੱਕਣ ਲਈ ਇੱਛਾ ਦੀ ਕੋਈ ਘਾਟ ਹੈ, ਸਗੋਂ ਇਸ ਦਾ ਕਾਰਣ ਕੋਈ ਬਾਹਰੀਆਂ ਮੁਸ਼ਕਲਾਂ ਹਨ। ਮੈਨੂੰ ਵਿਸ਼ਵਾਸ ਹੈ ਕਿ ਜਲਦੀ ਹੀ ਇਹ ਸੰਭਵ ਹੋ ਸਕੇਗਾ ਕਿ ਇਸ ਕੰਮ ਨੂੰ ਮੁਕੰਮਲ ਕੀਤਾ ਜਾਏ ਅਤੇ ਸਾਰੇ ਦਮਨਕਾਰੀ ਅਤੇ ਅਸਧਾਰਨ ਸੂਬਾਈ ਕਾਨੂੰਨਾਂ ਨੂੰ ਖ਼ਤਮ ਕਰਕੇ ਆਪਣੀ ਚੁੱਕੀ ਸਹੁੰ ਉਤੇ ਪੂਰਾ ਉਤਰਿਆ ਜਾਏ।

ਸ਼ਹਿਰੀ ਆਜ਼ਾਦੀ ਸਾਡੇ ਲਈ ਕੋਈ ਨਿਰਾ ਹਵਾਈ ਸਿਧਾਂਤ ਜਾਂ ਪਵਿੱਤਰ ਇੱਛਾ ਨਹੀਂ, ਸਗੋਂ ਇਕ ਐਸੀ ਚੀਜ਼ ਹੈ, ਜਿਸ ਨੂੰ ਅਸੀਂ ਕੌਮ ਦੇ ਨਿਯਮਿਤ ਵਿਕਾਸ ਅਤੇ

---

4-6 ਸਤੰਬਰ, 1937 ਦੇ **ਦੀ ਲੀਡਰ** ਵਿਚ ਪ੍ਰਕਾਸ਼ਿਤ ਲੇਖ 'ਠੀਕ ਪ੍ਰਸੰਗ' ਵਿਚੋਂ; ਇੱਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 8 ਦੇ ਸਫ਼ਿਆਂ 311-13 ਤੋਂ ਲਿਆ ਗਿਆ ਹੈ।

ਤਰੱਕੀ ਲਈ ਲਾਜ਼ਮੀ ਸਮਝਦੇ ਹਾਂ। ਇਹ ਮਸਲੇ ਵੱਲ ਸਭਯ ਪਹੁੰਚ ਹੀ ਹੈ, ਜਿਸ ਬਾਰੇ ਲੋਕ ਮਤ-ਭੇਦ ਰਖਦੇ ਹਨ, ਇਸ ਨੂੰ ਨਜਿੱਠਣ ਦਾ ਅਹਿੰਸਕ ਤਰੀਕਾ। ਵਿਰੋਧੀ ਰਾਇ ਨੂੰ ਜ਼ਬਰਦਸਤੀ ਕੁਚਲ ਦੇਣਾ ਅਤੇ ਇਸ ਨੂੰ ਪ੍ਰਗਟ ਕੀਤੇ ਜਾਣ ਦੀ ਆਗਿਆ ਨਾ ਦੇਣਾ, ਕਿਉਂਕਿ ਸਾਨੂੰ ਇਹ ਪਸੰਦ ਨਹੀਂ, ਤੱਤ ਰੂਪ ਵਿਚ ਉਸੇ ਵੰਨਗੀ ਦੀ ਹੀ ਇਕ ਚੀਜ਼ ਹੈ ਜਿਵੇਂ ਕਿ ਵਿਰੋਧੀ ਦਾ ਸਿਰ ਪਾੜ ਦੇਣਾ ਕਿਉਂਕਿ ਅਸੀਂ ਉਸ ਨੂੰ ਪ੍ਰਵਾਨ ਨਹੀਂ ਕਰਦੇ। ਇਸ ਵਿਚ ਤਾਂ ਸਗੋਂ ਸਫ਼ਲਤਾ ਦਾ ਗੁਣ ਵੀ ਨਹੀਂ ਹੁੰਦਾ। ਪਾੜੇ ਸਿਰ ਵਾਲਾ ਵਿਅਕਤੀ ਹੋ ਸਕਦਾ ਹੈ ਢਹਿ ਪਵੇ ਅਤੇ ਮਰ ਜਾਏ, ਪਰ ਦਬਾਈ ਹੋਈ ਰਾਇ ਜਾਂ ਵਿਚਾਰ ਦਾ ਇਹੋ ਜਿਹਾ ਇਕਦਮ ਅੰਤ ਨਹੀਂ ਹੁੰਦਾ, ਅਤੇ ਜਿੰਨਾ ਜ਼ਿਆਦਾ ਇਸ ਨੂੰ ਤਾਕਤ ਨਾਲ ਕੁਚਲਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ, ਓਨਾ ਹੀ ਜ਼ਿਆਦਾ ਇਹ ਕਾਇਮ ਰਹਿੰਦਾ ਅਤੇ ਵਧਦਾ-ਫੁਲਦਾ ਹੈ। ਇਤਿਹਾਸ ਇਸ ਤਰ੍ਹਾਂ ਦੀਆਂ ਉਦਾਹਰਣਾਂ ਨਾਲ ਭਰਿਆ ਪਿਆ ਹੈ। ਲੰਮੇ ਤਜਰਬੇ ਨੇ ਸਾਨੂੰ ਸਿਖਾਇਆ ਹੈ ਕਿ ਰਾਵਾਂ ਅਤੇ ਵਿਚਾਰਾਂ ਨੂੰ ਦਬਾਉਣਾ ਸੱਚ ਦੇ ਹਿਤਾਂ ਵਿਚ ਖ਼ਤਰਨਾਕ ਹੈ; ਇਸ ਨੇ ਸਾਨੂੰ ਇਹ ਵੀ ਸਿਖਾਇਆ ਹੈ ਕਿ ਇਹ ਕਲਪਨਾ ਕਰਨਾ ਮੂਰਖਾਂ ਵਾਲੀ ਗੱਲ ਹੈ ਕਿ ਅਸੀਂ ਇੰਝ ਕਰ ਸਕਦੇ ਹਾਂ। ਬੁਰਾਈ ਨੂੰ ਛੁਪਣ ਲਈ ਮਜਬੂਰ ਕਰਨ ਅਤੇ ਇਸ ਉੱਪਰ ਕੋਈ ਕਾਬੂ ਨਾ ਰੱਖਣ ਜਾਂ ਇਸ ਵੱਲ ਠੀਕ ਪਹੁੰਚ ਨਾ ਰੱਖਣ ਨਾਲੋਂ ਇਹ ਕਿਤੇ ਜ਼ਿਆਦਾ ਸੌਖਾ ਹੈ ਕਿ ਇਸ ਦਾ ਖੁਲ੍ਹਮ-ਖੁਲ੍ਹਾ ਮੁਕਾਬਲਾ ਕੀਤਾ ਜਾਏ ਅਤੇ ਨਿਆਈਂ ਘੋਲ ਨਾਲ ਇਸ ਨੂੰ ਲੋਕਾਂ ਦੇ ਮਨਾਂ ਵਿਚ ਹਰਾਇਆ ਜਾਏ। ਬੁਰਾਈ ਦਿਨ ਦੀ ਰੌਸ਼ਨੀ ਨਾਲੋਂ ਪਰਛਾਵਿਆਂ ਵਿਚ ਕਿਤੇ ਜ਼ਿਆਦਾ ਪਲ੍ਹਰਦੀ ਹੈ।

ਪਰ ਭਲਾ ਕੀ ਹੈ ਅਤੇ ਬੁਰਾ ਕੀ, ਆਪਣੇ ਆਪ ਵਿਚ ਇਕ ਸੰਦੇਹਪੂਰਨ ਮਾਮਲਾ ਹੋ ਸਕਦਾ ਹੈ, ਅਤੇ ਫਿਰ ਫ਼ੈਸਲਾ ਕੌਣ ਕਰੇਗਾ ? ਦੁਨੀਆ ਭਰ ਵਿਚਲੀਆਂ ਸਰਕਾਰਾਂ ਨੂੰ ਇਹੋ ਜਿਹੇ ਫ਼ੈਸਲੇ ਦੇਣ ਦੇ ਕੋਈ ਬਹੁਤਾ ਯੋਗ ਨਹੀਂ ਸਮਝਿਆ ਜਾਂਦਾ, ਅਤੇ ਸਰਕਾਰੀ ਸੈਂਸਰ ਵਾਲੇ ਕੋਈ ਆਕਰਸ਼ਕ ਝੁੰਡ ਨਹੀਂ ਹੁੰਦੇ। ਫਿਰ ਵੀ ਸਰਕਾਰਾਂ ਨੂੰ ਭਾਰੀ ਜ਼ਿੰਮੇਵਾਰੀ ਚੁੱਕਣੀ ਪੈਂਦੀ ਹੈ ਅਤੇ ਉਹ ਕਿਸੇ ਸਵਾਲ ਦੀ ਫ਼ਿਲਾਸਫ਼ੀ ਉਤੇ ਬਹਿਸ ਨਹੀਂ ਕਰ ਸਕਦੀਆਂ ਜਦੋਂ ਕਿ ਮੰਗ ਕਾਰਵਾਈ ਕੀਤੇ ਜਾਣ ਦੀ ਹੁੰਦੀ ਹੈ। ਆਪਣੇ ਅਧੂਰੇ ਸੰਸਾਰ ਵਿਚ ਸਾਨੂੰ ਵਡੇਰੀ ਨਾਲੋਂ ਛੁਟੇਰੀ ਬੁਰਾਈ ਨੂੰ ਤਰਜੀਹ ਦੇਣੀ ਪੈਂਦੀ ਹੈ।

ਸਾਡੇ ਲਈ ਇਹ ਸਿਰਫ਼ ਇਕ ਪ੍ਰੋਗਰਾਮ ਨੂੰ ਅਮਲ ਵਿਚ ਲਿਆਉਣ ਦਾ ਮਸਲਾ ਨਹੀਂ, ਜਿਸ ਦਾ ਅਸੀਂ ਸਮਰਥਨ ਕਰਦੇ ਹਾਂ। ਇਸ ਮਸਲੇ ਵੱਲ ਸਾਡੀ ਸਮੁੱਚੀ ਪਹੁੰਚ ਮਨੋਵਿਗਿਆਨਕ ਤੌਰ ਉਤੇ ਵੱਖਰੀ ਹੋਣੀ ਚਾਹੀਦੀ ਹੈ। ਇਹ ਪੁਲਸੀਏ ਵਾਲੀ ਪਹੁੰਚ ਨਹੀਂ ਹੋ ਸਕਦੀ, ਜੋ ਕਿ ਭਾਰਤ ਵਿਚ ਬਰਤਾਨਵੀ ਸਰਕਾਰ ਦੀ ਏਨੀ

ਜ਼ਿਆਦਾ ਵਿਲੱਖਣਤਾ ਸੀ — ਤਾਕਤ, ਹਿੰਸਾ ਅਤੇ ਜ਼ਬਰਦਸਤੀ ਵਾਲਾ ਢੰਗ। ਜਿੱਥੋਂ ਤੱਕ ਹੋ ਸਕੇ, ਕਾਂਗਰਸੀ ਵਜ਼ਾਰਤਾਂ ਨੂੰ ਸਾਰੇ ਜ਼ਬਰਦਸਤੀ ਵਾਲੇ ਅਮਲਾਂ ਤੋਂ ਬਚਣਾ ਚਾਹੀਦਾ ਹੈ ਅਤੇ ਆਪਣੇ ਕਾਰਜਾਂ ਨਾਲ, ਅਤੇ ਜਿੱਥੇ ਕਿਤੇ ਸੰਭਵ ਹੋ ਸਕੇ, ਨਿੱਜੀ ਸੰਪਰਕਾਂ ਨਾਲ ਆਪਣੇ ਆਲੋਚਕਾਂ ਨੂੰ ਆਪਣੇ ਵੱਲ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜੇ ਉਹ ਆਲੋਚਕ ਜਾਂ ਵਿਰੋਧੀ ਨੂੰ ਆਪਣੇ ਵੱਲ ਕਰਨ ਵਿਚ ਅਸਫ਼ਲ ਵੀ ਰਹਿੰਦੀਆਂ ਹਨ, ਤਾਂ ਵੀ ਉਹ ਉਸ ਨੂੰ ਹਾਨੀ-ਰਹਿਤ ਬਣਾ ਦੇਣਗੀਆਂ, ਅਤੇ ਜਨਤਕ ਹਮਦਰਦੀ, ਜਿਹੜੀ ਕਿ ਹਮੇਸ਼ਾ ਹੀ ਸਰਕਾਰੀ ਕਾਰਵਾਈ ਦੇ ਸ਼ਿਕਾਰ ਨਾਲ ਹੁੰਦੀ ਹੈ, ਉਸ ਨੂੰ ਹੋਰ ਨਹੀਂ ਮਿਲੇਗੀ। ਉਹ ਲੋਕਾਂ ਨੂੰ ਆਪਣੇ ਵੱਲ ਕਰ ਲੈਣਗੀਆਂ ਅਤੇ ਇਸ ਤਰ੍ਹਾਂ ਇਕ ਅਜਿਹਾ ਮਾਹੌਲ ਪੈਦਾ ਕਰ ਲੈਣਗੀਆਂ ਜਿਹੜਾ ਗ਼ਲਤ ਕੰਮ ਲਈ ਸੁਖਾਵਾਂ ਨਹੀਂ ਹੋਵੇਗਾ।

ਪਰ ਇਸ ਤਰ੍ਹਾਂ ਦੀ ਪਹੁੰਚ ਅਤੇ ਜਬਰਦਸਤੀ ਵਾਲੀ ਕਾਰਵਾਈ ਤੋਂ ਬਚਣ ਦੀ ਇਸ ਇੱਛਾ ਦੇ ਬਾਵਜੂਦ, ਅਜਿਹੇ ਮੌਕੇ ਪੈਦਾ ਹੋ ਸਕਦੇ ਹਨ ਜਦੋਂ ਕਾਂਗਰਸ ਵਜ਼ਾਰਤਾਂ ਇਹੋ ਜਿਹਾ ਕੋਈ ਕਦਮ ਚੁੱਕਣ ਨੂੰ ਟਾਲ ਨਹੀਂ ਸਕਦੀਆਂ। ਹਿੰਸਾ ਅਤੇ ਫ਼ਿਰਕੂ ਝਗੜਿਆਂ ਦੇ ਪ੍ਰਚਾਰ ਨੂੰ ਕੋਈ ਵੀ ਸਰਕਾਰ ਬਰਦਾਸ਼ਤ ਨਹੀਂ ਕਰ ਸਕਦੀ, ਅਤੇ ਜੇ ਬਦਕਿਸਮਤੀ ਨਾਲ ਇੰਝ ਵਾਪਰ ਹੀ ਜਾਂਦਾ ਹੈ, ਤਾਂ ਆਮ ਕਾਨੂੰਨ ਦੇ ਜ਼ਬਰਦਸਤੀ ਵਾਲੇ ਅਮਲਾਂ ਦੀ ਸਹਾਇਤਾ ਲੈ ਕੇ ਇਸ ਨੂੰ ਦਬਾਇਆ ਜਾਣਾ ਜ਼ਰੂਰੀ ਹੋ ਜਾਂਦਾ ਹੈ। ਸਾਡਾ ਵਿਸ਼ਵਾਸ ਹੈ ਕਿ ਕੋਈ ਪੁਲੀਸ ਸੈਂਸਰਸ਼ਿਪ ਨਹੀਂ ਹੋਣੀ ਚਾਹੀਦੀ, ਕਿਤਾਬਾਂ ਅਤੇ ਅਖ਼ਬਾਰਾਂ ਉਤੇ ਪਾਬੰਦੀ ਨਹੀਂ ਲਾਈ ਜਾਣੀ ਚਾਹੀਦੀ, ਅਤੇ ਰਾਵਾਂ ਅਤੇ ਵਿਚਾਰਾਂ ਦੇ ਪ੍ਰਗਟਾਅ ਲਈ ਵੱਧ ਤੋਂ ਵੱਧ ਆਜ਼ਾਦੀ ਦਿੱਤੀ ਜਾਣੀ ਚਾਹੀਦੀ ਹੈ। ਜਿਸ ਤਰੀਕੇ ਨਾਲ ਸਾਨੂੰ ਬਰਤਾਨਵੀ ਸਰਕਾਰ ਦੀ ਨੀਤੀ ਨਾਲ ਬਦੇਸ਼ਾਂ ਦੇ ਅਗਾਂਹਵਧੂ ਸਾਹਿਤ ਤੋਂ ਵੱਖ ਕਰਕੇ ਰਖਿਆ ਗਿਆ ਹੈ, ਉਹ ਇਕ ਖੁਲ੍ਹਾ ਕੁਕਰਮ ਹੈ। ਸਾਨੂੰ ਇਹਨਾਂ ਪਾਬੰਦੀਆਂ ਤੋਂ ਅਤੇ ਸੈਂਸਰਸ਼ਿਪ ਤੋਂ ਛੁਟਕਾਰਾ ਪਾਉਣਾ ਚਾਹੀਦਾ ਹੈ ਅਤੇ ਉਹ ਆਜ਼ਾਦ ਜ਼ਮੀਨ ਤਿਆਰ ਕਰਨੀ ਚਾਹੀਦੀ ਹੈ ਜਿਸ ਤੋਂ ਬੁਧੀਮਾਨ ਜੀਵਨ ਪੈਦਾ ਹੋ ਸਕਦਾ ਅਤੇ ਰਚਣੇਈ ਯੋਗਤਾਵਾਂ ਰੂਪ ਧਾਰ ਸਕਦੀਆਂ ਹਨ। ਪਰ ਫਿਰ ਵੀ ਇਹ ਯਾਦ ਰਖਿਆ ਜਾਣਾ ਚਾਹੀਦਾ ਹੈ ਕਿ ਕਿਤਾਬਾਂ ਅਤੇ ਅਖਬਾਰਾਂ ਦੇ ਕੋਈ ਟਾਵੇਂ ਟਾਵੇਂ ਕੇਸ ਇਹੋ ਜਿਹੇ ਹੋ ਸਕਦੇ ਹਨ ਜਿਹੜੇ ਏਨੇ ਪ੍ਰਤੱਖ ਤੌਰ ਉਤੇ ਅਸ਼ਲੀਲ ਖਾਸੇ ਵਾਲੇ ਹੋਣ ਜਾਂ ਹਿੰਸਾ ਜਾਂ ਫ਼ਿਰਕੂ ਨਫ਼ਰਤ ਅਤੇ ਟਕਰਾਅ ਨੂੰ ਵਧਾਉਂਦੇ ਹੋਣ, ਕਿ ਉਹਨਾਂ ਨੂੰ ਰੋਕਣ ਲਈ ਕੋਈ ਕਾਰਵਾਈ ਕਰਨੀ ਜ਼ਰੂਰੀ ਹੋ ਜਾਂਦੀ ਹੈ।

# ਭਾਰਤ ਦੀ ਰਾਖੀ ਕਿਵੇਂ ਕੀਤੀ ਜਾ ਰਹੀ ਹੈ

ਸਾਡੇ ਕੋਲ ਭਾਰਤ ਸੁਰੱਖਿਆ ਐਕਟ ਵਰਗੀ ਚੀਜ਼ ਹੈ, ਅਤੇ ਹੌਲੀ ਹੌਲੀ ਇਹ ਆਪਣੀ ਜਕੜ ਦਾ ਪਸਾਰ ਕਰਦਾ ਜਾ ਰਿਹਾ ਹੈ। ਇਹ ਦੇਖਣਾ ਕਿ ਇਹ ਐਕਟ ਕਿਵੇਂ ਕੰਮ ਕਰਦਾ ਹੈ ਅਤੇ ਇਹ ਸਮਝਣਾ ਕਿ ਸਾਡੇ ਹਾਕਮਾਂ ਵਿਚ ਭਾਰਤ ਦੀ ਰਾਖੀ ਦਾ ਸੰਕਲਪ ਕੀ ਹੈ, ਇਕ ਦਿਲਚਸਪੀ ਵਾਲੀ ਗੱਲ ਹੈ।

ਕੁਝ ਸਮਾਂ ਹੋਇਆ ਉੱਤਰ ਪ੍ਰਦੇਸ਼ ਪੁਲੀਸ ਦੀ ਵਿਸ਼ੇਸ਼ ਸ਼ਾਖਾ ਨੇ ਅਲਾਹਾਬਾਦ ਵਿਚ ਮੈਸਰਜ਼ ਕਿਤਾਬਿਸਤਾਨ ਦੀ ਦੁਕਾਨ ਉਤੇ ਛਾਪਾ ਮਾਰਿਆ, ਅਤੇ ਵੱਖੋਂ ਵੱਖਰੀਆਂ ਕਿਤਾਬਾਂ ਦੀਆਂ, ਜਿਨ੍ਹਾਂ ਵਿਚੋਂ ਕਈ ਕਿਤਾਬਿਸਤਾਨ ਨੇ ਹੀ ਪ੍ਰਕਾਸ਼ਿਤ ਕੀਤੀਆਂ ਹੋਈਆਂ ਸਨ, 1779 ਕਿਤਾਬਾਂ ਫੜ ਲਈਆਂ ਅਤੇ ਚੁੱਕ ਕੇ ਲੈ ਗਏ। ਇਹ ਕਿਤਾਬਾਂ ਸੋਸ਼ਲਿਜ਼ਮ ਜਾਂ ਰੂਸ ਬਾਰੇ ਸਨ ਅਤੇ ਇਹਨਾਂ ਵਿਚੋਂ ਤਿੰਨ ਕਿਤਾਬਾਂ ਪ੍ਰਸਿੱਧ ਲੇਖਕ ਰੈਲਫ਼ ਫ਼ਾਕਸ ਦੀਆਂ ਲਿਖੀਆਂ ਹੋਈਆਂ ਸਨ, ਜਿਹੜਾ ਸਪੇਨ ਦੀ ਜੰਗ ਵਿਚ ਵਾਲੰਟੀਅਰ ਵਜੋਂ ਸ਼ਹੀਦ ਹੋ ਗਿਆ ਸੀ।

ਪੁੱਛ-ਗਿੱਛ ਕਰਨ ਉਤੇ, ਅਲਾਹਾਬਾਦ ਦੇ ਜ਼ਿਲਾ ਮੈਜਿਸਟ੍ਰੇਟ ਨੇ ਦੱਸਿਆ ਕਿ ਇਹਨਾਂ ਵਿਚੋਂ ਕੁਝ ਕਿਤਾਬਾਂ, ਜਿਹੜੀਆਂ ਲੰਡਨ ਤੋਂ ਆਈਆਂ ਸਨ, "ਵਰਜਿਤ ਸਾਹਿਤ ਵਜੋਂ ਜ਼ਬਤ ਕੀਤੀਆਂ ਗਈਆਂ ਸਨ, ਜਿਨ੍ਹਾਂ ਦੀ ਦਰਾਮਦ ਭਾਰਤ ਸਰਕਾਰ ਦੇ ਨੋਟੀਫਿਕੇਸ਼ਨ ਨੰਬਰ 61, ਮਿਤੀ 10 ਸਤੰਬਰ, 1932 ਦੇ ਮੁਤਾਬਕ ਮਨ੍ਹਾ ਹੈ।" ਦਿੱਤੀ ਗਈ ਦਲੀਲ ਦਿਲਚਸਪ ਸੀ। ਪ੍ਰਤੱਖ ਤੌਰ ਉਤੇ, ਕਿਤਾਬਾਂ ਉਪਰ ਪਾਬੰਦੀ ਨਹੀਂ ਲੱਗੀ ਹੋਈ ਸੀ, ਉਹ ਸੀ ਇਕ ਖਾਸ ਕਿਸਮ ਦਾ ਸਾਹਿਤ ਜਿਸਨੂੰ "ਵਰਜਿਤ ਸਾਹਿਤ" ਕਿਹਾ ਗਿਆ ਸੀ। ਇਹ ਵਰਜਿਤ ਸਾਹਿਤ ਹੈ ਕੀ, ਮੈਨੂੰ ਨਹੀਂ ਪਤਾ, ਨਾ ਹੀ ਮੈਨੂੰ ਇਸਦੀ ਸਰਕਾਰੀ ਤੌਰ ਉਤੇ ਵਿਆਖਿਆ ਕੀਤੀ ਗਈ ਮਿਲੀ ਹੈ। ਪਰ ਪਿੱਛੇ ਜਿਹੇ ਜਿਸ ਤਰ੍ਹਾਂ ਦੀਆਂ ਕਿਤਾਬਾਂ ਜ਼ਬਤ ਕੀਤੀਆਂ ਗਈਆਂ

---

26 ਅਪਰੈਲ, 1940 ਦੇ **ਨੈਸ਼ਨਲ ਹੈਰਲਡ** ਵਿਚ ਪ੍ਰਕਾਸ਼ਿਤ ਲੇਖ; ਇਥੇ **ਚੋਣਵੀਆਂ ਕਿਰਤਾਂ** ਦੀ ਸੈਂਚੀ 11 ਦੇ ਸਫ਼ਿਆਂ 369–70 ਤੋਂ ਲਿਆ ਗਿਆ ਹੈ।

ਹਨ, ਪ੍ਰਤੱਖ ਤੌਰ ਉਤੇ ਸੋਸ਼ਲਿਜ਼ਮ ਅਤੇ ਰੂਸ ਨਾਲ ਸੰਬੰਧਿਤ ਪੁਸਤਕਾਂ ਸਮਝਿਆ ਜਾਂਦਾ ਹੈ।

ਸਾਹਿਤ ਦੀ ਇਕ ਪੂਰੀ ਦੀ ਪੂਰੀ ਸ਼ਾਖ ਉਤੇ, ਕਿਤਾਬਾਂ ਦੇ ਗੁਣਾਂ ਦੋਸ਼ਾਂ ਨੂੰ ਧਿਆਨ ਵਿਚ ਰੱਖੇ ਬਿਨਾਂ, ਸਿਰਫ਼ ਇਸ ਕਰਕੇ ਪਾਬੰਦੀ ਲਾ ਦੇਣਾ ਇਕ ਸ਼ਾਨਦਾਰ ਵਰਤਾਰਾ ਹੈ, ਕਿ ਇਹਨਾਂ ਦੇ ਵਿਸ਼ੇ ਅਧਿਕਾਰੀਆਂ ਨੂੰ ਪਸੰਦ ਨਹੀਂ। ਅਸਲ ਵਿਚ ਹੋਰ ਵੀ ਜ਼ਿਆਦਾ ਸ਼ਾਨਦਾਰ ਸਿੱਟਾ ਪ੍ਰਾਪਤ ਕੀਤਾ ਗਿਆ ਹੈ, ਕਿਉਂਕਿ ਕਾਨੂੰਨ ਦੇ ਜਿਨ੍ਹਾਂ ਅੰਗਾਂ ਨੇ ਸਰਕਾਰ ਦੇ ਨਿਰਦੇਸ਼ਕਾਂ ਨੂੰ ਅਰਥਾਉਣਾ ਅਤੇ ਅਮਲ ਵਿਚ ਲਿਆਉਣਾ ਹੁੰਦਾ ਹੈ, ਉਹ ਆਮ ਕਰਕੇ ਸਾਹਿਤ ਦੀਆਂ ਸਾਰੀਆਂ ਸ਼ਾਖਾਂ ਬਾਰੇ ਪੂਰੀ ਤਰ੍ਹਾਂ ਅਗਿਆਨੀ ਹੁੰਦੇ ਹਨ, ਅਤੇ ਕਿਤਾਬਾਂ ਦੀ ਸਲਤਨਤ ਨਾਲ ਜਿਨ੍ਹਾਂ ਦੀ ਵਾਕਫ਼ੀਅਤ ਕੁਝ ਮਾਰ-ਕੁਟਾਈ ਨਾਲ ਭਰਪੂਰ ਅਤੇ ਜਾਸੂਸੀ ਕਹਾਣੀਆਂ ਤੱਕ ਸੀਮਿਤ ਹੁੰਦੀ ਹੈ। ਕਿਸੇ ਤਰ੍ਹਾਂ ਦੀ ਵੀ ਸੈਂਸਰਸ਼ਿਪ ਦਾ ਹੋਣਾ ਕਾਫ਼ੀ ਮਾੜੀ ਗੱਲ ਹੈ, ਪਰ ਆਪਣੀ ਦਿਮਾਗ਼ੀ ਖ਼ੁਰਾਕ ਨੂੰ ਅਗਿਆਨੀ ਪੁਲਸੀਆਂ ਅਤੇ ਦੂਜੇ ਜਾਹਲਾਂ ਤੋਂ ਨਿਯਮਿਤ ਕਰਾਉਣਾ ਉਹਨਾਂ ਲੋਕਾਂ ਲਈ ਤਸੀਹਿਆਂ ਨੂੰ ਸੂਖਮ ਰੂਪ ਦਿਤਾ ਜਾਣਾ ਹੈ, ਜਿਹੜੇ 'ਹਲੀਮ' ਹੋਣ ਵਿਚ ਮਾਨ ਮਹਿਸੂਸ ਨਹੀਂ ਕਰਦੇ।

ਨੋਟ ਕਰਨ ਵਾਲਾ ਇਕ ਹੋਰ ਦਿਲਚਸਪ ਨੁਕਤਾ ਇਹ ਹੈ ਕਿ ਇਸ ਨੋਟੀਫ਼ਿਕੇਸ਼ਨ ਉਤੇ 1932 ਦੀ ਤਰੀਕ ਪਈ ਹੋਈ ਹੈ, ਜਦੋਂ ਕਿ ਸਿਵਲ-ਨਾਫ਼ੁਰਮਾਨੀ ਦੀ ਪਿਛਲੀ ਤਹਿਰੀਕ ਪੂਰੇ ਜ਼ੋਰਾਂ ਉਤੇ ਸੀ। ਅਸੀਂ ਸਰਕਾਰੀ ਦਮਨ ਅਤੇ ਸ਼ਹਿਰੀ ਆਜ਼ਾਦੀਆਂ ਖਤਮ ਕੀਤੇ ਜਾਣ ਦੇ ਦ੍ਰਿਸ਼ਟੀਕੋਣ ਤੋਂ ਫਿਰ ਉਹਨਾਂ ਖੁਸ਼ਹਾਲ ਸਮਿਆਂ ਵੱਲ ਪਰਤ ਆਏ ਹਾਂ। ਪਰ ਇਹ ਵਰਜਿਤ ਪੁਸਤਕਾਂ ਭਾਰਤ ਵਿਚ ਆਈਆਂ ਕਿਵੇਂ? ਇਹ ਖੁਲ੍ਹਮ-ਖੁਲ੍ਹਾ ਡਾਕ ਰਾਹੀਂ ਜਾਂ ਪਾਰਸਲਾਂ ਰਾਹੀਂ ਆਈਆਂ ਅਤੇ ਸਰਕਾਰੀ ਨੋਟੀ-ਫ਼ਿਕੇਸ਼ਨ ਦੇ ਬਾਵਜੂਦ ਚੁੰਗੀ ਦੀਆਂ ਰੋਕਾਂ ਵਿਚੋਂ ਸਫ਼ਲਤਾ ਨਾਲ ਲੰਘ ਗਈਆਂ। ਇਹ ਵਿਕਰੀ ਲਈ ਪੇਸ਼ ਕੀਤੀਆਂ ਗਈਆਂ ਅਤੇ ਅਸਲ ਵਿਚ ਕਿਤਾਬਾਂ ਦੀਆਂ ਸੈਂਕੜੇ ਦੁਕਾਨਾਂ ਵਲੋਂ ਖੁਲ੍ਹਮ-ਖੁਲ੍ਹਾ ਵੇਚੀਆਂ ਗਈਆਂ। ਕੀ ਇਹ ਸਾਰਾ ਸਮਾਂ ਨੋਟੀਫਿਕੇਸ਼ਨ ਨੂੰ ਡੱਕ ਕੇ ਰਖਿਆ ਗਿਆ ਹੋਇਆ ਸੀ, ਅਤੇ ਕੀ ਇਹ ਉਦੋਂ ਤੋਂ ਮੁੜ ਸੁਰਜੀਤ ਕੀਤੀ ਗਈ ਹੈ? ਜਾਂ ਕਿਸੇ ਰੌਸ਼ਨ-ਦਿਮਾਗ਼ ਨਵੇਂ ਬੰਦੇ ਨੂੰ ਵਰਜਿਤ ਸਾਹਿਤ ਦਾ ਹੁਣੇ ਜਿਹੇ ਇਨਚਾਰਜ ਬਣਾ ਦਿਤਾ ਗਿਆ ਹੈ ਅਤੇ ਇਸ ਵਿਸ਼ੇ ਬਾਰੇ ਉਸਦੇ ਵਿਚਾਰ ਆਪਣੇ ਪੂਰਵਗਾਮੀ ਨਾਲੋਂ ਵਧੇਰੇ ਵਿਸ਼ਾਲ ਅਤੇ ਦੂਰਰਸ ਹਨ?

ਜ਼ਿਲਾ ਮੈਜਿਸਟ੍ਰੇਟ, ਅਲਾਹਾਬਾਦ, ਅੱਗੇ ਚੱਲ ਕੇ ਲਿਖਦਾ ਹੈ ਕਿ ਕੁਝ ਹੋਰ ਕਿਤਾਬਾਂ ਵਿਚ, ਜਿਹੜੀਆਂ ਕਿਤਾਬਿਸਤਾਨ ਵੱਲੋਂ ਪ੍ਰਕਾਸ਼ਿਤ ਕੀਤੀਆਂ ਗਈਆਂ ਹੋਈਆਂ ਸਨ, ਅਜੇਹਾ ਮਸਾਲਾ ਮਿਲਦਾ ਹੈ ਜਿਸਦੀ ਉੱਤਰ ਪ੍ਰਦੇਸ਼ ਸਰਕਾਰ ਦੇ

19 ਜਨਵਰੀ, 1940 ਦੇ ਨੋਟੀਫਿਕੇਸ਼ਨ ਅਨੁਸਾਰ ਮਨਾਹੀ ਹੈ। ਇਹ ਨੋਟੀਫਿਕੇਸ਼ਨ ਭਾਰਤ ਰੱਖਿਆ ਨਿਯਮਾਂ ਨੂੰ ਲਾਗੂ ਕਰਦਾ ਹੈ ਅਤੇ ਕਿਸੇ ਵੀ ਮਸਾਲੇ ਨੂੰ ਛਾਪਣ ਜਾਂ ਪ੍ਰਕਾਸ਼ਿਤ ਕਰਨ ਦੀ ਮਨਾਹੀ ਕਰਦਾ ਹੈ, "ਜਿਹੜੇ ਕਿਸੇ ਵੀ ਦਸਤਾਵੇਜ਼ ਵਿਚ ਸ਼ਾਮਲ ਹੋਵੇ ਜਿਸਦੇ ਬਰਤਾਨਵੀ ਭਾਰਤ ਵਿਚ ਲਿਆਉਣ ਉਤੇ ਹਾਲ ਦੀ ਘੜੀ ਸਮੁੰਦਰੀ ਮਹਿਸੂਲ-ਚੁੰਗੀ ਐਕਟ, 1878 ਦੇ ਸੈਕਸ਼ਨ 19 ਹੇਠ ਮਨਾਹੀ ਕੀਤੀ ਗਈ ਹੋਈ ਹੈ।"

ਸਮੁੰਦਰੀ ਮਹਿਸੂਲ-ਚੁੰਗੀ ਐਕਟ ਦੇ ਸੈਕਸ਼ਨ 19 ਹੇਠ ਕਿਸ ਚੀਜ਼ ਦੀ ਮਨਾਹੀ ਕੀਤੀ ਗਈ ਹੋਈ ਹੈ, ਮੈਨੂੰ ਨਹੀਂ ਪਤਾ। ਯਕੀਨਨ, 1978 ਦਾ ਉਹ ਐਕਟ ਬਣਾਉਣ ਵਾਲੇ ਸੋਵੀਅਤ ਰੂਸ ਬਾਰੇ ਕੁਝ ਨਹੀਂ ਸਨ ਜਾਣਦੇ, ਅਤੇ ਸੰਭਵ ਤੌਰ ਉਤੇ ਉਹਨਾਂ ਨੇ ਸੋਸ਼ਲਿਜ਼ਮ ਜਾਂ ਕਮਿਊਨਿਜ਼ਮ ਬਾਰੇ ਕੋਈ ਵਿਚਾਰ ਨਹੀਂ ਸੀ ਕੀਤੀ। ਪਰ ਸਾਨੂੰ ਪਤਾ ਹੈ ਕਿ ਇਸ ਐਕਟ ਦੀ ਸਰਕਾਰ ਵਲੋਂ ਕਿਤਾਬਾਂ ਅਤੇ ਰਸਾਲਿਆਂ ਦੀ ਦਰਾਮਦ ਨੂੰ ਰੋਕਣ ਲਈ ਬੀਤੇ ਸਮੇਂ ਵਿਚ ਕਿਵੇਂ ਦੁਰਵਰਤੋਂ ਕੀਤੀ ਜਾਂਦੀ ਰਹੀ ਹੈ। ਇਹ ਕਾਫ਼ੀ ਮਾੜੀ ਗੱਲ ਸੀ। ਪਰ ਹੁਣ ਇਸਦੇ ਘੇਰੇ ਨੂੰ ਫ਼ੈਲਾ ਕੇ ਇਸ ਵਿਚ ਛਪਾਈ, ਪ੍ਰਕਾਸ਼ਨ, ਮੁੜ-ਪ੍ਰਕਾਸ਼ਨ ਅਤੇ ਕਿਸੇ ਵੀ ਕਿਤਾਬ ਜਾਂ ਰਸਾਲੇ ਦੀ ਵਿਕਰੀ ਨੂੰ ਲੈ ਆਂਦਾ ਗਿਆ ਹੈ। ਧਿਆਨ ਦਿੱਤਾ ਜਾਏ ਕਿ ਪਾਬੰਦੀ ਹੇਠਲੀ ਜਾਂ ਸਪਸ਼ਟ ਦੱਸੀ ਗਈ ਕਿਸੇ ਕਿਤਾਬ ਨੂੰ ਨਹੀਂ, ਸਗੋਂ ਇਕ ਅਜੇਹੀ ਕਿਤਾਬ ਨੂੰ ਜਿਹੜੀ ਇਕ ਅਸਪਸ਼ਟ ਜਿਹੀ ਸ਼ਰੇਣੀ ਨਾਲ ਸੰਬੰਧਿਤ ਹੈ ਜਿਸਨੂੰ ਸਰਕਾਰ ਪਸੰਦ ਨਹੀਂ ਕਰਦੀ ਜਾਂ ਕਈ ਵਾਰੀ ਸਥਾਨਕ ਪੁਲਸੀਏ ਇਸਨੂੰ ਪ੍ਰਵਾਨ ਨਹੀਂ ਕਰਦੇ।

ਇਹ ਅਸਧਾਰਨ ਘਟਨਾਵਾਂ ਹਨ, ਅਤੇ ਦੇਸ਼ ਸਾਹਮਣੇ ਖੜੇ ਗੰਭੀਰ ਮਸਲਿਆਂ ਦੇ ਬਾਵਜੂਦ, ਮੈਂ ਲੋਕਾਂ ਦਾ ਧਿਆਨ ਇਹਨਾਂ ਵੱਲ ਦੁਆਉਣਾ ਚਾਹਾਂਗਾ। ਇਹ ਸਿਰਫ ਸ਼ਹਿਰੀ ਆਜ਼ਾਦੀ ਦੀ ਗੰਭੀਰ ਉਲੰਘਣਾ ਹੀ ਨਹੀਂ, ਸਗੋਂ ਮਨੁੱਖਾਂ ਦੀ ਇਕ ਸਭ ਤੋਂ ਕੀਮਤੀ ਮਲਕੀਅਤ ਅਤੇ ਅਧਿਕਾਰ ਦੀਆਂ ਜੜ੍ਹਾਂ ਉਤੇ ਵਾਰ ਹੈ। ਸਿਆਸਤ-ਦਾਨ ਵਜੋਂ ਮੈਂ ਇਸ ਤਰ੍ਹਾਂ ਦੀ ਚੀਜ਼ ਉਤੇ ਇਤਰਾਜ਼ ਕਰਦਾ ਹਾਂ, ਜਨਵਾਦੀ ਵਜੋਂ ਮੈਂ ਜ਼ੋਰਦਾਰ ਢੰਗ ਨਾਲ ਰੋਸ ਪ੍ਰਗਟ ਕਰਦਾ ਹਾਂ, ਪਰ ਇਕ ਲੇਖਕ ਵਜੋਂ ਮੇਰੀ ਸਾਰੀ ਆਤਮਾ ਅਧਿਕਾਰ ਦੇ ਅਗਿਆਨੀ ਅਤੇ ਜ਼ਾਲਮ ਮਾਲਕਾਂ ਵਲੋਂ ਚਿੰਤਨ ਦੇ ਖੇਤਰਾਂ ਉਤੇ ਇਸ ਹਮਲੇ ਦੇ ਖਿਲਾਫ਼ ਬਗ਼ਾਵਤ ਕਰਦੀ ਹੈ।

ਜੇ ਸੋਸ਼ਲਿਜ਼ਮ ਅਤੇ ਰੂਸ ਵਰਜਿਤ ਵਿਸ਼ੇ ਹਨ ਤਾਂ ਮੈਂ ਵੀ ਵਰਜਿਤ ਹਾਂ ਕਿਉਂਕਿ ਮੈਂ ਅਕਸਰ ਹੀ ਉਹਨਾਂ ਬਾਰੇ ਲਿਖਦਾ ਹਾਂ। ਪੁਲੀਸ ਵਲੋਂ ਉਹਨਾਂ ਦੀਆਂ ਕਈ ਕਿਤਾਬਾਂ ਜ਼ਬਤ ਕੀਤੇ ਜਾਣ ਨਾਲ ਕਿਤਾਬਿਸਤਾਨ ਨੂੰ ਭਾਰੀ ਨੁਕਸਾਨ ਹੋਇਆ ਹੈ। ਉਹ ਮੇਰੇ ਪ੍ਰਕਾਸ਼ਕ ਵੀ ਹਨ ਅਤੇ ਮੇਰੀਆਂ ਹੋਰ ਪੁਸਤਕਾਂ ਪ੍ਰਕਾਸ਼ਿਤ ਕਰਨ ਤੋਂ ਉਹਨਾਂ

ਨੂੰ ਖ਼ਬਰਦਾਰ ਹੋਣਾ ਪਵੇਗਾ। ਕਿਉਂਕਿ ਮੇਰਾ ਇਰਾਦਾ ਸੋਸ਼ਲਿਜ਼ਮ ਬਾਰੇ ਲਿਖਣਾ ਅਤੇ ਬੋਲਣਾ ਜਾਰੀ ਰੱਖਣ ਦਾ, ਅਤੇ ਭਾਰਤ ਵਿਚ ਸੋਸ਼ਲਿਸਟ ਨਿਜ਼ਾਮ ਸਥਾਪਤ ਕਰਨ ਲਈ ਵਾਹ ਲਾਉਣ ਦਾ ਹੈ। ਮੈਂ ਸਰਕਾਰੀ ਅਤੇ ਆਰਥਕ ਮਾਮਲਿਆਂ ਵਿਚ ਕੁਝ ਕੁ ਸਿਆਣਪ, ਆਪਣੇ ਲਈ ਅਤੇ ਆਪਣੇ ਲੋਕਾਂ ਲਈ ਜ਼ਰਾ ਕੁ ਅਕਲ, ਸਮਾਜਿਕ ਇਨਸਾਫ਼ ਅਤੇ ਆਜ਼ਾਦੀ ਚਾਹੁੰਦਾ ਹਾਂ।

# 'ਅੰਤਮ ਖ਼ਤ'

9 ਅਗਸਤ, 1933

ਸਮਾਂ ਆ ਗਿਆ ਹੈ ਕਿ ਮੈਂ ਗੱਲ ਮੁਕਾਵਾਂ ਕਿਉਂਕਿ ਮੇਰੀ ਦੋ ਸਾਲ ਕੈਦ ਖਤਮ ਹੋ ਰਹੀ ਹੈ। ਅੱਜ ਤੋਂ ਤਿੰਨ ਉਤੇ ਤੀਹ ਦਿਨਾਂ ਤੱਕ ਰਿਹਾਅ ਕਰ ਦਿੱਤਾ ਜਾਇਗਾ, ਜੇ ਮੈਨੂੰ ਸਚਮੁੱਚ ਇਸ ਤੋਂ ਪਹਿਲਾਂ ਨਾ ਛੱਡ ਦਿੱਤਾ ਗਿਆ, ਜਿਵੇਂ ਕਿ ਜੇਲਰ ਕਦੀ ਕਦੀ ਡਰਾਵਾ ਦੇਂਦਾ ਹੈ। ਅਜੇ ਦੋ ਸਾਲ ਪੂਰੇ ਨਹੀਂ ਹੋਏ, ਪਰ ਮੇਰੀ ਸਜ਼ਾ ਸਾਢੇ ਤਿੰਨ ਮਹੀਨੇ ਘਟਾ ਦਿੱਤੀ ਗਈ ਹੈ, ਜਿਵੇਂ ਕਿ ਠੀਕ ਤਰ੍ਹਾਂ ਪੇਸ਼ ਆਉਣ ਵਾਲੇ ਕੈਦੀਆਂ ਨਾਲ ਹੁੰਦਾ ਹੈ। ਕਿਉਂਕਿ ਖ਼ਿਆਲ ਕੀਤਾ ਜਾਂਦਾ ਹੈ ਕਿ ਮੈਂ ਠੀਕ ਤਰ੍ਹਾਂ ਪੇਸ਼ ਆਉਣ ਵਾਲਾ ਕੈਦੀ ਹਾਂ, ਜੋ ਕਿ ਇਸੇ ਤਰ੍ਹਾਂ ਦਾ ਨਾਮਣਾ ਹੈ, ਜਿਸਨੂੰ ਖੱਟਣ ਲਈ ਮੈਂ ਯਕੀਨਨ ਕੁਝ ਨਹੀਂ ਕੀਤਾ। ਇਸੇ ਤਰ੍ਹਾਂ ਮੇਰੀ ਛੇਵੀ ਸਜਾ ਖਤਮ ਹੋ ਰਹੀ ਹੈ, ਅਤੇ ਮੈਂ ਫਿਰ ਬਾਹਰ ਖੁਲ੍ਹੇ ਸੰਸਾਰ ਵਿਚ ਚਲਾ ਜਾਵਾਂਗਾ, ਪਰ ਕਾਹਦੇ ਲਈ ? **A Quoi bon** ? ਜਦੋਂ ਮੇਰੇ ਦੋਸਤਾਂ ਅਤੇ ਸਾਥੀਆਂ ਵਿਚੋਂ ਬਹੁਤੇ ਜੇਲ੍ਹ ਵਿਚ ਹਨ ਅਤੇ ਸਾਰਾ ਦੇਸ਼ ਇਕ ਵੱਡਾ ਸਾਰਾ ਜੇਲ੍ਹਖਾਨਾ ਲਗਦਾ ਹੈ।

ਮੈਂ ਚਿੱਠੀਆਂ ਲਿਖ ਲਿਖ ਕੇ ਕਿਆ ਪਹਾੜ ਲਾ ਦਿੱਤਾ ਹੈ : ਅਤੇ ਕਿੰਨੀ ਚੰਗੀ ਸਵਦੇਸ਼ੀ ਸਿਆਹੀ ਮੈਂ ਸਵਦੇਸ਼ੀ ਕਾਗਜ਼ ਉਤੇ ਡੋਲ੍ਹੀ ਹੈ। ਕੀ ਇਹਦਾ ਕੋਈ ਲਾਭ ਸੀ, ਮੈਂ ਹੈਰਾਨ ਹੁੰਦਾ ਹਾ ? ਕੀ ਇਹ ਸਾਰਾ ਕਾਗਜ਼ ਅਤੇ ਸਿਆਹੀ ਤੈਨੂੰ ਕੋਈ ਸੰਦੇਸ਼ ਪੁਚਾਇਗੀ, ਜਿਹੜਾ ਤੇਰੇ ਲਈ ਦਿਲਚਸਪ ਹੋਵੇ ? ਬੇਸ਼ਕ ਤੂੰ ਕਹੇਂਗੀ 'ਹਾਂ'

---

**ਸੰਸਾਰ ਇਤਿਹਾਸ ਦੀਆਂ ਝਲਕੀਆਂ**, ਦੇ ਸਫ਼ੇ 984-89 ਤੋਂ ਲਿਆ ਗਿਆ। ਜਵਾਹਰ ਲਾਲ ਨਹਿਰੂ ਨੇ 19 ਅਕਤੂਬਰ, 1930 ਤੋਂ 5 ਜਨਵਰੀ, 1931, ਅਤੇ ਫਿਰ 26 ਦਸੰਬਰ, 1931 ਤੋਂ 29 ਅਗਸਤ, 1933 ਦੇ ਦਰਮਿਆਨ ਵੱਖੋ ਵੱਖਰੀਆਂ ਜੇਲ੍ਹਾਂ ਤੋਂ ਇੰਦਰਾ ਨਹਿਰੂ ਨੂੰ ਬਹੁਤ ਸਾਰੀਆਂ ਚਿੱਠੀਆਂ ਲਿਖੀਆਂ। ਇਹਨਾਂ ਚਿੱਠੀਆਂ ਤੋਂ ਬਣੀ ਪੁਸਤਕ **ਸੰਸਾਰ ਇਤਿਹਾਸ ਦੀਆਂ ਝਲਕੀਆਂ** 1934 ਵਿਚ ਪ੍ਰਕਾਸ਼ਿਤ ਹੋਈ ਸੀ।

ਕਿਉਂਕਿ ਤੈਨੂੰ ਮਹਿਸੂਸ ਹੋਵੇਗਾ ਕਿ ਹੋਰ ਕੋਈ ਵੀ ਜਵਾਬ, ਹੋ ਸਕਦਾ ਹੈ, ਮੇਰਾ ਦਿਲ ਦੁਖਾਏ ਅਤੇ ਤੂੰ ਮੇਰੇ ਹੱਕ ਵਿਚ ਏਨੀ ਪੱਖਪਾਤੀ ਹੈਂ ਕਿ ਇਹੋ ਜਿਹਾ ਖਤਰਾ ਨਹੀਂ ਸਹੇੜੇਂਗੀ। ਪਰ ਤੈਨੂੰ ਇਹਨਾਂ ਦੀ ਪ੍ਰਵਾਹ ਹੋਵੇ ਜਾਂ ਨਾ, ਤੈਨੂੰ ਉਸ ਖੁਸ਼ੀ ਉਤੇ ਕੋਈ ਇਤਰਾਜ਼ ਨਹੀਂ ਹੋਣ ਲੱਗਾ ਜਿਹੜੀ ਮੈਂ ਇਹਨਾਂ ਦੋ ਲੰਮੇਂ ਸਾਲਾਂ ਦੇ ਦੌਰਾਨ ਹਰ ਨਵੇਂ ਦਿਨ ਨਾਲ ਇਹਨਾਂ ਨੂੰ ਲਿਖ ਕੇ ਲਈ ਹੈ। ਜਦੋਂ ਮੈਂ ਆਇਆ ਸਾਂ, ਉਦੋਂ ਸਿਆਲ ਸੀ। ਸਿਆਲ ਤੋਂ ਮਗਰੋਂ ਸਾਡੀ ਸੰਖੇਪ ਜਿਹੀ ਬਸੰਤ ਆ ਗਈ, ਜਿਸਨੂੰ ਬਹੁਤ ਜਲਦੀ ਹੀ ਸਾਡੀ ਗਰਮੀਆਂ ਦੀ ਤਪਸ਼ ਨੇ ਕਤਲ ਕਰ ਦਿੱਤਾ; ਅਤੇ ਫਿਰ ਜਦੋਂ ਜ਼ਮੀਨ ਤਿੜਕੀ ਹੋਈ ਅਤੇ ਸੁੱਕੀ ਸੀ, ਅਤੇ ਮਨੁੱਖ ਅਤੇ ਜਾਨਵਰ ਸਾਹ ਲਈ ਤੜਫਦੇ ਸਨ, ਉਦੋਂ ਫਿਰ ਬਰਸਾਤ ਆ ਗਈ, ਕਿੰਨਾਂ ਸਾਰਾ ਸੱਜਰਾ ਅਤੇ ਠੰਡਾ ਵਰਖਾ ਦਾ ਪਾਣੀ ਲੈ ਕੇ। ਇਸ ਤੋਂ ਮਗਰੋਂ ਪਤਝੜ ਆਈ, ਅਤੇ ਆਕਾਸ਼ ਅਚੰਭਿਤ ਕਰਨ ਦੀ ਹੱਦ ਤੱਕ ਨਿਰਮਲ ਅਤੇ ਨੀਲਾ ਸੀ, ਅਤੇ ਤਿਪਹਿਰਾਂ ਏਨੀਆਂ ਖੁਸ਼ਗਵਾਰ ਸਨ। ਸਾਲ ਦਾ ਚੱਕਰ ਖਤਮ ਹੋ ਗਿਆ, ਅਤੇ ਫਿਰ ਮੁੱਢੋਂ-ਸੁੱਢੋਂ ਸ਼ੁਰੂ ਹੋ ਗਿਆ : ਸਿਆਲ ਅਤੇ ਬਹਾਰ ਅਤੇ ਹੁਨਬੇਲ ਅਤੇ ਬਰਸਾਤ। ਮੈਂ ਇਥੇ ਬੈਠਾ ਤੈਨੂੰ ਚਿੱਠੀਆਂ ਲਿਖਦਾ ਅਤੇ ਤੇਰੇ ਬਾਰੇ ਸੋਚਦਾ ਰਿਹਾ ਹਾਂ, ਅਤੇ ਮੌਸਮਾਂ ਨੂੰ ਕੋਲੋਂ ਦੀ ਲੰਘਦੇ ਵੇਖਦਾ ਰਿਹਾ ਹਾਂ, ਅਤੇ ਆਪਣੀ ਬੈਠਕ ਦੀ ਛੱਤ ਉਤੇ ਬਰਸਾਤ ਦੀ ਤਿਪ-ਤਿਪ ਸੁਣਦਾ ਰਿਹਾ ਹਾਂ।

ਉਨ੍ਹੀਵੀਂ ਸਦੀ ਦੇ ਮਹਾਨ ਅੰਗਰੇਜ਼ ਰਾਜਨੇਤਾ, ਬੈਨਜੇਮਿਨ ਡਿਜ਼ਰੇਲੀ ਨੇ ਲਿਖਿਆ ਹੈ, "ਦੂਜੇ ਬੰਦਿਆਂ ਨੂੰ ਜਦੋਂ ਜਲਾਵਤਨੀ ਜਾਂ ਕੈਦ ਦੀ ਸਜ਼ਾ ਮਿਲਦੀ ਹੈ, ਤਾਂ, ਜੇ ਉਹ ਜਿਊਂਦੇ ਬਚ ਨਿਕਲਣ ਤਾਂ, ਮਾਯੂਸ ਹੁੰਦੇ ਹਨ; ਪਰ ਇਕ ਵਿਦਵਾਨ ਪੁਰਸ਼ ਉਹਨਾਂ ਦਿਨਾਂ ਨੂੰ ਸਭ ਤੋਂ ਵੱਧ ਖੁਸ਼ੀ ਭਰੇ ਦਿਨ ਸਮਝ ਸਕਦਾ ਹੈ।" ਉਹ ਸਤਾਰ੍ਹਵੀਂ ਸਦੀ ਦੇ ਪ੍ਰਸਿੱਧ ਡੱਚ ਕਾਨੂੰਨਦਾਨ ਅਤੇ ਫ਼ਿਲਾਸਫ਼ਰ, ਹਿਊਗੋ ਗਰੋਟੀਅਸ ਬਾਰੇ ਲਿਖ ਰਿਹਾ ਸੀ, ਜਿਸਨੂੰ ਉਮਰ ਕੈਦ ਦੀ ਸਜ਼ਾ ਮਿਲੀ ਸੀ, ਪਰ ਜਿਹੜਾ ਦੋ ਸਾਲਾਂ ਮਗਰੋਂ ਭੱਜ ਨਿਕਲਣ ਵਿਚ ਸਫ਼ਲ ਹੋ ਗਿਆ ਸੀ। ਉਸਨੇ ਇਹ ਦੋ ਸਾਲ ਜੇਲ੍ਹ ਵਿਚ ਦਾਰਸ਼ਨਿਕ ਅਤੇ ਸਾਹਿਤਕ ਕੰਮ ਕਰਦਿਆਂ ਲੰਘਾਏ। ਕਈ ਮਸ਼ਹੂਰ ਸਾਹਿਤਕ ਕੈਦੀ-ਪਰਿੰਦੇ ਹੋਏ ਹਨ, ਸ਼ਾਇਦ ਇਹਨਾਂ ਵਿਚੋਂ ਦੋ ਸਭ ਤੋਂ ਪ੍ਰਸਿੱਧ ਹੋਏ ਹਨ — ਸਪੇਨ ਦਾ ਸਰਵਾਂਤੇਸ, ਜਿਸਨੇ **ਡਾਨ ਕਵਿਕਜ਼ੋਟ** (Don Quixote) ਲਿਖਿਆ, ਅਤੇ ਅੰਗਰੇਜ਼ ਜਾਹਨ ਬਨਯਾਨ **ਪਿਲਗਰਿਮਜ਼ ਪਰੋਗਰੈਸ** (The Pilgrim's Progress) ਦਾ ਲੇਖਕ।

ਮੈਂ ਕੋਈ ਵਿਦਵਾਨ ਨਹੀਂ ਹਾਂ, ਅਤੇ ਮੈਂ ਇਹ ਕਹਿਣ ਲਈ ਤਿਆਰ ਨਹੀਂ ਹਾਂ ਕਿ ਮੈਂ ਜਿਹੜੇ ਕਿੰਨੇ ਸਾਰੇ ਸਾਲ ਜੇਲ੍ਹ ਵਿਚ ਕੱਟੇ ਹਨ, ਉਹ ਮੇਰੀ ਜ਼ਿੰਦਗੀ ਦੇ ਸਭ ਤੋਂ ਸੁਖਾਵੇਂ ਸਾਲ ਸਨ, ਪਰ ਮੈਂ ਇਹ ਜ਼ਰੂਰ ਕਹਾਂਗਾ ਕਿ ਪੜ੍ਹਣ ਲਿਖਣ ਨੇ

ਇਹ ਸਾਲ ਕੱਟਣ ਵਿਚ ਮੇਰੀ ਅਦਭੁਤ ਤਰ੍ਹਾਂ ਨਾਲ ਸਹਾਇਤਾ ਕੀਤੀ ਹੈ। ਮੈਂ ਸਾਹਿਤਕਾਰ ਨਹੀਂ ਹਾਂ, ਅਤੇ ਮੈਂ ਇਤਿਹਾਸਕਾਰ ਨਹੀਂ ਹਾਂ; ਮੈਂ, ਸਚਮੁੱਚ, ਹਾਂ ਕੀ ? ਇਸ ਸਵਾਲ ਦਾ ਜਵਾਬ ਦੇਣਾ ਮੇਰੇ ਲਈ ਮੁਸ਼ਕਲ ਲੱਗਦਾ ਹੈ। ਮੈਂ ਕਈ ਚੀਜ਼ਾਂ ਵਿਚ ਹੱਥ-ਪੱਥ ਮਾਰਦਾ ਰਿਹਾ ਹਾਂ; ਕਾਲਜ ਵਿਚ ਮੈਂ ਵਿਗਿਆਨ ਤੋਂ ਸ਼ੁਰੂ ਕੀਤਾ, ਅਤੇ ਫਿਰ ਕਾਨੂੰਨ ਵੱਲ ਆ ਗਿਆ, ਅਤੇ ਜ਼ਿੰਦਗੀ ਵਿਚ ਹੋਰ ਕਈ ਦਿਲਚਸਪੀਆਂ ਪੈਦਾ ਹੋ ਜਾਣ ਪਿਛੋਂ, ਅਖ਼ੀਰ ਵਿਚ, ਮੈਂ ਭਾਰਤ ਵਿਚ ਹਰਮਨਪਿਆਰਾ ਅਤੇ ਵਿਸ਼ਾਲ ਤੌਰ ਉਤੇ ਅਮਲ ਵਿਚ ਲਿਆਂਦਾ ਜਾਂਦਾ ਜੇਲ੍ਹ ਜਾਣ ਦਾ ਕਿੱਤਾ ਅਪਣਾ ਲਿਆ !

ਮੈਂ ਇਹਨਾਂ ਚਿੱਠੀਆਂ ਵਿਚ ਜੋ ਕੁਝ ਲਿਖਿਆ ਹੈ, ਤੈਨੂੰ ਉਹ ਕਿਸੇ ਵੀ ਵਿਸ਼ੇ ਉਤੇ ਅੰਤਮ ਪ੍ਰਮਾਣ ਵਜੋਂ ਨਹੀਂ ਲੈਣਾ ਚਾਹੀਦਾ। ਸਿਆਸਤਦਾਨ ਹਮੇਸ਼ਾ ਹੀ ਹਰ ਵਿਸ਼ੇ ਬਾਰੇ ਕੁਝ ਨਾ ਕੁਝ ਬੋਲਣਾ ਚਾਹੁੰਦਾ ਹੈ, ਅਤੇ ਉਹ ਹਮੇਸ਼ਾ ਹੀ ਉਸ ਨਾਲੋਂ ਬਹੁਤ ਜ਼ਿਆਦਾ ਕੁਝ ਬੋਲਦੇ ਹੋਣ ਦਾ ਦਿਖਾਵਾ ਕਰਦਾ ਹੈ, ਜਿੰਨਾਂ ਕੁ ਕਿ ਉਹ ਅਸਲ ਵਿਚ ਜਾਣਦਾ ਹੁੰਦਾ ਹੈ। ਉਸ ਉਤੇ ਧਿਆਨ ਨਾਲ ਨਜ਼ਰ ਰੱਖੀ ਜਾਣੀ ਚਾਹੀਦੀ ਹੈ। ਮੇਰੀਆਂ ਇਹ ਚਿੱਠੀਆਂ ਇਕ ਪਤਲੇ ਜਿਹੇ ਧਾਗੇ ਨਾਲ ਜੋੜੇ ਹੋਏ ਪੇਤਲੇ ਜਿਹੇ ਰੇਖਾ-ਚਿਤ੍ਰ ਹਨ। ਮੈਂ ਕਈ ਸਦੀਆਂ ਅਤੇ ਕਈ ਮਹੱਤਵਪੂਰਨ ਘਟਨਾਵਾਂ ਨੂੰ ਵਿਚੋਂ ਛੋਹੇ ਬਿਨਾਂ ਮਟਕ-ਚਾਲ ਚੱਲਦਾ ਰਿਹਾ ਹਾਂ, ਅਤੇ ਫਿਰ ਕਿਸੇ ਘਟਨਾ ਉਤੇ, ਜਿਹੜੀ ਮੈਨੂੰ ਦਿਲਚਸਪ ਲੱਗਦੀ ਸੀ, ਕਾਫ਼ੀ ਲੰਮੇਂ ਸਮੇਂ ਲਈ ਤੰਬੂ ਤਾਣ ਕੇ ਬੈਠਾ ਰਿਹਾ ਹਾਂ। ਜਿਵੇਂ ਕਿ ਤੂੰ ਦੇਖੇਂਗੀ, ਮੇਰੀ ਪਸੰਦ ਅਤੇ ਨਾਪਸੰਦ ਕਾਫ਼ੀ ਸਪਸ਼ਟ ਹੈ, ਅਤੇ ਇਸੇ ਤਰ੍ਹਾਂ ਹੀ ਜੇਲ੍ਹ ਵਿਚ ਕਦੀ ਕਦੀ ਮੇਰੇ ਮੂਡ ਰਹੇ ਹਨ। ਮੈਂ ਨਹੀਂ ਚਾਹੁੰਦਾ ਕਿ ਤੂੰ ਇਹ ਸਾਰਾ ਕੁਝ ਜਿਉਂ ਦਾ ਤਿਉਂ ਹੀ ਲਵੇਂ; ਮੇਰੇ ਵੇਰਵਿਆਂ ਵਿਚ, ਸਚਮੁੱਚ ਕਈ ਗ਼ਲਤੀਆਂ ਹੋ ਸਕਦੀਆਂ ਹਨ। ਇਕ ਜੇਲ੍ਹ, ਜਿਸ ਵਿਚ ਦੇਖਣ ਲਈ ਕੋਈ ਲਾਇ-ਬ੍ਰੇਰੀਆਂ ਜਾਂ ਹਵਾਲਾ-ਪੁਸਤਕਾਂ ਨਹੀਂ ਮਿਲਦੀਆਂ, ਕੋਈ ਅਜਿਹੀ ਥਾਂ ਨਹੀਂ ਹੁੰਦੀ ਜਿਹੜੀ ਇਤਿਹਾਸਕ ਵਿਸ਼ਿਆਂ ਬਾਰੇ ਲਿਖਣ ਲਈ ਸਭ ਤੋਂ ਵੱਧ ਯੋਗ ਹੋਵੇ। ਮੈਂ ਬਹੁਤ ਹੱਦ ਤੱਕ ਉਹਨਾਂ ਕਈ ਨੋਟ-ਬੁੱਕਾਂ ਉਤੇ ਟੇਕ ਰੱਖੀ ਹੈ, ਜਿਹੜੀਆਂ ਮੈਂ ਉਦੋਂ ਤੋਂ ਇਕੱਠੀਆਂ ਕਰਦਾ ਰਿਹਾ ਹਾਂ ਜਦੋਂ ਤੋਂ ਬਾਰ੍ਹਾਂ ਸਾਲ ਪਹਿਲਾਂ ਮੈਂ ਜੇਲ੍ਹੀਂ ਜਾਣਾ ਸ਼ੁਰੂ ਕੀਤਾ। ਕਈ ਕਿਤਾਬਾਂ ਮੈਨੂੰ ਇਥੇ ਵੀ ਮਿਲੀਆਂ ਹਨ; ਇਹ ਆਉਂਦੀਆਂ ਜਾਂਦੀਆਂ ਰਹੀਆਂ ਹਨ, ਕਿਉਂਕਿ ਮੈਂ ਇਥੇ ਲਾਇਬ੍ਰੇਰੀ ਨਹੀਂ ਸਾਂ ਬਣਾ ਸਕਦਾ। ਮੈਂ ਬੜੀ ਬੇਸ਼ਰਮੀ ਨਾਲ ਇਹਨਾਂ ਕਿਤਾਬਾਂ ਵਿਚੋਂ ਤੱਥ ਅਤੇ ਵਿਚਾਰ ਲਏ ਹਨ; ਮੈਂ ਜੋ ਕੁਝ ਲਿਖਿਆ ਹੈ, ਉਸ ਵਿਚ ਕੁਝ ਵੀ ਮੌਲਿਕ ਨਹੀਂ। ਸ਼ਾਇਦ ਕਿਤੇ ਕਿਤੇ ਤੈਨੂੰ ਮੇਰੀ ਚਿੱਠੀਆਂ ਸਮਝਣੀਆਂ ਮੁਸ਼ਕਲ ਲਗਦੀਆਂ ਹੋਣ; ਇਹ ਹਿੱਸੇ ਵਿਚੋਂ ਛੱਡ ਦੇਵੀਂ, ਉਹਨਾਂ ਵੱਲ ਧਿਆਨ ਨਾ ਦੇਵੀਂ। ਮੇਰੇ ਵਿਚਲਾ ਵੱਡੀ ਉਮਰ ਦਾ ਬੰਦਾ ਕਦੀ

ਕਦੀ ਮੇਰੇ ਉੱਤੇ ਹਾਵੀ ਹੋ ਜਾਂਦਾ ਰਿਹਾ ਹੈ, ਅਤੇ ਮੈਂ ਉਸ ਤਰ੍ਹਾਂ ਲਿਖ ਜਾਂਦਾ ਰਿਹਾ ਹਾਂ, ਜਿਸ ਤਰ੍ਹਾਂ ਮੈਨੂੰ ਨਹੀਂ ਸੀ ਲਿਖਣਾ ਚਾਹੀਦਾ।

ਮੈਂ ਤੈਨੂੰ ਨਿਰਾ ਖ਼ਾਕਾ ਹੀ ਪੇਸ਼ ਕੀਤਾ ਹੈ; ਇਹ ਇਤਿਹਾਸ ਨਹੀਂ ਹੈ; ਇਹ ਸਾਡੇ ਲੰਮੇ ਬੀਤੇ ਦੀਆਂ ਸਿਰਫ਼ ਲੰਘਦੀਆਂ ਝਲਕੀਆਂ ਹੀ ਹਨ। ਜੇ ਇਤਿਹਾਸ ਵਿਚ ਤੇਰੀ ਦਿਲਚਸਪੀ ਹੋਵੇ, ਜੇ ਇਤਿਹਾਸ ਤੇਰੀ ਕਲਪਨਾ ਨੂੰ ਕੁਝ ਵੀ ਟੁੰਭਦਾ ਹੋਵੇ, ਤਾਂ ਤੈਨੂੰ ਕਈ ਕਿਤਾਬਾਂ ਮਿਲ ਜਾਣਗੀਆਂ ਜਿਹੜੀਆਂ ਤੈਨੂੰ ਬੀਤੇ ਯੁਗਾਂ ਦੇ ਧਾਗੇ ਲੱਭਣ ਵਿਚ ਸਹਾਈ ਹੋਣਗੀਆਂ। ਪਰ ਸਿਰਫ਼ ਕਿਤਾਬਾਂ ਪੜ੍ਹਨਾ ਹੀ ਸਹਾਇਤਾ ਨਹੀਂ ਕਰੇਗਾ। ਜੇ ਤੈਨੂੰ ਬੀਤੇ ਦਾ ਗਿਆਨ ਹੋਵੇ, ਤਾਂ ਤੈਨੂੰ ਇਸ ਵੱਲ ਹਮਦਰਦੀ ਨਾਲ ਅਤੇ ਸੂਝ-ਬੂਝ ਨਾਲ ਦੇਖਣਾ ਚਾਹੀਦਾ ਹੈ। ਅਜਿਹੇ ਵਿਅਕਤੀ ਨੂੰ ਸਮਝਣ ਲਈ, ਜਿਹੜਾ ਬਹੁਤ ਪਹਿਲਾਂ ਰਹਿ ਚੁੱਕਾ ਹੈ, ਤੈਨੂੰ ਉਸਦਾ ਮਾਹੌਲ ਸਮਝਣਾ ਪਵੇਗਾ, ਉਹਨਾਂ ਹਾਲਤਾਂ ਨੂੰ ਸਮਝਣਾ ਪਵੇਗਾ ਜਿਨ੍ਹਾਂ ਵਿਚ ਉਹ ਰਹਿੰਦਾ ਸੀ, ਉਹਨਾਂ ਵਿਚਾਰਾਂ ਨੂੰ ਸਮਝਣਾ ਪਵੇਗਾ ਜਿਹੜੇ ਉਸਦੇ ਦਿਮਾਗ਼ ਵਿਚ ਭਰੇ ਪਏ ਸਨ। ਬੀਤੇ ਸਮੇਂ ਦੇ ਲੋਕਾਂ ਬਾਰੇ ਇਸ ਤਰ੍ਹਾਂ ਨਿਰਣਾ ਦੇਣਾ ਬੇਹੂਦਾ ਗੱਲ ਹੋਵੇਗੀ, ਜਿਵੇਂ ਕਿ ਉਹ ਇਸ ਵੇਲੇ ਰਹਿ ਰਹੇ ਹੋਣ, ਅਤੇ ਉਸ ਤਰ੍ਹਾਂ ਸੋਚਦੇ ਹੋਣ, ਜਿਵੇਂ ਅਸੀਂ ਸੋਚਦੇ ਹਾਂ। ਅੱਜ ਕੋਈ ਨਹੀਂ ਜਿਹੜਾ ਗ਼ੁਲਾਮ-ਪ੍ਰਥਾ ਦਾ ਸਮਰਥਨ ਕਰੇ, ਪਰ ਮਹਾਨ ਅਫ਼ਲਾਤੂਨ ਦਾ ਵਿਸ਼ਵਾਸ ਸੀ ਕਿ ਗ਼ੁਲਾਮ-ਪ੍ਰਥਾ ਲਾਜ਼ਮੀ ਹੈ। ਪਿਛਲੇ ਕੁਝ ਸਮੇਂ ਦੇ ਦੌਰਾਨ ਹੀ ਸੰਯੁਕਤ ਰਾਜ ਅਮਰੀਕਾ ਵਿਚ ਗ਼ੁਲਾਮ-ਪ੍ਰਥਾ ਨੂੰ ਕਾਇਮ ਰੱਖਣ ਦੀ ਕੋਸ਼ਿਸ਼ ਵਿਚ ਹਜ਼ਾਰਾਂ ਹੀ ਜਾਨਾਂ ਕੁਰਬਾਨ ਕੀਤੀਆਂ ਗਈਆਂ ਸਨ। ਅਸੀਂ ਵਰਤਮਾਨ ਦੇ ਮਿਆਰਾਂ ਨਾਲ ਬੀਤੇ ਬਾਰੇ ਨਿਰਣਾ ਨਹੀਂ ਕਰ ਸਕਦੇ। ਹਰ ਕੋਈ ਸਹਿਜੇ ਹੀ ਇਹ ਮੰਨ ਜਾਇਗਾ। ਪਰ ਬੀਤੇ ਦੇ ਮਿਆਰਾਂ ਨਾਲ ਵਰਤਮਾਨ ਬਾਰੇ ਨਿਰਣੇ ਕਰਨ ਦੀ ਓਨੀ ਹੀ ਬੇਹੂਦਾ ਆਦਤ ਨੂੰ ਹਰ ਕੋਈ ਨਹੀਂ ਮੰਨੇਗਾ। ਕਈ ਧਰਮਾਂ ਨੇ ਪੁਰਾਣੇ ਵਿਸ਼ਵਾਸਾਂ ਅਤੇ ਰਹੁਰੀਤਾਂ ਨੂੰ ਪਥਰਾਇਆ ਰੂਪ ਦੇਣ ਵਿਚ ਖਾਸ ਕਰਕੇ ਸਹਾਇਤਾ ਕੀਤੀ ਹੈ, ਜਿਨ੍ਹਾਂ ਦਾ ਉਸ ਯੁਗ ਅਤੇ ਉਸ ਦੇਸ਼ ਵਿਚ ਤਾਂ ਸ਼ਾਇਦ ਕੁਝ ਲਾਭ ਹੋਵੇ ਜਿਥੇ ਉਹਨਾਂ ਨੇ ਜਨਮ ਲਿਆ, ਪਰ ਜਿਹੜੇ ਸਾਡੇ ਵਰਤਮਾਨ ਯੁਗ ਲਈ ਬਿਲਕੁਲ ਸੂਤ ਨਹੀਂ ਬੈਠਦੇ।

ਜੇ, ਫਿਰ, ਤੁਸੀਂ ਬੀਤੇ ਇਤਿਹਾਸ ਨੂੰ ਹਮਦਰਦੀ ਵਾਲੀ ਅੱਖ ਨਾਲ ਦੇਖੋ, ਤਾਂ ਸੁੱਕੀਆਂ ਹੱਡੀਆਂ ਮਾਸ ਅਤੇ ਖ਼ੂਨ ਨਾਲ ਭਰ ਆਉਣਗੀਆਂ, ਅਤੇ ਤੁਸੀਂ ਹਰ ਯੁਗ ਅਤੇ ਹਰ ਦੇਸ਼ ਵਿਚ, ਸਾਡੇ ਤੋਂ ਵੱਖਰੇ ਪਰ ਫਿਰ ਵੀ ਸਾਡੇ ਵਰਗੇ, ਬਹੁਤ ਸਾਰੇ ਉਹੋ ਜਿਹੇ ਹੀ ਮਨੁੱਖੀ ਗੁਣਾਂ ਅਤੇ ਮਨੁੱਖਾ ਕਮਜ਼ੋਰੀਆਂ ਵਾਲੇ ਜਿਊਂਦੇ-ਜਾਗਦੇ ਮਰਦਾਂ ਅਤੇ ਔਰਤਾਂ ਅਤੇ ਬੱਚਿਆਂ ਦਾ ਸ਼ਕਤੀਸ਼ਾਲੀ ਜਲੂਸ ਲੰਘਦਾ ਦੇਖੋਗੇ। ਇਤਿਹਾਸ ਕੋਈ ਜਾਦੂ ਦਾ ਸ਼ੋਅ ਨਹੀਂ, ਪਰ ਜਿਨ੍ਹਾਂ ਕੋਲ ਦੇਖਣ ਵਾਲੀਆਂ ਅੱਖਾਂ

ਹਨ, ਉਹਨਾਂ ਲਈ ਇਸ ਵਿਚ ਬਹੁਤ ਸਾਰਾ ਜਾਦੂ ਹੈ।

ਬੀਤਿਆ ਸਮਾਂ ਸਾਡੇ ਤੱਕ ਕਈ ਸੁਗਾਤਾਂ ਲੈ ਕੇ ਪੁੱਜਦਾ ਹੈ; ਸਭਿਆਚਾਰ, ਸਭਿਅਤਾ, ਵਿਗਿਆਨ, ਜਾਂ ਸੱਚ ਦੇ ਕਿਸੇ ਪੱਖ ਦਾ ਗਿਆਨ — ਜੋ ਕੁਝ ਵੀ ਅੱਜ ਸਾਡੇ ਕੋਲ ਹੈ, ਉਹ ਬਹੁਤ ਦੂਰ ਦੇ ਜਾਂ ਕੁਝ ਪਹਿਲਾਂ ਦੇ ਬੀਤੇ ਸਮੇਂ ਦੀ ਸਾਨੂੰ ਸੁਗਾਤ ਹੈ। ਇਹ ਉਚਿਤ ਹੈ ਕਿ ਅਸੀਂ ਬੀਤੇ ਵੱਲ ਆਪਣੇ ਫ਼ਰਜ਼ ਨੂੰ ਮੰਨੀਏ। ਪਰ ਬੀਤੇ ਨਾਲ ਸਾਡਾ ਫ਼ਰਜ਼ ਖ਼ਤਮ ਨਹੀਂ ਹੋ ਜਾਂਦਾ। ਭਵਿੱਖ ਵੱਲ ਵੀ ਸਾਡਾ ਕੋਈ ਫ਼ਰਜ਼ ਹੈ, ਅਤੇ ਇਹ ਫ਼ਰਜ਼ ਸ਼ਾਇਦ ਉਸ ਤੋਂ ਵੀ ਵੱਡਾ ਹੈ, ਜਿਹੜਾ ਅਸੀਂ ਬੀਤੇ ਵੱਲ ਰਖਦੇ ਹਾਂ। ਕਿਉਂਕਿ ਬੀਤਿਆ ਆਖ਼ਰ ਬੀਤਿਆ ਹੈ, ਅਤੇ ਬੀਤ ਚੁੱਕਾ ਹੈ, ਅਸੀਂ ਇਸ ਨੂੰ ਬਦਲ ਨਹੀਂ ਸਕਦੇ; ਭਵਿੱਖ ਅਜੇ ਆਉਣ ਵਾਲਾ ਹੈ, ਅਤੇ ਅਸੀਂ ਹੋ ਸਕਦਾ ਹੈ ਇਸ ਨੂੰ ਕੁਝ ਕੁ ਡੌਲ ਸਕੀਏ। ਜੇ ਬੀਤੇ ਨੇ ਸਾਨੂੰ ਸੱਚ ਦਾ ਕੁਝ ਹਿੱਸਾ ਦਿੱਤਾ ਹੈ, ਤਾਂ ਭਵਿੱਖ ਵੀ ਸੱਚ ਦੇ ਕਈ ਪੱਖ ਲੁਕਾਈ ਬੈਠਾ ਹੈ, ਅਤੇ ਉਹਨਾਂ ਦੀ ਖੋਜ ਕਰਨ ਦਾ ਸਾਨੂੰ ਸੱਦਾ ਦੇਂਦਾ ਹੈ। ਪਰ ਅਕਸਰ ਹੀ ਭੂਤਕਾਲ ਭਵਿੱਖ ਨਾਲ ਖਾਰ ਖਾਂਦਾ ਹੁੰਦਾ ਹੈ ਅਤੇ ਸਾਨੂੰ ਭਿਆਨਕ ਜਕੜ ਵਿਚ ਫੜੀ ਰਖਦਾ ਹੈ, ਅਤੇ ਭਵਿੱਖ ਦਾ ਮੁਕਾਬਲਾ ਕਰਨ ਅਤੇ ਇਸ ਵੱਲ ਵਧਣ ਲਈ ਆਜ਼ਾਦ ਹੋਣ ਵਾਸਤੇ ਸਾਨੂੰ ਇਸ ਨਾਲ ਘੋਲ ਕਰਨਾ ਪੈਂਦਾ ਹੈ।

ਇਹ ਕਿਹਾ ਜਾਂਦਾ ਹੈ ਕਿ ਇਤਿਹਾਸ ਕੋਲ ਸਾਨੂੰ ਸਿਖਾਉਣ ਲਈ ਕਈ ਸਬਕ ਹੁੰਦੇ ਹਨ; ਅਤੇ ਇਕ ਹੋਰ ਗੱਲ ਵੀ ਕਹੀ ਜਾਂਦੀ ਹੈ ਕਿ ਇਤਿਹਾਸ ਆਪਣੇ ਆਪ ਨੂੰ ਕਦੀ ਦੁਹਰਾਉਂਦਾ ਨਹੀਂ। ਦੋਵੇਂ ਗੱਲਾਂ ਠੀਕ ਹਨ, ਕਿਉਂਕਿ ਅਸੀਂ ਗ਼ੁਲਾਮਾਂ ਵਾਂਗ ਇਸ ਦੀ ਨਕਲ ਕਰਨ ਦੀ ਕੋਸ਼ਿਸ਼ ਕਰਕੇ ਜਾਂ ਇਸ ਤੋਂ ਇਹ ਆਸ ਰੱਖ ਕੇ ਕਿ ਇਹ ਆਪਣੇ ਆਪ ਨੂੰ ਦੁਹਰਾਇਗਾ ਜਾਂ ਖੜੋਤ-ਗ੍ਰਸਤ ਹੋਇਆ ਰਹੇਗਾ, ਅਸੀਂ ਕੁਝ ਨਹੀਂ ਸਿੱਖ ਸਕਦੇ; ਪਰ ਅਸੀਂ ਇਸ ਦੇ ਪਿੱਛੇ ਟੋਹ ਲਾ ਕੇ ਅਤੇ ਇਸ ਨੂੰ ਹਰਕਤ ਵਿਚ ਲਿਆਉਣ ਵਾਲੀਆਂ ਸ਼ਕਤੀਆਂ ਨੂੰ ਲੱਭਣ ਦੀ ਕੋਸ਼ਿਸ਼ ਕਰਕੇ, ਇਸ ਤੋਂ ਕੁਝ ਨਾ ਕੁਝ ਜ਼ਰੂਰ ਸਿੱਖ ਸਕਦੇ ਹਾਂ। ਫਿਰ ਵੀ, ਸਾਨੂੰ ਜੋ ਕੁਝ ਮਿਲਦਾ ਹੈ, ਉਹ ਕੋਈ ਸਾਫ਼ ਸਿੱਧਾ ਉੱਤਰ ਨਹੀਂ ਹੁੰਦਾ। ਕਾਰਲ ਮਾਰਕਸ ਲਿਖਦਾ ਹੈ, "ਪੁਰਾਣੇ ਸਵਾਲਾਂ ਦਾ ਜਵਾਬ ਦੇਣ ਦਾ ਇਤਿਹਾਸ ਕੋਲ ਹੋਰ ਕੋਈ ਤਰੀਕਾ ਨਹੀਂ, ਸਿਵਾਇ ਨਵੇਂ ਸਵਾਲ ਪੁੱਛਣ ਦੇ।"

ਪੁਰਾਣੇ ਦਿਨ ਵਿਸ਼ਵਾਸ ਦੇ ਦਿਨ ਹੁੰਦੇ ਸਨ, ਅੰਨ੍ਹੇ, ਨਿਰਵਿਵਾਦ ਵਿਸ਼ਵਾਸ ਦੇ। ਬੀਤੀਆਂ ਸਦੀਆਂ ਦੇ ਅਦਭੁਤ ਮੰਦਰ ਅਤੇ ਮਸੀਤਾਂ ਅਤੇ ਗਿਰਜੇ ਕਦੀ ਵੀ ਨਹੀਂ ਸਨ ਬਣ ਸਕਦੇ ਜੇ ਭਵਨ-ਨਿਰਮਾਤਾ ਅਤੇ ਉਸਰਈਏ ਅਤੇ ਆਮ ਕਰਕੇ ਲੋਕ ਜ਼ਬਰਦਸਤ ਵਿਸ਼ਵਾਸ ਨਾ ਰੱਖਦੇ ਹੁੰਦੇ। ਉਹ ਪੱਥਰ ਹੀ, ਜਿਹੜੇ ਉਹਨਾਂ ਵਲੋਂ

ਏਨੇ ਸਤਿਕਾਰ ਨਾਲ ਬੀੜੇ ਗਏ ਹੋਏ ਹਨ, ਜਾਂ ਜਿਨ੍ਹਾਂ ਉਤੇ ਉਹਨਾਂ ਨੇ ਏਨੇ ਸੁੰਦਰ ਚਿਤ੍ਰ ਬਣਾਏ ਹੋਏ ਹਨ, ਸਾਨੂੰ ਇਸ ਵਿਸ਼ਵਾਸ ਬਾਰੇ ਦੱਸਦੇ ਹਨ। ਪੁਰਾਣੇ ਮੰਦਰਾਂ ਦੀਆਂ ਨੁਕੀਲੀਆਂ ਟੀਸੀਆਂ, ਪਤਲੇ ਪਤਲੇ ਮਿਨਾਰਾਂ ਵਾਲੀਆਂ ਮਸਜਿਦਾਂ, ਗਾਥਿਕ ਗਿਰਜੇ — ਸਾਰੇ ਦੇ ਸਾਰੇ ਹੀ ਆਚੰਭਿਤ ਕਰ ਦੇਣ ਵਾਲੀ ਤੀਖਣ ਲਗਨ ਨਾਲ ਉੱਪਰ ਵੱਲ ਨੂੰ ਸੰਕੇਤ ਕਰ ਰਹੇ ਹੁੰਦੇ ਹਨ ਜਿਵੇਂ ਕਿ ਉੱਪਰ ਆਕਾਸ਼ ਵੱਲ ਪੱਥਰ ਜਾਂ ਸੰਗਮਰਮਰ ਵਿਚ ਪ੍ਰਾਰਥਨਾ ਕਰ ਰਹੇ ਹੋਣ — ਅਜੇ ਵੀ ਸਾਨੂੰ ਮੁਗਧ ਕਰ ਦੇਂਦੇ ਹਨ, ਭਾਵੇਂ ਸਾਡੇ ਵਿਚ ਉਸ ਪੁਰਾਣੇ ਵਿਸ਼ਵਾਸ ਦੀ ਅਣਹੋਂਦ ਹੀ ਹੋਵੇ, ਜਿਸ ਦਾ ਉਹ ਸਾਕਾਰ ਰੂਪ ਹਨ। ਪਰ ਉਸ ਵਿਸ਼ਵਾਸ ਦੇ ਦਿਨ ਪੁੱਗ ਚੁੱਕੇ ਹਨ, ਅਤੇ ਉਹਨਾਂ ਦੇ ਨਾਲ ਹੀ ਪੱਥਰ ਵਿਚਲੀ ਉਹ ਜਾਦੂਈ ਛੋਹ ਮੁੱਕ ਚੁੱਕੀ ਹੈ। ਹਜ਼ਾਰਾਂ ਹੀ ਮੰਦਰ ਅਤੇ ਮਸਜਿਦਾਂ ਅਤੇ ਗਿਰਜੇ ਬਣਦੇ ਜਾ ਰਹੇ ਹਨ, ਪਰ ਉਹਨਾਂ ਵਿਚ ਉਸ ਭਾਵਨਾ ਦੀ ਅਣਹੋਂਦ ਹੈ ਜਿਸ ਨੇ ਉਹਨਾਂ ਨੂੰ ਮੱਧਕਾਲ ਵਿਚ ਜੀਵਤ ਕੀਤਾ ਸੀ। ਉਹਨਾਂ ਵਿਚ ਅਤੇ ਵਪਾਰਕ ਦਫ਼ਤਰਾਂ ਵਿਚ, ਜਿਹੜੇ ਸਾਡੇ ਯੁਗ ਦੀ ਏਨੀ ਪ੍ਰਤਿਨਿਧਤਾ ਕਰਦੇ ਹਨ, ਜ਼ਰਾ ਵੀ ਫ਼ਰਕ ਨਹੀਂ।

ਸਾਡਾ ਯੁਗ ਇਕ ਵੱਖਰਾ ਯੁਗ ਹੈ। ਇਹ ਭਰਮ-ਨਵਿਰਤੀ ਦਾ, ਸੰਦੇਹ ਦਾ ਅਤੇ ਅਨਿਸਚਿਤਤਾ ਦਾ ਅਤੇ ਕਿੰਤੂ ਕਰਨ ਦਾ ਯੁਗ ਹੈ। ਅਸੀਂ ਪੁਰਾਤਨ ਵਿਸ਼ਵਾਸਾਂ ਅਤੇ ਰਹੁਰੀਤਾ ਵਿਚੋਂ ਕਈਆਂ ਨੂੰ ਪ੍ਰਵਾਨ ਨਹੀਂ ਕਰ ਸਕਦੇ। ਏਸ਼ੀਆ ਵਿਚ ਜਾਂ ਯੂਰਪ ਵਿਚ ਜਾਂ ਅਮਰੀਕਾ ਵਿਚ ਅਸੀਂ ਹੁਣ ਉਹਨਾਂ ਵਿਚ ਹੋਰ ਵਿਸ਼ਵਾਸ ਨਹੀਂ ਰਖਦੇ। ਇਸ ਕਰਕੇ ਅਸੀਂ ਨਵੇਂ ਤਰੀਕੇ, ਸੱਚ ਦੇ ਨਵੇਂ ਪੱਖ ਖੋਜਦੇ ਹਾਂ, ਜਿਹੜੇ ਸਾਡੇ ਮਾਹੌਲ ਨਾਲ ਵਧੇਰੇ ਇਕਸੁਰ ਹੋਣ। ਅਤੇ ਅਸੀਂ ਇਕ ਦੂਜੇ ਉਤੇ ਕਿੰਤੂ ਕਰਦੇ ਹਾਂ ਅਤੇ ਝਗੜਦੇ ਹਾਂ ਅਤੇ ਕਿੰਨੇ ਹੀ ਸਾਰੇ 'ਵਾਦ" ਅਤੇ ਫ਼ਲਸਫ਼ੇ ਘੜ ਲੈਂਦੇ ਹਾਂ। ਜਿਵੇਂ ਕਿ ਸੁਕਰਾਤ ਦੇ ਸਮੇਂ ਹੁੰਦਾ ਸੀ, ਅਸੀਂ ਕਿੰਤੂ ਕਰਨ ਦੇ ਯੁਗ ਵਿਚ ਰਹਿ ਰਹੇ ਹਾਂ, ਪਰ ਇਹ ਕਿੰਤੂ ਕਰਨਾ ਐਥਨਜ਼ ਵਰਗੇ ਕਿਸੇ ਇਕ ਸ਼ਹਿਰ ਤੱਕ ਸੀਮਿਤ ਨਹੀਂ; ਇਹ ਸੰਸਾਰ-ਵਿਆਪੀ ਹੈ।

ਕਦੀ ਕਦੀ ਅਨਿਆਂ, ਨਾਖੁਸ਼ੀ ਦੁਨੀਆ ਦਾ ਵਹਿਸ਼ੀਪੁਣਾ ਸਾਨੂੰ ਪੀਸਦੇ ਹਨ ਅਤੇ ਸਾਡੇ ਮਨਾਂ ਨੂੰ ਹਨੇਰਾ ਕਰ ਦੇਂਦੇ ਹਨ, ਅਤੇ ਸਾਨੂੰ ਬਾਹਰ ਨਿਕਲਣ ਲਈ ਕੋਈ ਰਸਤਾ ਦਿਖਾਈ ਨਹੀਂ ਦੇਂਦਾ। ਮੈਥਿਊ ਆਰਨੋਲਡ ਵਾਂਗ ਅਸੀਂ ਮਹਿਸੂਸ ਕਰਦੇ ਹਾ ਕਿ ਦੁਨੀਆ ਵਿਚ ਕੋਈ ਆਸ ਨਹੀਂ ਰਹੀ ਅਤੇ ਅਸੀਂ ਸਿਰਫ਼ ਇਹ ਕਰ ਸਕਦੇ ਹਾਂ, ਕਿ ਇਕ ਦੂਜੇ ਵੱਲੋਂ ਸੱਚੇ ਰਹੀਏ।

''ਕਿਉਂਕਿ ਇਸ ਦੁਨੀਆ ਵਿਚ,

ਜਿਹੜੀ ਸੁਪਨਿਆਂ ਦੀ ਧਰਤੀ ਵਾਂਗ ਸਾਡੇ ਅੱਗੇ ਫੈਲੀ ਲੱਗਦੀ ਹੈ,

ਏਨੀਂ ਵੰਨ-ਸੁਵੰਨੀ, ਏਨੀਂ ਸੁੰਦਰ, ਏਨੀਂ ਨਵ-ਨਵੇਲੀ,
ਅਸਲ ਵਿਚ ਨਾ ਖ਼ੁਸ਼ੀ ਹੈ, ਨਾ ਪਿਆਰ, ਨਾ ਚਾਨਣ,
ਨਾ ਨਿਸਚਿਤਾ, ਨਾ ਸ਼ਾਂਤੀ, ਨਾ ਦਰਦ ਲਈ ਸਹਾਇਤਾ,
ਅਤੇ ਅਸੀਂ ਇਥੇ ਹਾਂ, ਜਿਵੇਂ ਕਿ ਹਨੇਰੇ ਮੈਦਾਨ ਵਿਚ,
ਘੋਲ ਅਤੇ ਭਾਂਜ ਦੇ ਧੁੰਦਲੇ ਜਿਹੇ ਖਤਰਿਆਂ ਦੀ ਲਪੇਟ ਵਿਚ,
ਜਿੱਥੇ ਅਣਜਾਣ ਫ਼ੌਜਾਂ ਰਾਤ ਵੇਲੇ ਭਿੜਦੀਆਂ ਹਨ ।"

ਪਰ ਤਾਂ ਵੀ ਜੇ ਅਸੀਂ ਇਹੋ ਜਿਹਾ ਨਿਰਾਸ਼ਵਾਦੀ ਦ੍ਰਿਸ਼ਟੀਕੋਣ ਰਖਦੇ ਹਾਂ, ਤਾਂ ਅਸੀਂ ਜ਼ਿੰਦਗੀ ਜਾਂ ਇਤਿਹਾਸ ਦਾ ਸਬਕ ਠੀਕ ਤਰ੍ਹਾਂ ਨਹੀਂ ਸਿੱਖਿਆ । ਕਿਉਂਕਿ ਇਤਿਹਾਸ ਸਾਨੂੰ ਵਾਧੇ ਅਤੇ ਤਰੱਕੀ ਬਾਰੇ ਅਤੇ ਮਨੁੱਖ ਦੀ ਅਸੀਮ ਉੱਨਤੀ ਦੀ ਸੰਵਾਵਨਾ ਦਾ ਸਬਕ ਸਿਖਾਉਂਦਾ ਹੈ । ਅਤੇ ਜ਼ਿੰਦਗੀ ਅਮੀਰ ਅਤੇ ਵੰਨ-ਸੁਵੰਨੀ ਹੈ, ਅਤੇ ਭਾਵੇਂ ਇਸ ਵਿਚ ਕਈ ਛੱਪੜ ਅਤੇ ਦਲਦਲਾਂ ਅਤੇ ਚਿੱਕੜ ਵਾਲੀਆਂ ਥਾਵਾਂ ਹਨ, ਇਸ ਵਿਚ ਮਹਾਨ ਸਾਗਰ, ਅਤੇ ਪਹਾੜ, ਅਤੇ ਬਰਫ਼, ਅਤੇ ਤੋਦੇ, ਅਤੇ ਸ਼ਾਨਦਾਰ ਤਾਰਿਆਂ ਰੁਸ਼ਨਾਈਆਂ ਰਾਤਾਂ (ਖ਼ਾਸ ਕਰਕੇ ਜੇਲ੍ਹ ਵਿਚ ।) ਅਤੇ ਪਰਿਵਾਰ ਅਤੇ ਦੋਸਤਾਂ ਦਾ ਪਿਆਰ ਵੀ ਹੈ, ਅਤੇ ਸਾਂਝੇ ਉਦੇਸ਼ ਲਈ ਕੰਮ ਕਰਦਿਆਂ ਦਾ ਸਾਥੀਪੁਣਾ, ਅਤੇ ਸੰਗੀਤ, ਅਤੇ ਕਿਤਾਬਾਂ ਅਤੇ ਵਿਚਾਰਾਂ ਦੀ ਬਾਦਸ਼ਾਹਤ ਵੀ ਹੈ । ਇਸ ਲਈ ਸਾਡੇ ਵਿਚੋਂ ਹਰ ਕੋਈ ਕਹਿ ਸਕਦਾ ਹੈ :

"ਹੇ ਪਰਮਾਤਮਾ, ਭਾਵੇਂ ਮੈਂ ਧਰਤੀ ਉਤੇ ਰਹਿੰਦਾ ਰਿਹਾ, ਧਰਤੀ ਦਾ ਬਾਲ ਹਾਂ,
ਪਰ ਤਾਰਿਆਂ ਭਰੇ ਆਕਾਸ਼ ਨੇ ਮੈਨੂੰ ਪਿਤਾ ਵਾਂਗ ਪਾਲਿਆ ਹੈ ।"

ਬ੍ਰਹਿਮੰਡ ਦੀਆਂ ਸੁੰਦਰਤਾਈਆਂ ਦੀ ਪ੍ਰਸੰਸਾ ਕਰਨਾ ਅਤੇ ਚਿੰਤਨ ਅਤੇ ਕਲਪਨਾ ਦੀ ਦੁਨੀਆ ਵਿਚ ਰਹਿਣਾ ਸੌਖਾ ਹੈ । ਪਰ ਇਸ ਤਰੀਕੇ ਨਾਲ ਦੂਜਿਆਂ ਦੇ ਗ਼ਮ ਤੋਂ ਬਚਣ ਦੀ ਕੋਸ਼ਿਸ਼ ਕਰਨਾ, ਇਸ ਗੱਲ ਦੀ ਪ੍ਰਵਾਹ ਨਾ ਕਰਨਾ ਕਿ ਉਹਨਾਂ ਨਾਲ ਕੀ ਵਾਪਰਦਾ ਹੈ, ਕੋਈ ਹਿੰਮਤ ਜਾਂ ਸਾਥੀਆਂ ਵਾਲੀ ਭਾਵਨਾ ਦੀ ਨਿਸ਼ਾਨੀ ਨਹੀਂ । ਚਿੰਤਨ ਲਈ ਆਪਣੀ ਉਚਿਤਤਾ ਸਾਬਤ ਕਰਨ ਲਈ, ਜ਼ਰੂਰੀ ਹੈ ਕਿ ਇਹ ਕਾਰਜ ਵੱਲ ਲਿਜਾਏ । "ਕਾਰਜ ਚਿੰਤਨ ਦਾ ਆਖਰੀ ਸਿਰਾ ਹੈ", ਸਾਡਾ ਦੋਸਤ ਰੋਮਾਂ ਰੋਲਾਂ ਲਿਖਦਾ ਹੈ । "ਉਹ ਸਾਰਾ ਚਿੰਤਨ, ਜਿਹੜਾ ਕਾਰਜ-ਮੁਖੀ ਨਹੀਂ, ਗਰਭਪਾਤ ਅਤੇ ਧੋਖਾ ਹੈ । ਜੇ ਫਿਰ ਅਸੀਂ ਚਿੰਤਨ ਦੇ ਸੇਵਕ ਹਾਂ, ਤਾਂ ਸਾਨੂੰ ਕਾਰਜ ਦੇ ਸੇਵਕ ਹੋਣਾ ਚਾਹੀਦਾ ਹੈ ।"

ਲੋਕ ਅਕਸਰ ਕਾਰਜ ਤੋਂ ਬਚਦੇ ਹਨ ਕਿਉਂਕਿ ਉਹ ਇਸਦੇ ਸਿੱਟਿਆਂ ਤੋਂ ਡਰਦੇ ਹਨ, ਕਿਉਂਕਿ ਕਾਰਜ ਦਾ ਮਤਲਬ ਹੈ ਖਤਰੇ ਸਹੇੜਨਾ । ਖਤਰਾ ਦੂਰੀ ਤੋਂ

ਭਿਆਨਕ ਲਗਦਾ ਹੈ; ਜੇ ਨੇੜਿਉਂ ਦੇਖੋ ਤਾਂ ਇਹ ਏਨਾਂ ਮਾੜਾ ਨਹੀਂ ਹੁੰਦਾ। ਅਤੇ ਅਕਸਰ ਹੀ ਇਹ ਸੁਖਾਵਾਂ ਸਾਥੀ ਹੁੰਦਾ ਹੈ, ਜਿਹੜਾ ਜ਼ਿੰਦਗੀ ਦੇ ਉਤਸ਼ਾਹ ਅਤੇ ਖੁਸ਼ੀ ਵਿਚ ਵਾਧਾ ਕਰਦਾ ਹੈ। ਜ਼ਿੰਦਗੀ ਦਾ ਸਾਧਾਰਨ ਵਹਿਣ ਕਈ ਵਾਰੀ ਨੀਰਸ ਹੋ ਜਾਂਦਾ ਹੈ ਅਤੇ ਅਸੀਂ ਬਹੁਤ ਸਾਰੀਆਂ ਚੀਜ਼ਾਂ ਮਿਥ ਹੀ ਲੈਂਦੇ ਹਾਂ ਅਤੇ ਉਹਨਾਂ ਵਿਚ ਕੋਈ ਖੁਸ਼ੀ ਨਹੀਂ ਲੈਂਦੇ। ਪਰ ਫਿਰ ਵੀ ਜਦੋਂ ਅਸੀਂ ਕੁਝ ਸਮਾਂ ਜ਼ਿੰਦਗੀ ਦੀਆਂ ਆਮ ਚੀਜ਼ਾਂ ਤੋਂ ਬਿਨਾਂ ਰਹਿੰਦੇ ਹਾਂ ਤਾਂ ਅਸੀਂ ਉਹਨਾਂ ਦਾ ਕਿੰਨਾਂ ਮੁੱਲ ਪਾਉਂਦੇ ਹਾਂ। ਕਈ ਲੋਕ ਉੱਚਾ ਪਹਾੜਾਂ ਉਤੇ ਜਾਂਦੇ ਹਨ ਅਤੇ ਆਪਣੀ ਜ਼ਿੰਦਗੀ ਅਤੇ ਅੰਗ ਖਤਰੇ ਵਿਚ ਪਾਉਂਦੇ ਹਨ — ਚੜ੍ਹਾਈ ਤੋਂ ਮਿਲਦੀ ਖੁਸ਼ੀ ਲਈ ਅਤੇ ਉਸ ਹੁਲਾਸ ਲਈ ਜਿਹੜੇ ਸਰ ਕੀਤੀ ਮੁਸ਼ਕਲ ਤੋਂ, ਖਤਰਾ ਦੂਰ ਕਰਨ ਤੋਂ ਮਿਲਦਾ ਹੈ; ਅਤੇ ਉਸ ਖਤਰੇ ਕਾਰਣ, ਜਿਹੜਾ ਉਹਨਾਂ ਦੇ ਚਾਰ-ਚੁਫੇਰੇ ਮੰਡਲਾ ਰਿਹਾ ਹੁੰਦਾ ਹੈ ਜ਼ਿੰਦਗੀ ਤੋਂ ਜਿਹੜੀ ਇਕ ਧਾਗੇ ਨਾਲ ਲਟਕ ਰਹੀ ਹੁੰਦੀ ਹੈ, ਉਹਨਾਂ ਨੂੰ ਮਿਲਦੀ ਖੁਸ਼ੀ ਵਧੇਰੇ ਤੀਖਣ ਹੁੰਦੀ ਹੈ।

ਅਸੀਂ ਸਾਰੇ ਹੀ ਹੇਠਾਂ ਵਾਦੀਆਂ ਵਿਚ ਰਹਿਣ ਦੀ ਚੋਣ ਕਰ ਸਕਦੇ ਹਾਂ, ਉਹਨਾਂ ਦੀਆਂ ਅਸਵਸਥ ਧੁੰਦਾਂ ਨਾਲ, ਪਰ ਜਿਹੜੀਆਂ ਕਿਸੇ ਹਦ ਤਕ ਸਰੀਰਕ ਸੁਰੱਖਿਆ ਦੇਂਦੀਆਂ ਹਨ; ਜਾਂ ਅਸੀਂ ਉਪਰਲੀ ਸ਼ੁਧ ਹਵਾ ਵਿਚ ਸਾਹ ਲੈਣ ਲਈ ਅਤੇ ਦੂਰ ਦੇ ਨਜ਼ਾਰਿਆਂ ਵਿਚ ਖੁਸ਼ੀ ਲੈਣ ਲਈ, ਅਤੇ ਚੜ੍ਹਦੇ ਸੂਰਜ ਦਾ ਸਵਾਗਤ ਕਰਨ ਲਈ, ਆਪਣੇ ਲਈ ਅਤੇ ਆਪਣੇ ਸਾਥੀਆਂ ਲਈ ਖਤਰਾ ਸਹੇੜਦੇ ਹੋਏ, ਉੱਚੇ ਪਹਾੜਾਂ ਤੱਕ ਚੜ੍ਹ ਕੇ ਜਾਣ ਦੀ ਚੋਣ ਕਰ ਸਕਦੇ ਹਾਂ।

ਇਸ ਚਿੱਠੀ ਵਿਚ ਮੈਂ ਤੈਨੂੰ ਕਵੀਆਂ ਅਤੇ ਦੂਜਿਆਂ ਦੀਆਂ ਕਈ ਟੂਕਾਂ ਅਤੇ ਅੰਸ਼ ਦਿੱਤੇ ਹਨ। ਮੈਂ ਇਕ ਹੋਰ ਦੇ ਕੇ ਚਿੱਠੀ ਖਤਮ ਕਰਾਂਗਾ। ਇਹ ਗੀਤਾਂਜਲੀ ਵਿਚੋਂ ਹੈ। ਇਹ ਰਾਬਿੰਦਰਨਾਥ ਟੈਗੋਰ ਦੀ ਲਿਖੀ ਕਵਿਤਾ, ਜਾਂ ਪ੍ਰਾਰਥਨਾ ਹੈ:

"ਜਿਥੇ ਮਨ ਨਿਡਰ ਅਤੇ ਸਿਰ ਉੱਚਾ ਹੋਵੇ;

ਜਿੱਥੇ ਗਿਆਨ ਮੁਕਤ ਹੋਵੇ;

ਜਿੱਥੇ ਦੁਨੀਆ ਨੂੰ ਤੰਗ ਘਰੇਲੂ ਕੰਧਾਂ ਨੇ ਟੋਟੇ ਟੋਟੇ ਨਾ ਕੀਤਾ ਹੋਵੇ;

ਜਿੱਥੇ ਸੱਚ ਦੀਆਂ ਡੂੰਘਾਣਾ ਵਿਚੋਂ ਸ਼ਬਦ ਨਿਕਲਦੇ ਹੋਣ;

ਜਿੱਥੇ ਅਣਥੱਕ ਘਾਲਣਾ ਪਰਿਪੂਰਨਤਾ ਵੱਲ ਆਪਣੀ ਬਾਂਹ ਪਸਾਰਦੀ ਹੋਵੇ;

ਜਿੱਥੇ ਤਰਕ ਦੀ ਨਿਰਮਲ ਨਦੀ ਮੁਰਦਾ ਆਦਤ ਦੀਆਂ ਵੀਰਾਨ ਮਾਰੂਥਲੀ ਰੇਤਾਂ ਵਿਚ ਨਾ ਗੁੰਮ ਗਈ ਹੋਵੇ;

ਜਿੱਥੇ ਮਨ ਨੂੰ ਤੂੰ ਸਦਾ ਵਿਸ਼ਾਲ ਹੁੰਦੇ ਚਿੰਤਨ ਅਤੇ ਕਾਰਜ ਵੱਲ ਅੱਗੇ ਲਿਜਾ ਰਿਹਾ ਹੋਵੇਂ —

ਆਜ਼ਾਦੀ ਦੇ ਸਵਰਗ ਵਿਚ ਮੇਰੇ ਪਿਤਾ, ਮੇਰਾ ਦੇਸ਼ ਜਾਗੇ।"

ਅਸੀਂ ਗੱਲ ਮੁਕਾ ਲਈ ਹੈ, Carissima, ਅਤੇ ਇਹ ਆਖਰੀ ਚਿੱਠੀ ਖਤਮ ਹੁੰਦੀ ਹੈ। ਆਖਰੀ ਚਿੱਠੀ। ਯਕੀਨਨ ਨਹੀਂ। ਮੈਂ ਤੈਨੂੰ ਕਈ ਹੋਰ ਚਿੱਠੀਆਂ ਲਿਖਾਂਗਾ। ਪਰ ਇਹ ਲੜੀ ਖਤਮ ਹੁੰਦੀ ਹੈ, ਤੇ ਇਸ ਲਈ

ਤਮਾਮ ਸ਼ੁਧ !

ਛਾਪਕ : ਬਜਾਜ ਪ੍ਰਿੰਟਰਜ਼, 23/7, ਪੰਤ ਨਗਰ, ਜੰਗਪੁਰਾ, ਨਵੀਂ ਦਿੱਲੀ-110014